

# ਗੁਰਮੁਖ ਦਰਸ਼ਨ

ਅਰਥਾਤ

ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦਾ
ਆਦਰਸ਼ਕ ਜੀਵਨ

ਲੇਖਕ : ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ



ੴ ਸਤਿਗੁਰ ਪ੍ਰਸਾਦਿ ॥



# ਗੁਰਮੁਖ ਦਰਸ਼ਨ

ਅਰਥਾਤ

## ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ

ਭਿੰਡਰਾਂ ਵਾਲਿਆਂ ਦਾ

# ਆਦਰਸ਼ਕ ਜੀਵਨ


ਲੇਖਕ-

**ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ**

ਸਾਬਕਾ ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸਾਬਕਾ ਹੈਡ ਗ੍ਰੰਥੀ

ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ।





ਪ੍ਰਕਾਸ਼ਕ-

**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ।

# GURMUKH DARSHAN

*Life of Sant Gyani Gurbachan Singh Ji Khalsa Bhindra Wale*

*by Singh Sahib Gyani Kirpal Singh Ji*

ISBN : 81-7601-266-1

ਤੀਜੀ ਐਡੀਸ਼ਨ ਫਰਵਰੀ 2008

ਚੌਥੀ ਐਡੀਸ਼ਨ ਜੂਨ 2020

ਭੇਟਾ : 400-00




ਪ੍ਰਕਾਸ਼ਕ :-

ਭਾ: ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।

ਫੋਨ : (0183) 5011003, 2542346

E-mail : csjssales@hotmail.com, csjspurchase@yahoo.com

Visit our Website : www.csjs.com

(Printed in India)

ਪ੍ਰਿੰਟਰ : ਸੀ.ਜੇ. ਪ੍ਰਿੰਟਰਜ਼, ਅੰਮ੍ਰਿਤਸਰ।

# ਸਮਰਪਣ

ਨਾਮ ਬਾਣੀ ਤੇ ਕੀਰਤਨ ਦੇ ਰਸੀਏ, ਪੰਥ ਦੀ ਮਾਇਆ ਨਾਜ਼ ਹਸਤੀ, ਪੰਥਕ ਜੱਥੇਬੰਦੀ ਸ਼੍ਰੋਮਣੀ ਅਕਾਲੀ
ਦਲ ਦੇ ਪ੍ਰਧਾਨ ਅਤੇ ਧਰਮ ਯੁੱਧ ਮੋਰਚੇ ਦੇ ਡਿਕਟੇਟਰ, ਸਿੱਖ ਕੌਮ ਦੇ ਹਰਮਨ ਪਿਆਰੇ ਨੇਤਾ,
ਜਿਨ੍ਹਾਂ ਨੇ ਖਾਲਸਾ ਪੰਥ, ਪੰਜਾਬ ਤੇ ਭਾਰਤ ਦੇ ਹਿਤਾਂ ਨੂੰ ਆਪਣੇ ਜੀਵਨ ਦਾ ਨਿਸ਼ਾਨਾ
ਬਣਾਇਆ ਹੋਇਆ ਹੈ ਅਤੇ ਜਿਨ੍ਹਾਂ ਨੇ **ਸੰਤ ਗਿਆਨੀ ਗੁਰਬਚਨ ਸਿੰਘ ਜੀ**
ਖਾਲਸਾ ਭਿੰਡਰਾਂ ਵਾਲਿਆਂ ਦੇ ਪਾਰਸ ਜੀਵਨ ਤੋਂ ਛੋਹ ਪ੍ਰਾਪਤ ਕੀਤੀ
ਹੈ, ਉਹ ਮਹਾਨ ਪਰਮ ਸ਼ਾਂਤ ਆਤਮਾ ਸ੍ਰੀ ਮਾਨ ਸਤਿਕਾਰ
ਯੋਗ **ਸੰਤ ਹਰਚੰਦ ਸਿੰਘ ਜੀ ਲੌਂਗੋਵਾਲ** ਨੂੰ ਮੈਂ
ਇਹ ਪੁਸਤਕ **'ਗੁਰਮੁਖ ਦਰਸ਼ਨ'** ਬਹੁਤ
ਅਦਬ ਸਹਿਤ ਭੇਟ ਕਰਦਾ ਹਾਂ।

—ਲੇਖਕ

# ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ

ਭਿੰਡਰਾਂ ਵਾਲਿਆਂ ਦਾ ਆਦਰਸ਼ਕ ਜੀਵਨ

## 'ਗੁਰਮੁਖ ਦਰਸ਼ਨ'

ਦਾ

# ਤਤਕਰਾ


| ਵਿਸ਼ਾ | ਪੰਨਾ |
|---|---|
| ਸਮਰਪਣ | ਅ |
| ਤਤਕਰਾ | ੲ |
| ਮੁਖ ਬੰਧ | ਗ ਤੋਂ ਞ ਤੱਕ |
| ਪੁਸਤਕ ਬਾਰੇ | ੧ |
| ਲੇਖਕ ਦੀ ਜਾਣ ਪਛਾਣ | ੪ |
| ਸ਼ੁੱਧੀ ਪੱਤਰ | ੮ |
| **੧. ਜਨਮ ਨਗਰ** | |
| ਜਨਮ ਭੂਮੀ | ੯ |
| ਜਨਮ ਨਗਰ | ,, |
| ਪਿੰਡ ਦਾ ਨਾਮ ਕਰਣ | ੧੦ |
| ਬਾਬਾ ਅਮਰਾ ਤੇ ਮਾਤਾ ਸੇਵੀ | ,, |
| ਪਿੰਡ ਦਾ ਉਜੜਨਾ | ,, |
| ਦੋਬਾਰਾ ਪਿੰਡ ਆਬਾਦ | ੧੧ |
| ਕਲਗੀਧਰ ਜੀ ਦੀ ਯਾਦਗਾਰ | ,, |
| ਮਾਤਾ ਸੇਵੀ ਤੇ ਪਿੰਡ ਨੂੰ ਵਰ | ੧੨ |
| ਬਾਬਾ ਸਾਹਿਬ ਸਿੰਘ ਬੇਦੀ ਦਾ ਯਾਦਗਾਰੀ ਅਸਥਾਨ | ,, |
| ਗੁਰਦੁਆਰਾ ਸਾਹਿਬ ਦਾ ਇਤਿਹਾਸ | ੧੩ |
| ਮਹੰਤ ਗਿਆਨੀ ਮਾਧੋ ਸਿੰਘ ਜੀ | ੧੪ |
| ਮਹੰਤ ਜਗੀਰ ਸਿੰਘ ਤੇ ਹਾਕਮ ਸਿੰਘ | ,, |
| **੨. ਵੰਸ਼ ਪਰੰਪਰਾ** | |
| ਦਾਦਾ ਜੀ ਤੇ ਦਾਦੀ ਜੀ | ੧੫ |
| ਤਾਇਆ ਬਾਬਾ ਕਾਹਨ ਸਿੰਘ ਜੀ | ,, |
| ਭੂਆ ਸਾਹਿਬ ਕੌਰ ਜੀ | ੧੬ |
| ਪਿਤਾ ਬਾਬਾ ਰੂੜ ਸਿੰਘ ਜੀ | ੧੭ |
| ਸੰਤਾਂ ਦਾ ਨਾਨਕਾ ਪ੍ਰਵਾਰ | ,, |
| ਮਾਤਾ ਅਨੰਦ ਕੌਰ ਜੀ | ੧੮ |
| ਵੱਡੇ ਭ੍ਰਾਤਾ ਭਾਈ ਹਜ਼ਾਰਾ ਸਿੰਘ ਜੀ | ,, |
| ਵੰਸ ਪ੍ਰਣਾਲੀ | ੧੯ |
| **੩. ਜੀਵਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ** | |
| ਜਨਮ | ੨੦ |
| ਜਨਮ ਸੰਸਕਾਰ | ,, |
| ਨਾਮ ਸੰਸਕਾਰ | ,, |
| ਪਾਲਣਾ | ੨੧ |
| ਮਾਤਾ ਜੀ ਦਾ ਦੇਹਾਂਤ | ,, |
| ਦਾਦੀ ਜੀ ਤੇ ਭੂਆ ਜੀ ਵਲੋਂ ਪਾਲਣਾ | ,, |
| ਬਚਪਨ | ,, |
| ਮੁੱਢਲੀ ਵਿਦਿਆ | ੨੨ |

| ਵਿਸ਼ਾ | ਪੰਨਾ |
|---|---|
| ਭੂਆ ਜੀ ਕੋਲ ਕ੍ਰਿਸ਼ਨਪੁਰੇ | ੨੩ |
| ਕ੍ਰਿਸ਼ਨਪੁਰੇ ਤੋਂ ਅਖਾੜੇ | ,, |
| ਅਨੰਦ ਕਾਰਜ | ੨੫ |
| ਚਮਤਕਾਰੀ ਘਟਨਾ | ,, |
| ਭਾਈ ਤਾਰਾ ਸਿੰਘ | ,, |
| **੪. ਗੁਰਬਾਣੀ ਦੇ ਅਰਥਾਂ ਦੀ ਪਰੰਪਰਾ** | ੨੬ |
| **੫. ਦਮਦਮੀ ਟਕਸਾਲ ਦੀਆਂ ਪ੍ਰਸਿੱਧ ਸ਼ਾਖਾਂ** | ੨੯ |
| **੬. ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ** | ੩੨ |
| **੭. ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ** | ੩੫ |
| **੮. ਸਿੰਘ ਸਭਾ ਲਹਿਰ** | ੪੦ |
| ਸਿੱਖ ਰਾਜ ਵਿਚ ਪੰਥਕ ਦਸ਼ਾ | ੪੦ |
| ਸਿੰਘ ਸਭਾ ਲਹਿਰ ਦੇ ਕਾਰਨ | ,, |
| ਇੱਕ ਅਚਰਜ ਘਟਨਾ | ੪੧ |
| ਸ੍ਰੀ ਹਰਿਮੰਦਰ ਸਾਹਿਬ ਅੰਦਰ ਕੁਦਰਤੀ ਚਮਤਕਾਰ | ,, |
| ਸ੍ਰੀ ਗੁਰੂ ਸਿੰਘ ਸਭਾ ਦੀ ਕਾਇਮੀ | ੪੨ |
| ਸਿੰਘ ਸਭਾ ਦਾ ਦੀਵਾਨ ਅਖਾੜੇ ਵਿਚ | ੪੩ |
| ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ | ੪੪ |
| ਸੰਤਾਂ ਨਾਲ ਪਹਿਲੀ ਮਿਲਣੀ | ,, |
| ਅੰਮ੍ਰਿਤ ਛਕਣਾ | ੪੫ |
| **੯. ਅਕਾਲੀ ਲਹਿਰ** | |
| ਸਾਕਾ ਸ੍ਰੀ ਨਨਕਾਣਾ ਸਾਹਿਬ | ੪੬ |
| ਗੁਰਦੁਆਰਿਆਂ ਦੀ ਯਾਤਰਾ | ੪੮ |
| ਸੰਤਾਂ ਦੀ ਸੰਗਤ ਵਿਚ | ,, |
| ਗੁਰਮਤਿ ਵਿਦਿਆ | ੪੯ |
| ਜਪੁਜੀ ਦਾ ਸਵਾ ਲੱਖ ਪਾਠ | ੫੨ |
| ਸਾਸਤ੍ਰ ਵਿਦਿਆ | ੫੫ |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ | ,, |
| ਗੁਰਬਾਣੀ ਦਾ ਨਿਤਨੇਮ | ੫੭ |
| ਜਾਪੁ ਸਾਹਿਬ ਦੇ ਪਾਠ | ,, |
| ਮੂਲ ਮੰਤ੍ਰ ਦਾ ਜਾਪ | ,, |
| ਗੁਰਮੰਤ੍ਰ ਦਾ ਸਿਮਰਨ | ੫੮ |
| **੧੦. ਗੁਰਧਾਮ ਯਾਤਰਾ** | |
| ਪੰਜੋਖਰੇ ਸਾਹਿਬ ਕਥਾ ਅਰੰਭ | ੬੦ |
| ਸੰਤ ਗਿਆਨੀ ਸੁੰਦਰ ਸਿੰਘ ਜੀ ਦੀ ਬਿਮਾਰੀ ਦਾ ਕਾਰਨ | ੬੦ |
| ਸੰਤ ਗਿਆਨੀ ਸੁੰਦਰ ਸਿੰਘ ਜੀ ਦਾ ਗੁਰਪੁਰੀ ਪਿਆਨਾ | ੬੩ |
| **੧੧. ਪਹਿਲੀ ਅੰਮ੍ਰਿਤ ਵਰਖਾ** | |
| ਪਹਿਲੀ ਸੰਥਾ ਕਥਾ | ੬੪ |
| ਗੁਰਬਾਣੀ ਇਸ ਜਗਿ ਮਹਿ ਚਾਨਣ | ,, |
| ਗੁਰੂ ਬਾਣੀ ਕਿਵੇਂ ਪ੍ਰਗਟ ਹੋਈ | ੬੬ |
| ਗੁਰਬਾਣੀ ਮਹਿਮਾ | ੬੯ |
| ਗੁਰਬਾਣੀ ਦਾ ਸੰਕਲਨ | ੬੯ |
| ਗੁਰਬਾਣੀ ਦਾ ਅਦਬ | ੭੦ |
| ਸ਼ੁੱਧ ਪਾਠ ਦਾ ਮਹੱਤਵ | ੭੨ |
| ਅਸ਼ੁੱਧ ਪਾਠ ਦਾ ਦੋਸ਼ | ,, |
| ਪਾਠ ਦਾ ਮਹਾਤਮ | ੭੩ |
| ਭੋਗ ਦਾ ਮਹਾਤਮ | ,, |
| ਪਾਠ ਦੀ ਰੀਤਿ | ,, |
| ਜਪੁਜੀ ਦੇ ਸਵਾ ਲੱਖ ਪਾਠ | ੭੪ |
| **੧੨. ਦੂਜੀ ਅੰਮ੍ਰਿਤ ਵਰਖਾ** | |
| ਮਨੁੱਖਾ ਜਨਮ ਦੀ ਉੱਤਮਤਾ | ੭੬ |
| ਮਨੁੱਖਾ ਜਨਮ ਨਿਰਮੋਲਕ ਹੈ | ੭੭ |
| ਮਨੁੱਖਾ ਜਨਮ ਦੀ ਦੁਰਦਸ਼ਾ | ,, |
| ਮਨੁੱਖ ਜਨਮ ਦੀ ਸਫਲਤਾ | ,, |
| ਮਨੁੱਖ ਹੁੰਦਿਆਂ ਪਸ਼ੂ ਤੁੱਲ | ੭੮ |
| ਮਨੁੱਖ ਤੇ ਪਸ਼ੂ 'ਚ ਫਰਕ | ੭੯ |
| ਪਸ਼ੂ ਮਨੁੱਖ ਤੋਂ ਚੰਗੇ | ,, |
| ਮਨੁੱਖਾ ਦੇਹ ਦੀ ਸਫਲਤਾ | ੮੦ |
| ਦੂਜੀ ਸੰਥਾ ਕਥਾ ਦੀ ਸਮਾਪਤੀ | ੮੪ |
| ਗੁਰਧਾਮ ਯਾਤਰਾ | ੮੫ |
| **੧੩. ਤੀਜੀ ਅੰਮ੍ਰਿਤ ਵਰਖਾ** | |
| ਅੱਠ ਪ੍ਰਸ਼ਨਾ ਦੇ ਉੱਤਰ | ੮੬ ਤੋਂ ੯੮ ਤੱਕ |
| ਗੁਰਮੁਖ ਪ੍ਰਕਾਸ਼ ਗ੍ਰੰਥ ਲਿਖਣਾ | ੧੦੦ |
| ਅਨੰਦਪੁਰ ਦੀ ਯਾਤਰਾ | ,, |

| ਵਿਸ਼ਾ | ਪੰਨਾ |
|---|---|
| **੧੪. ਚੌਥੀ ਅੰਮ੍ਰਿਤ ਵਰਖਾ** | |
| ਸਤਿ ਸੰਗਤ ਤੇ ਵਿਸਥਾਰ ਸਹਿਤ ਭਾਸ਼ਨ | ੧੦੨ ਤੋਂ ੧੧੬ ਤੱਕ |
| ਪੰਡਿਤ ਕਿਰਪਾ ਰਾਮ | ੧੧੭ |
| ਮੌਲਵੀ ਦੌਲਤ ਖਾਂ | ੧੧੮ |
| ਚੌਥੀ ਸੰਥਾ ਕਥਾ ਦਾ ਭੋਗ | ,, |
| **੧੫. ਪੰਜਵੀਂ ਅੰਮ੍ਰਿਤ ਵਰਖਾ** | |
| ਪੰਜਵੀਂ ਸੰਥਾ ਕਥਾ | ੧੧੯ |
| ਮਨ ਬਾਰੇ ਵਿਸਥਾਰ ਸਹਿਤ ਲੇਖ | ੧੨੦ ਤੋਂ ੧੩੦ ਤੱਕ |
| ਪੰਜਵੀਂ ਸੰਥਾ ਕਥਾ ਦਾ ਭੋਗ | ੧੩੦ |
| **੧੬. ਛੇਵੀਂ ਅੰਮ੍ਰਿਤ ਵਰਖਾ** | |
| ਕੂੜ ਤੇ ਸੱਚ ਦੀ ਵਿਆਖਿਆ | ੧੩੩ ਤੋਂ ੧੪੧ ਤੱਕ |
| ਘੁੰਘਰਾਣੇ ਪੰਡਿਤ ਲਛਮਣ ਸਿੰਘ | ੧੪੨ |
| ਗੁਪਤ ਮੰਜੀ ਸਾਹਿਬ | ੧੪੩ |
| ਕਥਾ ਦਾ ਅਸਰ | ੧੪੪ |
| ਭਿੰਡਰਾਂ ਦਾ ਪ੍ਰਬੰਧ ਸੰਭਾਲਣਾ | ੧੪੬ |
| **੧੭. ਸੱਤਵੀਂ ਅੰਮ੍ਰਿਤ ਵਰਖਾ** | |
| ਲਾਇਲਪੁਰ ਨੂੰ ਚਾਲੇ | ੧੪੭ |
| ਕਰਮਾ ਉਪਰ ਲੇਖ | ੧੪੯ ਤੋਂ ੧੬੦ |
| ਭਿੰਡਰੀਂ ੧੨੭ ਅਖੰਡਪਾਠ | ੧੬੦ |
| ਦੂਜੀ ਵਾਰ ਲਾਇਲਪੁਰ | ੧੬੧ |
| ਮੇਰੀ ਜੀਵਨ ਕਥਾ | ੧੬੨ |
| ਪਹਿਲੀ ਵਾਰ ਸੰਤਾਂ ਦੇ ਦਰਸ਼ਨ ਤੇ ਕਥਾ ਸੁਣਨ ਦਾ ਅਵਸਰ | ੧੬੩ |
| ਲਾਇਲਪੁਰ ਸੰਤਾਂ ਪਾਸ | ੧੬੫ |
| ਵੈਰੋਕੇ ਭਾਈ ਦਰਬਾਰੀ ਦਾ ਗ੍ਰੰਥ | ੧੬੯ |
| **੧੮. ਅੱਠਵੀਂ ਅੰਮ੍ਰਿਤ ਵਰਖਾ** | |
| ਵਿਦਿਆਰਥੀਆਂ ਤੇ ਨਜ਼ਰ | ੧੭੧ |
| ਅਸਚਰਜ ਕੌਤਕ | ੧੭੨ |
| ਦੁਖ ਸੁਖ ਤੇ ਭਾਸ਼ਣ | ੧੭੩ |
| ਕਥਾ ਦਾ ਭੋਗ ਤੇ ਮੇਰੀ ਕਵਿਤਾ | ੧੮੦ |
| ਮੱਦੋਕੇ ਤੇ ਕਾਨ੍ਹੇ ਕਾਛੇ | ੧੮੪ |
| **੧੯. ਨੌਵੀਂ ਅੰਮ੍ਰਿਤ ਵਰਖਾ** | |
| ਸ੍ਰੀ ਨਨਕਾਣਾ ਸਾਹਿਬ ਯਾਤਰਾ | ੧੮੫ |
| ਚੂਹੜਕਾਣਾ ਤੇ ਲਾਇਲਪੁਰ | ੧੮੬ |
| ਸਧਾਰਚੱਕ ਵਿਦਿਆਰਥੀਆਂ ਦੀ ਪ੍ਰੀਖਿਆ | ੧੮੭ |
| ਇਸਤ੍ਰੀ ਜਾਤੀ ਬਾਰੇ ਭਾਸ਼ਣ | ੧੮੯ |
| ਗ੍ਰਿਹਸਤ ਧਰਮ ਬਾਰੇ ਭਾਸ਼ਣ | ੧੯੧ |
| ਮੈਨੂੰ ੯੬ ਚੱਕ ਭੇਡਣਾ | ੧੯੫ |
| ਕਥਾ ਦਾ ਭੋਗ ਕਾਨੇ ਕਾਛੇ | ੧੯੭ |
| ਦਾਸ ਤੋਂ ਕਥਾ ਸੁਣਨੀ | ੧੯੮ |
| **੨੦. ਦਸਵੀਂ ਅੰਮ੍ਰਿਤ ਵਰਖਾ** | |
| ਭਿੰਡਰਾਂ ਦੀ ਜਥੇਦਾਰੀ | ੧੯੯ |
| ੧੯੪੭ ਦਾ ਘਲੂਘਾਰਾ | ੨੦੦ |
| ਸੰਤਾਂ ਦਾ ਰੋਲ | ੨੦੧ |
| ਮਹਲਾ ਪਦ ਦਾ ਉਚਾਰਣ ਮਹੱਲਾ | ੨੦੨ |
| ਕਥਾ ਦਾ ਭੋਗ ਠੱਟੇ ਟਿੱਬੇ | ੨੦੯ |
| **੨੧. ਗਿਆਰਵੀਂ ਅੰਮ੍ਰਿਤ ਵਰਖਾ** | |
| ਕਥਾ ਦੇ ਪ੍ਰਭਾਵ ਦਾ ਚਮਤਕਾਰ | ੨੧੧ |
| ਅੰਮ੍ਰਿਤਸਰ, ਮਹਿਤੇ, ਪਖੋਠਾਲ, ਰੋੜੇ | ੨੧੨ |
| ਦੁਖ ਸੁਖ 'ਚ ਸਮਾਨ ਬ੍ਰਿਤੀ | ੨੧੩ |
| ਭਿੰਡਰ ਕਲਾਂ ਤੋਂ ਅਖਾੜੇ, ਪਟਿਆਲਾ | ੨੧੪ |
| ਅੰਬਾਲਾ, ਛਾਉਣੀ, ਪੰਜੋਖਰਾ, ਰੋਪੜ ਗਣੇਸ਼ਪੁਰੇ ਪਾਲਦੀ | ੨੧੫ |
| ਪਠਲਾਵੇ ਝਿੰਕਾ ਦੇ ਪ੍ਰੋਗਰਾਮ | ੨੧੬ ਤੋਂ ੨੧੭ |
| ਨਿੰਦਕ ਤੇ ਲੇਖ | ੨੧੮ |
| ਬੰਗਾ ਧਾਲੀਵਾਲ ਸੰਗੋਜਲੇ | ੨੨੧ |
| ਮਲਕ, ਭਿੰਡਰੀਂ ਕਥਾ ਦਾ ਭੋਗ | ੨੨੨ |
| ਗੁਰਧਾਮ ਯਾਤਰਾ | ੨੨੨ |
| ਸ੍ਰੀ ਹਜ਼ੂਰ ਸਾਹਿਬ, ਸਕਿੰਦਰਾਬਾਦ | ੨੨੩ |
| ਟਾਟਾ ਨਗਰ, ਕਲਕੱਤਾ, ਪਟਨਾ ਸਾਹਿਬ | ੨੨੪ |
| ਕਾਂਸ਼ੀ ਸਹਾਰਨਪੁਰ, ਪੰਜੋਖਰਾ, ਫਤਹਗੜ੍ਹ | ੨੨੫ |
| ਅਨੰਦਪੁਰ ਸਾਹਿਬ, ਅੰਮ੍ਰਿਤਸਰ | ੨੨੬ |
| **੨੨. ਬਾਰਵੀਂ ਅੰਮ੍ਰਿਤ ਵਰਖਾ** | |
| ਪੱਖੋਵਾਲ, ਹਲਵਾਰੇ, ਸਧਾਰ ਆਦਿ ਪਿੰਡਾਂ ਦੇ ਪ੍ਰੋਗਰਾਮ | ੨੨੭ ਤੋਂ ੨੨੯ ਤੱਕ |
| ਗੰਗਾ ਨਗਰ, ਕਲਕੱਤਾ | ੨੩੦ |
| ੧੦੧ ਅਖੰਡਪਾਠਾਂ ਦਾ ਪ੍ਰਵਾਹ | ੨੩੧ |

| ਵਿਸ਼ਾ | ਪੰਨਾ |
|---|---|
| ਅਖੰਡਪਾਠਾਂ ਦਾ ਭੋਗ ਸਮਾਗਮ | ੨੩੨ |
| ਸੰਤਾਂ ਨੂੰ ਸਿਰੋਪਾਉ ਤੇ ਮਾਨ ਪੱਤਰ | ੨੩੩ |
| ਸਮਝੌਤਾ ਕਰਾਉਣਾ | ੨੩੪ |
| ਕਲਕੱਤੇ ਤੋਂ ਪੰਜਾਬ | ੨੩੫ |
| ਛੋਟੀ ਘੁੜਾਣੀ ਤੋਂ ਗਣੇਸ਼ਪੁਰੇ ਤੱਕ | ੨੩੬ |
| ਅਖਾੜੇ ਕਥਾ ਦਾ ਭੋਗ ਤੇ ਕੋਟਾ ਬੂੰਦੀ | ੨੪੨ ਤੋਂ ੨੪੩ |
| ਮਦੋਕੇ, ਮਹਿਰੋਂ ਤੇ ਦਾਊਧਰ | ੨੪੩ ਤੋਂ ੨੪੪ |
| **੨੩. ਤੇਰਵੀਂ ਅੰਮ੍ਰਿਤ ਵਰਖਾ** | |
| ਪੰਜਾਂ ਤਖਤ ਸਾਹਿਬਾਨ ਦੀ ਯਾਤਰਾ | ੨੪੫ |
| ਪੰਜੋਖਰਾ ਤੇ ਨਾਭਾ ਸਾਹਿਬ | ੨੪੭ |
| ਬਸਤੀ ਗੁਜ਼ਾਂ ਜਲੰਧਰ ਗਣੇਸ਼ਪੁਰੇ | ੨੪੮ |
| ਭੂਰੇ, ਭਿੰਡਰੀਂ, ਅੰਮ੍ਰਿਤਸਰ, ਤਰਨ ਤਾਰਨ | ੨੪੯ |
| ਅੰਮ੍ਰਿਤਸਰ ਕਥਾ ਦਾ ਭੋਗ | ੨੫੦ |
| ਚਾਰ ਪ੍ਰਕਾਰ ਦੀ ਚਰਚਾ | " |
| **੨੪. ਚੌਧਵੀਂ ਅੰਮ੍ਰਿਤ ਵਰਖਾ** | |
| ਜਵਾਹਰ ਕੇ ਵਾੜੇ, ਜਿਉਣੇ ਮੌੜ, ਬੋਪਾਰਾਇ ਮਲਕ, ਦਾਊਧਰ ਢੁਡੀਕੇ | ੨੫੧ |
| ਪਟਿਆਲਾ, ਦਮਦਮਾ ਸਾਹਿਬ, ਦਿਲਵੀਂ | ੨੫੨ |
| ਸੇਵੇਵਾਲ, ਨਾਭਾ ਸਾਹਿਬ, ਹਲਵਾਰਾ | ੨੫੩ |
| ਭਿੰਡਰੀਂ ਅੰਮ੍ਰਿਤਸਰ | ੨੫੪ |
| ਅਚਾਨਕ ਬੀਮਾਰੀ ਦਾ ਹਮਲਾ | ੨੫੫ |
| ਪਿਡ ਲੰਡੇ ਬੀਮਾਰੀ ਦਾ ਦੂਜਾ ਹਮਲਾ | ੨੫੬ |
| ਦਾਸ ਨੇ ਜੱਥੇ 'ਚ ਆ ਕੇ ਕਥਾ ਦੀ ਸੇਵਾ ਨਿਭਾਉਣੀ | ੨੫੭ |
| ਅੰਮ੍ਰਿਤਸਰ ਸੰਤਾਂ ਦੇ ਦਰਸ਼ਨ | ੨੫੮ |
| ਜਥਾ ਮੁਕਤਸਰ, ਮਲਕ | ੨੫੯ |
| ਸੰਤਾਂ ਨੂੰ ਹਸਪਤਾਲ ਤੋਂ ਛੁੱਟੀ | ੨੫੯ |
| ਸੰਤ ਜੀ ਮਲਕ ਆ ਗਏ, ਦਿਲਵੀਂ | " |
| ਪਟਿਆਲੇ, ਸੇਵੇਵਾਲ | ੨੬੦ |
| ਧਨੌਲੇ ਵਿਖੇ ੧੦੧ ਅਖੰਡਪਾਠ ਅਰੰਭ | ੨੬੧ |
| ਅਖੰਡਪਾਠਾਂ ਦੇ ਪਾਠਾਂ ਦਾ ਭੋਗ | ੨੬੨ |
| ਸਰੋਵਰ ਦਾ ਨੀਂਹ ਪੱਥਰ | " |
| ਕੱਟੂ, ਮੂਲੋਵਾਲ, ਨਾਭਾ ਸਾਹਿਬ | ੨੬੩ |
| ਪੰਜੋਖਰਾ ਸਾਹਿਬ, ਰਾਜਪੁਰੇ, ਮੁਨਾਵੇਂ | ੨੬੩ ਤੋਂ ੨੬੪ |
| ਰਾਮਗੜ੍ਹ | ੨੬੫ |

| ਵਿਸ਼ਾ | ਪੰਨਾ |
|---|---|
| ਸੇਵੇਵਾਲ ੧੦੧ ਅਖੰਡਪਾਠ ਅਰੰਭ | ੨੬੬ |
| ਬਾਬਾ ਧੰਨਾ ਸਿੰਘ ਦਾ ਦੇਹਾਂਤ | ੨੬੭ |
| ਜੱਸੋਵਾਲ ਸੰਥਿਆ ਕਥਾ ਅਰੰਭ | ੨੬੮ |
| ਸ੍ਰੀ ਹਰਿਮੰਦਰ ਸਾਹਿਬ ਵਿਖੇ ਗੁੰਬੀ ਦੀ ਮੰਗ | ੨੬੯ |
| ਸੰਤਾਂ ਵਲੋਂ ਦਾਸ ਨੂੰ ਹੁਕਮ | ੨੭੦ |
| ਮੇਰੀ ਨਿਯੁਕਤੀ | ੨੭੧ |
| ਪੱਖੋਵਾਲ, ਜਸੋਵਾਲ, ਪਟਿਆਲਾ, ਪਖੋਵਾਲ | ੨੭੨ |
| ਬੋਪਾਰਾਇ ਜੱਥੇਦਾਰ ਗੁਰਦਿਆਲ ਸਿੰਘ ਜੀ ਦਾ ਸਸਕਾਰ | ੨੭੨ ਤੋਂ ੨੭੩ |
| ਮੰਜੀ ਸਾਹਿਬ ਵਿਖੇ ਕਥਾ | ੨੭੫ |
| ਅਕ੍ਰਿਤਘਣ ਬਾਰੇ ਲੇਖ | ੨੭੬ |
| ਅਕ੍ਰਿਤਘਣ ਦੀ ਸਾਖੀ | ੨੭੭ |
| ਠੁੱਲੀਵਾਲ ਆਦਿ ਪਿੰਡਾਂ ਦਾ ਪ੍ਰੋਗਰਾਮ | ੨੭੮ |
| ੧੨੫ ਅਖੰਡਪਾਠ ਅੰਮ੍ਰਿਤਸਰ | ੨੭੯ |
| ੧੨੫ ਅਖੰਡ ਪਾਠਾਂ ਦਾ ਭੋਗ | " |
| ਨਾਭਾ ਸਾਹਿਬ, ਹਨੂੰਮਾਨਗੜ੍ਹ, ਗੰਗਾ ਨਗਰ | ੨੮੦ |
| ਮੁੰਡੀਆ, ਦੋਰਾਹਾ, ਰਾੜਾ ਸਾਹਿਬ | ੨੮੧ |
| ਘੁੜਾਣੀ, ਭਿੰਡਰੀਂ ਸੰਤ ਸਮਾਜ ਦੀ ਮੀਟਿੰਗ | ੨੮੨ |
| ਕਲਕੱਤੇ ਨੂੰ ਚਾਲੇ ੧੩੫ ਅਖੰਡਪਾਠ ਅਰੰਭ | ੨੮੩ |
| ਪਾਠਾਂ ਦੇ ਭੋਗ ਦਾ ਸਮਾਗਮ | ੨੮੪ |
| ਕਲਕੱਤੇ ਤੋਂ ਹਜ਼ੂਰ ਸਾਹਿਬ ਦੀ ਯਾਤਰਾ | ੨੮੫ |
| ਵਾਪਸ ਪੰਜਾਬ ਆ ਗਏ | " |
| ਭਿੰਡਰਾਂ ਤੋਂ ਰੋਡੇ ਆਦਿ ਪਿੰਡਾਂ 'ਚ | ੨੮੬ |
| ਅੰਮ੍ਰਿਤਸਰ ਮੋਰਚਾ, ਨਾਭਾ ਸਾਹਿਬ | " |
| ਦਾਊਧਰ, ਭਿੰਡਰ ਕਲਾਂ, ਗੰਗਾ ਨਗਰ | ੨੮੭ |
| ਹਨੂੰਮਾਨਗੜ੍ਹ, ਰਾਇਪੁਰ, ਆਲਮਗੀਰ | ੨੮੮ |
| ਠੁੱਲੀਵਾਲ, ਛਾਪਾ ਆਦਿ ਪਿੰਡਾਂ ਦਾ ਪ੍ਰੋਗਰਾਮ | ੨੮੯ |
| ਅਕਾਲੀ ਕਾਨਫਰੰਸ ਲੁਧਿਆਣਾ | ੨੯੦ |
| ਫੁੱਟ ਦਾ ਨੁਕਸਾਨ, ਏਕੇ ਦੇ ਲਾਭ | ੨੯੦ |
| ਬਾਬਾ ਬੋਲਣਾ ਕਿਹਾ ਕਹੀਐ | ੨੯੩ |
| **੨੫. ਗੁਰਬਾਣੀ ਦਾ ਸ਼ੁੱਧ ਉਚਾਰਣ ਤੇ ਵੀਚਾਰ** | |
| ਅੰਮ੍ਰਿਤਸਰ | ੨੯੮ |
| ਨਾਭਾ ਸਾਹਿਬ ੧੦੧ ਅਖੰਡਪਾਠ | ੩੦੮ |

| ਵਿਸ਼ਾ | ਪੰਨਾ |
|---|---|
| ਪਨਿਆਲੀ ਬਲਾਚੌਰ ਆਦਿ ਪਿੰਡਾਂ ਦਾ ਪ੍ਰੋਗਰਾਮ | ੩੦੯ |
| ਟੀਕੇ ਦੀਆਂ ਕਿਸਮਾਂ | ੩੧੨ |
| ਗੁਰਬਾਣੀ ਦੇ ਸਟੀਕ ਪ੍ਰਯਾਯ, ਕੋਸ਼ ਤੇ ਵਿਆਕਰਣ | ੩੧੪ |
| ਪਿੰਡਾਂ ਦੇ ਪ੍ਰੋਗਰਾਮ | ੩੧੮ |
| ਸੁਲਤਾਨਪੁਰ ਲੋਧੀ ਤੋਂ ਕਲਕੱਤਾ | ੩੨੦ |
| ਅੰਮ੍ਰਿਤਸਰ ਪੁੱਜਣਾ | ੩੩੧ |
| ਅੰਮ੍ਰਿਤਸਰ ਤੋਂ ਭਿੰਡਰੀਂ | ੩੩੨ |
| ਭਿੰਡਰਾਂ ਤੋਂ ਰਵਾਨਗੀ | ,, |
| ਪ੍ਰਵਾਰ ਦਾ ਮਿਲਣਾ | ੩੩੩ |
| ਪਤਾਲਪੁਰੀ ਪੁੱਜਣਾ | ,, |
| ਅੰਤਮ ਸੰਸਕਾਰ ਸ਼ਾਹੀ ਸਨਮਾਨਾਂ ਨਾਲ | ੩੩੪ |
| ਉੜੀਸਾ ਵਲੋਂ ਚਿਖਾ 'ਚ ਛਾਲ ਮਾਰਨੀ | ੩੩੫ |
| ਜੀਵਨ-ਗੁਰਮੁਖ ਸਿੰਘ ਉੜੀਸਾ | ,, |
| ਇਹ ਭਾਣਾ ਕਿਵੇਂ ਵਰਤਿਆ | ੩੩੭ |
| ਇਤਿਹਾਸਕ ਘਟਨਾ ਦੁਹਰਾਈ | ,, |
| ਜਥਾ ਵਾਪਸ ਭਿੰਡਰੀਂ | ੩੩੯ |
| ਅੰਗੀਠਾ ਜਲ ਪ੍ਰਵਾਹ | ,, |
| ਤਖਤ ਸ੍ਰੀ ਹਰਿਮੰਦਰ ਪਟਨਾ ਸਾਹਿਬ | ੩੨੧ |
| ਤਖ਼ਤ ਸ੍ਰੀ ਹਜ਼ੂਰ ਸਾਹਿਬ | ੩੨੧ |
| ਹੁਸ਼ਿਆਰਪੁਰ ਗੰਗਾ ਨਗਰ, ਮੁਕਤਿਸਰ, ਦਾਊਧਰ | ੩੨੨ |
| ਧੀਰੇ ਪਤਰੇ, ਪਟਿਆਲਾ, ਭੂਰੇ | ੩੨੩ |
| ਅੰਮ੍ਰਿਤਸਰ ਸੰਤਾਂ ਨਾਲ ਆਖਰੀ ਬਚਨ ਬਿਲਾਸ | ੩੨੪ |
| ਤਰਨ ਤਾਰਨ | ੩੨੫ |
| ਮਹਿਤਾ | ੩੨੬ |
| **੨੬. ਸੰਤਾਂ ਦਾ ਸੱਚਖੰਡ ਗਮਨ** | |
| ਮਹਿਤੇ ਸ਼ਰੀਰ ਤਿਆਗ | ੩੨੬ |
| ਜੱਥੇ ਦੇ ਸਿੰਘਾਂ ਤੇ ਵਿਛੋੜੇ ਦਾ ਅਸਰ | ੩੨੭ |
| ਸੰਤਾਂ ਦੇ ਸ਼ਰੀਰ ਦਾ ਇਸ਼ਨਾਨ | ੩੨੯ |
| ਅੰਮ੍ਰਿਤਸਰ ਖਬਰ ਭੇਜੀ | ੩੩੦ |
| ਅੰਤਮ ਸੰਸਕਾਰ ਲਈ ਪ੍ਰਬੰਧ | ,, |
| ਦਸਤਾਰਬੰਦੀ ਦੀ ਰਸਮ | ੩੪੦ |
| ਆਪ ਜੀ ਦੀ ਕਲਨੀ ਸੇਵਾ | ੩੪੨ |
| **੨੭. ਜੀਵਨ ਦੇ ਵਿਸ਼ੇਸ਼ ਗੁਣ** | |
| ਪਰਉਪਕਾਰ | ੩੫੧ |
| ਗੁਰਮਤਿ ਵਿਦਿਆ ਦੀ ਪੜ੍ਹਾਈ | ੩੫੨ |
| ਸਿੰਘਾਂ ਨਾਲ ਪਿਆਰ | ,, |
| ਨਿੰਮ੍ਰਤਾ | ੩੫੩ |
| ਉਦਾਰਤਾ | ੩੫੪ |
| ਕਥਾ ਦਾ ਪ੍ਰਭਾਵ | ੩੫੭ |
| ਸ੍ਰੀ ਗੁਰੂ ਗ੍ਰੰਥ ਸਾਹਿਬ ਉਪਰ ਅਥਾਹ ਸ਼ਰਧਾ | ੩੬੦ |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜ਼ਾਹਰੀ ਕਲਾ | ੩੬੩ |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾ | ੩੬੪ |
| ਗੁਰੂ ਤੇ ਭਰੋਸਾ | ੩੬੫ |
| ਗੁਰਦੁਆਰਿਆਂ ਦੀ ਯਾਤਰਾ | ੩੬੬ |
| ਗੁਰਦੁਆਰਿਆਂ ਦੀ ਸੇਵਾ | ੩੬੮ |
| ਗੁਰੂ ਸਾਹਿਬਾਨ ਦੇ ਪ੍ਰਤੱਖ ਦਰਸ਼ਨ | ੩੭੦ |
| ਦਿਬਯ ਵਿਅਕਤੀ ਦੇ ਰੂਪ ਵਿਚ ਦਰਸ਼ਨ | ੩੭੧ |
| ਸੰਤਾਂ ਦੀਆਂ ਆਤਮਕ ਸ਼ਕਤੀਆਂ | ੩੭੧ |
| ਸੰਤ ਜੀ ਸਮਕਾਲੀ ਵਿਦਵਾਨਾਂ ਦੀਆਂ ਨਜ਼ਰਾਂ ਵਿਚ | ੩੮੦ |
| ਕਵਿਤਾ, ਕਰਨੈਲ ਸਿੰਘ ਅਖਾੜਾ | ੩੮੭ |
| ਸੰਤਾਂ ਦਾ ਪਰਵਾਰ | ੩੮੯ |
| ਸ੍ਰ: ਤ੍ਰਿਲੋਕ ਸਿੰਘ ਲਾਇਲਪੁਰਏ | ੩੯੧ |
| ਪਿਆਰਾ ਸਿੰਘ ਜਵਾਹਰ ਸਿੰਘ ਲਾਇਲਪੁਰੀਏ | ੩੯੨ |
| **੨੮. ਸੰਤਾਂ ਦੇ ਉਤ੍ਰਾਧਿਕਾਰੀ ਸੰਤ ਗਿਆਨੀ ਮੋਹਨ ਸਿੰਘ ਜੀ ਭਿੰਡਰਾਂ ਦੀ ਟਕਸਾਲ ਦੀਆਂ ਦੂਜੀਆਂ ਉਪ ਸ਼ਾਖਾਂ** | **੩੯੩** |
| ਮਹਿਤਾ ਜ਼ਿਲਾ ਅੰਮ੍ਰਿਤਸਰ | ੩੯੭ |
| ਗਿਆਨੀ ਮੇਵਾ ਸਿੰਘ | ੩੯੯ |
| ਗਿਆਨੀ ਵੀਰ ਸਿੰਘ ਮੱਦੋਕੇ | ੪੦੦ |
| ਗਿਆਨੀ ਜੋਗਿੰਦਰ ਸਿੰਘ ਵੇਦਾਂਤੀ | ,, |
| ਬੋਪਾਰਾਇ | ੪੦੧ |
| ਗਿਆਨੀ ਅਮਰ ਸਿੰਘ ਮਾਲੋ ਫੱਤਾ | ੪੦੨ |
| ਸੰਤ ਪਰਮਜੀਤ ਸਿੰਘ ਮਾਹਲਪੁਰ | ,, |
| ਯਾਦਗਾਰੀ ਟਰਸਟ | ੪੦੩ |
| ਖਾਲਸਾ ਮੈਮੋਰੀਅਲ ਹਾਲ | ੪੦੪ |
| ਦਾਨੀ ਸੱਜਣਾ ਦੇ ਨਾਮ | ੪੦੫ |

# ਮੁਖ ਬੰਧ

ਵਲੋਂ–ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਅਤੇ ਸਾਬਕਾ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਵਲੋਂ ਲਿਖੀਆਂ

ਸੰਸਾਰ ਇੱਕ ਅਥਾਹ ਸਾਗਰ ਹੈ ਜੋ ਪਦਾਰਥਾਂ ਦੇ ਖਾਰੇ ਜਲ ਨਾਲ ਲਬਾ ਲਬ ਭਰਿਆ ਹੋਇਆ ਹੈ। ਇਸ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਅਉਗੁਣਾਂ ਦੇ ਭਿਅੰਕਰ ਮਗਰਮੱਛ ਹਨ। ਅਗਿਆਨ ਦੇ ਵੱਡੇ ਵੱਡੇ ਪਹਾੜ ਤੇ ਅਵਿਦਿਆ ਦੀਆਂ ਸਖਤ ਚਟਾਨਾਂ ਹਨ। ਜਿਨ੍ਹਾਂ ਨਾਲ ਟਕਰਾ ਕੇ ਅਣਗਿਣਤ ਜੀਵਾਂ ਦੀਆਂ ਜ਼ਿੰਦਗੀਆਂ ਦੇ ਜਹਾਜ਼ ਚਕਨਾਚੂਰ ਹੋ ਜਾਂਦੇ ਹਨ। ਭਰਮਾਂ ਤੇ ਵਹਿਮਾਂ ਦੇ ਘੁੱਪ ਅੰਨ੍ਹੇਰੇ ਅੰਦਰ ਭਗਤੀ-ਗਿਆਨ ਦਾ ਮਾਰਗ ਨਜ਼ਰ ਨਹੀਂ ਆਉਂਦਾ। ਅਜਿਹੀ ਦਸ਼ਾ ਵਿਚ ਨਾਮ ਬਾਣੀ ਦੇ ਰਸੀਏ ਆਤਮਕ ਸ਼ਕਤੀਆਂ ਦੇ ਮਾਲਕ, ਗੁਰਮੁਖ ਮਹਾਂ ਪੁਰਖਾਂ ਦੇ ਜੀਵਨ ਹੀ ਚਾਨਣ ਮੁ[illegible]ਦਾ ਕੰਮ ਦੇਂਦੇ ਹਨ, ਜਿਨ੍ਹਾਂ ਦੀ ਬਖਸ਼ੀ ਆਤਮ ਗਿਆਨ ਦੀ ਰੌਸ਼ਨੀ ਰਾਹੀਂ ਜ਼ਿੰਦਗੀਆਂ ਦੇ ਜਹਾਜ਼ ਸਹੀ ਸਲਾਮਤ ਮੰਜ਼ਲੇ ਮਕਸੂਦ ਤੇ ਪਹੁੰਚ ਜਾਂਦੇ ਹਨ।

ਹੋਰ ਮੱਤਾਂ ਦੇ ਸਾਧੂ ਸੰਤਾਂ ਨਾਲੋਂ ਗੁਰਸਿੱਖ ਸੰਤ ਮਹਾਂਪੁਰਖਾਂ ਦੀ ਇੱਕ ਖਾਸ ਵਿਸ਼ੇਸ਼ਤਾ ਇਹ ਹੈ ਕਿ ਉਹ ਬਾਬਾ ਬੁੱਢਾ ਜੀ ਵਾਂਗ ਪੂਰਨ ਬ੍ਰਹਮ ਗਿਆਨੀ ਹੁੰਦਿਆਂ ਹੋਇਆਂ ਵੀ ਆਮ ਲੋਕਾਂ ਦੇ ਭਲੇ ਨੂੰ ਮੁੱਖ ਰਖਦਿਆਂ 'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ' ਦੇ ਮਹਾਂਵਾਕ ਅਨੁਸਾਰ ਜ਼ਿੰਦਗੀ ਨੂੰ ਢਾਲ ਲੈਂਦੇ ਹਨ। ਇਸੇ ਲਈ ਉਹ ਅੰਮ੍ਰਿਤ ਵੇਲੇ ਜਾਗਦੇ, ਨਾਮ ਬਾਣੀ ਦਾ ਸਿਮਰਨ ਕਰਦੇ, ਦੋਨੋਂ ਸਮੇਂ ਕਥਾ ਕੀਰਤਨ ਤੇ ਲੰਗਰਾਂ ਦੇ ਅਤੁੱਟ ਪ੍ਰਵਾਹ ਚਲਾਉਂਦੇ ਹਨ। ਡੇਰੇ ਵਿਚ ਆਏ ਸਾਧੂ ਮੁਸਾਫਰਾਂ ਨੂੰ ਜਾਤੀ ਤੋਂ ਅਮੀਰੀ ਗਰੀਬੀ ਦੇ ਵਿਤਕਰੇ ਤੋਂ ਬਿਨਾਂ ਸਭ ਨੂੰ ਅੰਨ ਬਸਤਰ ਤੇ ਰਿਹਾਇਸ਼ ਦੁਆਰਾ ਹਰ ਪ੍ਰਕਾਰ ਦੀ ਸਹੂਲਤ ਦੇ ਕੇ ਸੁਖ ਬਖਸ਼ਦੇ ਹਨ।

ਸੰਸਾਰ ਦੀ ਰਚਨਾ ਘੁਮਿਆਰ ਦੇ ਚੱਕ, ਨਦੀ ਦੇ ਪ੍ਰਵਾਹ ਤੇ ਹਲਟ ਦੀਆਂ ਟਿੰਡਾਂ ਵਾਂਗ ~~ਜਲ~~ ਸਦਾ ਪ੍ਰਵਾਹ ਰੂਪ ਹੋ ਕੇ ਚਲਦੀ ਰਹਿੰਦੀ ਹੈ। ਪਿੰਧੀ ਉਭਕਲੇ ਸੰਸਾਰਾ॥ (ਪੰਨਾ ੬੯੨)

ਵਿਗਿਆਨ ਵਾਦੀਆਂ ਨੇ ਵੀ ਸੰਸਾਰ ਦੇ ਪ੍ਰਵਾਹ ਨੂੰ ਅਨਾਦੀ ਮੰਨਿਆ ਹੈ। ਇਥੇ ਜੋ ਵੀ ਆਇਆ ਉਹ ਆਪਣੀ ਆਯੂ ਦੀ ਸਮਾਪਤੀ ਤੋਂ ਬਾਅਦ ਚਲਦਾ ਬਣਿਆ।

ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ॥ (ਪੰਨਾ ੪੭੪)
ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈ ਹੈ ਰੇ॥ (ਪੰਨਾ ੮੫੫)
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੇ ਕਾਲ॥ (ਪੰਨਾ ੧੪੨੯)

ਪਰ ਉਂਗਲਾਂ ਤੇ ਗਿਣੀਆਂ ਜਾਣ ਵਾਲੀਆਂ ਕੁਝ ਅਜਿਹੀਆਂ ਮਹਾਨ ਵਿਅਕਤੀਆਂ ਸੰਸਾਰ ਵਿਚ ਜਨਮ ਲੈਂਦੀਆਂ ਹਨ, ਜਿਨ੍ਹਾਂ ਦੀ ਬਾਬਤ ਹਜ਼ੂਰ ਇਉਂ ਫੁਰਮਾਉਂਦੇ ਹਨ–

ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ॥
ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥ (ਪੰਨਾ ੮੫੫)

ਸਾਕਤ ਮਰਹਿ ਸੰਤ ਸਭਿ ਜੀਵਹਿ ॥ (ਪੰ: ੮੧ )
ਤਾਲਬੇ ਮੌਲਾ ਸਦਾ ਜਿੰਦਾ ਅਸਤ ॥
ਜੀਵਤ ਪੇਖੇ ਜਿਨੀ ਹਰਿ ਹਰਿ ਧਿਆਇਆ ॥ (ਪੰਨਾ ੭੩੯)

ਉਨ੍ਹਾਂ ਦੀਆਂ ਅਮਰ ਜੀਵਨੀਆਂ ਜੀਵਾਂ ਨੂੰ ਇਸ ਅਥਾਹ ਸੰਸਾਰ ਸਾਗਰ ਦੀਆਂ ਵਿਕਾਰਾਂ ਰੂਪ ਘੁੰਮਣ ਘੇਰੀਆਂ ਚੋਂ ਕੱਢਣ ਵਾਸਤੇ ਚਾਨਣ ਮੁਨਾਰੇ ਦਾ ਕੰਮ ਦੇਂਦੀਆਂ ਹਨ।

ਪੂਰਬੀ ਸਾਹਿਤ ਦੀ ਇਹ ਆਮ ਪਰੰਪਰਾ ਰਹੀ ਹੈ ਕਿ ਲੇਖਕ ਤੇ ਹੋਰ ਮਹਾਨ ਵਿਅਕਤੀਆਂ ਜਿਥੇ ਸਾਹਿਤ ਰਾਹੀਂ ਜਾਂ ਆਪਣੇ ਜੀਵਨ ਤਜਰਬੇ ਤੇ ਪਰਉਪਕਾਰ ਰਾਹੀਂ ਜਗਤ ਭਲਾਈ ਦੇ ਅਣਗਿਣਤ ਕਾਰਨਾਮੇ ਕਰ ਜਾਂਦੀਆਂ ਹਨ ਉਥੇ ਉਹ ਆਪਣੇ ਬਾਰੇ ਖੁਦ ਜਾਂ ਕਿਸੇ ਦੂਜੇ ਲੇਖਕ ਤੋਂ ਜੀਵਨ ਸਮਾਚਾਰ ਘਟ ਹੀ ਕਲਮ-ਬੰਦ ਕਰਦੀਆਂ ਜਾਂ ਕਰਵਾਉਂਦੀਆਂ ਹਨ।

ਮਿਸਾਲ ਵਜੋਂ ਰਿਸ਼ੀ ਬਾਲਮੀਕ ਜੀ, ਵੈਦ ਵਿਆਸ ਜੀ, ਤੁਲਸੀ ਦਾਸ ਜੀ, ਪੰਡਿਤ ਗੁਲਾਬ ਸਿੰਘ ਜੀ, ਭਾਈ ਸੰਤੋਖ ਸਿੰਘ ਜੀ ਆਦਿ ਨੇ ਆਪਣੇ ਬਾਰੇ ਬਹੁਤਾ ਚਾਨਣਾ ਨਹੀਂ ਪਾਇਆ। ਏਸੇ ਤਰ੍ਹਾਂ ਭਾਰਤ ਵਰਸ਼ ਦੇ ਬੇਅੰਤ ਰਿਸ਼ੀਆਂ ਮੁਨੀਆਂ ਸੰਤਾਂ ਮਹਾਤਮਾ ਅਤੇ ਨਾਮ ਰਸੀਆਂ ਦੇ ਜੀਵਨ ਸਦਾ ਹਨੇਰੇ ਵਿਚ ਹੀ ਰਹੇ ਹਨ।

ਗੁਰਮਤਿ ਦੇ ਪੂਰਨ ਜਾਣੂ ਤੇ ਅਮਲੀ ਧਾਰਨਾਂ ਦੁਆਰਾ ਉਚੀ ਅਵਸਥਾ ਤੇ ਪੁੱਜ ਕੇ ਪਰਉਪਕਾਰੀ ਜੀਵਨ ਵਤੀਤ ਕਰਨ ਵਾਲੇ ਪੂਰਨ ਗੁਰਸਿਖ ਨੂੰ ਮਹਾਂਪੁਰਖ ਜਾਂ ਸੰਤ ਕਹਿੰਦੇ ਹਨ—

"ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ ਚੁਖਾ"। (ਪੰ: ੫੯੮)

ਜਿਨ੍ਹਾਂ ਗੁਰਸਿਖਾਂ ਦੀ ਸੰਗਤਿ ਕਰਨ ਨਾਲ ਸਾਨੂੰ ਸਿੱਖੀ ਵਲ ਖਿੱਚ ਵਧਦੀ ਹੈ ਤੇ ਸਿੱਖੀ ਧਾਰਨ ਦਾ ਚਾਉ ਪੈਦਾ ਹੁੰਦਾ ਹੈ, ਉਹਨਾਂ ਮਹਾਂਪੁਰਖਾਂ ਦੀਆਂ ਜ਼ਿੰਦਗੀਆਂ ਪੰਥ ਲਈ ਅਮੋਲਕ ਹਨ। ਜਿਨ੍ਹਾਂ ਨੇ ਆਪਣਾ ਜੀਵਨ ਆਪਣੇ ਲਈ ਨਹੀਂ ਸਗੋਂ ਦੂਜਿਆਂ ਲਈ ਪੰਥ ਅਤੇ ਕੌਮ ਲਈ ਜੀਵਿਆ ਹੈ। ਉਹ ਅਜਿਹੀਆਂ ਲੀਹਾਂ ਕਾਇਮ ਕਰ ਗਏ ਹਨ, ਜੋ ਦੂਜਿਆਂ ਲਈ ਰੋਸ਼ਨ ਮੁਨਾਰੇ ਸਾਬਤ ਹੋ ਸਕਦੀਆਂ ਹਨ।

ਸਿੱਖ ਸਾਹਿਤ ਵਿਚ ਜਿੱਥੇ ਗੁਰੂ ਸਾਹਿਬਾਨ, ਸ਼ਹੀਦਾਂ ਜੋਧਿਆਂ ਤੇ ਰਾਜੇ ਮਹਾਰਾਜਿਆਂ ਦੇ ਇਤਿਹਾਸ ਤੇ ਜੀਵਨੀਆਂ ਦੇ ਪੁਸਤਕ ਕਾਫੀ ਗਿਣਤੀ ਵਿਚ ਹਨ, ਉਥੇ ਨਾਮ-ਰਸੀਆਂ, ਪ੍ਰਉਪਕਾਰੀ ਮਹਾਂ-ਪੁਰਖਾਂ (ਜਿਨ੍ਹਾਂ ਨੇ ਸਿੱਖੀ ਨੂੰ ਕਮਾਇਆ, ਪ੍ਰਚਾਰਿਆ ਤੇ ਕੌਮ ਨੂੰ ਅਮਲੀ ਜੀਵਨ ਦੀ ਜਾਚ ਸਿਖਾਈ) ਦੇ ਜੀਵਨ ਸਮਾਚਾਰ ਘਟ ਮਿਲਦੇ ਹਨ। ਸੰਤ ਹੀ ਕੌਮ ਵਿਚ ਤਰੋ-ਤਾਜ਼ਗੀ ਤੇ ਖੇੜਾ ਲਿਆਉਂਦੇ ਹਨ। 'ਸੰਤ ਜਪਾਵੈ ਨਾਮ' ਦੀ ਤੁਕ ਨੂੰ ਸਫਲਾਉਂਦੇ ਹਨ। ਉਹ ਪ੍ਰਉਪਕਾਰੀ ਜਗ ਵਿਚ ਆ ਕੇ 'ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ' ਦਾ ਕਾਰਨਾਮਾ ਕਰ ਵਿਖਾਉਂਦੇ ਹਨ। ਉਨ੍ਹਾਂ ਦਾ ਜਗਤ ਵਿਚ ਆਉਣ ਦਾ ਢੰਗ ਵਿਲੱਖਣ ਹੈ।

### ਮਹਾਂ-ਪੁਰਖਾਂ ਦਾ ਆਉਣਾ—

ਸੰਸਾਰ ਇਕ ਬਹੁਤ ਵੱਡਾ ਜੇਹਲਖਾਨਾ ਹੈ। ਅਣਗਿਣਤ ਜੂਨਾਂ ਵੱਖ ਵੱਖ ਬਾਰਕਾਂ ਹਨ। ਲੱਖਾਂ ਕਰੋੜਾਂ ਹੀ ਨਹੀਂ ਸਗੋਂ ਅਰਬਾਂ ਦੀ ਗਿਣਤੀ ਦੇ ਸ਼ਰੀਰ, ਕੈਦੀਆਂ ਲਈ ਕਮਰੇ ਹਨ। ਜਿਨ੍ਹਾਂ ਵਿਚ ਜੀਵਾਂ ਰੂਪ ਕੈਦੀ ਬੰਦ ਹਨ ਜੋ ਆਪਣੇ ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦੀ ਸਜ਼ਾ ਭੁਗਤ ਰਹੇ ਹਨ। ਇਖਲਾਕੀ ਕੈਦੀਆਂ ਚੋਂ ਬਾ-ਮੁਸ਼ੱਕਤ ਕੈਦੀਆਂ ਦੀ ਤਰ੍ਹਾਂ ਕੁਝ ਕੁ ਜੀਵ ਤਾਂ ਅਤਿਅੰਤ ਦੁਖੀ ਹਨ। ਕੁਝ ਬਹੁਤ ਦੁਖੀ ਤੇ ਕੁਝ ਸਾਧਾਰਨ ਦੁਖੀ ਹਨ। ਪਰ 'ਸੀ' ਕਲਾਸ ਦੇ ਸਿਆਸੀ ਕੈਦੀਆਂ ਵਾਂਗ ਕੁਝ ਸੁਖੀ ਕੁਝ 'ਬੀ' ਕਲਾਸ ਦੇ ਕੈਦੀਆਂ ਵਾਂਗ ਵਧੇਰੇ ਸੁਖੀ ਤੇ ਕੁਝ ਕੁ 'ਏ' ਕਲਾਸ ਦੇ ਕੈਦੀਆਂ ਵਾਂਗ ਬਹੁਤ ਸੁਖੀ ਹਨ। ਜਿਵੇਂ ਆਮ ਜਿਹਲ-ਖਾਨਿਆਂ ਵਿਚ ਕੈਦੀਆਂ ਦੀਆਂ ਸਰੀਰਕ ਬੀਮਾਰੀਆਂ ਦੂਰ ਕਰਕੇ ਉਨ੍ਹਾਂ ਨੂੰ ਤੰਦਰੁਸਤ ਕਰਨ ਲਈ

ਜਿਹਲਖਾਨੇ ਵਿਚ ਹਰ ਰੋਜ਼ ਡਾਕਟਰ ਜਾਂਦਾ ਹੈ ਜਾਂ ਉਨ੍ਹਾਂ ਨੂੰ ਸਮਝਾ ਬੁਝਾ ਕੇ ਚੰਗੇ ਮਨੁੱਖ ਬਣਾ ਕੇ ਜਿਹਲ ਦਾ ਸਮਾਂ ਘਟ ਕਰਵਾਉਣ ਲਈ ਜਾਂ ਕਈ ਵਾਰ ਉਨ੍ਹਾਂ ਨੂੰ ਸਦਾ ਲਈ ਜਿਹਲ ਤੋਂ ਛੁਟਕਾਰਾ ਦਵਾਉਣ ਲਈ ਨੇਕ ਪੁਰਸ਼ ਜਾਂ ਦਰੋਗਾ ਉਸ ਜਿਹਨਖਾਨੇ ਵਿਚ ਹਰ ਰੋਜ਼ ਦਾਖਲ ਹੁੰਦਾ ਹੈ। ਐਨ ਇਸੇ ਤਰ੍ਹਾਂ ਹੀ ਅਧਿਆਤਮਕ ਰੋਗਾਂ ਨਾਲ ਰੋਗੀ ਜੀਵਾਂ ਦੀ ਤੰਦਰੁਸਤੀ ਤੇ ਕਲਿਆਣ ਅਰਥ ਇਸ ਜਗਤ ਜਿਹਲਖਾਨੇ ਵਿਚ ਇਸ ਜਿਹਲਖਾਨੇ ਦੇ ਅਸਲ ਮਾਲਕ ਕਰਤਾਪੁਰਖ ਜੀ ਵਲੋਂ ਸੰਤਾਂ, ਭਗਤਾਂ, ਗੁਰਸਿੱਖਾਂ, ਨਾਮ-ਰਸੀਏ, ਮਹਾਂਪੁਰਖਾਂ ਨੂੰ ਜਗਤ ਵਿਚ ਭੇਜਿਆ ਜਾਂਦਾ ਹੈ ਜੋ ਆਪੋ ਆਪਣੇ ਢੰਗਾਂ ਨਾਲ ਜਗਤ-ਜੀਵਾਂ ਨੂੰ ਨਾਮ ਦਾ ਦਾਰੂ ਦੇ ਕੇ ਹਉਮੈ ਆਦਿ ਦੀਰਘ ਰੋਗਾਂ ਦੀ ਨਵਿਰਤੀ ਕਰਕੇ ਪੂਰਨ ਅਰੋਗ ਬਣਾ ਦੇਂਦੇ ਹਨ ਤੇ ਆਪਣੇ ਸ਼ੁਭ-ਉਪਦੇਸ਼ਾਂ ਰਾਹੀਂ ਜੀਵਾਂ ਨੂੰ ਗਲਤ ਰਸਤਿਆਂ ਤੋਂ ਹਟਾ ਕੇ ਰੱਬੀ ਮਾਰਗ ਦੇ ਪਾਂਧਾਊ ਬਣਾ ਕੇ ਮੁਕਤੀ ਦੇ ਦਰਵਾਜ਼ੇ ਰਾਹੀਂ ਸੱਚਖੰਡ ਵਿਚ ਪੁਚਾ ਦੇਂਦੇ ਹਨ। ਉਹ ਸੰਤ ਅੰਤਰ-ਆਤਮੇ ਤਾਂ ਇਕੋ ਹੀ ਰਸ ਤੇ ਰੰਗ ਵਿਚ ਹੁੰਦੇ ਹਨ ਪਰ ਬਾਹਰੋਂ ਉਨ੍ਹਾਂ ਦੀ ਕ੍ਰਿਆ ਵਿਚ ਅੰਤਰ ਹੁੰਦਾ ਹੈ। ਸ਼ਾਸਤ੍ਰਕਾਰਾਂ ਨੇ ਸੰਤ ਤਿੰਨ ਤਰ੍ਹਾਂ ਦੇ ਮੰਨੇ ਹਨ। ਮਸਤਾਨੇ, ਦੀਵਾਨੇ ਤੇ ਦਾਨੇ।

**੧. ਮਸਤਾਨੇ**—ਉਹ ਮਹਾਨ ਆਤਮਾ ਜੋ ਨਾਮ ਦੇ ਸਿਮਰਨ ਰਾਹੀਂ ਆਪਣੀ ਸੁਰਤਿ ਨੂੰ ਵਾਹਿਗੁਰੂ ਨਾਲ ਇਕਮਿਕ ਕਰ ਲੈਂਦੇ ਹਨ, ਸ਼ਰੀਰਕ ਕ੍ਰਿਆ ਤੋਂ ਬੇਪ੍ਰਵਾਹ ਹੋ ਕੇ ਹਮੇਸ਼ਾਂ ਅੰਦਰੋਂ ਬਾਹਰੋਂ ਮਸਤ ਰਹਿੰਦੇ ਹਨ ਉਹ ਆਪਣਾ ਅੰਦਰਲਾ ਭੇਤ ਕਿਸੇ ਨੂੰ ਨਹੀਂ ਦਸਦੇ, "ਹੋਨਿ ਨਜੀਕਿ ਖੁਦਾਇ ਦੈ, ਭੇਤੁ ਨ ਕਿਸੈ ਦੇਨਿ ॥" ਨਾ ਹੀ ਉਹ ਕੋਈ ਰਮਜ਼ ਦੀ ਹੀ ਗੱਲ ਕਰਦੇ ਹਨ। ਪ੍ਰਮਾਰਥ ਸਬੰਧੀ ਉਪਦੇਸ਼ ਕਰਨਾ ਤਾਂ ਉਨ੍ਹਾਂ ਦੇ ਜ਼ਿਹਨ ਵਿਚ ਹੀ ਨਹੀਂ ਹੁੰਦਾ। ਉਨ੍ਹਾਂ ਦੀ ਮਸਤੀ, ਸੁਭਾਵਕ ਕ੍ਰਿਆ ਤੇ ਆਤਮ ਵਿਗਾਸ ਦਸ਼ਾ ਤੋਂ ਪ੍ਰਭਾਵਤ ਹੋ ਕੇ ਕੋਈ ਵਿਰਲਾ ਜਗਿਆਸੂ ਜਨ ਆਤਮ ਚਿੰਤਨ ਵਿਚ ਜੁੜ ਜਾਏ ਤਾਂ ਲਾਭ ਹੋ ਸਕਦਾ ਹੈ। ਆਮ ਲੋਕਾਂ ਨੂੰ ਉਨ੍ਹਾਂ ਤੋਂ ਪ੍ਰੇਰਨਾ ਘਟ ਮਿਲਦੀ ਹੈ।

**੨. ਦੀਵਾਨੇ**—ਉਹ ਸੰਤ ਮਹਾਤਮਾ ਜੋ ਬ੍ਰਿਤੀ ਤਾਂ ਮਸਤਾਨੀ ਹੀ ਰਖਦੇ ਹਨ ਪਰ ਰੱਬੀ ਰਸਤੇ ਦੇ ਪਾਂਧਾਊਆਂ ਨੂੰ ਪਰਖ ਕੇ ਰਾਜ਼ ਭਾਵੇਂ ਨਹੀਂ ਦੱਸਦੇ ਪਰ ਅਜਿਹੀ ਰਮਜ਼ ਸੁੱਟ ਜਾਂਦੇ ਹਨ ਕਿ ਜੋ ਸ਼ਰਧਾਵਾਨਾਂ ਲਈ ਚਾਨਣ ਮੁਨਾਰੇ ਦਾ ਕੰਮ ਦੇਂਦੀ ਹੈ। ਜਾਂ ਪਾਰਖੂ ਅੱਖਾਂ ਦੀ ਆਤਮਕ ਅਵਸਥਾ ਤੋਂ ਪ੍ਰਭਾਵਤ ਹੋ ਕੇ ਸੇਵਾ ਤੇ ਆਗਿਆ ਦਾ ਪਾਲਣ ਕਰਦਿਆਂ ਉਨ੍ਹਾਂ ਦੀ ਪ੍ਰਸੰਨਤਾ ਜਾਂ ਅਸ਼ੀਰਵਾਦ ਪ੍ਰਾਪਤ ਕਰਕੇ ਰੱਬੀ ਰੰਗਣ ਵਿਚ ਰੰਗੇ ਜਾਂਦੇ ਹਨ।

**੩. ਦਾਨੇ** ਉਹ ਮਹਾਂ-ਪੁਰਖ ਜੋ ਅੰਤਰ-ਆਤਮੇ ਵਾਹਿਗੁਰੂ ਜੀ ਦੇ ਸਰੂਪ ਵਿਚ ਇਕ-ਮਿਕ ਹੁੰਦਿਆਂ ਹੋਇਆਂ ਵੀ ਬਾਹਰਲੀ ਕ੍ਰਿਆ ਅਜਿਹੀ ਰਖਦੇ ਹਨ ਜਿਸ ਤੋਂ ਆਮ ਜਨਤਾ ਪ੍ਰੇਰਤ ਹੋ ਕੇ ਬਦੀ ਦਾ ਤਿਆਗ ਕਰਕੇ ਨੇਕੀ ਦੇ ਰਾਹ ਤੇ ਤੁਰ ਪੈਂਦੀ ਹੈ। ਉਹ ਬ੍ਰਹਮ ਗਿਆਨੀ ਹੋ ਕੇ ਪਰਉਪਕਾਰ ਕਰਨ ਵਿਚ ਉਤਸ਼ਾਹ ਰਖਦੇ ਹਨ।

"ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥"

ਉਨ੍ਹਾਂ ਦੀ ਨਿਰਮਲ ਆਤਮਾ 'ਚੋਂ ਨਿਕਲੇ ਉਪਦੇਸ਼ਾਂ ਕਥਾ ਜਾਂ ਕੀਰਤਨ ਤੋਂ ਲੱਖਾਂ ਲੋਕ ਪ੍ਰਮਾਰਥ ਦੇ ਪਾਂਧੀ ਬਣ ਜਾਂਦੇ ਹਨ। ਉਨ੍ਹਾਂ ਦੇ ਚਲਾਏ ਲੰਗਰਾਂ ਚੋਂ ਲੱਖਾਂ ਭੁੱਖੇ ਗਰੀਬ ਤੇ ਰਾਹੀ ਅੰਨ ਛਕ ਕੇ ਤ੍ਰਿਪਤ ਹੁੰਦੇ ਹਨ। ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਨ ਨੂੰ ਉਹ ਸਮਰਥ ਹੁੰਦੇ ਹਨ। ਉਹ 'ਆਪ ਜਪੈ ਅਵਰਹ ਨਾਮ ਜਪਾਵੈ ਦੇ ਅਮਲੀ ਜੀਵਨ ਦੇ ਚਮਕਦੇ ਸੂਰਜ ਹੁੰਦੇ ਹਨ।

**ਸੰਤ ਨਿਤ ਅਵਤਾਰ ਹਨ :–**

ਜਿੱਥੇ ਕਰਤਾ ਪੁਰਖ ਜੀ ਖਾਸ ਖਾਸ ਸਮਿਆਂ ਉਪਰ ਕਿਸੇ ਖਾਸ ਖਾਸ ਨਮਿੱਤ ਨੂੰ ਲੈ ਕੇ ਉਹਨਾਂ ਸਮਿਆਂ ਦੇ ਜ਼ਾਲਮ ਤੇ ਅਨਿਆਈ ਬਾਦਸ਼ਾਹਾਂ ਦੇ ਜ਼ੁਲਮੀ ਪੰਜਿਆਂ ਚੋਂ ਧਰਮੀ ਤੇ ਗਰੀਬ ਜਨਤਾ ਨੂੰ ਛੁਟਕਾਰਾ ਦੁਵਾਉਣ ਲਈ ਆਪਣੇ ਵਲੋਂ ਨਮਿੱਤ ਅਵਤਾਰਾਂ ਨੂੰ ਭੇਜਦਾ ਹੈ ਉਥੇ ਜਗਤ-ਜੀਵਾਂ ਦੀ ਸਦਾ ਰਖਿਆ ਤੇ ਕਲਿਆਣ ਹਿਤ ਨਿੱਤ ਅਵਤਾਰਾਂ ਨੂੰ ਸਦਾ ਜਗਤ ਵਿਚ ਭੇਜਦਾ ਰਹਿੰਦਾ ਹੈ। ਇਨ੍ਹਾਂ ਨਿੱਤ-ਅਵਤਾਰਾਂ ਨੂੰ ਗੁਰਬਾਣੀ ਅੰਦਰ ਸਾਧ, ਸੰਤ, ਬਾਬਾ, ਗੁਰਮੁਖਿ, ਸਿੱਖ, ਭਗਤ, ਜਨ, ਦਾਸ, ਸੇਵਕ, ਮਹਾਂਪੁਰਖ ਅਤੇ ਸਤਿ ਪੁਰਖ ਆਦਿ ਨਾਵਾਂ ਨਾਲ ਯਾਦ ਕੀਤਾ ਗਿਆ ਹੈ। ਇਹ ਨਿੱਤ ਅਵਤਾਰ ਸੰਤ ਭਗਤ ਗੁਰਸਿਖ ਕਿਸੇ ਨਾ ਕਿਸੇ ਇਲਾਕੇ ਅੰਦਰ ਕਿਸੇ ਨਾ ਕਿਸੇ ਫਿਰਕੇ ਦੇ ਲਿਬਾਸ ਵਿਚ ਸਦਾ ਵਿਚਰਦੇ ਰਹਿੰਦੇ ਹਨ। ਜੋ ਪ੍ਰਮੇਸ਼ਵਰ ਤੋਂ ਭੁੱਲੇ ਤੇ ਪਾਪਾਂ ਵਿਚ ਗ੍ਰਸੇ ਜੀਵਾਂ ਨੂੰ ਬੁਰਾਈ ਤੋਂ ਛੁਡਾ ਕੇ ਨੇਕੀ ਦੇ ਰਾਹ ਪਾਉਂਦੇ ਹਨ। ਨਾਮ ਸਿਮਰਨ ਵਿਚ ਜੋੜ ਕੇ, ਰੱਬੀ ਰਜ਼ਾ ਵਿਚ ਤੋਰ ਕੇ, ਜਨਮਾਂ ਜਨਮਾਂਤਰਾਂ ਦੀਆਂ ਵਿਛੜੀਆਂ ਰੂਹਾਂ ਨੂੰ ਕਿਰਪਾ ਕਰਕੇ ਆਪਣੀ ਸਹਾਇਤਾ ਰਾਹੀਂ ਕਰਤਾਪੁਰਖ ਨਾਲ ਮਿਲਾ ਦੇਂਦੇ ਹਨ।

ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥
(ਬਾਰਹ ਮਾਹਾ ਮਾਂਝ ਮਹਲਾ ੫, ਪੰਨਾ ੧੩੬)

**ਸੰਤ**–ਗੁਰਬਾਣੀ ਅੰਦਰ ਸੰਤ ਸ਼ਬਦ ਦੀ ਵਰਤੋਂ ਕਈ ਅਰਥਾਂ ਵਿਚ ਕੀਤੀ ਗਈ ਹੈ।

੧. ਦਸਮ ਪਾਤਸ਼ਾਹ ਜੀ ਨੇ ਸੰਤ ਸ਼ਬਦ ਦੀ ਵਰਤੋਂ ਅਕਾਲ ਪੁਰਖ ਦੇ ਨਾਵਾਂ ਵਿਚ ਕੀਤੀ ਹੈ ਤੇ ਆਪ ਹੀ ਵਿਯੁਤਪੱਤੀ ਦਸਦਿਆਂ ਫੁਰਮਾਇਆ ਹੈ ਕਿ :–

ਸਮੇਂ ਅੰਤ ਪਰ ਹੋਤ ਸਹਾਈ॥ ਤਾ ਤੇ ਸੰਖਯਾ ਸੰਤ ਬਤਾਈ॥ (ਚਉਬੀਸ ਅਵਤਾਰ ੯)

੨. ਪੂਰਨ ਬ੍ਰਹਮ ਗਿਆਨੀ ਮਹਾਂਪੁਰਖ ਜੋ ਰੋਮ ਰੋਮ ਕਰਕੇ ਵਾਹਿਗੁਰੂ ਸਿਮਰਣ ਵਿਚ ਜੁੜਿਆ ਹੋਇਆ ਹੈ ਉਸ ਨੂੰ ਵੀ ਪੂਰਨ ਸੰਤ ਆਖਿਆ ਹੈ।

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾ ਮਨਿ ਮੰਤੁ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥ (ਪੰਨਾ ੩੧੯)

੩. ਆਮ ਗੁਰਸਿਖਾਂ ਨੂੰ ਵੀ ਹਜ਼ੂਰ ਨੇ ਸੰਤ ਸ਼ਬਦ ਨਾਲ ਸੰਬੋਧਨ ਕੀਤਾ ਹੈ :—

ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ॥ (ਪੰਨਾ ੯੧੮)
ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ ਚੁਖਾ॥ (ਪੰ: ੫੯੮)

੪. ਸਤ ਵਕਤਾ ਪੁਰਸ਼ ਨੂੰ ਵੀ ਸੰਤ ਕਿਹਾ ਹੈ :–

ਸਤਨ ਕੀ ਸੁਣ ਸਾਚੀ ਸਾਖੀ॥ ਸੋ ਬੋਲਹਿ ਜੋ ਪੇਖਹਿ ਆਖੀ॥ (ਪੰਨਾ ੮੯੪)

੫. ਦੈਵੀ ਗੁਣਾਂ ਦੇ ਧਾਰਨੀ ਨਿਰਮਲ ਕਰਮੀ ਨੂੰ ਸਾਧ ਸੰਤ ਦਾ ਦਰਜਾ ਪ੍ਰਾਪਤ ਹੈ :–

ਸਾਧ ਨਾਮ ਨਿਰਮਲ ਤਾ ਕੇ ਕਰਮ॥ (ਸੁਖਮਨੀ ਪੰਨਾ ੨੯੬)

੬. ਸ਼ਾਂਤ ਚਿਤ ਪੁਰਸ਼ ਨੂੰ ਵੀ ਸੰਤ ਸ਼ਬਦ ਨਾਲ ਯਾਦ ਕੀਤਾ ਹੈ :–

ਸੰਤ ਪ੍ਰਹਿਲਾਦ ਕੀ ਪੈਜ ਜਿਨਿ ਰਾਖੀ ਹਰਨਾਖਸੁ ਨਖ ਬਿਦਰਿਓ॥ (ਪੰਨਾ ੮੫੬)
ਕਿਆ ਅਪਰਾਧੁ ਸੰਤ ਹੈ ਕੀਨਾ॥ (ਪੰਨਾ ੮੭੧)

**ਸੰਤ ਦੀ ਲੋੜ—**

ਚਾਹੀਦਾ ਤਾਂ ਇਹ ਸੀ ਕਿ ਜਗਤ ਵਿਚ ਨੇਕੀ ਦੀ, ਬਦੀ ਤੇ ਸਦਾ ਫਤਹ ਰਹਿੰਦੀ। ਪਰ ਅਕਸਰ ਵੇਖਣ ਵਿਚ ਆਉਂਦਾ ਹੈ ਕਿ ਬਦੀ ਹੀ ਨੇਕੀ ਤੇ ਸਦਾ ਭਾਰੂ ਰਹਿੰਦੀ ਹੈ। ਨੇਕੀ ਸੰਸਾਰ ਵਿਚ ਬਦੀ ਤੋਂ ਬਲਵਾਨ ਬਣਾਉਣ ਲਈ ਜ਼ਰੂਰੀ ਸੀ ਕਿ ਕੁਝ ਅਜਿਹੀਆਂ ਮਹਾਨ ਵਿਅਕਤੀਆਂ ਜ਼ਹੂਰ ਵਿਚ ਆਉਣ ਜੋ ਨਿਰਾ ਨੇਕੀ ਦਾ ਹੀ ਮੁਜੱਸਮਾ ਹੋਣ।

ਇਸ ਮਕਸਦ ਲਈ ਵਾਹਿਗੁਰੂ ਜੀ ਆਪਣੇ ਵਲੋਂ ਦੈਵੀ ਗੁਣਾਂ ਦੇ ਭੰਡਾਰ ਤੇ ਨਾਮ ਸਿਮਰਨ ਵਿਚ ਸਦਾ ਲਿਵਲੀਨ ਰਹਿਣ ਵਾਲੇ ਪਰਉਪਕਾਰੀ ਮਹਾਂਪੁਰਖ ਸੰਤਾਂ ਨੂੰ ਜਗਤ ਵਿਚ ਭੇਜਦਾ ਹੈ। ਉਹ ਆਪ ਤਾਂ ਖ਼ੁਦ ਮੁਕਤ ਰੂਪ ਹੀ ਹੁੰਦੇ ਹਨ, ਇਸ ਲਈ ਉਨ੍ਹਾਂ ਦਾ ਦੁਨੀਆਂ ਵਿਚ ਆਉਣ ਦਾ ਕੋਈ ਨਿੱਜੀ ਪ੍ਰਯੋਜਨ ਨਹੀਂ ਹੁੰਦਾ। ਉਹ ਤੇ ਕੇਵਲ ਜਗਤ-ਭਲਾਈ, ਪ੍ਰਉਪਕਾਰ ਤੇ ਅਨ੍ਹੇਰੇ ਜਗਤ ਨੂੰ ਆਪਣੀ ਅਮਲੀ ਜ਼ਿੰਦਗੀ ਰਾਹੀਂ ਗਿਆਨ ਦਾ ਚਾਨਣ ਦੇ ਕੇ ਮੁਕਤ ਕਰਨ ਹੀ ਆਉਂਦੇ ਹਨ।

"ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥" (ਸੁਖਮਨੀ ਪੰ:੨੯੫)

**ਸੰਤ ਦਾ ਕੰਮ :—**

ਆਪ ਨਾਮ ਜਪਣਾ ਤੇ ਦੂਜਿਆਂ ਨੂੰ ਆਪਣੇ ਜੀਵਨ, ਤਜਰਬੇ, ਪ੍ਰੇਰਨਾ ਤੇ ਛੋਹ ਦੁਆਰਾ ਨਾਮ ਜਪਾਉਣਾ ਤੇ ਇਉਂ ਵਿਛੁੜੀਆਂ ਹੋਈਆਂ ਰੂਹਾਂ ਨੂੰ ਵਾਹਿਗੁਰੂ ਨਾਲ ਮੇਲਣਾ ਹੀ ਉਹਨਾਂ ਦਾ ਮੁਖ ਕੰਮ ਹੁੰਦਾ ਹੈ।

"ਰਾਮੁ ਜੋ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥" (ਸਲੋਕ ਕਬੀਰ ਪੰ: ੧੩੭੩)

"ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ"॥ (ਪੰ: ੩੦੬)

"ਸੋਈ ਸੰਤੁ ਜਿ ਭਾਵੈ ਰਾਮ॥ ਸੰਤ ਗੋਬਿੰਦ ਕੈ ਏਕੈ ਕਾਮ॥" (ਪੰਨਾ ੮੬੭)

ਅਜਿਹੇ ਸੰਤ ਜਿਨ੍ਹਾਂ ਵਿਚ ਉਪਰੋਕਤ ਸਾਰੇ ਗੁਣ ਹੋਣ, ਗਿਣਤੀ ਵਿਚ ਬਹੁਤ ਨਹੀਂ ਹੁੰਦੇ ਸਗੋਂ ਬਹੁਤ ਘੱਟ ਤੇ ਵਿਰਲੇ ਹੁੰਦੇ ਹਨ।

"ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥" (ਪੰਨਾ ੧੪੧੧)

"ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥" (ਪੰਨਾ ੫੧੭)

"ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤ॥" (ਪੰਨਾ ੧੪੨੭)

**ਸਿੱਖ ਕੌਮ ਵਿਚ ਸੰਤ—**

ਸਿੱਖ ਰਾਜ ਦੇ ਅੰਤ ਤੋਂ ਬਾਅਦ ਅੰਗਰੇਜ਼ ਸਾਮਰਾਜ ਨੇ ਜਦੋਂ ਸਿੱਖ ਕੌਮ ਨੂੰ ਰਾਜਨੀਤਕ, ਧਾਰਮਕ, ਆਰਥਕ ਤੇ ਸਮਾਜਕ ਤੌਰ ਤੇ ਬਿਲਕੁਲ ਕਮਜ਼ੋਰ ਕਰ ਦਿੱਤਾ ਤਾਂ ਕੁਝ ਸਮੇਂ ਲਈ ਸਾਰੀ ਸਿੱਖ ਕੌਮ ਬੇਹਿਸ ਹੋ ਕੇ ਰਹਿ ਗਈ। ਭਾਵੇਂ ਪੰਥ ਦੇ ਸ਼ੇਰ ਮਰਦ ਯੋਧੇ ਬਾਬਾ ਮਹਾਰਾਜ ਸਿੰਘ ਅਤੇ ਬਾਬਾ ਬਿਕ੍ਰਮਾ ਸਿੰਘ ਜੀ ਬੇਦੀ ਆਦਿ ਇਨਕਲਾਬੀ ਸੂਰਬੀਰ ਸੰਤਾਂ ਨੇ ਮੁੜ ਕੌਮ ਵਿਚ ਜਾਗ੍ਰਤੀ ਲਿਆਉਣ ਦੀ ਬੇਹੱਦ ਕੋਸ਼ਿਸ਼ ਕੀਤੀ ਪਰ ਅੰਗਰੇਜ਼ ਦੀ ਕੂਟਲਨੀਤੀ ਨੇ ਉਨ੍ਹਾਂ ਜਾਂਬਾਜ਼ ਬਹਾਦਰਾਂ ਦੀਆਂ ਕੋਸ਼ਿਸ਼ਾਂ ਨੂੰ ਨਾਕਾਮ ਬਣਾ ਦਿੱਤਾ ਅਤੇ ਉਨ੍ਹਾਂ ਨੂੰ ਕਾਫੀ ਸਮੇਂ ਤੱਕ ਕੈਦ ਵਿਚ ਰੱਖਕੇ ਉਹਨਾਂ ਦੇ ਪਵਿੱਤ੍ਰ ਜੀਵਨਾਂ ਨੂੰ ਪੰਥ ਤੋਂ ਸਦਾ ਲਈ ਵਿਛੋੜਾ ਦਿੱਤਾ।

ਵੀਹਵੀਂ ਸਦੀ ਖਿਰ੍ਹਮੀ ਨੂੰ ਸਿੱਖ ਇਤਿਹਾਸ ਅੰਦਰ ਸੰਤ ਕਾਲ ਦਾ ਨਾਮ ਦਿੱਤਾ ਜਾ ਸਕਦਾ ਹੈ ਜਦੋਂ ਕਿ ਬੇਅੰਤ ਸਾਧੂ ਸੰਤਾਂ ਨੇ ਆਪਣੀ ਨਾਮ ਅਭਿਆਸ ਕਮਾਈ ਅਤੇ ਆਪਣੇ ਉਚੇ ਜੀਵਨ ਦਾ ਸਦਕਾ ਕੌਮ ਵਿਚ ਆਈਆਂ ਬੁਰਾਈਆਂ ਨੂੰ ਦੂਰ ਕਰਕੇ ਮੁੜ ਪੈਰਾਂ ਤੇ ਖੜ੍ਹਾ ਕਰਨ ਦਾ ਭਰਪੂਰ ਯਤਨ ਕੀਤਾ। ਧਰਮ ਵਿੱਚ ਪਰਪੱਕਤਾ ਤੇ ਉਚ ਇਖਲਾਕ ਤੋਂ ਬਿਨਾਂ ਕੋਈ ਵੀ ਕੌਮ ਸੰਸਾਰ ਵਿਚ ਜ਼ਿੰਦਾ ਨਹੀਂ ਰਹਿ ਸਕਦੀ ਅਤੇ ਨਾ ਹੀ ਉਨਤੀ ਦੀਆਂ ਮੰਜ਼ਲਾਂ ਵਲ ਅੱਗੇ ਹੀ ਵਧ ਸਕਦੀ ਹੈ।

ਸਿੱਖ ਰਾਜ ਦੇ ਖਾਤਮੇਂ ਤੋਂ ਮਗਰੋਂ ਜਿੱਥੇ ਨਾਮ ਸਿਮਰਨ ਤੇ ਗੁਰਸਿੱਖੀ ਦੀ ਬ੍ਰਿਧੀ ਲਈ ਸੂਬਾ ਸਰਹੱਦ ਵਿੱਚ ਹੋਤੀ ਮਰਦਾਨ ਵਾਲੇ ਮਹਾਂ-ਪੁਰਖ ਸੰਤ ਬਾਬਾ ਕਰਮ ਸਿੰਘ ਜੀ ਨੇ ਹੈਰਾਨ ਕਰ ਦੇਣ ਵਾਲਾ ਮਹਾਨ ਕਾਰਜ ਕੀਤਾ ਓਥੇ ਉਸੇ ਹੀ ਸਮੇਂ ਪੰਥ ਵਿਚ ਆਈਆਂ ਗਿਰਾਵਟਾਂ ਤੋਂ ਬਚਾਕੇ ਧਾਰਮਕ ਰਹੁ ਰੀਤਾਂ, ਤੇ ਸਿੱਖ ਸੰਸਕਾਰਾਂ ਨੂੰ ਨਵੇਂ ਸਿਰੇ ਤੋਂ ਸੁਰਜੀਤ ਕਰਨ ਲਈ ਪੋਠੋਹਾਰ ਵਿੱਚ ਨਿਰੰਕਾਰੀ ਤੇ ਮਾਲਵੇ ਵਿਚ ਨਾਮਧਾਰੀ ਸੰਪ੍ਰਦਾਇ ਨੇ ਵਰਨਣ ਯੋਗ ਹਿੱਸਾ ਪਾਇਆ।

**ਮਾਲਵੇ ਵਿੱਚ ਸੰਤ–**

ਮਾਲਵੇ ਦੀ ਧਰਤੀ ਨੇ ਵੀਹਵੀਂ ਸਦੀ ਬਿਕ੍ਰਮੀ ਵਿੱਚ ਜਿਨ੍ਹਾਂ ਮਹਾਂ-ਪੁਰਆਂ ਨੂੰ ਜਨਮ ਦਿੱਤਾ ਉਨ੍ਹਾਂ ਵਿਚੋਂ ਸੰਤ ਅਤਰ ਸਿੰਘ ਜੀ ਮਸਤੂਆਣਾ, ਸੰਤ ਅਤਰ ਸਿੰਘ ਜੀ ਰੇਰੂ ਸਾਹਿਬ, ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਸੰਤ ਮੱਘਰ ਸਿੰਘ ਜੀ ਰਾਮਗੜ, ਅਤੇ ਸੰਤ ਗੁਲਾਬ ਸਿੰਘ ਜੀ ਘੋਲੀਆਂ (ਮੋਗਾ) ਨੂੰ ਪ੍ਰਮੁੱਖ ਗਿਣਿਆ ਜਾ ਸਕਦਾ ਹੈ। ਜਿਨ੍ਹਾਂ ਨੇ ਕੇਵਲ ਮਾਲਵੇ ਵਿੱਚ ਹੀ ਨਹੀਂ ਸਗੋਂ ਸਾਰੇ ਪੰਜਾਬ ਬਲਕਿ ਸਾਰੇ ਭਾਰਤ ਵਰਸ਼ ਵਿੱਚ ਆਪਣੀ ਕਰਣੀ ਦੁਆਰਾ ਤੇ ਆਪਣੇ ਸ਼ੁਭ ਉਪਦੇਸ਼ਾਂ ਦੁਆਰਾ ਅਨੇਕਾਂ ਭੁੱਲੇ ਭਟਕਿਆਂ ਨੂੰ ਗੁਰਮਤਿ ਦੀ ਰੌਸ਼ਨੀ ਦਿਖਾਕੇ ਜੀਵਨ ਦੇ ਸਹੀ ਪੰਧ ਤੇ ਪਾਇਆ ਅਤੇ ਆਪਣੀ ਸ਼ਖਸੀਅਤ ਦੇ ਪ੍ਰਭਾਵ ਦਾ ਸਦਕਾ ਸਿੱਖ ਕੌਮ ਦਾ ਨਾਮ ਜਗਤ ਵਿਚ ਉੱਚਾ ਕੀਤਾ।

ਸਿੱਖ ਇੱਕ ਪ੍ਰਚਾਰਕ ਧਰਮ ਹੈ। ਇਸ ਧਰਮ ਦਾ ਪ੍ਰਚਾਰਕ ਹੋਣਾ ਇਕ ਬਹੁਤ ਵੱਡੀ ਮਾਣ ਵਾਲੀ ਗੱਲ ਹੈ। ਸਿੱਖ ਸਮਾਜ ਵਿੱਚ ਪ੍ਰਚਾਰਕ ਦਾ ਸਤਿਕਾਰ ਵੀ ਬਹੁਤ ਹੈ। ਉਸ ਦੀਆਂ ਸੰਸਾਰਕ ਲੋੜਾਂ ਵੀ ਸੰਗਤਾਂ ਆਪੇ ਹੀ ਪੂਰੀਆਂ ਕਰ ਦੇਂਦੀਆਂ ਹਨ। ਬਸ਼ਰਤੇ ਕਿ ਉਹ ਸ਼ਬਦ ਦੇ ਸਹੀ ਅਰਥਾਂ ਵਿੱਚ ਗੁਰਮਤਿ ਦਾ ਪ੍ਰਚਾਰਕ ਹੋਵੇ। ਜਿਹੜਾ ਵਿਅਕਤੀ ਦੂਜਿਆਂ ਨੂੰ ਗੁਰਮਤਿ ਦੇ ਉਪਦੇਸ਼ ਕਰਨ ਵਾਲਾ ਹੋਵੇ ਪਰ ਆਪ ਕਰਣੀ-ਹੀਣ ਹੋਵੇ ਉਸ ਬਾਰੇ ਗੁਰਬਾਣੀ ਦਾ ਫੁਰਮਾਨ ਹੈ :–

ਅਵਰ ਉਪਦੇਸੈ ਆਪ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥ (ਪੰਨਾ ੨੬੯)

ਭਗਤ ਕਬੀਰ ਜੀ ਕਰਣੀ-ਹੀਣ ਪ੍ਰਚਾਰਕ ਬਾਰੇ ਫੁਰਮਾਉਂਦੇ ਹਨ :–

ਕਬੀਰ ਅਵਰਹ ਕਉ ਉਪਦੇਸਤੇ ਮੁਖ ਮਹਿ ਪਰਿ ਹੈ ਰੇਤੁ ॥<br>ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥ (ਪੰਨਾ ੧੩੬੯)

ਜਿਸ ਪੁਰਸ਼ ਵਿੱਚ ਕਹਿਣੀ ਤੇ ਕਰਣੀ ਦਾ ਸੁਮੇਲ ਹੈ ਉਥੇ ਹੀ ਪੂਰੀ ਮਤਿ ਹੈ, ਨਹੀਂ ਤਾਂ ਕਰਣੀ-ਹੀਣ ਪੁਰਸ਼ ਹਮੇਸ਼ਾਂ ਘਾਟੇ ਵਿੱਚ ਹੀ ਰਹਿੰਦਾ ਹੈ।

"ਜਹ ਕਰਣੀ ਤਹ ਪੂਰੀ ਮਤਿ ॥ ਕਰਣੀ ਬਾਝਹੁ ਘਟੇ ਘਟਿ ॥" (ਪੰਨਾ ੨੫)

ਸੂਰਬੀਰ ਬਚਨ ਕੇ ਬਲੀ ਉਹ ਪੁਰਖ ਹਨ ਜਿਨ੍ਹਾਂ ਦੀ ਕਹਿਣੀ ਤੇ ਕਰਣੀ ਇੱਕਮਿੱਕ ਹੋਈ ਹੁੰਦੀ ਹੈ। ਉਨ੍ਹਾਂ ਦੇ ਅੰਦਰ ਨਿਰੰਕਾਰ ਵਸਦਾ ਹੈ, ਜਿਸ ਕਰਕੇ ਉਨ੍ਹਾਂ ਦੀ ਸਿਖਿਆ ਸੰਸਾਰ ਨੂੰ ਤਾਰ ਦੇਂਦੀ ਹੈ :

"ਜਿਸ ਕੈ ਅੰਤਰਿ ਬਸੈ ਨਿਰੰਕਾਰ ॥ ਤਿਸ ਕੀ ਸੀਖ ਤਰੈ ਸੰਸਾਰ ॥" (ਪੰਨਾ ੨੬੯)

ਜੋ ਵਿਦਵਾਨ ਹੋਣ ਦੇ ਨਾਲ ਨਾਲ ਪ੍ਰਮੇਸਰ ਦੇ ਨਾਮ-ਰਸ ਵਿਚ ਜੁੜਿਆ ਹੋਇਆ ਹੈ ਉਸ ਵਿਦਵਾਨ ਦੇ ਉਪਦੇਸ਼ ਨੂੰ ਸੁਣਕੇ ਮੁਰਦਾ ਦਿਲ ਬੰਦੇ ਜ਼ਿੰਦਾ ਹੋ ਉਠਦੇ ਹਨ।

"ਰਾਮ ਨਾਮ ਸਾਰੁ ਰਸੁ ਪੀਵੈ ॥ ਉਸ ਪੰਡਿਤ ਕੈ ਉਪਦੇਸਿ ਜਗੁ ਜੀਵੈ ॥" (ਪੰਨਾ ੨੭੪)

ਸਿੱਖ ਇਤਿਹਾਸ ਵਿੱਚ ਕਰਣੀ ਪ੍ਰਧਾਨ ਬੇਅੰਤ ਮਹਾਂਪੁਰਖ ਗੁਰਸਿੱਖ ਹੋ ਗੁਜਰੇ ਹਨ, ਜਿਨ੍ਹਾਂ ਨੇ ਆਪ ਆਪਣੇ ਸਮੇਂ ਜ਼ਿੰਦਗੀ ਦਾ ਬੇਸ਼ਤਰ ਹਿੱਸਾ ਗੁਰਮਤਿ ਪ੍ਰਚਾਰ ਵਿੱਚ ਲਾਇਆ। ਵਰਤਮਾਨ ਸਮੇਂ ਵਿੱਚ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ ਇਕ ਅਜਿਹੀ ਸ਼ਖਸ਼ੀਅਤ ਸਨ, ਜਿਨ੍ਹਾਂ ਦੇ ਮਨ

ਬਾਣੀ ਸਰੀਰ ਵਿਚ ਗੁਰਮਤਿ ਦਾ ਪ੍ਰਵੇਸ਼ ਸੀ। ਉਨ੍ਹਾਂ ਦੇ ਪ੍ਰਚਾਰ ਦਾ ਸਦਕਾ ਅਨੇਕਾਂ ਅਨਮਤੀ ਤੇ ਭੁੱਲੜ ਸਿੱਖ ਮੁੜ ਗੁਰਮਤਿ ਦੀ ਰੌਸ਼ਨੀ ਵਿਚ ਆਏ। ਦਾਸ ਨੂੰ ਆਪ ਜੀ ਦੇ ਸਤਿਸੰਗ ਦੁਆਰਾ ਹੀ ਗੁਰਮਤਿ ਵਿਦਿਆ ਦੀ ਦਾਤ ਪ੍ਰਾਪਤ ਹੋਈ ਹੈ।

ਪਥ ਪ੍ਰਸਿੱਧ ਹਸਤੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਦੇ ਲਾਸਾਨੀ ਗਿਆਤਾ, ਵਿਆਖਿਆਕਾਰ ਤੇ ਗੁਰਮਤਿ ਵਿਦਿਆ ਦੇ ਮਹਾਨ ਅਚਾਰਜ, ਸ਼ਬਦ ਦੇ ਸਹੀ ਅਰਥਾਂ ਵਿੱਚ ਗੁਰੂ ਕਲਗੀਧਰ ਜੀ ਦੇ ਨਿਖਾਲਸ,ਖਾਲਸਾ ਕਹਿਣੀ ਤੇ ਕਰਣੀ ਦੇ ਪੂਰੇ ਸੂਰੇ, ਗੁਰੂ ਦਰੋਂ ਵਰੋਸਾਏ ਮਹਾਂਪੁਰਖ ਜਗਤ ਵਿਖਿਆਤ, ਨਾਮਵਰ ਸ਼ਖਸੀਅਤ, ਨਿਰਭਉ ਤੇ ਨਿਰਵੈਰ ਸ਼ਾਂਤ ਆਤਮਾ, ਸਰਬ ਗੁਣਾ ਸਪੰਨ ਜ਼ਿੰਦਗੀ ਦੇ ਮਾਲਕ, ਨਿੰਮ੍ਰਤਾ ਦੇ ਪੁੰਜ, ਅਨਿਨ ਗੁਰਸਿੱਖ, ਪੰਥ ਦੀ ਚੜ੍ਹਦੀ ਕਲਾ ਦੇ ਚਾਹਵਾਨ, ਸ੍ਰੀ ਮਾਨ ਪਰਮ ਸਤਿਕਾਰਯੋਗ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦਾ ਜੀਵਨ ਇਕ ਅਲੌਕਕ ਜੀਵਨ ਹੈ ਜਿਸ ਦੀ ਮਿਸਾਲ ਇਸ ਯੁਗ ਵਿਚ ਲੱਭਣੀ ਮੁਸ਼ਕਲ ਹੀ ਨਹੀਂ ਸਗੋਂ ਨਾਮੁਮਕਨ ਵੀ ਹੈ।

ਆਪ ਜੀ ਨੇ ਲਗਭਗ ਡੇਢ ਸੌ (੧੫੦) ਵਿਦਿਆਰਥੀਆਂ ਦਾ ਜੱਥਾ ਨਾਲ ਲੈ ਕੇ ਪੰਜਾਬ ਦੇ ਪਿੰਡਾਂ, ਕਸਬਿਆਂ ਨਗਰਾਂ ਤੇ ਸ਼ਹਿਰਾਂ ਤੋਂ ਇਲਾਵਾ ਭਾਰਤ ਭਰ ਦੇ ਸਾਰੇ ਪ੍ਰਾਂਤਾਂ ਦੀਆਂ ਰਾਜਧਾਨੀਆਂ ਅਤੇ ਵੱਡੇ ਵੱਡੇ ਸ਼ਹਿਰਾਂ ਤੇ ਗੁਰਧਾਮਾਂ ਤੇ ਅੱਪੜ ਕੇ ਗੁਰਬਾਣੀ ਤੇ ਗੁਰਮਤਿ ਦੀ ਰੋਸ਼ਨੀ ਨੂੰ ਘਰ ਘਰ ਪੁਚਾਉਣ ਦਾ ਭਾਰੀ ਪਰਉਪਕਾਰੀ ਕਾਰਜ ਸਫਲਤਾ ਨਾਲ ਨਿਭਾਇਆ।

ਆਪ ਜੀ ਤੋਂ ਗੁਰਮਤਿ ਵਿਦਿਆ ਪੜ੍ਹ ਕੇ ਹਜ਼ਾਰਾਂ ਸਿੰਘ ਅਖੰਡ ਪਾਠੀ, ਦੇ ਗ੍ਰੰਥੀ ਬਣੇ, ਸੈਂਕੜਿਆਂ ਨੂੰ ਗੁਰਮਤਿ ਦੇ ਗਿਆਨੀ ਤੇ ਪ੍ਰਚਾਰਕ ਬਣਾਇਆ ਤੇ ਲੱਖਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਦੇ ਲੜ ਲਾਇਆ। ਆਪ ਲਗਾਤਾਰ ੪੦ ਸਾਲ ਗੁਰੂ-ਪੰਥ ਦੀ ਨਿਰਮਾਣ ਤੇ ਨਿਸ਼ਕਾਮ ਸੇਵਾ ਕਰਦੇ ਰਹੇ।

ਆਪ ਜਿੱਥੇ ਸੁਜਾਨ ਗੁਰਮਤਿ ਵਕਤਾ ਤੇ ਗੁਰਬਾਣੀ ਪ੍ਰਬੀਨ ਤੇ ਲਾਸਾਨੀ ਵਿਆਖਿਆਕਾਰ ਸਨ ਉਥੇ ਪੂਰਨ ਅਨਭਵੀ ਕਵੀ ਤੇ ਬ੍ਰਹਮ ਗਿਆਨੀ ਸਨ। ਆਪ ਸ਼ਬਦ ਦੇ ਸਹੀ ਅਰਥਾਂ ਵਿਚ ਸੰਤ, ਗਿਆਨੀ, ਖਾਲਸਾ ਤੇ ਸਫਲ ਗ੍ਰਹਸਥੀ ਵੀ ਸਨ।

ਆਪ ਅਥਾਹ ਸ਼ਕਤੀਆਂ ਦੇ ਮਾਲਕ ਹੁੰਦਿਆਂ ਹੋਇਆਂ ਵੀ ਉਨ੍ਹਾਂ ਸ਼ਕਤੀਆਂ ਨੂੰ ਹਮੇਸ਼ਾ ਗੁਪਤ ਰਖਦੇ ਅਜਰ ਨੂੰ ਜਰਨ ਵਿਚ ਹੀ ਗੁਰਮਤਿ ਸਮਝਦੇ, ਆਪਣੀ ਵਡਿਆਈ ਕਰਾਉਣ ਤੇ ਸੁਣਨ ਤਾਂ ਦੂਰ ਰਹਿੰਦੇ ਇਸ ਦੇ ਉਲਟ ਦੂਜਿਆਂ ਦਾ ਵਧ ਤੋਂ ਵੱਧ ਮਾਨ ਸਤਿਕਾਰ ਕਰਨ ਵਿਚ ਖੁਸ਼ੀ ਮਹਿਸੂਸ ਕਰਦੇ ਸਨ। ਆਪ ਕਿਹਾ ਕਰਦੇ ਸਨ ਕਿ ਵਡਿਆਂ ਆਦਮੀਆਂ ਨੂੰ ਮਿਲਣ ਦੀ ਇੱਛਾ ਵਾਲੇ. ਬਹੁਤਾ ਫਿਰਨ ਵਾਲੇ, ਬਹੁਤੀਆਂ ਪੁਸਤਕਾਂ ਪੜ੍ਹਨ ਵਾਲੇ ਤੇ ਆਪਣੀ ਵਡਿਆਈ ਚਾਹੁਣ ਵਾਲੇ ਬੰਦੇ ਰੱਬ ਨੂੰ ਨਹੀਂ ਮਿਲ ਸਕਦੇ।

ਭਾਈ ਪ੍ਰਤਾਪ ਸਿੰਘ ਜੀ ਸ੍ਰੀ ਭਗਵਾਨ ਕਿਹਾ ਕਰਦੇ ਸਨ ਕਿ ਇਨ੍ਹਾਂ ਮਹਾਂ ਪੁਰਖਾਂ ਦੇ ਸਰੀਰ ਤਿਆਗ ਤੋਂ ਬਾਅਦ ਪ੍ਰਮਾਰਥ ਦੇ ਚਾਹਵਾਨ ਤੇ ਪਦਾਰਥਾਂ ਦੇ ਚਾਹਵਾਨ ਦੋਨੋਂ ਹੀ ਰੋਣਗੇ। ਉਹੋ ਹੀ ਗੱਲ ਹੋਈ 'ਜੋ ਮਨ ਚਿਤ ਨ ਚੇਤੇ ਸਨ ਸੋ ਗਾਲੀ ਰਬ ਕੀਆ'। ਆਪ ਦਾ ਜਨਮ ਮਾਲਵੇ ਵਿਚ ਦੇਹਾਂਤ ਮਾਝੇ ਵਿਚ ਤੇ ਸਸਕਾਰ ਦੁਆਬੇ 'ਚ ਹੋਇਆ। ਆਪ ਦੀ ਜ਼ਿੰਦਗੀ ਦੇ ਬੇਅੰਤ ਰੌਸ਼ਨੀ ਪਹਿਲੂ ਹਨ। ਉਨ੍ਹਾਂ ਸਾਰਿਆਂ ਨੂੰ ਅੰਕਤ ਕਰ ਸਕਣਾ ਤਾਂ ਬਹੁਤ ਮੁਸ਼ਕਲ ਹੈ। ਅਸਾਂ ਇਸ ਪੁਸਤਕ ਵਿਚ ਕੁਝ ਕੁ ਪੱਖਾਂ ਤੇ ਚਾਨਣਾ ਪਾਉਣ ਦਾ ਯਤਨ ਕੀਤਾ ਹੈ। ਜਿਸ ਤੋਂ ਆਪ ਜੀ ਦੀ ਬਹੁਪੱਖੀ ਸ਼ਖਸੀਅਤ ਉੱਘੜ ਕੇ ਪਾਠਕਾਂ ਦੇ ਸਾਹਮਣੇ ਆ ਸਕੇਗੀ।

ਆਪ ਜਿਥੇ ਸੰਤ ਸੁਭਾਵ, ਗੁਰਮਤਿ ਤੇ ਅਨਤਮੱਤ ਦੇ ਗ੍ਰੰਥਾਂ ਦੇ ਬੇ ਨਜ਼ੀਰ ਉਸਤਾਦ ਸਨ। ਉਥੇ ਕਲਗੀਧਰ ਜੀ ਦੇ ਬਖਸ਼ੇ ਖੰਡੇ ਬਾਟੇ ਦੇ ਅੰਮ੍ਰਿਤ ਦੇ ਪੂਰਨ ਵਿਸ਼ਵਾਸੀ, ਅੰਮ੍ਰਿਤਧਾਰੀ ਤੇ ਪੰਜਾਂ ਕਕਾਰਾਂ ਦੀ ਰਹਿਤ ਨਾਲ ਪਿਆਰ ਕਰਨ ਵਾਲੇ ਤੇ ਹੋਰਨਾਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਕੇ ਲੜ ਲਾਉਣ ਵਾਲੇ ਆਤਮ

ਦਰਸ਼ੀ ਪੂਰਨ ਮਹਾਂ ਪੁਰਖ ਸਨ। ਵਿਦਵਾਨਾਂ ਦੇ ਕਦਰਦਾਨ ਤੇ ਗੁਰਮਤਿ ਵਿਦਿਆ ਦੇ ਦਾਤੇ ਸਨ। ਵੱਡੇ ਆਦਮੀਆਂ ਨੂੰ ਮਿਲਣ ਤੋਂ ਸੰਕੋਚ ਕਰਦੇ ਤੇ ਗਰੀਬਾਂ ਨੂੰ ਮਿਲ ਕੇ ਵਧੇਰੇ ਪ੍ਰਸੰਨ ਹੁੰਦੇ ਸਨ। ਇਕ ਵਾਰ ਇਕ ਸਮਾਗਮ ਤੇ ਮਹਾਰਾਜਾ ਪਟਿਆਲਾ ਨੇ ਆਉਣਾ ਸੀ ਤੇ ਪ੍ਰਧਾਨਗੀ ਕਰਨੀ ਸੀ। ਸੰਤ ਬਾਬਾ ਜੁਵਾਲਾ ਸਿੰਘ ਜੀ ਹਰਖੋਵਾਲ ਵਾਲਿਆਂ ਨੇ ਆਪ ਜੀ ਨੂੰ ਉਸ ਸਮਾਗਮ ਤੇ ਪਹੁੰਚਣ ਲਈ ਕਿਹਾ ਤਾਂ ਆਪ ਜੀ ਨੇ ਬੜੀ ਨਿੰਮ੍ਰਤਾ ਨਾਲ ਬੇਨਤੀ ਕੀਤੀ ਕਿ ਮਹਾਰਾਜ ਜੀ ਆਪ ਹੁਕਮ ਕਰੋ ਤਾਂ ਤੁਹਾਡੇ ਡੇਰੇ ਵਿਚ ਜਿੰਨੇ ਦਿਨ ਜਾਂ ਮਹੀਨੇ ਕਹੋ ਕਥਾ ਕਰਨ ਨੂੰ ਤਿਆਰ ਹਾਂ, ਪਰ ਅਜਿਹੇ ਸਮਾਗਮਾ ਤੇ ਜਿਥੇ ਵੱਡੇ ਆਦਮੀਆਂ ਦੀਆਂ ਪ੍ਰਧਾਨਗੀਆਂ ਹੋਣ ਜਾਣ ਨੂੰ ਆਤਮਾ ਨਹੀਂ ਮੰਨਦੀ। ਆਪ ਪੰਥ ਦੇ ਆਗੂ ਬਣਨ ਤੋਂ ਹਮੇਸ਼ਾਂ ਸੰਕੋਚ ਕਰਦੇ ਪਰ ਪਿਛੇ ਰਹਿ ਕੇ ਪੰਥ ਦੀ ਵਡਮੁੱਲੀ ਸੇਵਾ ਕਰਨ ਵਿਚ ਹੀ ਯਕੀਨ ਰਖਦੇ ਸਨ।

ਆਪ ਜੀ ਦੇ ਵਿਸ਼ੇਸ਼ ਗੁਣਾ ਦੇ ਸਿਰਲੇਖ ਹੇਠ ਆਪ ਦੇ ਪ੍ਰਉਪਕਾਰ, ਗੁਰਮਤਿ ਵਿਦਿਆ ਦੀ ਪੜ੍ਹਾਈ, ਆਪ ਦਾ ਸਿੰਘਾਂ ਨਾਲ ਪਿਆਰ, ਆਪ ਦੀ ਨਿੰਮ੍ਰਤਾ, ਉਦਾਰਤਾ, ਕਥਾ ਦਾ ਪ੍ਰਭਾਵ ਤੇ ਆਪ ਜੀ ਦੀਆਂ ਆਤਮਕ ਸ਼ਕਤੀਆਂ ਦਾ ਵਿਸਥਾਰ ਸਹਿਤ ਵਰਣਨ ਪਾਠਕ ਪੁਸਤਕ ਦੇ ਅੰਤ ਵਿਚ ਪੜ੍ਹਨਗੇ। ਜਿਸ ਤੋਂ ਆਪ ਜੀ ਦੀ ਸਹੀ ਤਸਵੀਰ ਤੱਕਣ ਵਿਚ ਕਾਫੀ ਮਦਦ ਮਿਲੇਗੀ।

ਆਪ ਤੋਂ ਗੁਰਮਤਿ ਵਿਦਿਆ ਪ੍ਰਾਪਤ ਕਰਕੇ ਜਿਥੇ ਬਹੁਤ ਸਾਰੇ ਵਿਦਵਾਨ ਭਾਰਤ ਭਰ ਦੇ ਗੁਰ ਅਸਥਾਨਾਂ ਤੇ ਸ਼ਹਿਰਾਂ ਵਿਚ ਅਗੋਂ ਗੁਰਮਤਿ ਵਿਦਿਆ ਦਾਨ ਦੇ ਰਹੇ ਹਨ। ਉਥੇ ਵਿਦੇਸ਼ਾਂ ਵਿਚ ਖਾਸ ਕਰਕੇ ਇੰਗਲੈਂਡ ਅਮ੍ਰੀਕਾ ਤੇ ਕੈਨੇਡਾ ਵਿਚ ਆਪ ਜੀ ਦੇ ਵਿਦਿਆਰਥੀ ਕਥਾ ਵਿਖਿਆਨ ਰਾਹੀਂ ਭਾਰੀ ਗੁਰਮਤਿ ਪ੍ਰਚਾਰ ਤੇ ਅੰਮ੍ਰਿਤ ਪ੍ਰਚਾਰ ਕਰਕੇ ਨਾਮਨਾ ਖੱਟ ਰਹੇ ਹਨ ਤੇ ਆਪ ਜੀ ਦਾ ਵੀ ਨਾਮ ਰੋਸ਼ਨ ਕਰ ਰਹੇ ਹਨ। ਜਿਵੇਂ ਕਿ ੧. ਗਿਆਨੀ ਮਨੀ ਸਿੰਘ ਜੀ ੧੫ ਸਾਲ ਕੈਨੇਡਾ ਵਿਚ ਦੋ ਸਾਲ ਇੰਗਲੈਂਡ ਵਿਚ ਗੁਰਮਤਿ ਪ੍ਰਚਾਰ ਕਰਨ ਤੋਂ ਬਾਦ ਸ੍ਰੀ ਹਰਿਮੰਦਰ ਸਾਹਿਬ ਜੀ ਦੇ ੯ ਸਾਲ ਗ੍ਰੰਥੀ ਰਹੇ ਤੇ ਹੁਣ ਰੀਟਾਇਰ ਹੋ ਕੇ ਫਿਰ ਕੈਨੇਡਾ ਤੇ ਅਮਰੀਕਾ ਵਚ ਗੁਰਮਤਿ ਪ੍ਰਚਾਰ ਕਰ ਰਹੇ ਹਨ।

੨. ਗਿਆਨੀ ਪ੍ਰੀਤਮ ਸਿੰਘ ਜੀ ਲਿਖਾਰੀ ਜੋ ਇਸ ਸਮੇਂ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਸਾਊਥਾਲ ਇੰਗਲੈਂਡ ਵਿਖੇ ਬਤੌਰ ਹੈਡ ਗ੍ਰੰਥੀ ਸੇਵਾ ਨਿਭਾ ਰਹੇ ਹਨ।

੩. ਗਿਆਨੀ ਗੁਰਦੇਵ ਸਿੰਘ ਜੀ ਮੁਨਾਵਾ ਜੋ ਇੰਗਲੈਂਡ ਵਿਖੇ ਕਈਆਂ ਸ਼ਹਿਰਾਂ ਵਿਚ ਕੀਰਤਨ ਅਤੇ ਕਥਾ ਰਾਹੀਂ ਨਿਹਾਲ ਕਰ ਰਹੇ ਹਨ।

੪. ਗਿਆਨੀ ਬਲਵੰਤ ਸਿੰਘ ਜੀ ਬਾਬਾ ਲੱਖੋ ਅਮਰੀਕਾ ਦੇ ਪ੍ਰਾਂਤ ਕੈਲੇਫੋਰਨੀਆਂ ਵਿਚ ਗੁਰਮਤਿ ਪ੍ਰਚਾਰ ਕਰ ਰਹੇ ਹਨ। ੫. ਗਿਆਨੀ ਸੁਜਾਨ ਸਿੰਘ ਜੀ ਰਾਇ ਪੁਰ ਜੋ ਕੈਨੇਡਾ ਵਿਖੇ ਕਥਾ ਦੁਆਰਾ ਗੁਰਮਤਿ ਪ੍ਰਚਾਰ 'ਚ ਲੱਗੇ ਹੋਏ ਹਨ।

੬ ਗਿਆਨੀ ਗੁਰਦੇਵ ਸਿੰਘ ਜੀ ਘੁੜਾਣੀ ਅਤੇ

੭. ਗਿਆਨੀ ਕਰਨੈਲ ਸਿੰਘ ਬਾਲਦ ਜੀ ਅਫਰੀਕਾ ਵਿਚ ਗੁਰਮੀਤ ਪ੍ਰਚਾਰ ਕਰ ਰਹੇ ਹਨ।

* *
* *

# ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ



ਜਨਮ—ਮਾਘ ਦੀ ਪੁੰਨਿਆਂ, ਫਗਣ ਦੀ ਸੰਗਰਾਂਦ ਸੰਮਤ ੧੯੫੯ ਬਿਕ੍ਰਮੀ

ਮੁਤਾਬਕ ੧੨ ਫਰਵਰੀ ੧੯੦੨ ਈਸਵੀ

ਸੱਚਖੰਡ ਵਾਸ—੧੫ ਹਾੜ ਸੰਮਤ ੨੦੨੬ ਮੁਤਾਬਕ ੨੯ ਜੂਨ ੧੯੬੯ ਈਸਵੀ

# ਸਿੰਘ ਸਾਹਿਬ ਗਿ: ਕਿਰਪਾਲ ਸਿੰਘ



ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ

ਸਾਬਕਾ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ

# ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ



ਜਨਮ-੮ ਭਾਦਰੋਂ ੧੯੪੦ ਬਿਕ੍ਰਮੀ ਮੁਤਾਬਕ ੧੮੮੩ ਈਸਵੀ

ਸਚਖੰਡ ਵਾਸ--੪ ਫੱਗਣ ੧੯੮੬ ਬਿਕ੍ਰਮੀ ਮੁਤਾਬਕ ੧੫ ਫਰਵਰੀ ੧੯੩੦ ਈਸਵੀ

# ਸੰਤ ਗਿਆਨੀ ਮੋਹਨ ਸਿੰਘ ਜੀ ਭਿੰਡਰਾਂ ਵਾਲੇ

( ਅਜ ਕਲ੍ਹ )



ਮੁਖ ਪ੍ਰਬੰਧਕ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ, ਜ਼ਿਲਾ ਫੀਰੋਜ਼ਪੁਰ

## ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ



ਜਨਮ—ਮਾਘ ਦੀ ਪੂੰਨਿਆਂ, ਫਗਣ ਦੀ ਸੰਗਰਾਂਦ ਸੰਮਤ ੧੯੫੯ ਬਿਕ੍ਰਮੀ
ਮੁਤਾਬਕ ੧੨ ਫਰਵਰੀ ੧੯੦੨ ਈਸਵੀ
ਸੱਚਖੰਡ ਵਾਸ—੧੫ ਹਾੜ ਸੰਮਤ ੨੦੨੬ ਮੁਤਾਬਕ ੨੯ ਜੂਨ ੧੯੬੯ ਈਸਵੀ

# ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ



ਜਨਮ—ਮਾਘ ਦੀ ਪੂੰਨਿਆਂ, ਫਗਣ ਦੀ ਸੰਗਰਾਂਦ ਸੰਮਤ ੧੯੫੯ ਬਿਕ੍ਰਮੀ
ਮੁਤਾਬਕ ੧੨ ਫਰਵਰੀ ੧੯੦੨ ਈਸਵੀ
ਸੱਚਖੰਡ ਵਾਸ—੧੫ ਹਾੜ ਸੰਮਤ ੨੦੨੬ ਮੁਤਾਬਕ ੨੮ ਜੂਨ ੧੯੬੯ ਈਸਵੀ

# ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ



ਜਨਮ—ਮਾਘ ਦੀ ਪੂੰਨਿਆਂ, ਫਗਣ ਦੀ ਸੰਗਰਾਂਦ ਸੰਮਤ ੧੯੫੯ ਬਿਕ੍ਰਮੀ
ਮੁਤਾਬਕ ੧੨ ਫਰਵਰੀ ੧੯੦੨ ਈਸਵੀ
ਸੱਚਖੰਡ ਵਾਸ—੧੫ ਹਾੜ ਸੰਮਤ ੨੦੨੬ ਮੁਤਾਬਕ ੨੯ ਜੂਨ ੧੯੬੯ ਈਸਵੀ

# ਪੁਸਤਕ ਬਾਰੇ

੨੯ ਜੂਨ ਨੂੰ ਕੀਰਤਪੁਰ ਸਾਹਿਬ ਗੁਰਦੁਆਰਾ ਪਤਾਲਪੁਰੀ ਦੇ ਪਿਛਲੇ ਪਾਸੇ ਸਤਿਲੁਜ ਦਰਿਆ ਵਹਿਣ ਦੇ ਕੰਢੇ ਤੇ ਅੰਗੀਠਾ ਬਣਾ ਕੇ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦੇ ਪਵਿੱਤ੍ਰ ਸਰੀਰ ਦਾ ਅੰਤਮ ਸੰਸਕਾਰ ਕਰਨ ਤੋਂ ਬਾਅਦ ਮੈਂ ਅੰਮ੍ਰਿਤਸਰ ਪੁੱਜ ਗਿਆ। ਮੇਰੇ ਮਨ ਵਿੱਚ ਇਹ ਖਿਆਲ ਪ੍ਰਬਲ ਹੋਣ ਲੱਗਾ ਕਿ ਸੰਤਾਂ ਦੇ ਦਸਹਿਰੇ ਸਮੇਂ ੮ ਜੁਲਾਈ, ੧੯੬੯ ਈ: ਦਿਨ ਮੰਗਲਵਾਰ ਨੂੰ ਇਕ ਟ੍ਰੈਕਟ ਵੰਡਿਆ ਜਾਣਾ ਚਾਹੀਦਾ ਹੈ, ਜਿਸ ਵਿਚ ਸੰਤ ਜੀ ਦਾ ਸੰਖੇਪ ਜੀਵਨ ਅੰਕਤ ਕੀਤਾ ਗਿਆ ਹੋਵੇ। ਅਗਲੇ ਦਿਨ ਸੁਬ੍ਹਾ ਮੈਂ ਕਾਗਜ਼ ਤੇ ਪਿੰਨ ਲੈ ਕੇ ਗੁਰਦੁਆਰਾ ਮੰਜੀ ਸਾਹਿਬ ਦੇ ਨੇੜੇ ਗੁਰੂ ਕੇ ਬਾਗ ਵਿੱਚ ਬੈਠ ਕੇ ਸੰਤਾਂ ਦਾ ਸੰਖੇਪ ਜੀਵਨ ਲਿਖਣਾ ਅਰੰਭ ਕੀਤਾ। ਮੈਂ ਅਜੇ ਸਫਾ ਕੁ ਹੀ ਲਿਖਿਆ ਸੀ ਕਿ ਜਵਾਹਰ ਸਿੰਘ; ਕ੍ਰਿਪਾਲ ਸਿੰਘ ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਦੀ ਫਰਮ ਵਲੋਂ ਸਰਦਾਰ ਬਲਵੰਤ ਸਿੰਘ ਨੇ ਆਪਣੇ ਇਕ ਕਰਮਚਾਰੀ ਹੱਥ ਇਹ ਸੁਨੇਹਾ ਭੇਜਿਆ ਕਿ ੨੦/੩੦/੧੬ ਅਕਾਰ ਦੇ ੧੬ ਕੁ ਸਫ਼ੇ ਦਾ ਇੱਕ ਟ੍ਰੈਕਟ ਲਿਖ ਦਿਉ ਜਿਸ ਵਿਚ ਸੰਤਾਂ ਦਾ ਸੰਖੇਪ ਜੀਵਨ ਹੋਵੇ ਛਪਾਈ ਦਾ ਸਾਰਾ ਖਰਚ ਅਸੀਂ ਆਪਣੀ ਫਰਮ ਵਲੋਂ ਕਰਾਂਗੇ। ਮੈਂ ਸੁਣਕੇ ਅਸਚਰਜ ਰਹਿ ਗਿਆ ਕਿ ਕਿਵੇਂ ਦਿਲਾਂ ਦੇ ਦਿਲਾਂ ਨੂੰ ਰਾਹ ਹੁੰਦੇ ਹਨ। ਮੈਂ ਅਨਭਵ ਕੀਤਾ ਕਿ ਇਸ ਸ਼ੁਭ ਕਾਰਜ ਵਿਚ ਸਹਾਇਤਾ ਹਿਤ ਸਤਿਗੁਰੂ ਜੀ ਨੇ ਹੀ ਇਸ ਫਰਮ ਦੇ ਮਾਲਕਾਂ ਨੂੰ ਪ੍ਰੇਰਿਆ ਹੈ। ਮੈਂ ਉਸ ਸੱਜਣ ਨੂੰ ਕਿਹਾ ਇਹੋ ਹੀ ਕੰਮ ਮੈਂ ਕਰ ਰਿਹਾ ਹਾਂ। ਜਿਸ ਦਾ ਕਿ ਤੂੰ ਸੁਨੇਹਾ ਲੈ ਕੇ ਆਇਆ ਹੈਂ। ਇਹ ਪਹਿਲਾ ਟ੍ਰੈਕਟ ਟਾਈਟਲ ਦੇ ੪ ਪੰਨਿਆਂ ਸਮੇਤ ੨੦ ਸਫ਼ੇ ਦਾ ੨੨੦੦ ਦੀ ਗਿਣਤੀ ਵਿਚ ਛਾਪਕੇ ੮ ਜੁਲਾਈ ਦੇ ਭਾਰੀ ਇਕੱਠ ਵਿਚ ਵੰਡਿਆ ਗਿਆ। ਪਹਿਲੇ ਪੰਨੇ ਤੇ ਸੰਤ ਜੀ ਦੀ ਫੋਟੋ ਤੇ ਅੰਤਲੇ ਪੰਨੇ ਤੇ ਦਾਸ ਦੀ ਫੋਟੋ ਛਾਪੀ ਗਈ। ਜਦ ਪ੍ਰੇਮੀ ਸਜਣਾ ਵਲੋਂ ਇਸ ਟ੍ਰੈਕਟ ਦੀ ਮੰਗ ਜ਼ੋਰ ਫੜਨ ਲੱਗੀ ਤਾਂ ਦੂਜੀ ਵਾਰ ਇਸ ਵਿੱਚ ਦਸਹਿਰੇ ਸਮੇਂ ਦਸਤਾਰ ਬੰਦੀ ਦਾ ਸਾਰਾ ਵੇਰਵਾ ਤੇ ਸੰਤ ਜੀ ਦੇ ਉਤ੍ਰਾਧਿਕਾਰੀ ਸੰਤ ਗਿਆਨੀ ਮੋਹਨ ਸਿੰਘ ਜੀ ਦਾ ਸੰਖੇਪ ਜੀਵਨ ਵੀ ਲਿਖ ਦਿੱਤਾ। ਦਸਹਿਰੇ ਸਮੇਂ ਕੀਤੀ ਗਈ ਦਸਤਾਰ ਬੰਦੀ ਸਮੇਂ ਦੀਆਂ ਕੁਝ ਫੋਟੂਆਂ ਵੀ ਵਿਚ ਸ਼ਾਮਲ ਕਰ ਦਿਤੀਆਂ। ਫੋਟੂਆਂ ਤੇ ਟਾਈਟਲ ਪੰਨਿਆਂ ਤੋਂ ਇਨਾਂ ਇਸਦੇ ੩੨ ਕੁ ਸਫੇ ਹੋ ਗਏ। ਇਸ ਟ੍ਰੈਕਟ ਦੀਆਂ ਅਗੋਂ ਦੋ ਤਿੰਨ ਐਡੀਸ਼ਨਾਂ ਛਾਪ ਕੇ ਪ੍ਰੇਮੀਆਂ, ਵਿਦਿਆਰਥੀਆਂ ਤੇ ਸੰਗਤਾਂ ਵਿੱਚ ਮੁਫਤ ਵੰਡੀਆਂ ਗਈਆਂ। ਇਨ੍ਹਾਂ ਟ੍ਰੈਕਟਾਂ ਨੂੰ ਪੜ੍ਹ ਕੇ ਸੰਤ ਜੀ ਦਾ ਵਿਸਥਾਰ ਸਹਿਤ ਜੀਵਨ ਲਿਖਕੇ ਛਾਪਣ ਹਿਤ ਵਿਦਿਆਰਥੀਆਂ, ਸਤਿਸੰਗੀਆਂ ਤੇ ਹੋਰ ਵਿਦਵਾਨਾਂ ਵਲੋਂ ਮੈਨੂੰ ਪ੍ਰੇਰਨਾ ਦਿੱਤੀ ਗਈ। ਮੈਂ ਉਨ੍ਹਾਂ ਦਿਨਾਂ ਵਿਚ ਆਪਣੀ ਪਹਿਲੀ ਪੁਸਤਕ ਸਮਅਰਥ ਕੋਸ਼ ਛਾਪ ਰਿਹਾ ਸਾਂ ਤੇ ਸੰਪਾਦਿਤ ਸ੍ਰੀ ਗੁਰੂ ਪੰਥ ਪ੍ਰਕਾਸ਼ ਕ੍ਰਿਤ ਗਿਆਨੀ ਗਿਆਨ ਸਿੰਘ ਨੂੰ ਲਿਖ ਰਿਹਾ ਸਾਂ, ਤੇ ਉਸ ਦਾ ਪਹਿਲਾ ਭਾਗ ਛਾਪਣ ਦੇ ਯਤਨਾਂ ਵਿੱਚ ਸਾਂ। ਬਾਦ ਵਿੱਚ ਪੰਜੇ ਭਾਗ ਤੇ ਪ੍ਰਸਤਾਵਨਾ ਸਮੇਤ ਛੇ ਭਾਗ ਪੂਰੇ ਛਾਪ ਕੇ ਇਸ ਪੁਸਤਕ ਦਾ ਖਰੜਾ ਤਿਆਰ ਕਰ ਲੱਗਾ। ਮੇਰਾ ਵਿਚਾਰ ਇਹ ਸੀ ਕਿ ਸੰਤ ਜੀ ਦਾ ਜੀਵਨ ਕਿਸੇ ਚੰਗੇ ਲਿਖਾਰੀ ਜਾਂ ਇਤਿਹਾਸਕਾਰ ਤੋਂ ਲਿਖਵਾਇਆ ਜਾਵੇ। ਪਰ ਜਦ ਅਜਿਹਾ ਪ੍ਰਬੰਧ ਨਾ ਹੋ ਸਕਿਆ ਤੇ ਸੰਗਤਾਂ ਦੀ ਮੰਗ ਵਧੇਰੇ ਜ਼ੋਰ ਫੜਦੀ ਗਈ ਤੇ ਜੱਥੇ ਦੇ ਸਿੰਘਾਂ ਨੇ ਮੈਨੂੰ ਲਿਖਣ ਦਾ ਹੁਕਮ ਕੀਤਾ ਤਾਂ ਦਾਸ ਨੇ ਹੇਠ ਲਿਖੇ ਸੋਮਿਆਂ ਵਿਚੋਂ ਮਸਾਲਾ ਇਕੱਤਰ ਕਰਕੇ ਇਸ 'ਗੁਰਮੁਖ ਦਰਸ਼ਨ' ਨਾਮ ਦੀ ਪੁਸਤਕ ਦਾ ਖਰੜਾ ਤਿਆਰ ਕਰਕੇ ਇਸ ਨੂੰ ਟਾਈਪ ਕਰਵਾ ਲਿਆ।

## ਇਸ ਪੁਸਤਕ ਦੇ ਮੂਲ ਸੋਮੇ

ਸਤਿਕਾਰ ਯੋਗ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਨੇ ਆਪਣੇ ਵਿਦਿਆ ਦਾਤੇ ਪਰਮ ਪੂਜਯ ਸ੍ਰੀ ਮਾਨ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦਾ ਜੀਵਨ ਆਪਣੀ ਸੁੰਦਰ ਕਾਵਿ ਰਾਹੀਂ ਲਿਖ ਕੇ ੧੯੫੯ ਈ: ਵਿੱਚ ਪਹਿਲੀ ਵਾਰ ਛਾਪਿਆ ਸੀ ਉਸ ਦੇ ਅੰਤਲੇ ਅਧਿਆਇ ਵਿਚ ਆਪਣੇ ਜੀਵਨ ਸਬੰਧੀ ਵੀ ਸੰਖੇਪ ਵਾਕਫ਼ੀਅਤ ਦਰਜ ਕੀਤੀ ਹੈ। ਇਹ ਸ੍ਰੀ ਗੁਰਮੁਖ ਪ੍ਰਕਾਸ਼ ਨਾਮ ਦੀ ਪੁਸਤਕ ਇਸ 'ਗੁਰਮੁਖ ਦਰਸਨ' ਨਾਮ ਦੀ ਪੁਸਤਕ ਦਾ ਪਹਿਲਾ ਮੂਲ ਸੋਮਾ ਹੈ।

ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦਾ ਜੀਵਨ ਜੋ ਵਾਰਤਕ ਵਿਚ ਡਾਕਟਰ ਸ਼ੇਰ ਸਿੰਘ ਬਿਲਾਸਪੁਰ ਵਾਲਿਆਂ ਨੇ ਲਿਖਿਆ ਤੇ ਜੱਥੇਦਾਰ ਗੁਰਦਿਆਲ ਸਿੰਘ ਜੀ ਬੋਪਾਰਾਇ ਵਾਲਿਆਂ ਨੇ ਪਹਿਲੀ ਵਾਰ ੧੯੫੨ ਈ: ਵਿਚ ਪ੍ਰਕਾਸਤ ਕਰਵਾਇਆ ਇਸ ਗ੍ਰੰਥ ਵਿਚੋਂ ਵੀ ਆਪ ਜੀ ਦੇ ਜੀਵਨ ਨਾਲ ਸਬੰਧਤ ਕੁਝ ਵਾਕਿਆਤ ਇਸ ਪੁਸਤਕ ਵਿਚ ਦਰਜ ਕੀਤੇ ਹਨ ਜੋ ਇਸ ਪੁਸਤਕ ਦਾ ਦੂਜਾ ਮੂਲ ਸੋਮਾ ਹੈ।

੩. ਜੱਥੇ ਵਿਚ ਮੇਰੇ ਭਰਤੀ ਹੋਣ ਤੋਂ ਪਹਿਲਾਂ ਹੀ ਸੰਤਾਂ ਦੀ ਹਜ਼ੂਰੀ ਸੇਵਾ ਵਿਚ ਨਾਲ ਰਹਿਣ ਵਾਲੇ ਇੱਕ ਸਿੰਘ ਦੀ ਡਿਊਟੀ ਹੁੰਦੀ ਸੀ ਕਿ ਉਹ ਡਾਇਰੀ ਉਪਰ ਹਰ ਰੋਜ਼ ਦਾ ਪ੍ਰੋਗਰਾਮ ਲਿਖੀ ਜਾਵੇ। ਉਹ ਡਾਇਰੀਆਂ ਦੀ ਯੋਗ ਸੰਭਾਲ ਨਾ ਹੋਣ ਕਰਕੇ ਉਹ ਸਾਰੀਆਂ ਤਾਂ ਦਾਸ ਤੱਕ ਨਾ ਪਹੁੰਚ ਸਕੀਆਂ ਪਰ ਮੇਰੇ ਖੋਜ ਪੜਤਾਲ ਕਰਨ ਤੇ ੧੯੩੯ ਈ:, ੧੯੪੯ ਤੋਂ ੧੯੫੨ ਈ: ਤੱਕ ੧੯੫੫ ਤੋਂ ੧੯੬੦ ਈ: ਤੱਕ ੧੯੬੩ ਤੇ ੧੯੬੪ ਈ: ਦੀਆ ਇਹ ੧੩ ਡਾਇਰੀਆਂ ਮੇਰੇ ਪਾਸ ਸਨ। ਜਿਨ੍ਹਾਂ ਤੋਂ ਮੈਂ ਬਹੁਤ ਸਾਰੇ ਪ੍ਰੋਗਰਾਮਾਂ ਦੀਆਂ ਸਹੀ ਤ੍ਰੀਕਾਂ ਦਿਨ ਮਹੀਨੇ ਤੇ ਸੰਨ ਸੰਮਤ ਦੇ ਸਕਿਆ ਹਾਂ। ਇਨ੍ਹਾਂ ਡਾਇਰੀਆਂ ਦੇ ਲੇਖਕਾਂ ਵਿਚ ਪਹਿਲੇ ਨੰਬਰ ਤੇ ਗਿਆਨੀ ਪ੍ਰੀਤਮ ਸਿੰਘ ਜੀ ਲਿਖਾਰੀ ਜੋ ਅਜ ਕਲ ਸਾਊਥ ਹਾਲ ਇੰਗਲੈਂਡ ਦੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਹੈਡ ਗ੍ਰੰਥੀ ਹਨ। ਦੂਜੇ ਨੰਬਰ ਤੇ ਗਿਆਨੀ ਬਲਵੰਤ ਸਿੰਘ ਜੀ ਬਾਬਾ ਲੱਖੋ ਉਰਫ ਗਿਆਨੀ ਦਰਸ਼ਨ ਸਿੰਘ ਜੋ ਅਜ ਕਲ ਅਮਰੀਕਾ ਚ ਗੁਰਮਤਿ ਪ੍ਰਚਾਰ ਕਰ ਰਹੇ ਹਨ' ਕੁਝ ਕੁ ਲਿਖਤ ਵਿਚ ਵਿਚ ਗਿਆਨੀ ਕਪੂਰ ਸਿੰਘ ਜੀ ਬਰਾੜ ਤੇ ਗਿ: ਵੀਰ ਸਿੰਘ ਜੀ ਮਦਕੇ ਦੀ ਵੀ ਹੈ।

੪. ੧੯੩੯ ਤੋਂ ੧੯੬੯ ਈ: ਤਕ ਦਾਸ ਪਹਿਲਾਂ ਕੁਝ ਸਾਲ ਬਤੌਰ ਵਿਦਿਆਰਥੀ ਆਪ ਜੀ ਦੇ ਜੱਥੇ ਚ ਰਹਿ ਕੇ ਵਿਦਿਆ ਪ੍ਰਾਪਤ ਕਰਦਾ ਰਿਹਾ ਤੇ ਫਿਰ ਆਪ ਜੀ ਦੇ ਹੁਕਮ ਅਨੁਸਾਰ ੧੫, ੧੬ ਸਿੰਘਾਂ ਦਾ ਜੱਥਾ ਲੈ ਕੇ ਕੁਝ ਸਾਲ ਵਿਚਰਕੇ ਕਥਾ ਵਿਖਿਆਨ ਰਾਹੀਂ ਸਿੰਘਾਂ ਨੂੰ ਗੁਰਬਾਣੀ ਤੇ ਗੁਰਇਤਿਹਾਸ ਪੜ੍ਹਾਉਣ ਤੇ ਸੰਗਤਾਂ ਨੂੰ ਸੁਨਾਉਣ ਦੀ ਸੇਵਾ ਕਰਦਾ ਰਿਹਾ ਤੇ ਫਿਰ ਸੰਤ ਜੀ ਦੀ ਆਗਿਆ ਮੰਨ ਕੇ ੧੯੫੮ ਈ: ਤੋਂ ਸ੍ਰੀ ਹਰਿਮੰਦਰ ਸਾਹਿਬ ਵਿਖੇ ਬਤੌਰ ਗ੍ਰੰਥੀ ਸੇਵਾ ਕਰਨ ਹਿਤ ਦਾਸ ਨੂੰ ਥਾਪਿਆ ਗਿਆ। ਇਸ ਸਾਰੇ ੩੦ ਸਾਲ ਦੇ ਅਰਸੇ ਵਿਚ ਦਾਸ ਨੂੰ ਆਪ ਜੀ ਦੇ ਜੀਵਨ ਨੂੰ ਬਹੁਤ ਨੇੜਿਓਂ ਹੋ ਕੇ ਦੇਖਣ ਦਾ ਮੌਕਾ ਮਿਲਦਾ ਰਿਹਾ। ਆਪ ਜੀ ਦੇ ਜੀਵਨ ਨਾਲ ਸਬੰਧਤ ਕੁਝ ਪਹਿਲੇ ਵਾਕਿਆਤ ਤਾਂ ਮੈਂ ਆਪ ਜੀ ਤੋਂ ਪੁੱਛ ਕੇ ਵੀ ਲਿਖਦਾ ਰਿਹਾ। ਕੁਝ ਵਾਕਿਆਤ ਅੱਖੀਂ ਡਿਠੇ ਜਾਂ ਬਾਹਰੋਂ ਆਏ ਵਿਦਵਾਨਾਂ, ਸੰਤਾਂ ਮਹਾਤਮਾ ਨਾਲ ਬਚਨ ਬਿਲਾਸ ਕਰਦਿਆਂ ਸੁਣੇ। ਜੋ ਨੁਕਤੇ ਮੈਂ ਜੀਵਨ ਵਿਚ ਲਿਖਣ ਯੋਗ ਸਮਝਦਾ ਉਨ੍ਹਾਂ ਨੂੰ ਆਪਣੀ ਨੋਟ ਬੁਕ ਵਿਚ ਦਰਜ ਕਰ ਲੈਂਦਾ ਇਹ ਸਾਰੇ ਮੇਰੇ ਆਪਣੇ ਲਿਖੇ ਨੋਟ ਚੌਥਾ ਮੂਲ ਸੋਮਾ ਹੈ।

੪. ਕੁਝ ਵਾਕਿਆਤ ਜੱਥੇ ਦੇ ਮੁਖੀ ਸਿੰਘਾਂ ਜਾਂ ਬਾਹਰੋਂ ਆਏ ਪ੍ਰਤਿਸਟਤ ਸਜਣਾਂ ਤੋਂ ਸੁਣਕੇ ਨੋਟ ਕੀਤੇ ਹਨ ਜਿਨ੍ਹਾਂ ਨਾਲ ਇਹ ਘਟਨਾਵਾਂ ਵਾਪਰੀਆਂ ਸਨ ਜਾਂ ਜਿਨ੍ਹਾਂ ਨੇ ਵਾਪਰਦੀਆਂ ਅੱਖੀਂ ਡਿੱਠੀਆਂ ਸਨ। ਜੋ ਅਸਲੀਅਤ ਦੇ ਨੇੜੇ ਮਹਿਸੂਸ ਹੋਈਆਂ ਉਹ ਵੀ ਥਾਂ ਸਿਰ ਲਿਖ ਲਈਆਂ ਗਈਆਂ। ਇਹ ਉਕਤ ਸਾਰਾ ਮਸਾਲਾ ਇਸ ਪੁਸਤਕ ਦਾ ਪੰਜਵਾਂ ਮੂਲ ਸੋਮਾ ਹੈ।

**ਛਾਪਣ ਬਾਰੇ :**—ਇਸ ਪੁਸਤਕ ਦੇ ਲਿਖ ਕੇ ਟਾਈਪ ਕੀਤੇ ਖਰੜੇ ਨੂੰ ਛਾਪਣ ਹਿੱਤ ਮਾਇਆ ਦੀ ਲੋੜ ਸੀ। ਦਿਨ ਬਦਿਨ ਵਧ ਰਹੀ ਮਹਿੰਗਾਈ ਦੇ ਕਾਰਨ ਪਿਛਲੇ ਸਾਲ ਅੰਦਾਜ਼ਾ ਲਗਾਇਆ ਕਿ ੨੦X੩੦/੮ ਸਾਈਜ਼ ਦੀ ਪੁਸਤਕ ਜੇ ੧੪ ਪੁਆਇੰਟ ਟਾਈਪ 'ਚ ਚਾਰ ਕੁ ਸੌ ਸਫੇ ਦੀ ਪੁਸਤਕ ਛਾਪੀ ਜਾਵੇ ਤਾਂ ੧੧੦੦ ਸੌ ਕਾਪੀ ਤੇ ਘਟੋ ਘਟ ੨੦,੦੦੦ ਵੀਹ ਹਜਾਰ ਰੁਪਇਆ ਚਾਹੀਦਾ ਹੈ ਪਿਛਲੇ ਹੀ ਸਾਲ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਯਾਦਗਾਰੀ ਟਰੱਸਟ ਬਣਾਇਆ ਗਿਆ। ਜਿਸ ਪਾਸ ਕੁਝ ਮਾਇਆ ਸੀ ਤੇ ਕੁਝ ਮਾਇਆ ਸੰਤਾਂ ਦੇ ਵਿਦਿਆਰਥੀਆਂ ਤੇ ਸਤਸੰਗੀਆਂ ਪਾਸੋਂ ਉਗਰਾਹ ਕੇ ਇਕੱਠੀ ਕਰਨ ਦੀ ਸਕੀਮ ਬਣਾਈ ਗਈ। ਉਗਰਾਹੀ ਦਾ ਕੰਮ ਹਰ ਬੰਦਾ ਕਰ ਨਹੀਂ ਸਕਦਾ ਸੀ ਇਸ ਲਈ ਟਰੱਸਟ ਦੇ ਮੈਂਬਰਾਂ ਤੇ ਮੁਖੀ ਸਿੰਘਾਂ ਨੇ ਬਲਵੰਤ ਸਿੰਘ 'ਜੋਗਾ' ਦੀ ਉਗਰਾਹੀ ਹਿਤ ਡਿਊਟੀ ਲਾਈ ਜੋ ਉਸ ਨੇ ਪ੍ਰਵਾਨ ਕਰ ਲਈ ਉਸ ਨੂੰ ਟਰੱਸਟ ਵਲੋਂ ਰਸੀਦਾਂ ਛਾਪ ਕੇ ਦਿੱਤੀਆਂ ਗਈਆਂ। ਜਿਸ ਸੱਜਣ ਤੋਂ ਸਹਾਇਤਾ ਪ੍ਰਾਪਤ ਹੋਈ 'ਜੋਗਾ' ਜੀ ਟਰੱਸਟ ਦੀ ਉਸ ਨੂੰ ਰਸੀਦ ਦੇ ਕੇ ਆਉਂਦਾ ਰਿਹਾ। ਐਉਂ ਉਦਮ ਕਰਨ ਨਾਲ ਗੁਰੂ ਕ੍ਰਿਪਾ ਦੁਆਰਾ ਕਾਰਜ ਅਰੰਭਿਆ ਗਿਆ ਜੋ ਸਤਿਗੁਰੂ ਜੀ ਦੀ ਅਪਾਰ ਬਖਸ਼ਸ਼ ਦੁਆਰਾ ਸੰਪੂਰਨ ਹੋ ਕੇ ਇਸ 'ਗੁਰਮੁਖ ਦਰਸ਼ਨ' ਨਾਮ ਦੀ ਪੁਸਤਕ ਦੇ ਰੂਪ ਵਿਚ ਛਪ ਕੇ ਜਿਲਦ ਬੱਝ ਕੇ ਸੰਗਤਾਂ ਦੇ ਕਰ ਕਮਲਾ ਵਿਚ ਸੁਸ਼ੋਭਤ ਹੋ ਰਹੀ ਹੈ। ਜਿਨ੍ਹਾਂ ਸੱਜਣਾਂ ਨੇ ਸੰਤਾਂ ਦੇ ਪਵਿੱਤ੍ਰ ਜੀਵਨ ਗੁਰਮੁਖ ਦਰਸ਼ਨ ਨਾਮ ਦੀ ਇਸ ੁਸਤਕ ਦੇ ਛਾਪਣ ਹਿਤ ਮਾਇਕ ਸਹਾਇਤਾ ਭੇਜੀ ਹੈ ਉਨ੍ਹਾਂ ਦਾਨੀ ਸੱਜਣਾ ਦੇ ਨਾਵਾਂ ਦੀ ਸੂਚੀ ਪੁਸਤਕ ਦੇ ਅੰਤ ਵਿੱਚ ਛਾਪ ਦਿੱਤੀ ਗਈ ਹੈ।

ਸੰਤ ਜੀ ਦੀਆਂ ਵੱਖ ਵੱਖ ਸਮਿਆਂ ਤੇ ਲਈਆਂ ਗਈਆਂ ੪ ਫੋਟੂਆਂ ਜੋ ਆਪ ਜੀ ਦੇ ਸੁੰਦਰ ਤੇ ਪ੍ਰਭਾਵੀ ਵਿਅਕਤੱਤਵ ਨੂੰ ਪ੍ਰਗਟ ਕਰਦੀਆਂ ਹਨ। ਆਰਟ ਪੇਪਰ ਤੇ ਛਾਪ ਕੇ ਪੁਸਤਕ ਵਿਚ ਵੱਖ ਵੱਖ ਥਾਵਾਂ ਤੇ ਲਾ ਦਿੱਤੀਆਂ ਹਨ। ਇਸ ਪੁਸਤਕ ਵਿਚ ਕੀ ਲਿਖਿਆ ਹੈ ਤੇ ਸੰਤਾਂ ਦੇ ਜੀਵਨ ਦੇ ਵਿਸ਼ੇਸ਼ ਚਮਤਕਾਰ ਪ੍ਰਉਕਾਰ, ਵਿਦਵਤਾ ਆਦਿ ਬਾਰੇ ਤਾਂ ਪਾਠਕ ਇਸ ਪੁਸਤਕ ਨੂੰ ਪੜ੍ਹ ਕੇ ਹੀ ਅੰਦਾਜ਼ਾ ਲਗਾ ਸਕਣਗੇ। ਫਿਰ ਵੀ ਸੰਖੇਪ ਵਿਚ ਇਹੋ ਹੀ ਕਿਹਾ ਜਾ ਸਕਦਾ ਹੈ ਕਿ ਸੰਤਾਂ ਦੇ ਜੀਵਨ ਨੂੰ ਆਦਿ ਤੋਂ ਅੰਤ ਤੱਕ ਜੋ ਕੁਝ ਵੀ ਮਸਾਲਾ ਮੈਨੂੰ ਮਿਲ ਸਕਿਆ ਉਸ ਨੂੰ ਧੋ ਮਾਂਜ ਕੇ ਤੇ ਪੁਣ ਛਾਣ ਕੇ ਆਪਣੇ ਢੰਗ ਨਾਲ ਕਲਮ ਬੰਦ ਕਰ ਦਿੱਤਾ ਹੈ। ਮੈਂ ਸੰਤਾਂ ਦੇ ਪ੍ਰਵਾਰ, ਵਿਦਿਆਰਥੀਆਂ ਤੇ ਸਤਿਸੰਗੀਆਂ ਨੂੰ ਫਿਰ ਬੇਨਤੀ ਕਰਦਾ ਹਾਂ ਕਿ ਸੰਤਾਂ ਦੇ ਜੀਵਨ ਬਾਰੇ ਜਿਸ ਵਿਅਕਤੀ ਪਾਸ ਕੋਈ ਜਾਣਕਾਰੀ ਹੋਵੇ ਤਾਂ ਉਹ ਲਿਖ ਭੇਜਣ ਤਾਂ ਕਿ ਅਗਲੀ ਐਡੀਸ਼ਨ ਵਿਚ ਉਸ ਨੂੰ ਛਾਪ ਦਿੱਤਾ ਜਾਵੇ। ਅੰਤ ਵਿਚ ਮੈਂ ਉਨ੍ਹਾਂ ਸਾਰੇ ਸੱਜਣਾ ਦਾ ਹਾਰਦਿਕ ਧੰਨਵਾਦੀ ਹਾਂ ਜਿਨ੍ਹਾਂ ਨੇ ਇਹ 'ਗੁਰਮੁਖ ਦਰਸ਼ਨ' ਨਾਮ ਦੀ ਪੁਸਤ੍ਰਕ ਲਿਖਣ ਹਿਤ, ਪ੍ਰੇਰਨਾ ਕੀਤੀ, ਉਤਸ਼ਾਹ ਬਖਸ਼ਿਆ, ਵਾਕਿਅਤ ਲਿਖਵਾਏ ਜਾਂ ਲਿਖ ਕੇ ਭੇਜੇ, ਛਾਪਣ ਸਮੇਂ ਮਦਦ ਕੀਤੀ ਅਤੇ ਮਾਇਕ ਸਹਾਇਤਾ 'ਚ ਯੋਗ ਦਾਨ ਪਾਇਆ।

ਜਿਹੜੇ ਸੱਜਣ ਇਹ ਪੁਸਤਕ ਲਿਖਣ ਵਿਚ ਮੇਰੇ ਵਲੋਂ ਰਹਿ ਗਈਆਂ ਉਕਾਈਆਂ ਵਲ ਧਿਆਨ ਨ ਕਰਦਿਆਂ ਆਪਣੇ ਵਲੋਂ ਠੋਸ ਸੁਝਾਉ ਭੇਜਣ ਦੀ ਖੇਚਲ ਕਰਨਗੇ। ਲੇਖਕ ਉਨ੍ਹਾਂ ਦਾ ਹਾਰਦਿਕ ਰਿਣੀ ਹੋਵੇਗਾ ਤੇ ਅਗਲੀ ਐਡੀਸ਼ਨ ਵਿਚ ਉਨ੍ਹਾਂ ਦੇ ਯੋਗ ਸੁਝਾਵਾਂ ਨੂੰ ਵਿਚ ਸ਼ਾਮਲ ਕਰ ਲਿਆ ਜਾਵੇਗਾ।

# ਲੇਖਕ ਦੀ ਜਾਣ ਪਛਾਣ

ਵਲੋਂ :-ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ ਅਰਦਾਸੀਆ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ

ਇਸ ਮਹਾਨ ਗ੍ਰੰਥ ਗੁਰਮੁਖ ਦਰਸ਼ਨ ਦੇ ਸੁਘੜ ਲੇਖਕ ਸ੍ਰੀ ਮਾਨ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਕਿਸੇ ਵਿਸ਼ੇਸ਼ ਜਾਣ ਪਛਾਣ ਦੇ ਮੁਹਤਾਜ ਨਹੀਂ ਕਿਉਂਕਿ ਉਹ ਇਸ ਸਮੇਂ ਸਿੱਖ ਧਰਮ ਦੇ ਮਹਾਨ ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਸਤਿਕਾਰਯੋਗ ਜਥੇਦਾਰ ਹੋਣ ਦੇ ਨਾਤੇ ਖਾਲਸਾ ਪੰਥ ਦੀ ਸੁਪ੍ਰੀਮ ਹਸਤੀ ਹਨ ਅਤੇ ਸਿੱਖ ਧਰਮ ਦੇ ਸਰਬੋਤਮ ਕੇਂਦਰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ੧੯੭੪ ਤੋਂ ੧੯੯੨ ਈ: ਤੱਕ ਵਿਦਵਾਨ ਤੇ ਸੁਯੋਗ ਹੈਡ ਗ੍ਰੰਥੀ ਸਾਹਿਬ ਰਹਿ ਚੁਕੇ ਹਨ। ਇਸ ਸਮੇਂ ਪੰਥ ਵਿਚ ਮਹਾਨ ਉਚ ਪਦਵੀ ਤੇ ਸਸ਼ੋਭਤ ਹੋਣ ਦੇ ਕਾਰਨ ਮੈਂ ਆਪ ਜੀ ਦੀ ਜਾਣ ਪਛਾਣ ਕਰਾਉਣ ਦੀ ਕੋਈ ਖਾਸ ਲੋੜ ਤਾਂ ਅਨਭਵ ਨਹੀਂ ਕਰਦਾ ਪਰ ਫਿਰ ਵੀ ਇਸ ਮਹਾਨ ਗ੍ਰੰਥ ਦੇ ਲੇਖਕ ਹੋਣ ਦੇ ਨਾਤੇ ਉਨ੍ਹਾਂ ਦੇ ਜੀਵਨ ਬਾਰੇ ਕੁਝ ਕੁ ਜ਼ਰੂਰੀ ਵਾਕਫ਼ੀਅਤ ਦੇਣੀ ਆਪਣਾ ਫਰਜ਼ ਸਮਝਦਾ ਹਾਂ।

ਗੁਰੂ ਕਲਗੀਧਰ ਜੀ ਦੀ ਵਿਸ਼ਵ ਸ ਪਾਤਰ ਤੇ ਬਹਾਦਰ ਬੈਰਾੜ ਕੌਮ ਵਿਚ ਆਪ ਨੇ ੧੦ ਜੂਨ ੧੯੧੯ ਈ: ਨੂੰ ਜਨਮ ਲਿਆ। ਪਿਤਾ ਸਤਿਕਾਰਯੋਗ ਸਰਦਾਰ ਮੱਲ ਸਿੰਘ ਜੀ ਅਤੇ ਪੂਜਯਨੀਕ ਮਾਤਾ ਰਾਮ ਕੌਰ ਜੀ ਸਨ। ਆਪ ਜੀ ਦਾ ਜਨਮ ਨਗਰ ਪਿੰਡ ਵੈਰੋਕੇ ਥਾਣਾ ਬਾਘਾ ਪੁਰਾਣਾ, ਤਸੀਲ ਮੋਗਾ ਜ਼ਿਲਾ ਫਰੀਦਕੋਟ ਵਿਚ ਹੈ। ਪਿੰਡ ਸੇਖਾ ਕਲਾਂ ਦੇ ਮਿਡਲ ਸਕੂਲ ਚੋਂ ਹਾਈ ਫਸਟ ਡਵੀਜ਼ਨ ਲੈ ਕੇ ੧੯੩੩ ਈ: ਵਿੱਚ ਮਿਡਲ ਪਾਸ ਕਰ ਲਿਆ। ਆਪ ਅਜੇ ਤੀਜੀ ਜਮਾਤ ਵਿੱਚ ਹੀ ਸਨ ਕਿ ਪੰਜਾਂ ਪਿਆਰਿਆਂ ਪਾਸੋਂ ਖੰਡੇ ਦਾ ਅੰਮ੍ਰਿਤ ਪਾਨ ਕਰਕੇ ਕਲਗੀਧਰ ਜੀ ਦੇ ਸਿੰਘ ਸਜ ਗਏ।

ਆਪ ਮੁੱਢ ਤੋਂ ਹੀ ਸੁਭਾਵ ਦੇ ਨਰਮ, ਸੰਕੋਚੀ, ਘਟ ਬੋਲਣ ਵਾਲੇ ਨਰਮ ਤੇ ਹੋਰ ਦੈਵੀ ਗੁਣਾਂ ਦੇ ਧਾਰਨੀ ਸਨ। ਤੀਖਣ ਪ੍ਰਤਿਭਾ ਦੇ ਕਾਰਨ ਹਰ ਜਮਾਤ ਵਿਚ ਅੱਵਲ ਆਉਂਦੇ ਰਹੇ। ਪੜ੍ਹਨ ਵਿਚ ਬੜੇ ਮਿਹਨਤੀ ਸਨ, ਉਸਤਾਦਾਂ ਤੇ ਹਮ ਜਮਾਤੀਆਂ ਉਪਰ ਆਪ ਦੀ ਨੇਕ, ਨਰਮ ਤੇ ਵਿਦਵਾਨ ਸ਼ਖਸੀਅਤ ਦਾ ਪੂਰਨ ਪ੍ਰਭਾਵ ਸੀ।

ਸਿੱਖੀ ਆਪ ਨੂੰ ਮਾਤਾ ਪਿਤਾ ਪਾਸੋਂ ਵਿਰਸੇ ਵਿਚ ਹੀ ਮਿਲੀ ਹੋਈ ਸੀ। ਆਪਣੇ ਨਗਰ ਦੇ ਗੁਰਦੁਆਰੇ ਸੰਪ੍ਰਦਾਈ ਗਿਆਨੀ ਸੰਤ ਕੇਹਰ ਸਿੰਘ ਜੀ ਪਾਸੋਂ ਪੜ੍ਹਕੇ ਥੋੜੇ ਸਮੇਂ ਵਿਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੰਡਪਾਠੀ ਬਣ ਗਏ। ਗੁਰਬਾਣੀ ਅਤੇ ਗੁਰ ਇਤਿਹਾਸ ਦੀ ਕਥਾ ਵੀ ਸੁਣਦੇ ਰਹੇ। ੧੯੩੩ ਈ: ਤੋਂ ੧੯੩੯ ਈ: ਤੱਕ ਬਿਹੰਗਮ ਬਣ ਕੇ ਵਿਚਰਦੇ ਰਹੇ। ਉਦਾਸੀ ਤੇ ਨਿਰਮਲੇ ਵਿਦਵਾਨ ਸੰਤਾਂ ਪਾਸੋਂ 'ਚਣਾਕਾ ਰਾਜਨੀਤੀ' 'ਭਾਵਰਸਾਮ੍ਰਿਤ' ਸਾਰੁਕਤਾਲੀ' 'ਵਿਚਾਰ ਮਾਲਾ' 'ਅਧਿਆਤਮ ਪ੍ਰਕਾਸ਼' 'ਪ੍ਰਬੋਧ ਚੰਦਰ ਨਾਟਕ' ਤੇ 'ਵੈਰਾਗ ਸੱਤਕ' ਤੋਂ ਇਲਾਵਾ ਵੇਦਾਂਤ ਦੇ ਪ੍ਰਸਿੱਧ ਤੇ ਗੂੜ੍ਹ ਗ੍ਰੰਥ 'ਵਿਚਾਰ ਸਾਗਰ' ਤੇ 'ਮੋਖਸ਼ ਪੰਥ' ਵੀ ਅਰਥਾਂ ਨਾਲ ਵਿਚਾਰੇ, ਐਉਂ ਆਪ ਵੇਦਾਂਤ ਵਿਦਿਆ ਦੇ ਵੀ ਚੰਗੇ ਗਿਆਤਾ ਹੋ ਗਏ।

ਹੁਣ ਆਪ ਨੇ ਗੁਰਬਾਣੀ ਦੇ ਅਰਥਾਂ ਤੇ ਭਾਵਾਂ ਦੀ ਡੂੰਘੀ ਵਿਦਿਆ ਪ੍ਰਾਪਤੀ ਤੇ ਸਿੱਖੀ ਦੇ ਅਮਲੀ

ਜੀਵਨ ਦੀ ਜਿਉਂਦੀ ਜਾਗਦੀ ਤਸਵੀਰ ਕਿਸੇ ਗੁਰਮੁਖਿ ਮਹਾਂ ਪੁਰਖ ਦੀ ਸੰਗਤ ਦੀ ਢੂੰਡ ਵਿਚ ਸਿੱਖ ਜਗਤ ਦੇ ਪ੍ਰਸਿਧ ਸੰਤਾਂ ਮਹਾਤਮਾ ਦੇ ਦਰਸ਼ਨ ਕੀਤੇ ਬਚਨ ਸੁਣੇ ਤੇ ਆਪਣੇ ਸ਼ੰਕੇ ਉਨ੍ਹਾਂ ਪਾਸ ਰਖੇ ਪਰ ਕਿਸੇ ਥਾਂ ਤੋਂ ਵੀ ਆਪ ਦੀ ਤਸੱਲੀ ਨਾ ਹੋਈ। ਅੰਤ ਗੁਰਬਾਣੀ ਤੇ ਗੁਰਮਤਿ ਦੇ ਧੁਰੰਧਰ ਵਿਦਵਾਨ ਤੇ ਮਹਾਨ ਅਚਾਰਯ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦੇ ਦਰਸ਼ਨ ਕੀਤੇ ਤੇ ਉਨ੍ਹਾਂ ਤੋਂ ਗੁਰ ਸ਼ਬਦ ਦੀ ਕਥਾ ਸੁਣ ਕੇ ਬਹੁਤ ਪ੍ਰਭਾਵਤ ਹੋਏ ਜਿਸ ਕਰਕੇ ੧੯੪੦ ਈ: ਵਿਚ ਉਨ੍ਹਾਂ ਦੇ ਜਥੇ ਵਿਚ ਬਤੌਰ ਇਕ ਵਿਦਿਆਰਥੀ ਦੇ ਦਾਖਲ ਹੋ ਗਏ। ਚਾਰ ਕੁ ਸਾਲ ਲਗਾਤਾਰ ਜਥੇ ਵਿਚ ਰਹਿ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਬਾਣੀ ਭਾਈ ਗੁਰਦਾਸ ਜੀ, ਸ੍ਰੀ ਗੁਰੂ ਨਾਨਕ ਪ੍ਰਕਾਸ਼, ਸ੍ਰੀ ਗੁਰੂ ਪ੍ਰਤਾਪ ਸੂਰਜ, ਸ੍ਰੀ ਗੁਰੂ ਪੰਥ ਪ੍ਰਕਾਸ਼ ਅਰਥਾਂ ਨਾਲ ਪੜ੍ਹੇ, ਵਿਚਾਰੇ; ਨੋਟ ਲਏ ਤੇ ਮੁਸ਼ਕਲ ਅਰਥ ਵੀ ਲਿਖੇ। ੧੯੪੯ ਈ: ਵਿਚ ਗਿਆਨੀ ਦੇ ਇਮਤਿਹਾਨ ਵਿਚ ਪੰਜਾਬ ਯੂਨੀਵਰਸਿਟੀ ਚੋਂ ਸੈਕਿੰਡ ਪੁਜ਼ੀਸ਼ਨ ਤੇ ਆਏ।

ਵਿਦਿਆਰਥੀ ਕਾਲ ਵਿਚ ਹੀ ਸਮ ਅਰਥ ਕੋਸ਼' ਦਾ ਕੱਚਾ ਖਰੜਾ ਇਨ੍ਹਾਂ ਨੇ ਲਿਖਿਆ ਤੇ ਉਦੋਂ ਹੀ ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਅਰਥ ਮੂਲ ਪੁਸਤਕ ਦੇ ਉਪਰ ਹੀ ਲਿਖਦੇ ਰਹੇ, ਜਿਨ੍ਹਾਂ ਨੂੰ ਬਾਦ ਵਿਚ ਕਾਪੀਆਂ ਤੇ ਉਤਾਰ ਲੈਂਦੇ ਰਹੇ। ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਸੰਪਾਦਨਾ ਦਾ ਵਿਚਾਰ ਵੀ ਇਨ੍ਹਾਂ ਦੇ ਮਨ ਵਿਚ ਉਦੋਂ ਦਾ ਹੀ ਸਮਾਇਆ ਹੋਇਆ ਸੀ ਜੋ ਹੁਣ ਆ ਕੇ ਮੂਰਤੀਮਾਨ ਹੋਇਆ ਹੈ।

੧੯੪੪ ਈ: ਤੋਂ ੧੯੫੮ ਈ: ਤੱਕ ਲਗਭਗ ੧੪ ਸਾਲ ਆਪਣੇ ਨਾਲ ੧੫ ਕੁ ਵਿਦਿਆਰਥੀ ਸਿੰਘਾਂ ਦਾ ਜਥਾ ਲੈ ਕੇ ਵਿਚਰ ਕੇ ਸਿੰਘਾਂ ਨੂੰ ਗੁਰਮਤਿ ਦੇ ਗ੍ਰੰਥ ਪੜ੍ਹਾਂਦੇ ਰਹੇ। ਅਤੇ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਅਤੇ ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਕਥਾ ਸੁਣਾ ਕੇ ਨਿਹਾਲ ਕਰਦੇ ਰਹੇ। ਹਰ ਪੜਾਅ ਤੇ ਅੰਮ੍ਰਿਤ ਪ੍ਰਚਾਰ ਵੀ ਕਰਦੇ ਤੇ ਸੈਂਕੜੇ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਦੇ ਜਹਾਜੇ ਚੜ੍ਹਾਉਂਦੇ ਰਹੇ। ਇਸ ਦੌਰਾਨ ਜ਼ਿਲਾ ਫੀਰੋਜ਼ਪੁਰ, ਫਰੀਦਕੋਟ, ਲੁਧਿਆਣਾ ਦੇ ਨਗਰਾਂ, ਪਿੰਡਾਂ ਤੇ ਸ਼ਹਿਰਾਂ ਤੋਂ ਇਲਾਵਾ ਚਹੁੰ ਤਖਤਾਂ ਤੇ ਭਾਰਤ ਭਰ ਦੇ ਹੋਰ ਪ੍ਰਸਿਧ ਗੁਰਧਾਮਾਂ ਦੀ ਯਾਤਰਾ ਵੀ ਜਥੇ ਸਮੇਤ ਕਈ ਵਾਰ ਕੀਤੀ। ਦਿੱਲੀ ਕਲਕੱਤੇ ਤੇ ਬੰਬਈ ਵਰਗੇ ਵੱਡੇ ਵੱਡੇ ਸ਼ਹਿਰਾਂ ਵਿਚ ਜਥੇ ਸਮੇਤ ਵਿਚਰ ਕੇ ਕਥਾ ਕੀਰਤਨ ਤੇ ਅੰਮ੍ਰਿਤ ਪ੍ਰਚਾਰ ਦਾ ਪ੍ਰਵਾਹ ਚਲਾਂਦੇ ਰਹੇ। ਇਸ ਦੌਰਾਨ ਤਿੰਨ ਸ੍ਰੀਗੁਰੂ ਗ੍ਰੰਥ ਸਾਹਿਬ ਦੀਆਂ ਸੰਥਾ ਕਥਾ ਦੇ ਭੋਗ ਪਾਏ। ਤੇ ਕਈ ਵਾਰ ਵਿਦਿਆਰਥੀਆਂ ਨੂੰ ਗੁਰਮਤਿ, ਗੁਰਇਤਿਹਾਸ ਸਬੰਧੀ ਤੇ ਅਨਯ ਮੱਤਾਂ ਦੇ ਗ੍ਰੰਥ ਪੜ੍ਹਾਏ। ਆਪ ਤੋਂ ਪੜ੍ਹੇ ਵਿਦਿਆਰਥੀ ਇਸ ਸਮੇਂ ਗੁਰਧਾਮਾਂ ਵਿਚ ਕਥਾ ਵਾਚਕ ਤੇ ਸਕੂਲਾਂ ਵਿਚ ਗਿਆਨੀ ਲੱਗੇ ਹੋਏ ਹਨ। ਸੰਤਾਂ ਦੀ ਸਰੀਰਕ ਬੀਮਾਰੀ ਸਮੇਂ ਲਗਭਗ ੧੯੫੬ ਈ: ਤੋਂ ਮਾਰਚ ੧੯੫੮ ਈ: ਤੱਕ ਦੋ ਸਾਲ ਜਥੇ ਚ ਸੰਤਾਂ ਦੀ ਥਾਂ ਕਥਾ ਕਰਦੇ ਰਹੇ ਇਸ ਤਰ੍ਹਾਂ ਸੰਤਾਂ ਵਲੋਂ ਜਿਨ੍ਹਾਂ ਨਗਰਾਂ ਨੂੰ ਪ੍ਰੋਗਰਾਮ ਦਿਤੇ ਹੋਏ ਸਨ। ਉਹ ਪ੍ਰੋਗਰਾਮ ਜਥੇ ਸਮੇਤ ਵਿਚਰ ਕੇ ਨਿਭਾਏ ਤੇ ਇਉਂ ਸੰਤਾਂ ਦੀਆਂ ਖੁਸ਼ੀਆਂ ਤੇ ਅਸ਼ੀਰਵਾਦਾਂ ਪ੍ਰਾਪਤ ਕੀਤੀਆਂ।

ਆਪ ਦੀ ਗੁਰਮਤਿ ਰਹਿਣੀ, ਵਿਦਵਤਾ ਤੇ ਹੋਰ ਹਰ ਪ੍ਰਕਾਰ ਦੀ ਪੂਰਨ ਯੋਗਤਾ ਨੂੰ ਅਨਭਵ ਕਰਕੇ ੨ ਅਪ੍ਰੈਲ ੧੯੫੯ ਈ: ਨੂੰ ਸਿੱਖੀ ਦੇ ਮਹਾਨ ਕੇਂਦਰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਆਪ ਨੂੰ ਗ੍ਰੰਥੀ ਦੀ ਮਹਾਨ ਉੱਚ ਪਦਵੀ ਤੇ ਸਥਾਪਤ ਕੀਤਾ ਗਿਆ। ਗ੍ਰੰਥੀ ਦੀ ਡਿਊਟੀ ਤੋਂ ਇਲਾਵਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਤੋਂ ਅੰਮ੍ਰਿਤ ਵੇਲੇ ਆਏ ਮਹਾਵਾਕ ਦੀ ਕਥਾ ਗੁਰਦੁਆਰਾ ਮੰਜੀ ਸਾਹਿਬ ਵਿਖੇ ਸੰਗਤਾਂ ਵਲੋਂ ਉਚੇਚੀ ਮੰਗ ਕਰਨ ਕਰਕੇ ਦੋ ਸਾਲ ਕਰਦੇ ਰਹੇ। ਕਥਾ ਸਮੇਂ ਸੰਗਤਾਂ ਦਾ ਇਕੱਠ ਇਕ ਰੀਕਾਰਡ ਹੈ। ਬਾਅਦ ਵਿਚ ਗ੍ਰੰਥੀ ਦੀ ਡਿਊਟੀ ਦੇ ਨਾਲ ਨਾਲ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਜਥੇਦਾਰ ਥਾਪੇ ਗਏ ਦੋ ਸਾਲ ਮਈ ੧੯੬੩ ਈ: ਤੋਂ ਜੂਨ ੧੯੬੫ ਈ: ਤਕ ਇਹ ਸੇਵਾ ਬੜੀ ਲਗਨ ਸੂਝ ਬੂਝ ਤੇ ਯੋਗਤਾ ਨਾਲ ਨਿਭਾਈ। ੧੬ ਸਾਲ ਦੀ ਗ੍ਰੰਥੀ ਦੀ ਸੇਵਾ ਤੋਂ ਬਾਅਦ ਆਪ ਜੀ ਦੇ ਤਜਰਬੇ ਤੇ ਯੋਗਤਾ ਨੂੰ ਮੁਖ ਰਖਦਿਆਂ

੧ ਜੂਨ ੧੯੭੪ ਤੋਂ ਆਪ ਜੀ ਨੂੰ ਹੈਡ ਗ੍ਰੰਥੀ ਦੀ ਉਚ ਪਦਵੀ ਤੇ ਥਾਪ ਦਿੱਤਾ ਗਿਆ। ਆਪ ਉਸ ਦਿਨ ਤੋਂ ੩੧ ਮਈ ੧੯੮੩ ਈ: ਤੱਕ ਇਸ ਸੇਵਾ ਨੂੰ ਪੂਰਨ ਤਨ ਦੇਹੀ, ਸਿਆਣਪ ਤੇ ਮਿਲਵਰਤਣ ਨਾਲ ਸੁੰਦਰ ਨਿਭਾਉਂਦੇ ਰਹੇ।

ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਜੱਥੇਦਾਰ ਗਿਆਨੀ ਗੁਰਦਿਆਲ ਸਿੰਘ ਜੀ ਅਜਨੋਹਾ ਦੇ ਅਚਾਨਕ ਅਕਾਲ ਚਲਾਣਾ ਕਰ ਜਾਣ ਕਰਕੇ ੨੯ ਮਾਰਚ ੧੯੮੨ ਈ· ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੈਡ ਗ੍ਰੰਥੀ ਦੀ ਸੇਵਾ ਦੇ ਨਾਲ ਨਾਲ ਸਿੰਘ ਸਾਹਿਬ ਜੀ ਨੂੰ ਸ੍ਰੀ ਅਕਾਲ ਤਖਤ ਸਾਹਿਬ ਜੀ ਦਾ ਜੱਥੇਦਾਰ ਥਾਪ ਦਿੱਤਾ ਗਿਆ। ਇਨ੍ਹਾਂ ਦੋਹਾਂ ਮਹਾਨ ਉਚ ਪਦਵੀਆਂ ਦੀ ਸੇਵਾ ਲਗਾਤਾਰ ਸਾਲ ਭਰ ਬੜੀ ਤਨਦੇਹੀ, ਹਿੰਮਤ, ਲਗਨ, ਮਿਹਨਤ ਤੇ ਕਾਬਲੀਅਤ ਨਾਲ ਨਿਭਾਈ। ਦੋਹਾਂ ਮਹਾਨ ਪਵਿਤ੍ਰ ਅਸਥਾਨਾਂ ਦੀਆਂ ਡਿਊਟੀਆਂ ਤੇ ਜ਼ਿੰਮੇਵਾਰੀਆਂ ਤੋਂ ਇਲਾਵਾ ਬਾਹਰ ਗੁਰਮਤਿ ਪ੍ਰਚਾਰ ਤੇ ਅੰਮ੍ਰਿਤ ਪ੍ਰਚਾਰ ਹਿਤ ਵੀ ਜਾਣਾ ਪੈਂਦਾ ਸੀ ਇਸ ਲਈ ਜਦ ਜ਼ਿੰਮੇਵਾਰੀਆਂ ਦਾ ਬੋਝ ਵੱਧ ਗਿਆ ਤਾਂ ਆਪ ਜੀ ਨੇ ਹੈਡ ਗ੍ਰੰਥੀ ਦੀ ਸੇਵਾ ਤੋਂ ਮੁਕਤ ਹੋ ਕੇ ਸਿਰਫ ਸ੍ਰੀ ਅਕਾਲ ਤਖਤ ਸਾਹਿਬ ਜੀ ਦੀ ਸੇਵਾ ਦੀ ਜ਼ਿੰਮੇਵਾਰੀ ਹੀ ਆਪਣੇ ਪਾਸ ਰਖ ਲਈ। ਤਿੰਨ ਸਾਲ ਤੋਂ ਇਸ ਸੇਵਾ ਨੂੰ ਪੂਰੀ ਯੋਗਤਾ ਨਾਲ ਨਿਭਾ ਰਹੇ ਹਨ।

ਆਪ ਜਿਥੇ ਸਫਲ ਵਕਤਾ, ਪ੍ਰਬੀਨ ਕਥਾ ਵਾਚਕ ਤੇ ਪ੍ਰਸਿਧ ਵਿਆਖਿਆਕਾਰ ਹਨ। ਉਥੇ ਅਨਭਵੀ ਕਵੀ, ਸੁਜਾਨ ਲੇਖਕ ਤੇ ਸੁਘੜ ਸੰਪਾਦਕ ਵੀ ਹਨ। ਹੁਣ ਤੱਕ ਆਪ ਘਟੋ ਘਟ ਦੋ ਦਰਜਨ ਵਿਦਵਾਨ ਲੇਖਕਾਂ ਦੀਆਂ ਪੁਸਤਕਾਂ ਦੇ ਮੁਖ ਬੰਧ ਲਿਖ ਚੁਕੇ ਹਨ। ਸੰਪਾਦਨ ਕਲਾ ਦੇ ਆਪ ਮਾਹਰ ਹਨ। ਪਹਿਲੀ ਪੁਸਤਕ 'ਸਮਅਰਥ ਕੋਸ਼' ਹੈ ਜਿਸ਼ ਵਿਚ ਪੰਜ ਹਜ਼ਾਰ ਸ਼ਬਦਾਂ ਦੇ ਸਮ ਆਰਥਕ ਸ਼ਬਦ ਹਨ ਜ ਪੰਜਾਬੀ ਤੇ ਗੁਰਮਤ ਸਾਹਿਤ ਵਿਚ ਆਪਣੀ ਕਿਸਮ ਦੀ ਪਹਿਲੀ ਪੁਸਤਕ ਹੈ। ਦੂਜੀ ਪੁਸਤਕ 'ਸੰਪਾਦਿਤ ਤਵਾਰੀਖ ਗੁਰੂ ਖਾਲਸਾ ਕ੍ਰਿਤ ਗਿਆਨੀ ਗਿਆਨ ਸਿੰਘ ਵਿਚੋਂ ਗੁਰੂ ਨਾਨਕ ਜੀਵਨ ਹੈ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਪੰਜ ਸੌ ਸਾਲਾ ਪ੍ਰਕਾਸ਼ ਉਤਸ਼ਵ ਦੇ ਮੌਕੇ ਤੇ ਸ਼ਰੋਮਣੀ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵਲੋਂ ਛਾਪਿਆ ਗਿਆ। ਤੀਜੀ ਪੁਸਤਕ ਸੰਪਾਦਿਤ ਸ੍ਰੀ ਗੁਰ ਪੰਥ ਪ੍ਰਕਾਸ਼ ਕ੍ਰਿਤ ਗਿਆਨੀ ਗਿਆਨ ਸਿੰਘ ਹੈ। ਜਿਸ ਦੇ ਪ੍ਰਸਾਤਾਵਨਾ ਪੋਥੀ ਸਮੇਤ ਛੇ ਭਾਗ ਬਣ ਗਏ ਹਨ ਤੇ ਕੁਲ ੨੯੩੦ ਪੰਨੇ ਹਨ। ਇਸ ਮਹਾਨ ਗ੍ਰੰਥ ਦੀ ਸੰਪਾਦਨਾ ਕਰਕੇ ਸਿੰਘ ਸਾਹਿਬ ਜੀ ਨੇ ਖੋਜੀ ਵਿਦਵਾਨਾ ਵਿਚ ਆਪਣੀ ਨਵੇਕਲੀ ਥਾਂ ਬਣਾ ਲਈ ਹੈ। ਇਸ ਉਪਰ ਆਪ ਦਾ ਮਿਹਨਤ ਤੇ ਸਰਮਾਇਆ ਵੀ ਬਹੁਤ ਖਰਚ ਹੋਇਆ ਹੈ। ਇਹ ਸਭ ਕੁਝ ਇਨ੍ਹਾਂ ਦੀ ਲਗਨ, ਮਿਹਨਤ, ਹਠ, ਤਪ, ਤਿਆਗ ਤੇ ਪ੍ਰਉਪਕਾਰੀ ਸੁਭਾਵ ਕਾਰਨ ਹੀ ਸੰਭਵ ਹੋ ਸਕਿਆ ਹੈ। ਇਕ ਇਕੱਲੇ ਵਿਅਕਤੀ ਲਈ ਏਡਾ ਵਡਾ ਕਾਰਜ ਅਰੰਭ ਲੈਣਾ ਤੇ ਅਨੇਕਾਂ ਮੁਸ਼ਕਲਾਂ ਅੜਚਨਾ ਤੇ ਵਿਘਨਾ ਦੇ ਬਾਵਜੂਦ ਸਿਰੇ ਚੜ੍ਹਾ ਲੈਣਾ ਇਨ੍ਹਾਂ ਦੀ ਬੜੀ ਬਹਾਦਰੀ ਹੈ। ਸਾਧਨਾ ਦੀ ਅਣਹੋਂਦ ਤੇ ਵਾਤਾਵਰਨ ਪ੍ਰਤਿਕੂਲ ਹੋਣ ਦੇ ਬਾਵਜੂਦ ਇਨ੍ਹਾਂ ਦੇ ਸਹੀ ਮਾਰਗ ਤੋਂ ਪੈਰ ਨਹੀਂ ਥਿੜਕੇ। ਗੁਰੂ ਆਸਰੇ ਮੰਜ਼ਲ ਵਲ ਵਧੀ ਗਏ। ਅੰਤ ਨੂੰ ਸਾਰੀਆਂ ਦੁਸ਼ਵਾਰੀਆਂ ਤੇ ਫਤਹਿ ਪਾ ਕੇ ਵਿਜਈ ਹੋ ਕੇ ਨਿਕਲੇ।

੧੯੬੨ ਈ: ਵਿਚ ਮਾਸਟਰ ਤਾਰਾ ਸਿੰਘ ਜੀ ਸੰਤ ਫਤਹਿ ਸਿੰਘ ਜੀ ਅਤੇ ਸ੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੇ ਹਾਜ਼ਰ ਮੈਂਬਰਾਂ ਨੂੰ ਸ੍ਰੀ ਅਕਾਲ ਤਖਤ ਸਾਹਿਬ ਉਪਰ ਤਨਖਾਹੀਏ ਕਰਾਰ ਦੇ ਕੇ ਤਨਖਾਹ ਲਾਈ ਗਈ। ਤਨਖਾਹ ਲਾਉਣ ਵਾਲੇ ਪੰਜਾਂ ਪਿਆਰਿਆਂ ਵਿਚ ਸਿੰਘ ਸਾਹਿਬ ਜੀ ਬਤੌਰ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਸ਼ਾਮਲ ਹੋਏ।

੧੯੬੯ ਈ: ਵਿਚ ਸ੍ਰੋਮਣੀ ਅਕਾਲੀ ਦਲ ਦੇ ਦੋਹਾ ਧੜਿਆਂ 'ਚ ਏਕਤਾ ਹਿਤ ਦਸ ਨੁਕਾਤੀ ਫੈਸਲਾ ਸੁਣਾਇਆ ਜਥੇਦਾਰ ਜਗਦੇਵ ਸਿੰਘ ਤਲਵੰਡੀ ਅਤੇ ਜਥੇਦਾਰ ਉਜਾਗਰ ਸਿੰਘ ਸ਼ੇਖਵਾਂ ਤੇ ਜਥੇਦਾਰ ਜੀਵਨ

ਸਿੰਘ ਜੀ ਉਮਰਾ ਨੰਗਲ ਨੂੰ ਤਨਖਾਹੀਏ ਕਰਾਰ ਦੇ ਕੇ ਤਨਖਾਹ ਲਾਉਣ ਵਾਲੇ ਪੰਜਾਂ ਪਿਆਰਿਆਂ ਵਿੱਚ ਬਤੌਰ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਸ਼ਾਮਲ ਹੋਏ। ਜਥੇਦਾਰ ਸੰਤੋਖ ਸਿੰਘ ਦਿੱਲੀ ਨੂੰ ਤਨਖਾਹੀਆ ਕਰਾਰ ਦੇ ਕੇ ਤਨਖਾਹ ਲਾਉਣ ਸਮੇਂ ਹੈਡ ਗ੍ਰੰਥੀ ਹੁੰਦਿਆਂ ਪੰਜਾਂ ਸਿੰਘ ਸਾਹਿਬਾਨ ਵਿਚ ਬਤੌਰ ਜਥੇਦਾਰ ਫੈਸਲਾ ਸੁਣਾਇਆ। ੧੯੮੪ ਈ: ਵਿਚ ਜਦੋਂ ਸੰਤਾ ਸਿੰਘ ਨਿਹੰਗ, ਬੀਰ ਬਿਕ੍ਰਮਜੀਤ ਸਿੰਘ ਸੰਤ ਨਰੈਣ ਸਿੰਘ ਕਲੇਰਾਂ ਵਾਲਿਆਂ ਨੂੰ ਤਨਖਾਹੀਏ ਕਰਾਰ ਦਿੱਤਾ ਗਿਆ। ਸੰਤਾਂ ਸਿੰਘ ਨੂੰ ਸਿਖ ਪੰਥ ਚੋਂ ਖਾਰਜ ਕੀਤਾ ਗਿਆ ਤੇ ਬਾਕੀ ਦੋਹਾਂ ਨੂੰ ਤਨਖਾਹੀਏ ਕਰਾਰ ਦਿੱਤਾ ਗਿਆ। ਉਸ ਸਮੇਂ ਪੰਜਾਂ ਪਿਆਰਿਆਂ ਵਿਚ ਬਤੌਰ ਜਥੇਦਾਰ ਸ੍ਰੀ ਅਕਾਲ ਤਖਤ ਸ਼ਾਮਲ ਹੋਏ। ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਅੰਮ੍ਰਿਤਸਰ, ਤਖਤ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਤੇ ਬੰਬਈ ਵਿਖੇ ਖਾਰ ਦੇ ਗੁਰਦੁਆਰੇ ਵਿਖੇ ਹੋਏ ਪਾਠ ਬੋਧ ਸਮਾਗਮਾਂ ਵਿਚ ਬਤੌਰ ਮੁਖੀ ਵਿਦਵਾਨ ਦੇ ਸ਼ਾਮਲ ਹੁੰਦੇ ਰਹੇ ਤੇ ਗੁਰਬਾਣੀ ਦੇ ਸ਼ੁੱਧ ਉਚਾਰਣ ਅਤੇ ਗੁਰਮਤਿ ਅਨੁਸਾਰ ਗੁਰਬਾਣੀ ਦੇ ਅਰਥਾਂ ਬਾਰੇ ਖੋਜ ਭਰਪੂਰ ਜਾਣਕਾਰੀ ਦੇਂਦੇ ਰਹੇ। ਆਪ ਜੀ ਦੇ ਸਹਯੋਗ ਅਤੇ ਆਪ ਦੀ ਮਹਾਨ ਪਦਵੀ ਦੇ ਕਾਰਨ ਇਹ ਸਾਰੇ ਸਮਾਗਮ ਕਾਮਯਾਬ ਰਹੇ ਤੇ ਆਪ ਜੀ ਨੂੰ ਇਨ੍ਹਾਂ ਸਮਾਗਮਾਂ ਵਿਖੇ ਸਨਮਾਨਤ ਕੀਤਾ ਗਿਆ। ਇਨ੍ਹਾਂ ਸਮਾਗਮਾ ਸਮੇਂ ਸ਼ੁੱਧ ਗੁਰਬਾਣੀ ਉਚਾਰਨ ਦੇ ਵਿਸ਼ੇ ਉਪਰ ਆਪ ਜੀ ਦੇ ਲਿਖੇ ਲੇਖ ਪੜ੍ਹੇ ਜਾਂਦੇ ਰਹੇ ਜੋ ਬਾਅਦ ਵਿਚ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਵਲੋਂ ਛਾਪੇ ਜਾਂਦੇ ਮਾਸਕ ਪੱਤ੍ਰ ਸਿੰਘ ਸਭਾ ਪਤ੍ਰਕਾ ਵਿਚ ਛਪਦੇ ਰਹੇ ਗੁਰਮਤਿ ਗੁਰਬਾਣੀ ਅਤੇ ਗੁਰ ਇਤਿਹਾਸ ਨਾਲ ਸਬੰਧਤ ਬਹੁਤ ਸਾਰੇ ਲੇਖ ਅਜੇ ਅਣਛਪੇ ਪਏ ਹਨ ਅਤੇ ਪੰਜਾਬੀ ਤੇ ਬ੍ਰਿਜ ਭਾਸ਼ਾ ਚ ਲਿਖੀਆਂ ਕਵਿਤਾਵਾਂ ਦਾ ਸੰਗ੍ਰਹਿ ਛੇਤੀ ਹੀ ਛਪਣ ਵਾਲਾ ਹੈ। ਮਹਾਨ ਵਿਦਵਾਨ ਤੇ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਕ੍ਰਿਤ ਸ੍ਰੀ ਗੁਰੂ ਪੰਥ ਪ੍ਰਕਾਸ਼ ਦਾ ਸੰਪਾਦਨ ਕਰਨ ਤੇ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਵਲੋਂ ਵਿਸਾਖੀ ਦੇ ਮੌਕੇ ਤੇ ਤਖਤ ਸ੍ਰੀ ਕੇਸ ਗੜ੍ਹ ਦੇ ਸਾਹਮਣੇ ਸੰਗਤਾਂ ਦੇ ਭਾਰੀ ਇਕੱਠ ਵਿਚ ਆਪ ਦੀ ਸੰਪਾਦਨ ਕਲਾਂ ਦੀ ਪ੍ਰਸੰਸਾ ਕਰਦਿਆਂ ਤਖਤ ਸਾਹਿਬ ਵਲੋਂ ਜਥੇਦਾਰ ਗੁਰਦਿਆਲ ਸਿੰਘ ਜੀ ਅਜਨੋਹਾ ਨੇ ਸ੍ਰੀ ਸਾਹਿਬ ਭੇਟ ਕੀਤੀ ਜਦ ਕਿ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦੇ ਪ੍ਰਧਾਨ ਸ: ਹੁਕਮ ਸਿੰਘ ਵਲੋਂ ਇਕ ਕੀਮਤੀ ਸ਼ਾਲ ਭੇਟ ਕੀਤੀ ਗਈ ਤੇ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦੇ ਜਨਰਲ ਸਕੱਤਰ ਗਿਆਨੀ ਗੁਰਦਿਤ ਸਿੰਘ ਜੀ ਨੇ ਆਪ ਦੀ ਗੁਰਮਤਿ ਵਿਦਿਆ ਬਾਰੇ ਰੌਸ਼ਨੀ ਪਾਈ ਤੇ ਭਰਪੂਰ ਸ਼ਲਾਘਾ ਕੀਤੀ।

ਸ੍ਰੀ ਹਰਿਮੰਦਰ ਸਾਹਿਬ ਅਤੇ ਅਤੇ ਸ੍ਰੀ ਅਕਾਲ ਤਖਤ ਦੇ ਸਮੂੰਹ ਉਪਰ ਭਾਰਤੀ ਫੌਜ ਦੇ ਹਮਲੇ ਤੋਂ ਬਾਅਦ ਪੰਜਾਂ ਸਿੰਘ ਸਾਹਿਬਾਨ ਵਿਚ ਬਤੌਰ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਅਜਿਹੇ ਸੰਕਟ ਮਈ ਸਮੇਂ ਵਿਚ ਖਾਲਸਾ ਪੰਥ ਦੀ ਯੋਗ ਅਗਵਾਈ ਕੀਤੀ। ੨ ਸਤੰਬਰ ੧੯੮੪ ਦਾ ਸਰਬ ਸੰਸਾਰ ਸਿੱਖ ਸੰਮੇਲਨ, ੧ ਅਕਤੂਬਰ ਦੇ ਸ਼ਾਂਤੀ ਮਾਰਚ ਦਾ ਐਲਾਨ, ੨ ਸਤੰਬਰ ਦਾ ਭਾਸ਼ਣ ਤੇ ਫੈਸਲੇ ਅਤੇ ੨੭ ਸਤੰਬਰ ਦਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦੇ ਸਾਹਮਣੇ ਸਿੰਘ ਸ਼ਾਹਿਬ ਜੀ ਵਲੋਂ ਦਿੱਤਾ ਭਾਸ਼ਣ ਭਾਰਤ ਸਰਕਾਰ ਨੂੰ ਹਿਲਾ ਦੇਣ ਵਾਲੇ ਸਨ। ੧ ਅਕਤੂਬਰ ਤੋਂ ਪਹਿਲਾਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਸ੍ਰੀ ਅਕਾਲ ਤਖਤ ਸਾਹਿਬ ਅਤੇ ਨਾਲ ਸਬੰਧਤ ਸਾਰੀਆਂ ਇਮਾਰਤਾਂ ਦਾ ਫੌਜ ਤੋਂ ਕਬਜਾ ਲੈ ਕੇ ਸ਼੍ਰੋਮਣੀ ਕਮੇਟੀ ਦੇ ਹਵਾਲੇ ਕਰਨਾ ਵੀ ਇਕ ਇਤਿਹਾਸਕ ਮਹੱਤਤਾ ਵਾਲੀ ਘਟਨਾ ਸੀ। ਜੋ ਸਿੰਘ ਸਾਹਿਬ ਜੀ ਦੀ ਸੂਝ ਬੂਝ ਦਾ ਹੀ ਸਿੱਟਾ ਸੀ।

ਹੁਣ ਪਾਠਕ, ਗੁਰਮਤਿ ਦੇ ਵਿਦਿਆਰਥੀਆਂ, ਇਤਿਹਾਸ ਦੇ ਖੋਜੀਆਂ, ਪ੍ਰਚਾਰਕਾਂ, ਗਿਆਨੀਆਂ, ਕਥਾ ਵਾਚਕਾਂ, ਅਲੋਚਕਾਂ, ਕਵੀਆਂ, ਨਿਬੰਧ ਲੇਖਕਾਂ, ਲਾਇਬਰੇਰੀਅਨਾਂ, ਸਕੂਲਾਂ ਕਾਲਜਾਂ ਤੇ ਯੂਨੀਵਰਸਟੀਆਂ ਦੇ ਮੁਖੀਆਂ ਅਤੇ ਗੁਰਦੁਆਰੇ ਸਾਹਿਬਾਨਾਂ ਦੇ ਮੁਖ ਪ੍ਰਬੰਧਕਾਂ ਦਾ ਫਰਜ਼ ਬਣਦਾ ਹੈ ਕਿ ਉਹ ਇਸ ਮਹਾਨ ਪੁਸਤਕ ਦੀ ਯੋਗ ਕਦਰ ਕਰਕੇ ਲੇਖਕ ਦੀ ਹੌਸਲਾ ਅਫਜਾਈ ਕਰਨ।

# ਪ੍ਰੈਸ ਵਿਚ ਛਪਣ ਸਮੇਂ ਰਹਿ ਗਈਆਂ ਗਲਤੀਆਂ ਦਾ ਸ਼ੁੱਧੀ ਪੱਤਰ

| ਪੰਨਾ | ਸਤਰ | ਅਸ਼ੁੱਧ | ਸ਼ੁੱਧ | ਪੰਨਾ | ਸਤਰ | ਅਸ਼ੁਧ | ਸ਼ੁਧ |
|---|---|---|---|---|---|---|---|
| ੨੪ | ੧੧ | ਸੰਬਾ | ਸੰਥਾ | ੩੦੪ | ੫ | ਰਕਨ | ਹਕਸ਼ |
| ੯੨ | ੨੩ | ਪ੍ਰੁਜੱਸਤ | ਪੁਲੱਸਤ | ੩੦੫ | ੧ | ਬਿੰਦ | ਗੋਬਿੰਦ |
| ੯੯ | ੬ | ਚੱਖਣ | ਦੱਖਣ | ੩੦੬ | ੨੮ | ਸ਼ਧ | ਸ਼ੁੱਧ |
| ੧੦੨ | ੨੫ | ਮੁੱਖੀ ਮਨੁੱਨ | ਮਨੁੱਖੀ ਮਨ | ੩੦੭ | ੩੨ | ਧ੍ਰਾਪੀਐ | ਧ੍ਰਾਪੀਆ |
| ੧੦੫ | ੫ | ਸਿੱਖੀ | ਸਿੱਪੀ | ੩੦੮ | ੨੪ | ਡੇ | ਡੇਰੇ |
| ੧੧੪ | ੨੧ | ਤਕਰ | ਤਕਤ | ੩੦੯ | ੨੧ | | ਨੇ |
| ੧੨੯ | ੧੯ | ਕੁਵਨੁ | ਕਵਨੁ | ੩੧੦ | ੫ | ਮਨਾਨਿਆ | ਮਨਾਇਆ |
| ੧੩੧ | ੨੮ | ਭੱਤਾ | ਭੱਠਾ | ੩੧੨ | ੧੪ | ਅਪਿਜਕ | ਅਪਿੰਜਕਾ |
| ੧੪੪ | ੨੨ | ਜੁਮਾਲ | ਜੁ ਮਾਲ | ੩੧੩ | ੧ | ਨਿਰਣਯਾ | ਨਿਰਣਯ |
| ੧੬੫ | ੧੦ | ਞਾਖਸ | ਵਾਪਸ | ੩੧੩ | ੧੦ | ਸਾ | ਸਾਰੇ |
| ੧੭੩ | ੧੬ | ਜੈੜਾ | ਸੰਤਾਂ | ੩੧੬ | ੨੨ | ਭਗਝ | ਭਗਤ |
| ੧੯੯ | ੧੨ | ਤੇ | ਦੇ | ੩੧੬ | ੨੭ | ਵਾਪਾਂ | ਵਾਰਾਂ |
| ੨੦੯ | ੩੦ | ਬਾਬਾ | ਬਾਬਾ | ੩੨੦ | ੨੬ | ਪ੍ਰੰਨ | ਪ੍ਰੰਜ |
| ੨੨੬ | ੪ | ਸੰਤ ਗਿਆਨ | ਸੰਤ | ੩੨੩ | ੨੯ | ਸੇਤ | ਸੰਤ |
| ੨੨੬ | ੫ | ਬ੍ਰਹਮ ਗਿਆਨ ਸਿੰਘ | ਬ੍ਰਹਮ ਗਿਆਨ | ੩੨੪ | ੧੩ | ਕੰਟ | ਕੱਟ |
| ੨੩੯ | ੨੯ | ਟਿੱਬੇ | ਇੱਥੇ | ੩੨੫ | ੨੧ | ਤਿਆਗਣ | ਤਿਆਗ |
| ੨੪੭ | ੧੦ | ਕਛਰਿਆਂ | ਕਛਹਿਰਿਆਂ | ੩੨੫ | ੨੫ | ਬਿਠਾਇਆ | ਬੈਠਾਇਆ |
| ੨੬੩ | ੫ | ਭਾਈ | ਜਗਿ | ੩੩੬ | ੨੮ | ਸਸਝ | ਸਮਝ |
| ੨੬੪ | ੧੦ | ਸਕਾਰ | ਸਤਿਕਾਰ | ੩੫੧ | ੬ | ਉਪਦੇਸ਼ | ਉਦੇਸ਼ |
| ੨੬੫ | ੮ | ਸੰਤ | ਸ: | ੩੫੧ | ੧੪ | ਤਿਕਿਆ | ਤੱਕਿਆ |
| ੨੬੭ | ੨੧ | ਲਲਿਆਣਾ | ਲੁਧਿਆਣਾ | ੩੫੯ | ੧ | ਆਖ | ਆਪ |
| ੨੬੭ | ੨੧ | ਪ੍ਰੈਨਸਲ | ਪੈਨਸ਼ਨ | ੩੬੦ | ੨੮ | ਪ੍ਰੋਗ੍ਰਾਮ | ਪ੍ਰਕਰਮਾ |
| ੨੬੮ | ੧੮ | ਬੋਪਾਇ | ਬੋਪਾਰਾਇ | ੩੬੨ | ੧੭ | ਕਿਲੇ | ਕਿਸੇ |
| ੨੬੮ | ੨੬ | ਰਾਮਗਾਇ | ਰਾਮਰਾਇ | ੩੬੭ | ੧੭ | ਲਗਾਤਾਤ | ਲਗਾਤਾਰ |
| ੨੭੭ | ੧੪ | ਪ੍ਰਅਣ | ਪ੍ਰਮਾਣ | ੩੬੭ | ੩੨ | ਆਗਚਾ | ਆਗਰਾ |
| ੨੮੦ | ੧੨ | ਪਾਨ | ਪਾਠ | ੬੯੩ | ੩੩ | ਸੀਤੇ | ਸੀ ਤੇ |
| ੨੮੬ | ੨ | ਭੁਡਾਨਾ | ਭੜਾਣਾ | ੮੦੩ | ੪ | ਵਿਦਵਾਨਾਂ ਵਿਚ | ਵਿਦਵਾਨਾਂ ਦੀਆਂ ਨਜ਼ਰਾਂ ਵਿਚ |
| ੨੮੬ | ੩ | ਭੁਡਾਨੇ | ਭੜਾਣੇ | | | | |
| ੨੯੧ | ੧੮ | ਸਾਨੀ | ਆਸਾਨੀ | ੩੮੬ | ੧੨ | ਸਿੱਪ | ਸਿੱਖ |
| ੩੦੩ | ੨੯ | ਰਕਸ਼ | ਹਕਸ਼ | ੩੮੬ | ੨੭ | ਵਿਵਿੱਤ੍ਰ | ਪਵਿੱਤ੍ਰ |
| | | | | ੪੧੧ | ੧੮ | ਰੋਜ | ਰੋਡ |

ੴ ਸਤਿਗੁਰ ਪ੍ਰਸਾਦਿ ॥

---

# ਗੁਰਮੁਖਿ–ਦਰਸ਼ਨ

## ੧. ਜਨਮ-ਭੂਮੀ :–

ਪੰਜਾਬ ਭਾਰਤ ਦੀ ਖੜਗ ਭੁਜਾ ਹੈ, ਯੋਧਿਆਂ ਅਤੇ ਵਿਦਵਾਨਾਂ ਦੀ ਖਾਣ ਹੈ। ਵੇਦਾਂ ਦੀ ਰਚਨਾਂ ਵੀ ਇਸੇ ਪੁੰਨ ਭੂਮੀ ਵਿਚ ਹੋਈ ਸੀ। ਨਦੀਆਂ, ਨਾਲਿਆਂ ਤੇ ਨਹਿਰਾਂ ਨੇ ਇਸ ਨੂੰ ਸਰਸਬਜ਼, ਅੰਨ ਦਾਂ ਭੰਡਾਰ, ਫਲਾਂ ਦਾ ਘਰ ਤੇ ਦੁੱਧ ਦਾ ਸੋਮਾ ਬਣਾਨ ਵਿਚ ਮਹਾਨ ਹਿੱਸਾ ਪਾਇਆ ਹੈ। ਇੱਥੋਂ ਦੀ ਬਿਜਲੀ ਨੇ ਕਾਰਖ਼ਾਨਿਆਂ ਤੇ ਟਯੂਬਵੈਲਾਂ (ਨਲ ਖੂਹਾਂ) ਰਾਹੀਂ ਇਸ ਨੂੰ ਖੁਸ਼ਹਾਲ ਬਣਾਨ ਵਿਚ ਖਾਸ ਮਦਦ ਕੀਤੀ ਹੈ ਤੇ ਰੰਗ ਬਰੰਗੇ ਬਲਬਾਂ ਤੇ ਟਯੂਬਾਂ ਰਾਹੀਂ ਇਸ ਨੂੰ ਜਗਮਗਾ ਦਿੱਤਾ ਹੈ। ਸਨਅਤ ਅਤੇ ਅੰਨ ਦੀ ਪੈਦਾਵਾਰ ਵਿਚ ਪੰਜਾਬ ਭਾਰਤ ਦੇ ਬਾਕੀ ਪ੍ਰਾਂਤਾਂ ਦੀ ਅਗਵਾਈ ਕਰ ਰਿਹਾ ਹੈ।

ਇਹ ਪਹਿਲਾਂ ਰਿਸ਼ੀਆਂ ਮੁਨੀਆਂ ਦੀ ਧਰਤੀ ਸੀ, ਜਿਸ ਨੂੰ ਦਸ ਗੁਰੂ ਸਾਹਿਬਾਨ ਨੇ ਆਪਣੇ ਚਰਨਾਂ ਦੀ ਪਾਵਨ ਛੁਹ ਨਾਲ ਪਵਿੱਤ੍ਰ ਕਰ ਦਿੱਤਾ। ਅਤੇ ਸਿੱਖ ਸ਼ਹੀਦਾਂ ਨੇ ਇਸ ਦੇ ਜ਼ੱਰੇ ਜ਼ੱਰੇ ਨੂੰ ਆਪਣੇ ਖ਼ੂਨ ਨਾਲ ਰੰਗ ਕੇ ਬਲਵਾਨ, ਪਰਉਪਕਾਰੀ ਤੇ ਸੱਚਾ ਧਰਮੀ ਬਣਾ ਦਿੱਤਾ ਹੈ। ਸਿੱਖ ਸੂਰਬੀਰਾਂ ਨੇ ਆਪਣੀ ਤਲਵਾਰ ਦੀ ਧਾਂਕ ਸਾਰੀ ਦੁਨੀਆਂ ਵਿਚ ਬਿਠਾ ਦਿੱਤੀ। ਸਿੰਘਾਂ ਦੀ ਤਲਵਾਰ ਤੋਂ ਜਗਤ ਪ੍ਰਸਿੱਧ ਯੋਧੇ ਕੰਬਣ ਲੱਗ ਪਏ। ਪੰਜਾਬ ਦੇ ਦੱਖਣ-ਪੂਰਬੀ ਭਾਗ ਜਿਸ ਨੂੰ ਗੁਰੂ ਕਲਗੀਧਰ ਜੀ ਨੇ ਗੁਰੂ ਕਾ ਮਾਲਵਾ ਕਹਿ ਕੇ ਵਡਿਆਇਆ ਤੇ ਆਪਣੀਆਂ ਬਖਸ਼ਸ਼ਾਂ ਦੁਆਰਾ ਜੰਗਲ ਤੋਂ ਮੰਗਲ ਵਿਚ ਬਦਲ ਦਿੱਤਾ। ਇਸੇ ਇਲਾਕੇ ਵਿਚ ਸਾਬੋ ਕੀ ਤਲਵੰਡੀ ਨੂੰ "ਤਖ਼ਤ ਸ੍ਰੀ ਦਮਦਮਾ ਸਾਹਿਬ" ਅਤੇ "ਗੁਰੂ ਕੀ ਕਾਂਸ਼ੀ" ਹੋਣ ਦਾ ਵਰਦਾਨ ਦਿੱਤਾ ਤੇ ਇਸ ਨੂੰ ਗੁਰਮਤਿ ਵਿਦਿਆ ਦਾ ਕੇਂਦਰ ਥਾਪਿਆ।

## ੨. ਜਨਮ ਨਗਰ :–

ਉਪਰੋਕਤ ਮਾਲਵੇ ਦੇਸ ਅੰਦਰ ਜ਼ਿਲਾ ਲੁਧਿਆਣਾ ਦੀ ਤਸੀਲ ਜਗਰਾਉਂ ਤੋਂ ਤਿੰਨ ਮੀਲ ਦੱਖਣ ਪੂਰਬ ਕੋਣ ਵੱਲ ਇਕ ਨਗਰ ਆਬਾਦ ਹੈ। ਜਿਸ ਦਾ ਨਾਮ ਅਖਾੜਾ ਹੈ। ਇਥੇ ਦੀ ਵਧੇਰੇ ਆਬਾਦੀ ਸਿੱਖਾਂ ਦੀ ਹੈ। ਜੋ ਸਮਰਾ ਤੇ ਬਰਿਆਰ ਗੋਤ ਦੇ ਜੱਟ ਜ਼ਿਮੀਂਦਾਰ ਹਨ। ਮੁਸਲਮਾਨ ਵਸੋਂ ਪਾਕਿਸਤਾਨ ਚਲੀ ਗਈ। ਕੁਝ ਬਾਣੀਆਂ, ਖੱਤ੍ਰੀਆਂ ਤੇ ਬ੍ਰਾਹਮਣਾ ਦੇ ਘਰ ਵੀ ਹਨ। ਇਸ ਦੇ ਨਾਲ ਹੀ ਦੱਖਣ ਪੱਛਮ ਕੋਣ ਨੂੰ ਨਹਿਰ ਸਰਹਿੰਦ ਵਗਦੀ ਹੈ ਤੇ ਉਤਰ ਪੱਛਮ ਕੋਣ ਨੂੰ ਰਾਏ ਕੋਟ-ਜਗਰਾਉਂ ਸੜਕ ਲੰਘਦੀ ਹੈ। ਇਸ ਨਗਰ ਦੇ ਪੂਰਬ ਵਿਚ ਪਿੰਡ ਚੋਲਣ, ਪੱਛਮ ਵਿਚ ਡੱਲਾ, ਉੱਤਰ ਵਿਚ ਜਗਰਾਉਂ ਤੇ ਦੱਖਣ ਵਿਚ ਭੰਮੀਪੁਰਾ ਪਿੰਡ ਵਸਦੇ ਹਨ।

### ੩. ਪਿੰਡ ਦਾ ਨਾਮ ਕਰਨ :-

ਮਹਾਂ ਭਾਰਤ ਵਿਚ ਲਿਖਿਆ ਹੈ ਕਿ ਤਿਹਾੜਾ ਸ਼ਹਿਰ ਬਰਾਟ ਰਾਜੇ ਦੀ ਰਾਜਧਾਨੀ ਸੀ। ਪੰਜੇ ਪਾਂਡੋ ਤੇਰਵੇਂ ਸਾਲ ਗੁਪਤ ਰੂਪ ਵਿਚ ਇਸ ਅਖਾੜੇ ਪਿੰਡ ਵਾਲੀ ਥਾਂ ਤੇ ਰਹੇ। ਉਦੋਂ ਇਹ ਬੜਾ ਭਾਰੀ ਜੰਗਲ ਸੀ, ਭੀਮਸੈਨ ਤੇ ਅਰਜਨ ਆਦਿ ਪੰਜੇ ਭਰਾ ਇੱਥੇ ਕੁਸ਼ਤੀਆਂ ਤੇ ਦੰਗਲ ਕੀਤਾ ਕਰਦੇ ਸਨ। ਖਾਸ ਕਰਕੇ ਉਨ੍ਹਾਂ ਦੀ ਕਸਰਤ ਦੀ ਥਾਂ ਹੋਣ ਕਰਕੇ ਇਸ ਜਗ੍ਹਾ ਦਾ ਨਾਮ ਅਖਾੜਾ ਪੈ ਗਿਆ। ਇਹ ਇਲਾਕਾ ਉਸ ਸਮੇਂ ਬਰਾਟ ਰਾਜੇ ਦੇ ਰਾਜ ਵਿਚ ਸੀ ਜਿਸ ਦਾ ਪ੍ਰਤੱਖ ਸਬੂਤ ਇਹ ਹੈ ਕਿ ਹੁਣ ਵੀ ਪਿੰਡ ਦੇ ਇਰਦ ਗਿਰਦ ਪਏ ਪੁਰਾਣੇ ਥੇਹਾਂ ਵਿਚੋਂ ਬਰਾਟ ਰਾਜੇ ਦੇ ਸਮੇਂ ਦੇ ਸਿੱਕੇ ਮਿਲਦੇ ਹਨ।

ਬਾਦ ਵਿਚ ਏਥੇ ਕਈ ਪਿੰਡ ਵੱਸੇ ਤੇ ਉਜੜ ਗਏ ਜਿਨ੍ਹਾਂ ਦੇ ਨਿਸ਼ਾਨ ਥੇਹਾਂ ਦੇ ਰੂਪ ਵਿਚ ਹੁਣ ਵੀ ਦੇਖੇ ਜਾ ਸਕਦੇ ਹਨ। ਢੇਰ ਚਿਰ ਮਗਰੋਂ ਪੰਦਰਵੀਂ ਸਦੀ ਬਿਕ੍ਰਮੀ ਦੇ ਲਾਗੇ ਚਾਗੇ ਇਹ ਪਿੰਡ ਸਮਰਾ ਗੋਤ ਦੇ ਜੱਟਾਂ ਨੇ ਆਬਾਦ ਕੀਤਾ ਤੇ ਇਸ ਜਗ੍ਹਾ ਦੇ ਪੁਰਾਣੇ ਨਾਮ ਉਪਰ ਪਿੰਡ ਦਾ ਨਾਮ 'ਅਖਾੜਾ' ਰਖਿਆ। ਹੁਣ ਵੀ ਪਿੰਡ ਦੀ ਵਧੇਰੇ ਮਾਲਕੀ ਇਸੇ ਗੋਤ ਦੇ ਜੱਟਾਂ ਦੀ ਹੈ ਜੋ ਸਾਰੇ ਦੇ ਸਾਰੇ ਗੁਰੂ ਕੇ ਸਿੱਖ ਹਨ। ਇਸ ਨਗਰ ਦੇ ਲੋਕ ਮੁੱਢ ਤੋਂ ਹੀ ਯੋਧੇ ਤੇ ਸੂਰਬੀਰ ਹੋ ਕੇ ਜੁੱਧਾਂ ਜੰਗਾਂ ਵਿਚ ਆਪਣਾ ਪੂਰਾ ਹਿੱਸਾ ਪਾਉਂਦੇ ਰਹੇ ਹਨ। ਇਸ ਨਗਰ ਤੇ ਇਲਾਕੇ ਦੀ ਧਰਤੀ ਬੜੀ ਉਪਜਾਊ ਹੈ ਤੇ ਲੋਕ ਮਿਹਨਤੀ ਹਨ ਇਸੇ ਕਰਕੇ ਚੰਗੀ ਪੈਦਾਵਾਰ ਹੁੰਦੀ ਹੈ ਤੇ ਲੋਕ ਆਰਥਕ ਤੌਰ ਤੇ ਖੁਸ਼ਹਾਲ ਹਨ। ਪੁਰਾਣੇ ਸਮੇਂ ਤੋਂ ਹੀ ਏਥੇ ਚੇਤਰ ਦੀ ਮਸਿਆ ਨੂੰ ਦੂਰ ਦੂਰ ਤੋਂ ਪਹਿਲਵਾਨ ਆਉਂਦੇ ਹਨ ਤੇ ਕੁਸ਼ਤੀਆਂ ਤੇ ਘੋਲ ਹੁੰਦੇ ਹਨ। ਏਥੇ ਕੁਸ਼ਤੀਆਂ ਦਾ ਪੂਰਾ ਨਿਆਉਂ ਹੁੰਦਾ ਹੈ। ਏਥੋਂ ਦਾ ਜੇਤੂ ਪਹਿਲਵਾਨ ਸਾਰੇ ਥਾਈਂ ਮੰਨਿਆ ਜਾਂਦਾ ਹੈ।

**ਬਾਬਾ ਅਮਰਾ ਤੇ ਮਾਤਾ ਸੇਵੀ**-ਅਠਾਰਵੀਂ ਸਦੀ ਬਿਕ੍ਰਮੀ ਦੇ ਤੀਜੇ ਦਹਾਕੇ ਔਰੰਗਜ਼ੇਬ ਦੇ ਸਮੇਂ ਦੀ ਗੱਲ ਹੈ ਕਿ ਬਰਿਆਰ ਗੋਤ ਦੇ ਜੱਟ ਚੀਮਾ ਪਿੰਡ ਵਿਚ ਵਸਦੇ ਸਨ। ਚੀਮੇ ਪਿੰਡ ਦਾ ਇਕ ਬਜ਼ੁਰਗ "ਬਾਬਾ ਅਮਰਾ" ਅਖਾੜੇ ਪਿੰਡ ਵਿਚ ਸਮਰਾ ਗੋਤ ਦੇ ਜੱਟਾਂ ਦੇ ਘਰ ਵਿਆਹਿਆ ਹੋਇਆ ਸੀ, ਜਿਸ ਦੇ ਘਰ ਵਾਲੀ ਮਾਤਾ ਜੀ ਦਾ ਨਾਮ "ਮਾਤਾ ਬੀਰਾਂ" ਸੀ ਜਿਸ ਦਾ ਦੂਜਾ ਨਾਮ "ਮਾਤਾ ਸੇਵੀ" ਮਸ਼ਹੂਰ ਹੋ ਗਿਆ ਸੀ। ਜਿਸ ਦਾ ਕਾਰਨ ਇਹ ਸੀ ਕਿ ਮਾਤਾ ਜੀ ਦੇ ਅੰਦਰ ਸੇਵਾ ਭਾਵ ਸੀ ਤੇ ਉਹ ਆਏ ਗਏ ਸਾਧੂ ਅਭਿਆਗਤ ਅਤੇ ਫਕੀਰਾਂ ਦੀ ਹੱਦੋਂ ਵੱਧ ਸੇਵਾ ਕਰਦੀ ਸੀ। ਕਿਸੇ ਗਰੀਬ ਦੀ ਮਦਦ ਕਰਨਾ ਵੀ ਉਸਦੇ ਜੀਵਨ ਦਾ ਇਕ ਅੰਗ ਬਣ ਚੁੱਕਾ ਸੀ। ਮਾਤਾ ਅੰਦਰ ਸੇਵਾ ਦਾ ਸਦਾ ਚਾਉ ਰਹਿੰਦਾ ਸੀ। ਇਸ ਸੇਵਾ ਕਰਨ ਦੇ ਗੁਣ ਤੋਂ ਲੋਕਾਂ ਵਿਚ ਮਾਤਾ ਦਾ ਨਾਮ 'ਸੇਵੀ' ਭਾਵ ਸੇਵਾ ਕਰਨ ਵਾਲੀ ਪ੍ਰਸਿੱਧ ਹੋ ਗਿਆ। ਮਾਤਾ ਬੀਰਾਂ ਦੇ ਭਰਾ ਦਾ ਨਾਮ 'ਬੀਰਾ' ਸੀ, ਬਾਬੇ ਅਮਰੇ ਦੇ ਘਰ ਮਾਤਾ ਬੀਰਾਂ (ਸੇਵੀ) ਦੀ ਕੁਖੋਂ ਮੁਹੱਬਤੀਆ ਨਾਮ ਦਾ ਪੁੱਤਰ ਪੈਦਾ ਹੋਇਆ।

### ੪. ਪਿੰਡ ਦਾ ਉਜੜਨਾ :-

ਜਦੋਂ ਜ਼ਿਲਾ ਲੁਧਿਆਣੇ ਦੇ ਪਿੰਡ ਸਧਾਰ ਅਤੇ ਜ਼ਿਲਾ ਫਿਰੋਜ਼ਪੁਰ ਦੇ ਪਿੰਡ ਡਾਲਾ ਦੇ ਗਿੱਲਾਂ ਨੇ ਰਲ ਕੇ ਅਖਾੜਾ ਪਿੰਡ ਉਜਾੜ ਦਿੱਤਾ। ਤਦੋਂ ਦਿਨ ਢਲੇ ਰਿਝਦੀਆਂ ਦਾਲਾਂ ਦੀਆਂ ਤੌੜੀਆਂ ਵੀ ਚੁਕਾ ਦਿੱਤੀਆਂ ਭਾਵ ਸ਼ਾਮ ਦੀ ਰੋਟੀ ਪਕਾਉਣ ਖਾਣ ਵੀ ਨਾ ਦਿੱਤੀ।

ਮੁਹੱਬਤ ਰਾਇ ਬੜਾ ਬਲੀ ਤੇ ਭਾਰੀ ਜੋਧਾ ਸੀ। ਜਦ ਉਸ ਨੇ ਆਪਣੇ ਨਾਨਕਿਆਂ ਦੇ ਪਿੰਡ ਉਜਾੜੇ ਜਾਣ ਦੀ ਖ਼ਬਰ ਸੁਣੀ ਤਾਂ ਬਹੁਤ ਦੁਖੀ ਹੋਇਆ। ਚੀਮਾ ਪਿੰਡ ਰਾਇ ਕੱਲੇ ਦੇ ਇਲਾਕੇ ਰਾਏ ਕੋਟ ਵਿਚ ਸੀ। ਮੁਹੱਬਤ ਰਾਇ ਦੀ ਰਾਇ ਕੱਲੇ ਨਾਲ ਚੰਗੀ ਦੋਸਤੀ ਸੀ। ਦੋਸਤੀ ਦਾ ਕਾਰਨ ਇਹ ਸੀ ਕਿ ਹਰ ਬਿਪਤਾ

ਸਮੇਂ ਮੁਹਬਤੀਆ ਰਾਇ ਕੱਲੇ ਦੀ ਦਿਲੋਂ ਜਾਨੋਂ ਮਦਦ ਕਰਦਾ ਸੀ। ਉਨ੍ਹਾਂ ਦਿਨਾਂ ਵਿਚ ਇਕ ਰੁਹੇਲਾ ਦਿੱਲੀ ਤੋਂ ਚੜ੍ਹਿਆ। ਰਾਹ ਦੇ ਸ਼ਹਿਰਾਂ ਤੇ ਕਸਬਿਆਂ ਨੂੰ ਫਤਹ ਕਰਦਾ ਰਾਇ ਕੱਲੇ ਨੇ ਆਪਣੇ ਇਲਾਕੇ ਵੱਲ ਆਉਂਦਾ ਸੁਣਿਆ ਤਾਂ ਰਾਇ ਕੱਲਾ ਰੁਹੇਲੇ ਤੋਂ ਡਰਦਾ ਆਪਣੇ ਨਾਲ ਮੁਹੱਬਤੀਏ ਨੂੰ ਲੈ ਕੇ ਸਤਿਲੁਜ ਦਰਿਆ ਪਾਰ ਹੋ ਕੇ ਦੁਆਬੇ ਵਿਚ ਲੁਕ ਕੇ ਦਿਨ ਕਟੀ ਕਰਨ ਲੱਗਾ। ਚਾਰ ਪੰਜ ਦਿਨ ਕੁਝ ਸਿਪਾਹੀਆਂ ਸਮੇਤ ਦੋਵੇਂ ਇਕ ਟਿਕਾਣੇ ਤੇ ਰਹੇ। ਇਕ ਦਿਨ ਰਾਤ ਨੂੰ ਜਦ ਹਨ੍ਹੇਰੇ ਵਿਚ ਮੁਹੱਬਤੀਆ ਪੇਸ਼ਾਬ ਕਰਨ ਉਠਿਆ ਤਾਂ ਤੰਬੂ ਦੇ ਰੱਸੇ 'ਚ ਪੈਰ ਫਸ ਗਿਆ ਤੇ ਔਖੜ ਕੇ ਡਿੱਗ ਪਿਆ। ਉਸ ਸਮੇਂ ਮੁਹੱਬਤੀਏ ਨੇ ਕਿਹਾ ਕਿ "ਸੂਰ ਨੂੰ ਤਾਂ ਬਿਪਤਾ ਪਈ ਸੀ ਨਾਲ ਮੈਨੂੰ ਵੀ ਮਾਰਿਆ।" ਇਹ ਗੱਲ ਰਾਇ ਕੱਲਾ ਤੰਬੂ ਵਿੱਚ ਜਾਗਦਾ ਸੁਣ ਰਿਹਾ ਸੀ ਉਸ ਨੇ ਨੋਟ ਕਰ ਲਈ।

ਜਦੋਂ ਰਾਇ ਕੱਲੇ ਦੀ ਸੀ. ਆਈ. ਡੀ. (ਖੁਫੀਆ ਪੁਲੀਸ) ਨੇ ਖਬਰ ਦਿੱਤੀ ਕਿ ਰੁਹੇਲਾ ਰਸਤੇ 'ਚੋਂ ਹੀ ਵਾਪਸ ਦਿੱਲੀ ਪਰਤ ਗਿਆ ਹੈ ਤਾਂ ਇਹ ਆਪਣੇ ਸਾਥੀਆਂ ਸਮੇਤ ਵਾਪਸ ਤਲਵੰਡੀ ਆ ਗਿਆ।

**੫. ਦੋਬਾਰਾ ਪਿੰਡ ਆਬਾਦ :-**

ਰਾਇ ਕੱਲੇ ਨੇ ਇਕ ਦਿਨ ਕਿਹਾ ਮੁਹੱਬਤ ਰਾਇ ਮੈਂ ਤੇਰੇ ਤੇ ਬਹੁਤ ਖੁਸ਼ ਹਾਂ। ਦੁਆਬੇ ਵਾਲੀ ਗੱਲ ਸੁਣਾ ਤਾਂ ਮੁਹੱਬਤ ਰਾਇ ਨੇ ਕਿਹਾ "ਹੁਣ ਸੂਰਾ ਤੂੰ ਕੀ ਦੇ ਦੇਵੇਂਗਾ" ਰਾਇ ਕੱਲੇ ਨੇ ਪ੍ਰਸੰਨ ਹੋ ਕੇ ਕਿਹਾ ਮੰਗ ਕੀ ਮੰਗਦਾ ਹੈਂ ਤਾਂ ਉਸਨੇ ਕਿਹਾ ਮੇਰੇ ਨਾਨਕਿਆਂ ਦੇ ਪਿੰਡ ਅਖਾੜੇ ਨੂੰ ਉਜਾੜਨ ਸਮੇਂ ਸਧਾਰ ਤੇ ਡਾਲੇ ਪਿੰਡਾਂ ਦੇ ਗਿੱਲਾਂ ਨੇ ਰਿੱਝਦੀਆਂ ਦਾਲਾਂ ਦੀਆਂ ਤੌੜੀਆਂ ਚੁਕਵਾਈਆਂ ਸਨ। ਮੈਂ ਤੁਹਾਡੇ ਤੇ ਤਾਂ ਹੀ ਖੁਸ਼ ਹੋਵਾਂਗਾ ਜੇ ਉਵੇਂ ਹੀ ਇਨ੍ਹਾਂ ਗਿੱਲਾਂ ਦੀਆਂ ਰਿਝਦੀਆਂ ਦਾਲਾਂ ਦੀਆਂ ਤੌੜੀਆਂ ਚੁਕਵਾ ਕੇ ਉਜਾੜ ਕੇ ਮੇਰੇ ਨਾਨਕਿਆਂ ਨੂੰ ਫਿਰ ਉਸੇ ਪਿੰਡ ਵਿਚ ਵਸਾਇਆ ਜਾਵੇ।

ਮੁਹੱਬਤ ਰਾਇ ਦੀ ਖੁਸ਼ੀ ਲੈਣ ਲਈ ਰਾਇ ਕੱਲੇ ਨੇ ਆਪਣੀਆਂ ਫ਼ੌਜਾਂ ਨਾਲ ਭੇਜੀਆਂ ਜਿਨ੍ਹਾਂ ਨੂੰ ਨਾਲ ਲੈ ਕੇ ਮੁਹੱਬਤੀਏ ਨੇ ਗਿੱਲਾਂ ਤੋਂ ਬਦਲਾ ਲਿਆ ਤੇ ਆਪਣੇ ਨਾਨਕਿਆਂ ਨੂੰ ਮੋੜ ਕੇ ਅਖਾੜੇ ਪਿੰਡ ਵਿਚ ਲਿਆ ਵਸਾਇਆ। ਇਹ ਔਰੰਗਜ਼ੇਬ ਦੇ ਸਮੇਂ ਦਾ ਵਾਕਿਆ ਹੈ। ਚੀਮਾ ਪਿੰਡ ਦੇ ਬਰਿਆਰ ਗੋਤ ਦੇ ਜੱਟ ਤਾਂ ਮੁਸਲਮਾਨ ਹੋ ਗਏ ਪਰ ਮੁਹੱਬਤ ਰਾਇ ਆਪਣੇ ਪ੍ਰਵਾਰ ਸਮੇਤ ਅਖਾੜੇ ਪਿੰਡ ਆਪਣੇ ਨਾਨਕਿਆਂ ਪਾਸ ਆ ਕੇ ਰਹਿਣ ਲੱਗ ਪਿਆ।

ਇਕ ਹੋਰ ਸ੍ਰੋਤ ਅਨੁਸਾਰ ਬਰਿਆਰ ਗੋਤ ਦੇ ਜ਼ਿਮੀਂਦਾਰ ਬੜੇ ਦਲੇਰ, ਲੜਾਕੇ ਜੋਧੇ ਤੇ ਪਹਿਲਵਾਨ ਮਸ਼ਹੂਰ ਸਨ। ਇਸ ਲਈ ਸਮਰਾ ਗੋਤ ਦੇ ਜ਼ਿਮੀਂਦਾਰਾਂ ਨੇ ਇਨ੍ਹਾਂ ਨੂੰ ਲਿਆ ਕੇ ਆਪਣੇ ਨਗਰ ਅਖਾੜੇ ਵਿਚ ਵਸਾ ਲਿਆ ਸੀ।

**੬. ਕਲਗੀਧਰ ਜੀ ਦੀ ਯਾਦਗਾਰ :-**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ੧੭੬੧ ਬਿ: ਵਿਚ ਅਨੰਦਪੁਰ ਨੂੰ ਛੱਡ ਕੇ ਚਮਕੌਰ ਦੀ ਜੰਗ ਤੋਂ ਬਾਦ ਮਾਲਵੇ ਵਿਚ ਰਾਇ ਕੋਟ ਦੇ ਨੇੜੇ ਲੰਮੇ ਪਿੰਡ ਠਹਿਰੇ ਸਨ। ਏਥੋਂ ਹੀ ਆਪ ਜੀ ਰਾਇ ਕੱਲੇ ਦੇ ਪ੍ਰੇਮ ਕਰਕੇ ਰਾਇਕੋਟ ਗਏ ਸਨ ਜਿੱਥੇ ਸਤਿਗੁਰੂ ਦੀ ਯਾਦ ਵਿਚ ਬੜਾ ਭਾਰੀ ਆਲੀਸ਼ਾਨ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਲੰਮੇ ਪਿੰਡ ਵਿਚ ਠਹਿਰਨ ਸਮੇਂ ਹੀ ਰਾਇ ਕੱਲੇ ਦੀ ਰਾਹੀਂ ਮਾਹੀ ਪਾਸੋਂ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਮੰਗਵਾਈ ਸੀ। ਇਕ ਦਿਨ ਸਰਬੰਸਦਾਨੀ ਸਤਿਗੁਰੂ ਜੀ ਨੇ ਲੰਮੇ ਪਿੰਡ ਤੋਂ ਚਲ ਕੇ ਸ਼ਿਕਾਰ ਖੇਲਦੇ ਅਖਾੜੇ ਪਿੰਡ ਆ ਦਰਸ਼ਨ ਦਿੱਤੇ। ਉਸ ਸਮੇਂ ਇਸ ਪਿੰਡ ਦੀ ਇਕ ਸ਼ਰਧਾਵਾਨ ਬਿਰਧ ਮਾਤਾ "ਸੇਵੀ" ਜਿਸ ਦਾ ਜ਼ਿਕਰ ਪਿੱਛੇ ਆ ਚੁੱਕਾ ਹੈ, ਸਤਿਗੁਰਾਂ ਦੀ ਬੜੇ ਹਿੱਤ ਸਹਿਤ ਬਹੁਤ ਸੇਵਾ

ਕੀਤੀ। ਸਤਿਗੁਰਾਂ ਨੂੰ ਮਿੱਠਾ ਦੁੱਧ ਭੇਟ ਚੜ੍ਹਾਇਆ ਜਿਸ ਨੂੰ ਸਿੰਘਾਂ ਸਮੇਤ ਸਤਿਗੁਰਾਂ ਨੇ ਬਹੁਤ ਪ੍ਰੇਮ ਨਾਲ ਛਕਿਆ। ਉਸ ਵੇਲੇ ਦੋ ਪਿਆਰੇ ਭਾਈ ਦਇਆ ਸਿੰਘ ਜੀ ਅਤੇ ਭਾਈ ਧਰਮ ਸਿੰਘ ਜੀ ਸਤਿਗੁਰਾਂ ਦੇ ਨਾਲ ਸਨ। ਪਿੰਡ ਦੇ ਨੇੜੇ ਪੁਰਾਣੀ ਢਾਬ ਦੇ ਕੰਢੇ ਕਾਂਇਵ ਨਾਮ ਦੇ ਦਰਖਤ ਹੇਠ ਸਤਿਗੁਰਾਂ ਉਤਾਰਾ ਕੀਤਾ। ਦੋ ਦਿਨ ਸਤਿਗੁਰੂ ਜੀ ਸਿੰਘਾਂ ਸਮੇਤ ਏਥੇ ਰਹੇ। ਸਾਰੇ ਪਿੰਡ ਦੇ ਲੋਕਾਂ ਨੇ ਬਹੁਤ ਸ਼ਰਧਾ ਨਾਲ ਸੇਵਾ ਕੀਤੀ। ਉਸ ਜਗ੍ਹਾ ਸਤਿਗੁਰਾਂ ਦੀ ਯਾਦ ਵਿਚ ਹਰ ਸਾਲ ਚੇਤ ਚੌਦਸ ਦਾ ਬੜਾ ਭਾਰੀ ਮੇਲਾ ਲਗਦਾ ਹੈ ਹੁਣ ਸੰਗਤ ਨੇ ਉਸ ਯਾਦਗਾਰ ਨੂੰ ਪਕਿਆਂ ਕਰਨ ਲਈ ਉਸ ਢਾਬ ਦੇ ਕਿਨਾਰੇ ਲੱਖ ਇੱਟ ਲਾ ਕੇ ਇਸ਼ਨਾਨ ਲਈ ਪਕੀਆਂ ਪੌੜੀਆਂ ਤੇ ਇਕ ਕਮਰਾ ਬਣਵਾ ਦਿੱਤਾ ਹੈ, ਉਸ ਢਾਬ ਵਿਚ ਲੋਕ ਸ਼ਰਧਾ ਨਾਲ ਇਸ਼ਨਾਨ ਕਰਦੇ ਹਨ। ਸ਼ਰਧਾ ਤੇ ਨਿਸਚੇ ਨਾਲ ਇਸ਼ਨਾਨ ਕਰਨ ਵਾਲਿਆਂ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ। ਸੁੱਕੇ ਬੱਚੇ ਇਸ਼ਨਾਨ ਕਰਨ ਨਾਲ ਹਰੇ ਹੋ ਜਾਂਦੇ ਹਨ। ਇਸ ਢਾਬ ਦੇ ਵਿਚ ਦੀ ਬਰਸਾਤੀ ਨਾਲਾ ਵਗਦਾ ਹੈ ਜਿਸ ਕਰਕੇ ਇਹ ਅਸਥਾਨ ਬਹੁਤ ਅਬਾਦ ਨਹੀਂ ਹੋ ਸਕਿਆ।

**੭. ਮਾਤਾ ਸੇਵੀ ਅਤੇ ਪਿੰਡ ਨੂੰ ਵਰ :–**

ਜ਼ਿਮੀਂਦਾਰ ਘਰਾਣੇ ਵਿਚੋਂ ਬਰਿਆਰ ਗੋਤ ਦਾ ਆਪਣਾ ਪੁੱਤਰ ਮੁਹੱਬਤ ਰਾਇ ਮਾਤਾ ਸੇਵੀ ਜੀ ਨੇ ਸਤਿਗੁਰਾਂ ਦੇ ਚਰਨੀਂ ਲਿਆ ਪਾਇਆ। ਸਤਿਗੁਰੂ ਜੀ ਮਾਤਾ ਸੇਵੀ ਦੀ ਸ਼ਰਧਾ, ਸਿੱਖੀ ਸਿਦਕ ਤੇ ਸੇਵਾ ਤੇ ਪਹਿਲੋਂ ਹੀ ਬਹੁਤ ਪ੍ਰਸੰਨ ਸਨ। ਮਾਤਾ ਜੀ ਦੇ ਪੁੱਤਰ ਨੂੰ ਸਤਿਗੁਰਾਂ ਨੇ ਖੰਡੇ ਦਾ ਅੰਮ੍ਰਿਤ ਪਾਨ ਕਰਵਾਇਆ ਤੇ ਉਸ ਦਾ ਨਾਮ ਮੁਹੱਬਤ ਸਿੰਘ ਰੱਖਿਆ ਤੇ ਪ੍ਰਸੰਨ ਹੋ ਕੇ ਮਾਤਾ ਜੀ ਨੂੰ ਵਰ ਦਿੱਤਾ ਕਿ ਤੇਰੀ ਸਾਰੀ ਕੁਲ ਸਿੱਖੀ ਨੂੰ ਮੰਨੇਗੀ। ਤੇਰੇ ਪੁੱਤਰ ਦੀ ਸਾਰੀ ਬੰਸ ਸਿੱਖ ਹੋਵੇਗੀ। ਅਕਾਲ ਪੁਰਖ ਦੇ ਪ੍ਰੇਮ ਵਿਚ ਵਰਤੇਗੀ। ਇਹ ਨਗਰ ਸਿੰਘਾਂ ਦਾ ਵੱਸੇਗਾ। ਮਾਈ ਭਾਈ ਪ੍ਰੇਮ ਨਾਲ ਵਹਿਗੁਰੂ ਦੇ ਗੁਣ ਗਾਉਣਗੇ। ਰਾਗੀ ਤੇ ਕੀਰਤਨੀਏ ਬਹੁਤ ਹੋਣਗੇ। ਸਿਮਰਨ ਕਰਨਗੇ। ਗੁਰਦੁਆਰਿਆਂ ਦੇ ਬਹੁਤ ਦਰਸ਼ਨ ਕਰਨਗੇ। ਇਸ ਨਗਰ ਵਿਚ ਕਥਾ ਕੀਰਤਨ ਦਾ ਬੇਅੰਤ ਪ੍ਰਵਾਹ ਚੱਲੇਗਾ, ਸਿੰਘ ਪ੍ਰੇਮੀ, ਉਤਸ਼ਾਹੀ, ਸੂਰਬੀਰ, ਧੀਰਜੀ, ਅਕਲਮੰਦ ਤੇ ਬੇਅੰਤ ਪਰਉਪਕਾਰੀ ਹੋਣਗੇ। ਸਤਿਗੁਰਾਂ ਦੇ ਉਪਰੋਕਤ ਸਾਰੇ ਦੇ ਸਾਰੇ ਵਰ ਪੂਰੇ ਹੋ ਗਏ। ਹੁਣ ਇਸ ਅਖਾੜੇ ਪਿੰਡ ਵਿਚ ਜ਼ਿਆਦਾ ਤਰ ਅੰਮ੍ਰਿਤਧਾਰੀ ਸਿੰਘ ਹਨ। ਰਹਿਤ ਰੱਖਦੇ ਤੇ ਖੰਡੇ ਦੇ ਅੰਮ੍ਰਿਤ ਦੇ ਦ੍ਰਿੜ੍ਹ ਵਿਸਵਾਸ਼ੀ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਆਪਣਾ ਗੁਰੂ ਮੰਨਦੇ ਹਨ। ਸਤਿਗੁਰਾਂ ਦੇ ਚਰਨ ਕੰਵਲਾਂ ਦੀ ਚਰਨ ਧੂੜ ਨਾਲ ਛੋਹ ਕੇ ਇਹ ਧਰਤੀ ਪਵਿਤ੍ਰ ਹੋ ਗਈ। ਇਸ ਨਗਰ ਅੰਦਰ ਮਾਤਾ ਸੇਵੀ ਜੀ ਦੀ ਬੰਸ ਵਿਚ ਮਹਾਨ ਗੁਣੀਆਂ, ਮਹਾਂ ਪੁਰਸ਼ਾਂ, ਨਾਮ-ਰਸੀਆਂ ਤੇ ਮਹਾਨ ਪਰਉਪਕਾਰੀਆਂ ਨੇ ਜਨਮ ਲਿਆ, ਜਿਨ੍ਹਾਂ ਵਿਚੋਂ ਕੁਝ ਕੁ ਦਾ ਜ਼ਿਕਰ ਅੱਗੇ ਆਵੇਗਾ। ਇਸ ਨਗਰ ਵਿਚ ਹਰ ਰੋਜ਼ ਕੀਰਤਨ ਕਥਾ ਦਾ ਪ੍ਰਵਾਹ ਚਲਦਾ ਹੈ, ਲੋਕ ਬਹੁਤ ਪ੍ਰੇਮੀ ਤੇ ਭਗਤ ਹਨ।

**੮. ਬਾਬਾ ਸਾਹਿਬ ਸਿੰਘ ਜੀ ਬੇਦੀ ਦਾ ਯਾਦਗਾਰੀ ਅਸਥਾਨ :—**

ਸ੍ਰੀ ਅਨੰਦਪੁਰ ਸਾਹਿਬ ਤੋਂ ੧੩ ਮੀਲ ਦੀ ਦੂਰੀ ਤੇ ਨੰਗਲ ਤੋਂ ਪਾਰ ਦਰਿਆ ਸਤਿਲੁਜ ਦੇ ਕੰਢੇ ਪਹਾੜੀ ਦੇ ਉਪਰ ਇਕ ਜਗ੍ਹਾ ਹੈ ਜਿਸ ਦਾ ਨਾਮ ਬਿਭੌਰ ਹੈ। ਇੱਥੇ ਬੈਠ ਕੇ ਦਸਮ ਪਾਤਸ਼ਾਹ ਜੀ ਨੇ ਬੇਨਤੀ ਚੌਪਈ ਬਾਣੀ ਉਚਾਰਨ ਕੀਤੀ ਸੀ। ਇਸ ਗੁਰਦੁਆਰੇ ਦਾ ਨਾਮ ਬਿਭੌਰ ਸਾਹਿਬ ਜਾਂ ਚੌਪਈ ਸਾਹਿਬ ਹੈ। ਉਸ ਸਮੇਂ ਗੁਰੂ ਨਾਨਕ ਸਾਹਿਬ ਜੀ ਦੀ ਬੰਸ ਵਿਚੋਂ ਬਾਬਾ ਕਲਾਧਾਰੀ ਜੀ ਬੇਦੀ ਊਨੇ ਵਿਚ ਰਹਿੰਦੇ ਸਨ। ਉਹ ਆਪਣੇ ਸਮੇਂ ਲੋਕਾਂ ਵਿਚ ਚੰਗੇ ਮੰਨੇ ਪ੍ਰਮੰਨੇ ਵਿਅਕਤੀ ਸਨ। ਉਨ੍ਹਾਂ ਨੇ ਸਤਿਗੁਰੂ ਕਲਗੀਧਰ ਜੀ ਦੇ ੧੭੫੫ ਬਿ: ਵਿਚ ਬਿਭੌਰ ਦੇ ਅਸਥਾਨ ਤੇ ਦਰਸ਼ਨ ਕੀਤੇ ਤੇ ਬਹੁਤ ਨਿਹਾਲ ਹੋਏ। ਇਕ ਦਿਨ

ਸਤਿਗੁਰਾਂ ਨੇ ਉਨ੍ਹਾਂ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਆਖਿਆ ਬਾਬਾ ਜੀ ਕੋਈ ਵਰ ਮੰਗੋ ਤਾਂ ਕਲਾਧਾਰੀ ਜੀ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ ਜੇ ਤੁੱਠੇ ਹੋ ਤਾਂ ਪੋਤਰੇ ਦੀ ਦਾਤ ਬਖਸ਼ੋ ਜਿਸ ਨਾਲ ਅਗੋਂ ਬੰਸ ਵਧੇ ਸਤਿਗੁਰਾਂ ਫੁਰਮਾਇਆ ਬੇਦੀਆਂ ਨੇ ਅਜੇ ਅੰਮ੍ਰਿਤ ਨਹੀਂ ਛਕਿਆ, ਜੇ ਅੰਮ੍ਰਿਤ ਛਕੋਗੇ ਤਾਂ ਬੰਸ ਚਲ ਪਵੇਗਾ। ਇਉਂ ਸੁੱਕੀ ਜੜ੍ਹ ਹਰੀ ਹੋ ਕੇ ਫਲ ਦੇਵੇਗੀ। ਕਲਾਧਾਰੀ ਜੀ ਨੇ ਅਰਜ਼ ਕੀਤੀ ਕਿ ਮਹਾਰਾਜ ਪੋਤਰੇ ਨੂੰ ਅੰਮ੍ਰਿਤ ਛਕਾ ਕੇ ਪੂਰਨ ਸਿੰਘ ਸਜਾਵਾਂਗੇ। ਸਤਿਗੁਰਾਂ ਪ੍ਰਸੰਨ ਹੋ ਕੇ ਵਰ ਦਿੱਤਾ ਕਿ ਤੁਹਾਡੇ ਘਰ ਵਿਖੇ ਪੋਤਰਾ ਜਨਮ ਲਵੇਗਾ ਜੋ ਭਾਰੀ ਸਿੱਖ ਹੋਵੇਗਾ। ਉਸ ਦਾ ਨਾਂ ਸਾਹਿਬ ਸਿੰਘ ਰੱਖਣਾ। ਖਾਲਸਾ ਪੰਥ ਵਿਚ ਉਸ ਦਾ ਬਹੁਤ ਆਦਰ ਹੋਵੇਗਾ। ਪੱਥਰ ਦੇ ਗੋਲੇ ਤੇ ਰੇਤ ਦਾ ਬਰੂਦ ਪਾ ਕੇ ਕਾਠ ਦੀਆਂ ਤੋਪਾਂ ਚਲਾਵੇਗਾ। ਜ਼ਾਲਮਾਂ ਨੂੰ ਖਪਾਵੇਗਾ। ਖ਼ਾਲਸੇ ਨੂੰ ਵਧਾਵੇਗਾ, ਲੰਗਰ ਚਲਾਵੇਗਾ ਮਹਾਨ ਸ਼ਕਤੀ ਸ਼ਾਲੀ ਹੋਵੇਗਾ ਬਹੁਤ ਸਤਿਕਾਰ ਪਾਵੇਗਾ।

ਸਤਿਗੁਰਾਂ ਦੇ ਵਰ ਅਨੁਸਾਰ ਕਲਾਧਾਰੀ ਜੀ ਦੇ ਘਰ ਸੰਮਤ ੧੮੧੩ ਬਿ: ਨੂੰ ਪੋਤਰਾ ਸਾਹਿਬ ਸਿੰਘ ਜਨਮਿਆ ਜਿਸ ਵਿਚ ਸਤਿਗੁਰਾਂ ਦੇ ਵਰਦਾਨ ਵਾਲੀਆਂ ਸਾਰੀਆਂ ਖੂਬੀਆਂ ਸਨ। ਬਾਬਾ ਸਾਹਿਬ ਸਿੰਘ ਜੀ ਬੇਦੀ ਮਾਲਵੇ ਦੇ ਦੌਰੇ ਸਮੇਂ ਜੋਧਾਂ ਮਸੂਰਾਂ ਪਿੰਡ ਤੋਂ ਅਖਾੜੇ ਆਏ ਸਨ। ਆਪ ਏਥੇ ਕਾਫੀ ਸਮਾਂ ਰਹੇ। ਮਲੇਰ ਕੋਟਲੀਏ ਜ਼ਾਲਮ ਹਾਕਮਾਂ ਨਾਲ ਜੰਗ ਲੜ ਕੇ ਗਊ ਬੱਧ ਆਦਿ ਘੋਰ ਪਾਪਾਂ ਦਾ ਸਦਾ ਲਈ ਖ਼ਾਤਮਾ ਕਰ ਦਿੱਤਾ। ਨਗਰ ਨਿਵਾਸੀਆਂ ਦੇ ਬੇਨਤੀ ਕਰਨ ਤੇ ਇਹ ਵਰ ਦਿੱਤਾ ਕਿ "ਚੜ੍ਹੀ ਆਊ ਲੱਥੀ ਜਾਊ" ਅਰਥਾਤ ਜੋ ਅਖਾੜੇ ਪਿੰਡ ਤੇ ਚੜ੍ਹ ਕੇ ਆਵੇਗਾ ਆਪਣੀ ਪਤਿ ਲੁਹਾ ਕੇ ਜਾਵੇਗਾ। ਬਾਬਾ ਜੀ ਦੀ ਯਾਦਗਾਰ ਵਿਚ ਪੱਕਾ ਮੰਜੀ ਸਾਹਿਬ ਬਣਿਆ ਹੋਇਆ ਸੀ ਹੁਣ ਉਸ ਦੀ ਥਾਂ ਤੇ ਬਹੁਤ ਆਲੀਸ਼ਾਨ ਗੁਰਦੁਆਰਾ ਸਾਹਿਬ ਬਣਿਆ ਹੈ। ਲੋਕ ਮਾਨਤਾ ਕਰਦੇ ਹਨ। ਜਿਹੜੇ ਪੱਥਰ ਦੇ ਗੋਲੇ ਕਾਠ ਦੀਆਂ ਤੋਪਾਂ ਵਿਚ ਪਾ ਕੇ ਆਪ ਚਲਾਇਆ ਕਰਦੇ ਸਨ, ਉਨ੍ਹਾਂ ਵਿਚੋਂ ਚਾਰ, ਪੰਜ ਗੋਲੇ ਅਜੇ ਵੀ ਗੁਰਦੁਆਰੇ ਸਾਹਿਬ ਵਿਚ ਸਾਂਭ ਕੇ ਰੱਖੇ ਹੋਏ ਹਨ। ਉਸ ਸਮੇਂ ਇਸ ਨਗਰ ਦੀ ਆਬਾਦੀ ਜ਼ਿਆਦਾ ਤਰ ਮੁਸਲਮਾਨ ਸੀ ਪਰ ਬਾਬਾ ਜੀ ਦੇ ਆਉਣ ਤੋਂ ਬਾਦ ਇੱਥੇ ਸਿੱਖਾਂ ਦੀ ਵਸੋਂ ਬਹੁਤ ਵੱਧ ਗਈ।

**੯. ਗੁਰਦੁਆਰਾ ਸਾਹਿਬ ਦਾ ਇਤਿਹਾਸ :—**

ਇਹ ਅਸਥਾਨ ਕਾਫੀ ਸਮਾ ਬੇਅਬਾਦ ਰਿਹਾ ਫਿਰ ਬਾਬਾ (ੳ) ਹਰਸਾ ਸਿੰਘ ਜੀ ਬਿਬੇਕੀ ਨਿਹੰਗ ਸਿੰਘ ਨੇ ਪ੍ਰਗਟ ਕੀਤਾ ਤੇ ਆਬਾਦ ਕੀਤਾ। ਇਹ ਬਾਬਾ ਜੀ ਚੰਗੇ ਲਿਖਾਰੀ ਤੇ ਮਹਾਨ ਵਿਦਵਾਨ ਸਨ। ਆਪ ਦੀਆਂ ਹੱਥ ਲਿਖਤ ਯਾਦਗਾਰਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਨਾਨਕ ਪ੍ਰਕਾਸ਼, ਦੋਵੇਂ ਗੁਰਬਿਲਾਸ, ਬਾਲਮੀਕੀ ਰਮਾਇਣ ਆਦਿ ਬੇਅੰਤ ਗ੍ਰੰਥ ਹੁਣ ਤੱਕ ਗੁਰਦੁਆਰੇ ਸਾਹਿਬ ਵਿਖੇ ਸੁਰਖਿਅਤ ਹਨ। ਇਨ੍ਹਾਂ ਤੋਂ ਬਾਦ (ਅ) ਬਾਬਾ ਭੰਗਾ ਸਿੰਘ ਜੀ ਨੇ ਦਮਦਮੇ ਨੂੰ ਪੱਕਾ ਬਣਵਾਇਆ। ਨਗਰ ਨਿਵਾਸੀਆਂ ਨੂੰ ਪ੍ਰੇਰ ਕੇ ਗੁਰ-ਦੁਆਰਾ ਪੱਕਾ ਬਣਾਉਣ ਦਾ ਉਦਮ ਕੀਤਾ।(ੲ)ਉਪਰੰਤ ਮਹੰਤ ਬਾਬਾ ਹਰਦਿੱਤ ਸਿੰਘ ਜੀ ਨੇ ਆਪਣੇ ਸਾਥੀਆਂ ਬਾਬਾ ਗੋਪਾਲ ਸਿੰਘ ਜੀ, ਪੰਥ ਦੇ ਮਹਾਨ ਕੀਰਤਨੀਏ ਬਾਬਾ ਕਾਹਨ ਸਿੰਘ ਜੀ, ਭਗਵਾਨ ਸਿੰਘ ਜੀ ਵੈਦ, ਬਾਬਾ ਭਗਤ ਸਿੰਘ ਜੀ ਆਦਿ ਨਾਲ ਮਿਲ ਕੇ ਆਪਣੇ ਹੱਥੀਂ ਇੱਟਾਂ ਦੇ ਆਵੇ ਪਕਾਏ। ਹੱਥੀਂ ਚੂਨਾ ਪੀਹ ਕੇ ਦਰਬਾਰ, ਬਾਰਾਂ ਦਰੀ, ਦੋ ਮੰਜ਼ਲੀ ਦਰਸ਼ਨੀ ਡਿਊੜੀ ਆਦਿ ਇਮਾਰਤਾਂ ਬਣਵਾਈਆਂ ਇਨ੍ਹਾਂ ਤੋਂ ਮਗਰੋਂ (ਸ) ਬਾਬਾ ਵੀਰ ਸਿੰਘ ਜੀ ਮਹੰਤ ਬਣੇ ਜੋ ਬੜੀ ਕ੍ਰਨੀ ਵਾਲੇ ਸਿੱਧ ਪੁਰਸ਼ ਹੋਏ ਹਨ, ਉਹ ਹਰ ਰੋਜ਼ ਪੰਝੀ (੨੫) ਪਾਠ ਜਪੁਜੀ ਸਾਹਿਬ ਦੇ ਕਰਦੇ ਨੰਗੇ ਪੈਰੀਂ ਨਗਰ ਚੋਂ ਪ੍ਰਸ਼ਾਦਾ ਲਿਆ ਕੇ ਵਰਤਾਉਂਦੇ ਸਾਰੀ ਜ਼ਿੰਦਗੀ ਅਤੁਟ ਲੰਗਰ ਚਲਾਇਆ।

### (ਹ) ਮਹੰਤ ਗਿਆਨੀ ਮਾਧੋ ਸਿੰਘ ਜੀ :–

ਆਪ ਦਾ ਜਨਮ ਪਿੰਡ ਰੌਂਤਾ ਜ਼ਿਲਾ ਫ਼ਰੀਦਕੋਟ ਦਾ ਸੀ ਬਚਪਨ ਤੋਂ ਇੱਥੇ ਆ ਰਹੇ ਸਨ। ਆਪ ਨੇ ੧੪ ਸਾਲਾਂ ਵਿਚ ਸਵਾ ਲੱਖ ਜਪੁਜੀ ਸਾਹਿਬ ਦਾ ਪਾਠ ਕੀਤਾ ਨੇਤ੍ਰਹੀਨ ਹੋਣ ਦੇ ਬਾਵਜੂਦ ਇਸ ਅਸਥਾਨ ਦੀ ਸੇਵਾ ਲਈ ਬੇਅੰਤ ਘਾਲਾਂ ਘਾਲੀਆਂ, ਦਰਸ਼ਨੀ ਡਿਊੜੀ, ਬਾਰਾਂ ਦਰੀ, ਰਿਹਾਇਸ਼ੀ ਬੁੰਗੇ, ਹੁਣ ਵਾਲਾ ਤਿੰਨ ਮੰਜ਼ਲਾ ਸੁੰਦਰ ਨਵਾਂ ਗੁਰਦੁਆਰਾ ਸਾਹਿਬ ਬਣਾ ਕੇ ਨਗਰ ਨਿਵਾਸੀਆਂ ਦੇ ਦਿਲਾਂ ਅੰਦਰ ਆਪਣੀ ਅਟੱਲ ਯਾਦਗਾਰ ਕਾਇਮ ਕਰ ਲਈ ਹੈ ਨਵੇਂ ਗੁਰਦੁਆਰਾ ਸਾਹਿਬ ਦਾ ਨੀਂਹ ਪੱਥਰ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਨੇ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋ ਕੇ ਆਪਣੇ ਹੱਥੀ ਰਖਿਆ ਸੀ। ਮਹੰਤ ਮਾਧੋ ਸਿੰਘ ਜੀ ੨੯-੫-੭੦ ਨੂੰ ਸਰੀਰ ਛੱਡ ਗਏ। ਜਦੋਂ ਕਿ ਆਪ ਦੀ ਉਮਰ ੯੦ ਸਾਲ ਦੀ ਸੀ।

### (ਕ) ਮਹੰਤ ਜਾਗੀਰ ਸਿੰਘ ਜੀ ਅਤੇ ਮਹੰਤ ਹਾਕਮ ਸਿੰਘ ਜੀ :–

ਇਸ ਸਮੇਂ ਇਸ ਗੁਰਦੁਆਰਾ ਸਾਹਿਬ ਦੇ ਉਪਰੋਕਤ ਦੋਨੋਂ ਸੱਜਣ ਮਹੰਤ ਸਾਹਿਬ ਹਨ। ਆਪ ਬੜੇ ਮਿਲਨਸਾਰ ਗੁਰਮੁਖ ਤੇ ਗੁਣੀ ਪੁਰਸ਼ ਹਨ। ਗਿਆਨੀ ਮਾਧੋ ਸਿੰਘ ਜੀ ਵਾਂਗ ਹੀ ਬੜੇ ਚਾਅ ਤੇ ਉਤਸ਼ਾਹ ਨਾਲ ਗੁਰਦੁਆਰਾ ਸਾਹਿਬ ਦੀ ਸੇਵਾ ਸੰਭਾਲ ਕਰ ਰਹੇ ਹਨ। ਕਥਾ, ਕੀਰਤਨ ਤੇ ਲੰਗਰ ਦਾ ਅਤੁੱਟ ਪ੍ਰਵਾਹ ਚਲਾ ਰਹੇ ਹਨ। ਨਵੇਂ ਗੁਰਦੁਆਰੇ ਦੇ ਮੁਕੰਮਲ ਹੋਣ ਦੀ ਖੁਸ਼ੀ ਤੇ ਸ਼ੁਕਰਾਨੇ ਵਜੋਂ ਸੰਤ ਗਿਆਨੀ ਮੋਹਣ ਸਿੰਘ ਜੀ ਭਿੰਡਰਾਂ ਵਾਲਿਆਂ ਨੂੰ ਜਥੇ ਸਮੇਤ ਬੁਲਾ ਕੇ ੧੪੭ ਅਖੰਡ ਪਾਠਾਂ ਦਾ ਪਰਵਾਹ ਚਲਾਇਆ, ਦੋਨੋਂ ਵਕਤ ਕਥਾ ਕੀਰਤਨ ਹੁੰਦਾ ਰਿਹਾ ਜਿਨ੍ਹਾਂ ਪਾਠਾਂ ਦਾ ੨੦-੯-੭੧ ਨੂੰ ਭੋਗ ਪਾਇਆ ਗਿਆ। ਪਿਛਲੇ ਤਿੰਨ ਦਿਨ ਭਾਰੀ ਜੋੜ ਮੇਲਾ ਕੀਤਾ, ਜਿਸ ਵਿਚ ਪੰਥ ਪ੍ਰਸਿੱਧ ਸੰਤ ਮਹੰਤ ਗੁਣੀ, ਗਿਆਨੀ, ਕਥਾ ਵਾਚਕ, ਰਾਗੀ, ਕੀਰਤਨੀਏ, ਪ੍ਰਚਾਰਕ, ਢਾਡੀ ਤੇ ਕਵੀਸ਼ਰ ਸ਼ਾਮਲ ਹੋਏ। ਤਿੰਨੇ ਦਿਨ ਭਾਰੀ ਗੁਰਮਤਿ ਪ੍ਰਚਾਰ ਹੋਇਆ ਦਾਸ ਵੀ ਇਸ ਗੁਰਮਤਿ ਸਮਾਗਮ ਵਿਚ ਸ਼ਾਮਲ ਹੋਇਆ ਅੰਤਲੇ ਦਿਨ ਭਾਰੀ ਅੰਮ੍ਰਿਤ ਪ੍ਰਚਾਰ ਹੋਇਆ।

ਇਨ੍ਹਾਂ ਉਪ੍ਰੋਕਤ ਦੋਹਾਂ ਮਹੰਤ ਸਾਹਿਬਾਂ ਦੇ ਉਦਮ ਤੇ ਪ੍ਰੇਰਨਾ ਦਾ ਸਦਕਾ ਪਿੰਡ ਤੋਂ ਬਾਹਰ ਵਾਰ ਛਾਬ ਦੇ ਕਿਨਾਰੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਯਾਦਗਾਰੀ ਅਸਥਾਨ ਨਗਰ ਨਿਵਾਸੀ ਸੰਗਤਾਂ ਦੇ ਸਹਿਯੋਗ ਨਾਲ ਕਈ ਲੱਖ ਇੱਟ ਲਗ ਕੇ ਹੋਰ ਸੁੰਦਰ ਬਣ ਗਿਆ ਹੈ ਜਿਥੇ ਹਰ ਮੱਸਿਆ ਵਾਲੇ ਦਿਨ ਸੰਗਤਾਂ ਦਾ ਭਾਰੀ ਜੋੜ ਮੇਲ ਹੁੰਦਾ ਹੈ।



# ਵੰਸ਼ ਪਰੰਪਰਾ

੧. ਬਾਬਾ ਅਮਰਾ ਅਤੇ ਮਾਤਾ ਸੇਵੀ ਜੀ ਨੂੰ ਨਗਰ ਸਮੇਤ ਵਰਦਾਨ ਦੇ ਕੇ ਗੁਰੂ ਜੀ ਤਾਂ ਲੰਮੇ ਪਿੰਡ ਨੂੰ ਚਲੇ ਗਏ। ਪਰ ਮਾਤਾ ਜੀ ਦਾ ਲਾਇਕ ਸਪੁੱਤਰ ਅੰਮ੍ਰਿਤ ਛਕ ਕੇ ਹੁਣ ਮੁਹੱਬਤ ਰਾਇ ਤੋਂ ਮੁਹੱਬਤ ਸਿੰਘ ਬਣ ਗਿਆ ਸੀ। ਉਸ ਦੇ ਜੀਵਨ ਅਤੇ ਪ੍ਰੇਰਨਾ ਦਾ ਸਦਕਾ ਉਸ ਦਾ ਸਾਰਾ ਪ੍ਰਵਾਰ ਤੇ ਰਿਸ਼ਤੇਦਾਰ ਸਾਰੇ ਸਿੰਘ ਸੱਜ ਗਏ। ਹੌਲੀ ਹੌਲੀ ਸਾਰੀ ਵੰਸ਼ ਸਿੱਖ ਸੱਜ ਗਈ। ਭਾਈ ਮੁਹੱਬਤ ਸਿੰਘ ਦੇ ਸਪੁੱਤਰ ਭਾਈ ਆਕਲ ਸਿੰਘ ਜੀ ਹੋਏ। ਜੋ ਮਿਸਲਾਂ ਦੇ ਰਾਜ ਸਮੇਂ ਤੱਕ ਜਿੰਦਾ ਰਹੇ। ਉਨ੍ਹਾਂ ਦੇ ਸਪੁੱਤਰ ਨਥੂਆ ਸਿੰਘ ਜੀ ਹੋਏ ਜਿਨ੍ਹਾਂ ਨੇ ਗੁਰੂ ਘਰ ਦੀ ਬਹੁਤ ਸੇਵਾ ਕੀਤੀ। ਅਗੋਂ ਭਾਈ ਨਥੂਆ ਸਿੰਘ ਜੀ ਦੇ ਘਰ ਭਾਈ ਮਾਨਾ ਸਿੰਘ ਜੀ ਦਾ ਜਨਮ ਹੋਇਆ।

### ੨. ਦਾਦਾ ਜੀ ਤੇ ਦਾਦੀ ਜੀ :–

ਭਾਈ ਮਾਨਾ ਸਿੰਘ ਜੀ ਬਹੁਤ ਹੀ ਨਿੰਮ੍ਰਤਾ ਦੇ ਪੁੰਜ ਤੇ ਗੁਰਮੁਖ ਸਿੱਖ ਸਨ। ਇਨ੍ਹਾਂ ਦੀ ਸੁਪੱਤਨੀ ਦਾ ਨਾਮ ਮਾਤਾ ਰਾਜ ਕੌਰ ਜੀ ਸੀ ਜਿਨ੍ਹਾਂ ਦੇ ਪੰਜ ਗ੍ਰੰਥੀ ਦਾ ਸਾਰਾ ਪਾਠ ਕੰਠ ਸੀ ਨਿਤ ਇਸ਼ਨਾਨ ਕਰਕੇ ਕੰਠ ਬਾਣੀ ਦਾ ਨਿਤਨੇਮ ਕਰਦੇ। ਦੋਵੇਂ ਜੀਅ ਵਾਹਿਗੁਰੂ ਸਿਮਰਨ ਵਿਚ ਲਿਵਲੀਨ ਰਹਿੰਦੇ। ਦਸਾਂ ਨਹੁੰਆਂ ਦੀ ਕਿਰਤ ਕਰਦੇ ਤੇ ਵੰਡ ਛੱਕਦੇ। ਪੂਰਨ ਗੁਰਸਿੱਖੀ ਜੀਵਨ ਦਾ ਅਨੰਦ ਮਾਣਦੇ ਰਹੇ।

### ੩. ਤਾਇਆ ਬਾਬਾ ਕਾਹਨ ਸਿੰਘ ਜੀ :–

ਧਰਮੀ ਗੁਰਸਿੱਖ ਦੰਪਤੀ ਦੇ ਘਰ ੧੯੧੧ ਬਿ: ਨੂੰ ਵੱਡੇ ਪੁੱਤਰ ਨੇ ਜਨਮ ਲਿਆ ਜਿਸ ਦਾ ਨਾਮ, ਇਨ੍ਹਾਂ ਨੇ ਕਾਹਨ ਸਿੰਘ ਰੱਖਿਆ। ਸੱਤ ਸਾਲ ਦੀ ਉਮਰ ਵਿਚ ਹੀ ਮਾਤਾ (ਸੀਤਲਾ) ਦੀ ਬੀਮਾਰੀ ਦੇ ਕਾਰਨ ਬਾਲਕ ਦੇ ਨੇਤ੍ਰ ਬੰਦ ਹੋ ਗਏ। ਜਿਸ ਕਰਕੇ ਮਾਤਾ ਪਿਤਾ ਬੱਚੇ ਨੂੰ ਗੁਰਮਤਿ ਸੰਗੀਤ ਵਿਦਿਆ ਦੇ ਕੇਂਦਰ ਪਿੰਡ ਦਾਉਧਰ ਵਿਖੇ ਮਹਾਨ ਪ੍ਰਉਪਕਾਰੀ ਸੰਤ ਬਾਬਾ ਵੀਰ ਸਿੰਘ ਜੀ ਪਾਸ ਗੁਰਮਤਿ ਅਤੇ ਸੰਗੀਤ ਵਿੱਦਿਆ ਸਿੱਖਣ ਲਈ ਛੱਡ ਆਏ। ਆਪਣੀ ਤੀਖਣ ਬੁੱਧੀ ਦਾ ਸਦਕਾ (ਬਾਬਾ) ਕਾਹਨ ਸਿੰਘ ਜੀ ਨੇ ਥੋੜ੍ਹੇ ਹੀ ਸਮੇਂ ਵਿਚ ਜਿੱਥੇ ਬਾਬਾ ਵੀਰ ਜੀ ਪਾਸੋਂ ਗੁਰਮਤਿ ਦੀ ਵਿੱਦਿਆ ਪ੍ਰਾਪਤ ਕਰ ਲਈ ਉਥੇ ਨਾਲ ਆਪ ਸੰਗੀਤ ਦੇ ਵੀ ਅਚਾਰਯ ਬਣ ਗਏ। ਅਤੇ ਗੁਰੂ ਸਰ ਵਾਲੇ ਰਾਗੀ ਸਿੰਘ ਜੀ ਜੋ ਉਸ ਸਮੇਂ ਸੰਗੀਤ ਦੇ ਮਹਾਨ ਅਚਾਰਯ ਸਨ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਈਆਂ ਨੇ ਧੁਨਾਂ ਸਿੱਖੀਆਂ। ਬਾਬਾ ਵੀਰ ਸਿੰਘ ਜੀ ਦਾਉਧਰ ਵਾਲੇ ਜਦ ਸਰੀਰ ਛੱਡ ਗਏ ਤਾਂ ਆਪ ਅਖਾੜੇ ਪਿੰਡ ਆ ਗਏ. ਜਿੱਥੇ ਆਪ ਮਹੰਤ ਹਰਦਿੱਤ ਸਿੰਘ ਜੀ ਦੇ ਪ੍ਰੇਮ ਕਰਕੇ ਟਿਕ ਗਏ। ਏਥੇ ਹਰ ਰੋਜ਼ ਕੀਰਤਨ ਕਰਦੇ ਅਤੇ ਵਿਦਿਆਰਥੀਆਂ ਨੂੰ ਕੀਰਤਨ ਤੇ ਸੰਗੀਤ ਵਿੱਦਿਆ ਸਿਖਾਲਦੇ। ਆਪ ਤੰਤੀ ਸਾਜ਼ ਤਾਊਸ ਤੇ ਸਰੰਦਾ ਬਹੁਤ ਵਧੀਆ ਵਜਾਉਂਦੇ ਤੇ ਵਿਦਿਆਰਥੀਆਂ ਨੂੰ ਵਜਾਉਣਾ ਸਿਖਾਲਦੇ, ਸ਼ਾਮ ਨੂੰ ਰੋਜ਼ਾਨਾ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰਸ ਭਿੰਨੀ ਕਥਾ ਸੰਗਤਾਂ ਨੂੰ ਸਰਵਣ ਕਰਵਾਉਂਦੇ। ਗੁਰਦੁਆਰੇ ਸਾਹਿਬ ਵਿਚ ਰਹਿਣ ਵਾਲੇ ਵਿਦਿਆਰਥੀਆਂ ਨੂੰ ਰਾਗ ਵਿੱਦਿਆ ਤੋਂ ਇਲਾਵਾ ਵੈਰਾਗ ਸ਼ੱਤੱਕ, ਵਿਚਾਰ ਸਾਗਰ ਤੇ ਗੁਰਪ੍ਰਤਾਪ ਸੂਰਜ ਆਦਿ ਗ੍ਰੰਥ ਅਰਥਾਂ ਨਾਲ ਪੜ੍ਹਾਉਂਦੇ।

ਪੰਡਿਤ ਰਤਨ ਸਿੰਘ ਜੀ ਹਰਦਵਾਰ ਵਾਲੇ ਆਪ ਪਾਸੋਂ ਨਾਨਕ ਪ੍ਰਕਾਸ਼ ਤੇ ਵਿਚਾਰ ਸਾਗਰ ਪੜ੍ਹਕੇ ਗਏ ਸਨ।

ਸਿੰਘਾਂ ਵਾਲੇ ਕੀਰਤਨ ਦੀ ਪ੍ਰਸਿੱਧ ਟਕਸਾਲ ਦੇ ਮੋਢੀ ਰਾਗੀ ਰਾਮ ਸਿੰਘ ਜੀ ਅਤੇ ਰਾਗੀ ਬੁੱਧ ਸਿੰਘ ਜੀ ਕੋਕਰੀ ਕਲਾਂ ਵਾਲੇ (ਜੋ ਗਿਆਨੀ ਸ਼ੇਰ ਸਿੰਘ ਜੀ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਉਸਤਾਦ ਸਨ) ਵੀ ਆਪ ਦੇ ਸ਼ਾਗਿਰਦ ਸਨ। ਜਿਨ੍ਹਾਂ ਨੇ ਅੱਗੋਂ ਬੇਅੰਤ ਸਿੰਘਾਂ ਨੂੰ ਗੁਰਮਤਿ ਸੰਗੀਤ ਵਿੱਦਿਆ ਦਾ ਦਾਨ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਤਨੀ ਬਾਣੀ ਆਪ ਦੇ ਕੰਠ ਸੀ ਕਿ ਸ਼ਾਇਦ ਹੀ ਹੋਰ ਕਿਸੇ ਰਾਗੀ ਜਾਂ ਗਿਆਨੀ ਦੇ ਕੰਠ ਹੋਵੇ। ੧੯੨੧ ਈ: ਵਿਚ ਅਖਾੜੇ ਤੋਂ ਆ ਕੇ ਛੇ ਮਹੀਨੇ ਸਿੰਘਾਂ ਵਾਲੇ ਰਹੇ ਤੇ ਫਿਰ ਬਾਦ ਵਿਚ ਔਲਖ ਪਿੰਡ ਚਲੇ ਗਏ, ਜਿੱਥੇ ਨਗਰ ਦੇ ਅੰਦਰ ਇਕ ਗੁਰਦੁਆਰੇ ਦੀ ਮਹੰਤੀ ਸਾਂਭ ਕੇ ਉਥੇ ਸਿੰਘਾਂ ਨੂੰ ਗੁਰਮਤਿ ਤੇ ਸੰਗੀਤ ਵਿੱਦਿਆ ਸਿਖਾਉਂਦੇ ਰਹੇ। ਸਭਰਾਵਾਂ ਪਿੰਡ ਦੇ ਇਕ ਮੱਖਣ ਸਿੰਘ ਰਾਗੀ ਨੇ ਆਪ ਪਾਸੋਂ ਗੁਰਬਾਣੀ 'ਚ ਆਈਆਂ ਨੌਂ ਧੁਨਾਂ ਸਿੱਖੀਆਂ ਸਨ।

ਅਖਾੜੇ ਪਿੰਡ ਜਦੋਂ ਗਿਆਨੀ ਮਾਧੋ ਸਿੰਘ ਨੂੰ ੧੯੪੨ ਈ: ਵਿਚ ਮਹੰਤੀ ਦੀ ਦਸਤਾਰ ਬੰਦੀ ਹੋਈ ਉਦੋਂ ਮੈਂ ਉਨ੍ਹਾਂ ਦੇ ਬ੍ਰਿਧ ਅਵੱਸਥਾ ਵਿਚ ਨੂਰਾਨੀ ਚਿਹਰੇ ਦੇ ਦਰਸ਼ਨ ਕੀਤੇ ਸਨ। ੧੯ ਭਾਦੋਂ ੧੯੫੭– ਈ: ਨੂੰ ਆਪਣੇ ਥਾਂ ਗੁਰਦੁਆਰੇ ਦੀ ਮਹੰਤੀ ਮਹੰਤ ਪ੍ਰੇਮ ਸਿੰਘ ਜੀ ਨੂੰ ਦੇ ਦਿੱਤੀ ਜੋ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੇ ਵੱਡੇ ਭ੍ਰਾਤਾ ਭਾਈ ਹਜ਼ਾਰਾ ਸਿੰਘ ਜੀ ਦੀ ਸਿੰਘਣੀ ਦੇ ਭ੍ਰਾਤਾ ਹਨ ਤੇ ਜਿਨ੍ਹਾਂ ਨੇ ਆਪ ਦੀ ਤਨੋਂ ਮਨੋਂ ਬੜੀ ਭਾਰੀ ਸੇਵਾ ਕੀਤੀ ਸੀ ਆਪ ਔਲਖੀਂ ਪਿੰਡ ਵਿਖੇ ਹੀ ਪੰਜ ਭੌਤਕ ਸ਼ਰੀਰ ਤਿਆਗ ਗਏ। ਇਸ ਸਮੇਂ ਮਹੰਤ ਪ੍ਰੇਮ ਸਿੰਘ ਜੀ ਵੀ ਕਾਫੀ ਬ੍ਰਿਧ ਹਨ।

**੪. ਭੂਆ ਸਾਹਿਬ ਕੌਰ ਜੀ :–**

ਤਾਇਆ ਕਾਹਨ ਸਿੰਘ ਜੀ ਤੋਂ ਬਾਦ ਇਕ ਲੜਕੀ ਦਾ ਜਨਮ ਹੋਇਆ ਜਿਸ ਦਾ ਨਾਮ ਸਾਹਿਬ ਕੌਰ ਰੱਖਿਆ। ਨੌਜਵਾਨ ਹੋਣ ਤੇ ਬੀਬੀ ਜੀ ਦਾ ਵਿਆਹ ਪਿੰਡ ਕਿਸ਼ਨ ਪੁਰੇ ਦੇ ਭਾਈ ਨਿਧਾਨ ਸਿੰਘ ਨਾਲ ਕਰ ਦਿੱਤਾ ਗਿਆ। ਦੋਨੋਂ ਜੀਅ ਰਾਤ ਦਿਨ ਗੁਰਬਾਣੀ ਦਾ ਪਾਠ ਕਰਦੇ ਤੇ ਸਾਧ ਸੰਗਤ ਦੀ ਸੇਵਾ ਕਰਦੇ। ਇਹਨਾਂ ਦੇ ਘਰ ਦੋ ਪੁੱਤਰ ਭਾਈ ਭਗਤ ਸਿੰਘ ਤੇ ਸੂਰਣ ਸਿੰਘ ਹੋਏ ਜੋ ਦੋਨੋਂ ਹੀ ਛੋਟੀ ਉਮਰ ਵਿਚ ਹੀ ਚੜ੍ਹਾਈ ਕਰ ਗਏ। ਜਿਸ ਕਰਕੇ ਭੂਆ ਜੀ ਉਦਾਸ ਹੋ ਕੇ ਅਖਾੜੇ ਆ ਗਏ। ਤਕਰੀਬਨ ਪੰਜ ਛੇ ਸਾਲ ਉਥੇ ਹੀ ਰਹੇ। ਇਸ ਦੌਰਾਨ ਆਪਣੇ ਹੋਣਹਾਰ ਭਤੀਜੇ ਗੁਰਬਚਨ ਸਿੰਘ ਦੀ ਪਾਲਨਾ ਪੋਸਨਾ ਕਰਦੇ ਰਹੇ। ਭੂਆ ਜੀ ਦਾ ਆਪ ਨਾਲ ਅਤਿਅੰਤ ਪਿਆਰ ਸੀ ਆਪ ਨੂੰ ਪੁੱਤਰਾਂ ਵਾਂਗ ਪਾਲਿਆ, ਖਿਡਾਇਆ ਤੇ ਸਨੇਹ ਕੀਤਾ। ਦਾਦੀ ਜੀ ਦੇ ਗੁਜ਼ਰ ਜਾਣ ਤੋਂ ਬਾਦ ਆਪ ਬਾਲਕ ਨੂੰ ਆਪਣੇ ਨਗਰ ਕਿਸ਼ਨ ਪੁਰੇ ਲੈ ਗਏ। ਏਥੇ ਹੀ ਉਦਾਸੀ ਸੰਤਾਂ ਦੇ ਡੇਰੇ ਲਾਲ ਦਾਸ ਮਹੰਤ ਪਾਸੋਂ ਗੁਰਮੁਖੀ ਵਿੱਦਿਆ ਤੇ ਹੋਰ ਕਾਫੀ ਗ੍ਰੰਥ ਅਰਥਾਂ ਨਾਲ ਪੜ੍ਹੇ। ਜਦ ਆਪ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਜੱਥੇ ਨਾਲ ਰਹਿਣ ਲੱਗੇ ਤਾਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਦੇ ਕਹਿਣ ਅਨੁਸਾਰ ਭੂਆ ਜੀ ਦੇਸੀ ਘਿਉ ਦਾ ਵੱਡਾ ਪੀਪਾ ਭਰ ਕੇ ਦੇ ਜਾਇਆ ਕਰਦੇ ਸਨ। ਭੂਆ ਜੀ ਨੂੰ ਮਿਲਣ ਆਪ ਕਈ ਵਾਰ ਕਿਸ਼ਨਪੁਰੇ ਜਾਂਦੇ ਰਹਿੰਦੇ ਤੇ ਨਾਲ ਦੇ ਸਿੰਘਾਂ ਨੂੰ ਆਪਣੇ ਬਚਪਨ ਦੇ ਸਮਾਚਾਰ ਸੁਣਾਂਦੇ।

੭ ਦਸੰਬਰ, ੧੯੩੯ ਈ: ਮੁ: ੨੨ ਮੱਘਰ ੧੯੯੬ ਬਿ: ਨੂੰ ਭੂਆ ਜੀ ਪ੍ਰਲੋਕ ਗਮਨ ਕਿਸ਼ਨ ਪੁਰੇ ਹੀ ਹੋਇਆ। ਸੰਤ ਉਸ ਦਿਨ ਜੱਥੇ ਸਮੇਤ ਖਡੂਰ ਸਾਹਿਬ ਠਹਿਰੇ ਹੋਏ ਸਨ।

## ੫. ਪਿਤਾ ਰੂੜ ਸਿੰਘ ਜੀ :—

ਭਾਈ ਮਾਨਾ ਸਿੰਘ ਜੀ ਅਤੇ ਮਾਤਾ ਰਾਜ ਕੌਰ ਜੀ ਦੀ ਪ੍ਰੇਮ ਭਗਤੀ ਅਤੇ ਸਿੱਖੀ ਸਿਦਕ ਨੂੰ ਫਲ ਲੱਗਾ ਜੋ ਉਨ੍ਹਾਂ ਦੇ ਘਰ ਸਭ ਤੋਂ ਛੋਟੇ ਸਪੁੱਤਰ ਨੇ ੧੯ ਪੋਹ ਸੰਮਤ ੧੯੨੮ ਬਿ: ਨੂੰ ਜਨਮ ਲਿਆ ਜਿਨ੍ਹਾਂ ਦਾ ਸੁੰਦਰ ਨਾਮ ਰੂੜ ਸਿੰਘ ਰੱਖਿਆ। ਬਚਪਨ ਵਿਚ ਹੀ ਅਜਿਹੀ ਲਗਨ ਲੱਗੀ ਕਿ ਅੱਠੇ ਪਹਿਰ ਹੀ ਗੁਰਬਾਣੀ ਦੇ ਪਾਠ ਤੇ ਸਿਮਰਨ ਵਿਚ ਨਿਮਗਨ ਰਹਿੰਦੇ। ਵੱਡੇ ਹੋ ਕੇ ਖੇਤੀ ਦੀ ਕ੍ਰਿਤ ਕਰਨ ਲੱਗ ਪਏ। ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦੇ ਚੰਗੇ ਅਖੰਡ ਪਾਠੀ ਤੇ ਅਰਥਾਂ ਦੇ ਗਿਆਤੇ ਸਨ। ਆਦਿ ਅਤੇ ਦਸਮ ਦੀ ਬੇਅੰਤ ਬਾਣੀ ਆਪ ਦੇ ਕੰਠ ਸੀ ਤੇ ਹਰ ਰੋਜ਼ ਨਿਤਨੇਮ ਕਰਦੇ ਸਨ। ਨਿਤਨੇਮ ਦੀਆਂ ਬਾਣੀਆਂ ਤੋਂ ਇਲਾਵਾ ਸੁਖਮਨੀ ਸਾਹਿਬ ਤੇ ਅਕਾਲ ਉਸਤਤਿ ਦਾ ਹਰ ਰੋਜ਼ ਪਾਠ ਕੀਤਾ ਕਰਦੇ ਸਨ। ਜਪੀ, ਤਪੀ, ਉਦਾਰ, ਸੰਜਮੀ, ਮਿੱਠ ਬੋਲੇ ਤੇ ਗੁਰਮਤਿ ਦੇ ਚੰਗੇ ਵਿਦਵਾਨ ਸਨ। ੧੯੫੦ ਬਿ: ਵਿਚ ਖੇਤੀ ਦਾ ਕੰਮ ਕਾਰ ਛੱਡ ਕੇ ਆਪ ਬ੍ਰਹਮਾ ਦੇਸ਼ ਦੀ ਭਾਗੂ ਨਾਮ ਦੀ ਛਾਉਣੀ ਵਿਚ ਫ਼ੌਜ ਦੇ ਗ੍ਰੰਥੀ ਜਾ ਨੀਅਤ ਹੋਏ। ਉਥੇ ਆਪਣੇ ਚੰਗੇ ਸੁਭਾਵ ਅਤੇ ਉਤਮ ਗੁਣਾਂ ਦਾ ਸ਼ਦਕਾ ਫ਼ੌਜ ਦੇ ਸਿਪਾਹੀਆਂ ਅਤੇ ਅਫਸਰਾਂ ਵਿਚ ਬੇਅੰਤ ਸਤਿਕਾਰ ਪਾਇਆ। ੧੯੭੫ ਬਿ: ਮੁ: ੧੯੧੮ ਈ: ਨੂੰ ਫ਼ੌਜ ਚੋਂ ਰੀਟਾਇਰ ਹੋ ਕੇ ਪੈਨਸ਼ਨ ਆ ਗਏ। ਫਿਰ ਪਿੰਡ ਆ ਕੇ ਕੁਝ ਸਮਾਂ ਖੇਤੀ ਦਾ ਕੰਮ ਕਰਦੇ ਰਹੇ ਅਤੇ ਅੱਠੇ ਪਹਿਰ "ਹਾਥ ਪਾਉ ਕਰਿ ਕਾਮ ਸਭਿ ਚੀਤੁ ਨਿਰੰਜਨ ਨਾਲਿ" ਜੋੜੀ ਰੱਖਦੇ। ਉਸ ਮੌਕੇ ਦੋ ਤਿੰਨ ਸਾਲ ਸੰਤ ਗਿਆਨੀ ਗੁਰਬਚਨ ਸਿੰਘ ਜੀ ਵੀ ਆਪ ਨਾਲ ਖੇਤੀ ਦੇ ਕੰਮ ਵਿਚ ਮਦਦ ਕਰਦੇ ਰਹੇ। ਜਦ ਸੰਤ ਗਿਆਨੀ ਗੁਰਬਚਨ ਸਿੰਘ ਜੀ ਵੱਡੇ ਸੰਤਾਂ ਦੇ ਸਰੀਰ ਤਿਆਗਣ ਤੋਂ ਬਾਦ ਬੋਪਰਾਇ ਕਥਾ ਕਰਦੇ ਸਨ ਤਾਂ ਆਪ ਖੇਤੀ ਦਾ ਕੰਮ ਛੱਡ ਕੇ ਜੱਥੇ ਵਿਚ ਹੀ ਰਹਿਣ ਲੱਗ ਪਏ। ਕਥਾ ਕੀਰਤਨ ਸੁਣ ਕੇ ਸਿਮਰਨ ਵਿਚ ਮਗਨ ਰਹਿਣ ਲੱਗੇ। ਅੰਤ ੧੯੩੨ ਈ: ਨੂੰ ਬੋਪਾਰਾਇ ਕਲਾਂ ਜ਼ਿਲਾ ਲੁਧਿਆਣਾ ਵਿਖੇ ਵਾਹਿਗੁਰੂ ਵਾਹਿਗੁਰੂ ਕਰਦੇ ਸ਼ਰੀਰ ਤਿਆਗ ਗਏ ਸ਼ਰੀਰ ਤਿਆਗਣ ਤੋਂ ਪਹਿਲਾਂ ਚਾਰੇ ਤਖ਼ਤਾਂ ਦੇ ਦਰਸ਼ਨ ਕਰ ਆਏ ਸਨ।

## ਸੰਤਾਂ ਦਾ ਨਾਨਕਾ ਪ੍ਰਵਾਰ—

ਉਸ ਸਮੇਂ ਦੇ ਰਿਆਸਤ ਨਾਭਾ ਦੇ ਪਿੰਡ ਰਾਜ ਗੜ ਜੋ ਹੁਣ ਜ਼ਿਲਾ ਲੁਧਿਆਣਾ ਵਿਚ ਹੈ। ਬਾਬਾ ਅਤਰ ਸਿੰਘ ਜੀ ਗੁਰਮੁਖ ਸਿੱਖ ਹੋਏ ਹਨ। ਉਨ੍ਹਾਂ ਦੇ ਘਰ ਇਕ ਲੜਕੀ ਬੀਬੀ ਅਨੰਦ ਕੌਰ ਤੇ ਚਾਰ ਲੜਕੇ ਭਾਈ ਲਛਮਣ ਸਿੰਘ, ਭਾਈ ਅਰਜਨ ਸਿੰਘ, ਭਾਈ ਈਸ਼ਰ ਸਿੰਘ ਤੇ ਭਾਈ ਗੁਰਮੁਖ ਸਿੰਘ ਪੈਦਾ ਹੋਏ। ਭਾਈ ਈਸ਼ਰ ਸਿੰਘ ਦਾ ਪੁੱਤਰ ਭਾਈ ਨਿਧਾਨ ਸਿੰਘ। ਜਿਸ ਦੇ ਅੱਗੋਂ ਤਿੰਨ ਪੁੱਤਰ ਹੋਏ ਭਾਈ ਗੁਰਦੇਵ ਸਿੰਘ, ਭਾਈ ਸੋਹਣ ਸਿੰਘ ਤੇ ਸਿੰਘ ਸਾਹਿਬ ਗਿਆਨੀ ਮੋਹਨ ਸਿੰਘ ਜੋ ਇਸ ਸਮੇਂ ਸ੍ਰੀ ਹਰਿਮੰਦਰ ਸਾਹਿਬ ਵਿਖੇ ਗ੍ਰੰਥੀ ਦੀ ਸੇਵਾ ਨਿਭਾ ਰਹੇ ਹਨ।

ਭਾਈ ਲਛਮਣ ਸਿੰਘ ਦੇ ਪੁੱਤਰ ਭਾਈ ਕੇਹਰ ਸਿੰਘ ਦਾ ਇਕ ਪੁਤਰ ਮਲਕੀਅਤ ਸਿੰਘ ਤੇ ਇਕ ਪੁੱਤਰੀ ਮਲਕੀਅਤ ਕੌਰ ਹੈ ਜਿਸ ਦੀ ਸ਼ਾਦੀ ਗਿਆਨੀ ਬਲਵੰਤ ਸਿੰਘ ਲਖੋ ਲਿਖਾਰੀ ਪਿੰਡ ਗਣੇਸ਼ਪੁਰ ਜ਼ਿਲਾ ਹੁਸ਼ਿਆਰਪੁਰ ਨਾਲ ਹੋਈ ਜੋ ਅੱਜ ਕਲ ਯੂਬਾ ਸਿਟੀ ਅਮਰੀਕਾ ਵਿਖੇ ਹਨ।

# ਸੰਤਾਂ ਦੇ ਨਾਨਕੇ




**੬. ਮਾਤਾ ਅਨੰਦ ਕੌਰ ਜੀ :-**

ਇਕ ਗੁਰਮੁਖ ਸਿੱਖ ਬਾਬਾ ਅਤਰ ਸਿੰਘ ਜੀ ਦੀ ਲੜਕੀ ਬੀਬੀ ਅਨੰਦ ਕੌਰ ਨਾਲ ਬਾਬਾ ਰੂੜ ਸਿੰਘ ਜੀ ਦੀ ਸ਼ਾਦੀ ਹੋ ਗਈ। ਜੋ ਅੰਮ੍ਰਿਤ ਛੱਕ ਕੇ ਰਹਿਤ ਵਿਚ ਪ੍ਰਪਕ ਰਹਿੰਦੇ ਸਨ। ਉਨ੍ਹਾਂ ਨੇ ਆਪਣਾ ਜੀਵਨ ਗੁਰਬਾਣੀ ਹੀ ਬਣਾ ਲਿਆ ਸੀ। ਹਮੇਸ਼ਾਂ ਗੁਰਬਾਣੀ ਦਾ ਪਾਠ, ਮੂਲ ਮੰਤ੍ਰ ਦੇ ਜਾਪ ਅਤੇ ਗੁਰਮੰਤ੍ਰ ਦੇ ਸਿਮਰਨ ਵਿਚ ਜੁੱਟੇ ਰਹਿੰਦੇ। ਤੇਰਾਂ ਸਾਲ ਲਗਾਤਾਰ ਪੰਜੀ ਪਾਠ ਸ੍ਰੀ ਜਪੁ ਜੀ ਸਾਹਿਬ ਦੇ ਰੋਜ਼ ਕਰਦੇ ਰਹੇ। ਪਤਿਬ੍ਰਤਾ ਧਰਮ ਵਿਚ ਦ੍ਰਿੜ੍ਹ ਰਹੇ, ਆਪ ਦੇ ਸੁਸ਼ੀਲ ਸੁਭਾਵ ਦੀ ਸਾਰੇ ਲੋਕ ਸਰਾਹਨਾ ਕਰਦੇ ਸਨ ਮਾਤਾ ਜੀ ਜਿੱਥੇ ਰਹਿਤ 'ਚ ਪ੍ਰਪੱਕ ਗੁਰਬਾਣੀ ਦੇ ਨਿਤਨੇਮੀ ਮੂਲ ਮੰਤਰ ਦੇ ਜਾਪਕ ਤੇ ਗੁਰਮੰਤਰ ਦੇ ਸਿਮਰਨ ਅਭਿਆਸੀ ਸਨ ਉੱਥੇ ਸਾਧ ਸੰਗਤ ਦੀ ਸੇਵਾ, ਲੰਗਰ ਆਦਿ ਹੱਥੀਂ ਤਿਆਰ ਕਰਕੇ ਛਕਾਉਣ ਵਿਚ ਵੀ ਬੜੇ ਚਾਉ ਨਾਲ ਜੁੱਟੇ ਰਹਿੰਦੇ। ਆਏ ਗਏ ਸਿੱਖ ਸੰਤ ਅਭਿਆਗਤ ਜਾਂ ਰਿਸ਼ਤੇਦਾਰ ਨੂੰ ਘਰੋਂ ਬਿਨਾ ਕੁਝ ਛਕੇ ਜਾਣ ਨਹੀਂ ਸਨ ਦੇਂਦੇ। ਫਿਰ ਗਰੀਬ ਦੀ ਜਿਵੇਂ ਵੀ ਹੋ ਸਕੇ ਮਦਦ ਕਰਨੀ ਉਨ੍ਹਾਂ ਦੇ ਜੀਵਨ ਦਾ ਇਕ ਖਾਸ ਗੁਣ ਸੀ। ਹੱਥ ਦੇ ਬੜੇ ਸਖੀ ਸਨ। ਉਨ੍ਹਾਂ ਦੇ ਉਪਰੋਕਤ ਗੁਣਾਂ ਦੀ ਕੇਵਲ ਪਿੰਡ ਵਿਚ ਹੀ ਨਹੀਂ ਸਗੋਂ ਇਰਦ ਗਿਰਦ ਦੇ ਪਿੰਡਾਂ ਤੇ ਖਾਸ ਕਰ ਰਿਸ਼ਤੇਦਾਰਾਂ ਤੇ ਸਾਕਾਂ ਸਬੰਧੀਆਂ ਵਿਚ ਬਹੁਤ ਸ਼ਲਾਘਾ ਹੁੰਦੀ ਰਹਿੰਦੀ ਸੀ। ਅਫਸੋਸ ਇਹ ਕਿ ਆਪ ਆਪਣੇ ਛੋਟੇ ਤੇ ਹੋਣਹਾਰ ਸਪੁੱਤਰ ਗਿ: ਗੁਰਬਚਨ ਸਿੰਘ ਜੀ ਨੂੰ ਭਰ ਜੁਆਨ, ਵਿਦਵਾਨ, ਮਹਾਂਪੁਰਖ ਦੇ ਤੇਜ ਪ੍ਰਤਾਪ ਤੇ ਜਾਹੋ ਜਲਾਲ ਅਤੇ ਜਗਤ ਤੇ ਪੰਥ ਵਿਚ ਹੁੰਦੀ ਵਡਿਆਈ ਨੂੰ ਆਪਣੀਆਂ ਅਖਾਂ ਨਾਲ ਦੇਖ ਨ ਸਕੇ। ਜਿਸ ਦੇ ਦੇਖਣ ਦੀ ਹਰ ਮਾਤ ਦੇ ਮਨ ਵਿਚ ਬੜੀ ਤੀਬਰ ਇੱਛਾ ਹੁੰਦੀ ਹੈ। ਅੰਤ ਨੂੰ ਜਦੋਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਅਜੇ ੧੩ ਮਹੀਨਿਆਂ ਦੇ ਹੀ ਸਨ ਕਿ ੧੯੬੦ ਬਿ: ਨੂੰ ਪਲੇਗ ਦੀ ਬੀਮਾਰੀ ਨਾਲ ਪ੍ਰਵਾਰ, ਸਨੇਹੀਆਂ ਤੇ ਸਬੰਧੀਆਂ ਨੂੰ ਸਦੀਵੀ ਵਿਛੋੜਾ ਦੇ ਕੇ ਮਾਤਾ ਜੀ ਗੁਰਪੁਰੀ ਜਾ ਬਿਰਾਜੇ।

**੭. ਵੱਡੇ ਭ੍ਰਾਤਾ ਭਾਈ ਹਜ਼ਾਰਾ ਸਿੰਘ ਜੀ :-**

ਬਾਬਾ ਰੂੜ ਸਿੰਘ ਜੀ ਦੇ ਘਰ ਮਾਤਾ ਅਨੰਦ ਕੌਰ ਜੀ ਦੀ ਕੁੱਖੋਂ ੧੯੫੧ ਬਿ: ਮੁ: ੧੮੯੪ ਈ: ਨੂੰ ਜੇਠੇ ਪੁੱਤਰ ਨੇ ਜਨਮ ਲਿਆ ਜਿਸ ਦਾ ਨਾਮ ਹਜ਼ਾਰਾ ਸਿੰਘ ਰੱਖਿਆ। ਦਸ ਜਮਾਤਾਂ ਸਕੂਲ ਦੀ ਵਿਦਿਆ

ਪੜ੍ਹੀ ਤੇ ਨਾਲ ਨਾਲ ਤਾਇਆ ਬਾਬਾ ਕਾਹਨ ਸਿੰਘ ਜੀ ਪਾਸੋਂ ਗੁਰਬਾਣੀ ਤੇ ਗੁਰਮਤਿ ਦੀ ਪੜ੍ਹਾਈ ਵੀ ਕਰਦੇ ਰਹੇ। ੧੯੨੧ ਈ: ਤੋਂ ੧੯੪੫ ਈ: ਤੱਕ ੨੪ ਸਾਲ ਸ੍ਰੀ ਅਕਾਲ ਤਖਤ ਦੇ ਹੈਡ ਗ੍ਰੰਥੀ ਰਹੇ। ਆਪ ਗੁਰਬਾਣੀ ਦੇ ਪ੍ਰੇਮੀ, ਨੇਮੀ ਤੇ ਗੁਰਮੁਖ ਸਿੰਘ ਸਨ। ਮੈਨੂੰ ਇਕ ਵਾਰ ਪਿੰਡ ਚੰਦ ਨਵਾਂ ਵਿਖੇ ਇਕ ਸਮਾਗਮ ਤੇ ਉਨ੍ਹਾਂ ਨਾਲ ਖੁੱਲ੍ਹ ਕੇ ਗਲਬਾਤ ਕਰਨ ਦਾ ਮੌਕਾ ਮਿਲਿਆ ਜਿਸ ਵਿਚ ਉਨ੍ਹਾਂ ਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਦੇ ਬਚਪਨ ਤੇ ਚੜ੍ਹਦੀ ਜਵਾਨੀ ਦੇ ਕੁਝ ਅੱਖੀਂ ਦੇਖੇ ਅਸਚਰਜ ਵਾਕਿਆਤ ਮੈਨੂੰ ਆਪਣੀ ਜ਼ਬਾਨੀ ਸੁਣਾਏ ਜਿਨ੍ਹਾਂ ਤੋਂ ਪਤਾ ਚਲਦਾ ਸੀ ਕਿ ਇਹ ਨੌਜਵਾਨ ਕਿੱਡੀ ਹਸਤੀ ਬਣਨ ਵਾਲੇ ਹਨ। ਉਹ ਵਾਕਿਆਤ ਮੈਂ ਅੱਗੇ ਜੀਵਨ ਵਿਚ ਥਾਂ ਸਿਰ ਲਿਖਾਂਗਾ। ਆਪ ਜੇਠ ਦੀ ਸੰਗ੍ਰਾਂਦ ੧੯੪੭ ਈ: ਨੂੰ ਅਖਾੜੇ ਆਪਣਾ ਪੰਜ ਭੌਤਕ ਸ਼ਰੀਰ ਤਿਆਗ ਗਏ।

ਆਪ ਦੇ ਅੱਗੋਂ ਤਿੰਨ ਸਪੁੱਤਰ ਹਨ ਭਾਈ ਆਤਮਾ ਸਿੰਘ ਡਾਕਟਰ ਜੋ ਇਸ ਵਕਤ ਦਿੱਲੀ ਰਹਿੰਦੇ ਹਨ। ਹਰਬਖਸ਼ ਸਿੰਘ ਜੋ ਨਾਭੇ ਰਿਹਾਇਸ਼ ਰਖਦੇ ਹਨ ਤੇ ਭਾਈ ਜੋਗਿੰਦਰ ਸਿੰਘ।

## ਵੰਸ਼—ਪ੍ਰਣਾਲੀ—



ਜੀਵਨ

# ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ

**੧. ਜਨਮ :-**

ਕਈ ਸਾਲ ਬ੍ਰਹਮਾ ਵਿਚ ਰਹਿਣ ਤੋਂ ਬਾਦ ਬਾਬਾ ਰੂੜ ਸਿੰਘ ਜੀ ੧੯੫੮ ਬਿ: ਦੇ ਚੇਤ ਮਹੀਨੇ ਇਕ ਸਾਲ ਦੀ ਜਮ੍ਹਾਂ ਛੁੱਟੀ ਕੱਟਣ ਲਈ ਵਾਪਸ ਅਖਾੜੇ ਆ ਗਏ। ਮਾਤਾ ਅਨੰਦ ਕੌਰ ਜੀ ਆਪਣੇ ਸੁਘੜ ਪਤੀ ਜੀ ਦੀ ਸ਼ਰਧਾ ਤੇ ਪ੍ਰੇਮ ਨਾਲ ਸੇਵਾ ਕਰਨ ਲੱਗੇ। ਮਾਤਾ ਪਿਤਾ ਹਰ ਤਰ੍ਹਾਂ ਦੇ ਸੁਖ ਨਾਲ ਘਰ ਵਿਚ ਵੱਸਣ ਲੱਗੇ। ਦੋਹਾਂ ਦੇ ਮਨ ਅੰਦਰ ਗੁਰਬਾਣੀ ਦੇ ਪਾਠ, ਵਿਚਾਰ ਤੇ ਸਿਮਰਨ ਨੇ ਘਰ ਕੀਤਾ ਹੋਇਆ ਸੀ। ਹਮੇਸ਼ਾਂ ਗੁਰ ਚਰਨਾਂ ਵਿਚ ਲੀਵਲੀਨ ਰਹਿੰਦੇ ਗੁਰ ਇਤਿਹਾਸ ਤੇ ਗੁਰਸਿਖ ਮਹਾਂ-ਪੁਰਸ਼ਾਂ ਦੇ ਜੀਵਨ ਚਰਿਤ੍ਰਾਂ ਨੂੰ ਪੜ੍ਹਦੇ ਸੁਣਦੇ ਤੇ ਵੀਚਾਰਦੇ ਸਮਾਂ ਗੁਜ਼ਾਰਨ ਲੱਗੇ। ਅਜਿਹੇ ਵਾਤਾਵਰਨ ਵਿਚ ਦੂਜੇ ਬੱਚੇ ਦੇ ਜਨਮ ਦੇ ਚਿੰਨ੍ਹ ਪ੍ਰਗਟ ਹੋਣ ਲੱਗੇ ਤਾਂ ਮਾਤਾ ਪਿਤਾ ਨੇ ਬੱਚੇ ਦੇ ਜਨਮ ਤੋਂ ਪਹਿਲਾਂ ਵਧੇਰੇ ਭਜਨ ਸਿਮਰਨ ਤੇ ਕਥਾ ਵੀਚਾਰ ਵਿਚ ਸਮਾ ਗੁਜ਼ਾਰਨਾਂ ਅਰੰਭਿਆ ਤੇ ਹਮੇਸ਼ਾਂ ਗੁਰੂ ਚਰਨਾਂ 'ਚ ਅਰਦਾਸ ਕਰਦੇ ਕਿ ਹੇ ਸਤਿਗੁਰੂ! ਪੂਰਨ ਗੁਰਸਿਖ ਗੁਰਮੁਖ ਮਹਾਂ ਪੁਰਖ ਬੱਚੇ ਦੀ ਦਾਤ ਬਖਸ਼ੋ। ਅਜਿਹੇ ਰੱਬੀ ਰੰਗ ਰੱਤੇ ਧਾਰਮਕ ਮਾਹੌਲ ਵਿਚ ਬੱਚੇ ਦੇ ਜਨਮ ਦਾ ਸਮਾਂ ਨਜ਼ਦੀਕ ਆਇਆ।

੧੯੫੯ ਬਿ: ਦੇ ਮਹੀਨਾ ਫਗਣ ਦੀ ਸੰਗਰਾਂਦ, ਦਿਨ ਬੁਧਵਾਰ ਪੂਰਨਮਾਸ਼ੀ ਵਾਲੇ ਸ਼ੁਭ ਦਿਹਾੜੇ ਪੰਜ ਘੜੀ ਦੇ ਅੰਮ੍ਰਿਤ ਵੇਲੇ ਭਾਗਾਂ ਭਰੇ ਹਸਦੇ ਹਸਦੇ ਬਾਲਕ ਨੇ ਜਨਮ ਲਿਆ। ਮਾਤਾ ਪਿਤਾ ਦੀ ਦਿਲੀ ਕਾਮਨਾ ਪੂਰਨ ਹੋਈ। ਸੋਹਣੀ ਸੂਰਤ ਤੇ ਮੋਹਣੀ ਮੂਰਤਿ ਨੂੰ ਵੇਖ ਕੇ ਮਾਤਾ ਪਿਤਾ ਗਦ ਗਦ ਹੋ ਗਏ। ਖੁਸ਼ੀਆਂ ਨਾਲ ਸਾਰਾ ਸੰਸਾਰ ਭਰ ਗਿਆ। ਅਕਹ ਰਸ ਛਾ ਗਿਆ। ਬਾਲਕ ਦਾ ਸੁੰਦਰ ਚਿਹਰਾ, ਰੰਗ ਗੋਰਾ, ਨਕਸ਼ ਨਿਗਾਰ ਤਿੱਖੇ, ਮੱਥਾ ਚੌੜਾ, ਨੇਤ੍ਰ ਗੋਲ, ਨੱਕ ਤਿੱਖਾ, ਭਰਵੱਟੇ ਕਮਾਣ ਵਾਂਗ, ਹੱਥਾਂ ਪੈਰਾਂ ਦੀਆਂ ਉਂਗਲਾਂ ਪਤਲੀਆਂ, ਪਤਲੇ ਬੁੱਲ੍ਹ, ਖਿੜਿਆ ਮੁਖ ਹਰ ਵੇਖਣ ਵਾਲੇ ਦਾ ਮਨ ਮੋਹਿਆ ਗਿਆ, ਸਭ ਨੇ ਮਾਤਾ ਪਿਤਾ ਜੀ ਨੂੰ ਭਰਪੂਰ ਵਧਾਈਆਂ ਦਿੱਤੀਆਂ।

**੨. ਜਨਮ ਸੰਸਕਾਰ–**

ਜਨਮ ਤੋਂ ਕੁਝ ਸਮਾਂ ਬਾਦ ਗੁਰਮਤਿ ਅਨੁਸਾਰ ਜਨਮ ਸੰਸਕਾਰ ਕਰਨ ਲਈ ਪਿਤਾ ਜੀ ਨੇ ਬਾਟੇ ਵਿਚ ਸਵੱਛ ਜਲ ਤੇ ਪਤਾਸੇ ਪਾ ਕੇ ਜਪੁਜੀ ਸਾਹਿਬ ਅਤੇ ਅਨੰਦ ਸਾਹਿਬ ਦੀਆਂ ਛੇ ਪਉੜੀਆਂ ਦਾ ਪਾਠ ਬੜੀ ਇਕਾਗ੍ਰਤਾ ਤੇ ਰਸ ਨਾਲ ਕੀਤਾ। ਐਉਂ ਅੰਮ੍ਰਿਤ ਤਿਆਰ ਕਰਕੇ ਅਰਦਾਸ ਉਪਰੰਤ ਪਹਿਲਾਂ ਸੁੰਦਰ ਬਾਲਕ ਦੇ ਮੁਖ ਸੀਸ ਤੇ ਨੇਤ੍ਰਾਂ ਵਿਚ ਪੰਜ ਪੰਜ ਬੂੰਦਾਂ ਅੰਮ੍ਰਿਤ ਦੀਆਂ ਪਾਈਆਂ। ਬਾਕੀ ਦਾ ਅੰਮ੍ਰਿਤ ਮਾਤਾ ਜੀ ਨੂੰ ਪਿਲਾ ਦਿੱਤਾ। ਐਉਂ ਗੁਰਮਤਿ ਅਨੁਸਾਰ ਜਨਮ ਸੰਸਕਾਰ ਕਰਵਾ ਦਿੱਤਾ।

**੩. ਨਾਮ-ਸੰਸਕਾਰ–**

ਜਦ ਬਾਲਕ ਕੁਝ ਦਿਨਾਂ ਦੇ ਹੋਏ ਤੇ ਮਾਤਾ ਜੀ ਦੀ ਸਿਹਤ ਚਲਣ ਫਿਰਨ ਦੇ ਯੋਗ ਹੋ ਗਈ ਤਾਂ ਮਾਤਾ ਜੀ ਨੇ ਆਪ ਇਸ਼ਨਾਨ ਕੀਤਾ ਤੇ ਬਾਲਕ ਨੂੰ ਵੀ ਇਸ਼ਨਾਨ ਕਰਵਾਇਆ। ਭੂਆ ਸਾਹਿਬ ਕੌਰ ਜੀ ਬਾਲਕ ਨੂੰ ਚੁੱਕ ਕੇ ਮਾਤਾ ਜੀ ਸਮੇਤ ਗੁਰਦੁਆਰੇ ਸਾਹਿਬ ਪਹੁੰਚ ਗਏ। ਪਿਤਾ ਜੀ, ਦਾਦੀ ਜੀ ਤੇ ਹੋਰ ਸਾਰਾ ਪ੍ਰਵਾਰ ਅਤੇ ਗਲੀ ਗਵਾਂਢ ਦੇ ਹਿਤਕਾਰੀ ਪ੍ਰਵਾਰ ਵੀ ਪਿਆਰ ਤੇ ਉਤਸ਼ਾਹ ਸਹਿਤ ਨਾਲ ਗਏ। ਗੁਰਦੁਆਰੇ ਵਿਚ ਹੀ ਪਵਿੱਤ੍ਰਤਾ ਨਾਲ ਕੜਾਹ ਪ੍ਰਸ਼ਾਦ ਤਿਆਰ ਕਰਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅੰਦਰ

ਲਿਆਂਦਾ। ਤਾਇਆ ਬਾਬਾ ਕਾਹਨ ਸਿੰਘ ਜੀ ਨੇ ਨਾਮ ਸੰਸਕਾਰ ਦਾ ਅਰਦਾਸਾ ਸੋਧਿਆ, ਅਰਦਾਸ ਤੋਂ ਬਾਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੇਠ ਲਿਖਿਆ ਮਹਾਂਵਾਕ ਆਇਆ। ਸੋਰਠਿ ਮਹਲਾ ੫ ॥ ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥ ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥੧॥ ਅਪੁਨੇ ਸਤਿਗੁਰ ਕੈ ਬਲਿਹਾਰੈ ॥ ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਆਨੰਦੁ ਹਮਾਰੈ ॥੧॥ ਰਹਾਉ॥ ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ ॥ ਨਿਰਭਉ ਭਏ ਗੁਰ ਚਰਨੀ ਲਾਗੇ ਇਕ ਰਾਮ ਨਾਮ ਆਧਾਰਾ ॥੨॥ ਸਫਲ ਦਰਸ਼ਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥ ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥੩॥ ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ ॥ ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ ॥੪॥ (ਪੰਨਾ ੬੦੯)

ਉਪਰੋਕਤ ਮਹਾਂਵਾਕ ਦੇ ਮੁੱਢਲੇ ਪਦ ਗੁਰ ਤੋਂ ਨਾਮ ਗੁਰਬਚਨ ਸਿੰਘ ਰੱਖਿਆ, ਖੁਸ਼ੀ ਵਿਚ ਸੰਗਤ ਨੂੰ ਪ੍ਰਸ਼ਾਦ ਵਰਤਾਇਆ, ਘਰ ਵਿਚ ਪੰਜਾਂ ਸਿੰਘਾਂ ਨੂੰ ਪ੍ਰਸ਼ਾਦ ਛਕਾਇਆ ਅਤੇ ਹੋਰ ਵੀ ਬਹੁਤ ਪੁੰਨ ਦਾਨ ਕੀਤਾ। ਗਰੀਬਾਂ ਨੂੰ ਅੰਨ ਬਸਤ੍ਰ ਤੇ ਵਸਤੂਆਂ ਦੇ ਕੇ ਉਨ੍ਹਾਂ ਤੋਂ ਹੋਣਹਾਰ ਬੱਚੇ ਲਈ ਅਸੀਸਾਂ ਲਈਆਂ।

### ੪. ਪਾਲਣਾ :–

ਮਾਤਾ ਜੀ ਆਪਣੇ ਹੋਣਹਾਰ ਸਪੁੱਤਰ ਨਾਲ ਅਤਿ ਦਾ ਲਾਡ ਪਿਆਰ ਕਰਦੇ, ਇਸ਼ਨਾਨ ਕਰਾਉਂਦੇ, ਨਵੇਂ ਜਾਂ ਧੋਤੇ ਹੋਏ ਸਾਫ ਕਪੜੇ ਬਦਲਦੇ, ਸਮੇਂ ਸਿਰ ਦੁੱਧ ਪਿਲਾਂਦੇ ਤੇ ਮੰਜੇ ਉਪਰ ਬਿਸਤਰਾ ਵਿਛਾ ਕੇ ਸੁਲਾ ਦੇਂਦੇ। ਜਦ ਸੁਘੜ ਬਾਲਕ ਜਾਗਦਾ ਤਾਂ ਹਸਦਿਆਂ ਹੋਇਆਂ ਉਠਦਾ ਤੇ ਮੰਜੇ ਤੇ ਪਿਆ ਹੀ ਖੇਡਣ ਲੱਗ ਪੈਂਦਾ। ਸੁੰਦਰ ਸਰੂਪ ਤੇ ਨਿਰਮਲ ਆਤਮਾ ਪੁੱਤਰ ਨੂੰ ਵੇਖ ਵੇਖ ਮਾਤਾ ਜੀ ਨਿਹਾਲ ਹੁੰਦੇ ਤੇ ਆਪਣੀ ਗੋਦੀ 'ਚ ਬਿਠਾ ਕੇ ਜਾਂ ਮੰਜੇ ਤੇ ਲਿਟਾ ਕੇ ਬੱਚੇ ਨੂੰ ਗੁਰਬਾਣੀ ਦਾ ਪਾਠ ਸੁਣਾਂਦੇ ਰਹਿੰਦੇ ਤੇ ਨਾਲ ਨਾਲ ਬਾਲਕ ਦੀ ਲੰਮੀ ਉਮਰ, ਕਾਮਯਾਬ ਜੀਵਨ, ਇਕਬਾਲ ਬੁਲੰਦੀ ਤੇ ਤੇਜ ਪ੍ਰਤਾਪ ਦੇ ਵਾਧੇ ਲਈ ਗੁਰੂ ਚਰਨਾਂ ਵਿਚ ਜੁੜ ਕੇ ਅਰਦਾਸਾਂ ਵੀ ਕਰਦੇ ਰਹਿੰਦੇ।

੧੩ ਮਹੀਨੇ ਦੀ ਉਮਰ ਤੱਕ ਮਾਤਾ ਜੀ ਨੇ ਆਪਣੇ ਸ਼ਾਂਤਿ ਚਿਤ ਸਪੂਤ ਨਾਲ ਰੱਜ ਰੱਜ ਕੇ ਪਿਆਰ ਕੀਤਾ ਤੇ ਮਾਤਾ ਵਾਲੇ ਸਾਰੇ ਫ਼ਰਜ਼ ਪੂਰੇ ਕੀਤੇ ਪਰ ਮਾਤਾ ਜੀ ਨੂੰ ਆਪਣੇ ਸੁੰਦਰ ਸਪੂਤ ਦੇ ਸੁੰਦਰ ਜਾਹੋ ਜਲਾਲ ਤੇ ਤੇਜ ਪ੍ਰਤਾਪ ਨੂੰ ਦੇਖਣਾ ਭਾਗਾਂ ਵਿਚ ਨਹੀਂ ਸੀ।

### ੫. ਮਾਤਾ ਜੀ ਦਾ ਦੇਹਾਂਤ :–

ਜਦ ਸੰਤ ਬਾਲਕ ਦੀ ਉਮਰ ੧੩ ਕੁ ਮਹੀਨਿਆਂ ਦੀ ਹੋਈ ਤਾਂ ਆਪ ਦੇ ਸਤਿਕਾਰ ਯੋਗ ਮਾਤਾ ਜੀ ਚੇਤਰ ੧੯੬੦ ਬਿ: ਨੂੰ ਪਲੇਗ ਦੀ ਬੀਮਾਰੀ ਦੇ ਕਾਰਨ ਹੁਕਮ ਸੱਤ ਹੋ ਗਏ। ਪ੍ਰਵਾਰ ਵਿਚ ਇਸ ਨ ਪੂਰੀ ਹੋਣ ਵਾਲੀ ਘਾਟ ਨੂੰ ਬੜੇ ਦੁਖਤ ਹਿਰਦੇ ਨਾਲ ਬਰਦਾਸ਼ਤ ਕੀਤਾ ਗਿਆ। ਪ੍ਰਭੂ ਦਾ ਅਮੇਟ ਭਾਣਾ ਸਮਝ ਕੇ ਮਾਤਾ ਜੀ ਨਮਿੱਤ ਸਹਜ ਪਾਠ ਦਾ ਦਸਹਿਰੇ ਵਾਲੇ ਦਿਨ ਭੋਗ ਪਵਾਇਆ ਗਿਆ ਤੇ ਕੀਰਤਨ ਕਰਵਾਉਣ ਉਪਰੰਤ ਸਾਰੀ ਸੰਗਤ ਵਲੋਂ ਮਾਤਾ ਜੀ ਦੀ ਆਤਮਕ ਸ਼ਾਂਤੀ ਅਤੇ ਕਲਿਆਣ ਅਰਥ ਅਰਦਾਸ ਕੀਤੀ ਗਈ ਤੇ ਪ੍ਰਸ਼ਾਦ ਵਰਤਾਇਆ ਗਿਆ।

### ੬. ਦਾਦੀ ਜੀ ਤੇ ਭੂਆ ਜੀ ਵਲੋਂ ਪਾਲਣਾ :–

ਮਾਤਾ ਜੀ ਦੇ ਦੇਹਾਂਤ ਸਮੇਂ ਪੂਜਨੀਕ ਦਾਦੀ ਜੀ ਅਜੇ ਜਿਉਂਦੇ ਸਨ। ਇਸ ਲਈ ਉਨ੍ਹਾਂ ਨੇ ਮਾਂ ਪਿਆਰ ਦੀ ਘਾਟ ਨੂੰ ਮਹਿਸੂਸ ਨ ਹੋਣ ਦਿੱਤਾ ਤੇ ਮਾਤਾ ਜੀ ਵਾਂਗ ਹੀ ਪਿਆਰ ਨਾਲ ਪਾਲਦੇ ਤੇ ਲਾਡ ਲਡਾਉਂਦੇ ਰਹੇ। ਮਾਤਾ ਜੀ ਦੇ ਸ਼ਰੀਰ ਤਿਆਗਣ ਸਮੇਂ ਪਿਤਾ ਜੀ ਬ੍ਰਹਮਾ ਵਿਚ ਫ਼ੌਜ ਅੰਦਰ ਗ੍ਰੰਥੀ ਦੀ

ਡਿਊਟੀ ਨਿਭਾ ਰਹੇ ਸਨ ਉਨ੍ਹਾਂ ਦਿਨਾਂ ਵਿਚ ਦਾਦੀ ਜੀ ਦੇ ਨਾਲ ਭੂਆ ਜੀ ਵੀ ਆਪਣੇ ਪੁੱਤਰਾਂ ਵਾਂਗ ਲਾਡ ਪਿਆਰ ਨਾਲ ਪਾਲਨਾ ਕਰਦੇ ਰਹੇ। ਮਾਤਾ ਜੀ ਦੇ ਅਕਾਲ ਚਲਾਣੇ ਬਾਦ ਬਾਲਕ ਦੀ ਸੱਤ ਸਾਲ ਦੀ ਉਮਰ ਤੱਕ ਭੂਆ ਜੀ ਵੀ ਅਖਾੜੇ ਹੀ ਰਹੇ। ਜਿੱਥੇ ਘਰੋਗੀ ਕੰਮ ਕਾਜ ਵਿਚ ਦਾਦੀ ਜੀ ਨਾਲ ਹੱਥ ਵਟਾਂਦੇ ਰਹੇ ਉਥੇ ਸੰਤ ਸਰੂਪ ਭਤੀਜੇ ਦੀ ਪਾਲਣਾ ਪੋਸਣਾ ਵਿਚ ਵੀ ਬਰਾਬਰ ਦਾ ਹਿੱਸਾ ਪਾਉਂਦੇ ਰਹੇ। ਸੱਤ ਸਾਲ ਦੀ ਉਮਰ ਤੱਕ ਦਾਦੀ ਜੀ ਤੇ ਭੂਆ ਜੀ ਪਾਲਣਾ ਤੇ ਸੇਵਾ ਸੰਭਾਲ ਦੇ ਨਾਲ ਨਾਲ ਸ਼ੁਭ ਸਿਖਿਆਵਾਂ ਵੀ ਦੇਂਦੇ ਰਹੇ ਇਸ ਭਾਵਨਾ ਨਾਲ ਕਿ ਸਾਡਾ ਸੁੰਦਰ ਸਪੁੱਤਰ ਲਾਇਕ ਹੋ ਕੇ ਸਾਡਾ ਨਾਮ ਰੋਸ਼ਨ ਕਰੇ।

## ੭. ਬਚਪਨ :–

ਬਾਲਕ ਦਾ ਸੁਭਾਵ ਛੋਟੀ ਉਮਰ ਤੋਂ ਹੀ ਸ਼ਾਂਤ, ਧੀਰਜੀ, ਸੰਤੋਖੀ, ਨਰਮ ਤੇ ਪਿਆਰ ਵਾਲਾ ਸੀ। ਵਲ ਛਲ ਜਾਂ ਚੰਚਲਤਾਈ ਦਾ ਬਿਲਕੁਲ ਹੀ ਅਭਾਵ ਸੀ। ਹਰ ਵਕਤ ਖਿੜੇ ਰਹਿਣਾ ਹਰ ਇਕ ਨੂੰ ਹੱਸ ਕੇ ਮਿਲਣਾ। ਗੁੱਸੇ ਤੇ ਨਾਰਾਜ਼ਗੀ ਨੂੰ ਕੋਲ ਫਟਕਣ ਨ ਦੇਣਾ। ਸਦਾ ਬੇਫ਼ਿਕਰ ਤੇ ਮਸਤ ਰਹਿਣਾ। ਹਰ ਇਕ ਦਾ ਅਦਬ ਕਰਨਾ ਅਤੇ ਪਿਆਰ ਕਰਨਾ ਆਦਿ ਕੁਝ ਅਜਿਹੇ ਗੁਣ ਸਨ ਜੋ ਆਪ ਨੂੰ ਧੁਰ ਦਰਗਾਹ ਤੋਂ ਹੀ ਵਿਰਸੇ ਵਿਚ ਮਿਲੇ ਹੋਏ ਸਨ। ਜਿਨ੍ਹਾਂ ਨੂੰ ਤੱਕ ਕੇ ਸਿਆਣੇ ਆਦਮੀ ਇਹ ਅੰਦਾਜ਼ੇ ਲਗਾਂਦੇ ਸਨ ਕਿ ਇਹ ਬਾਲਕ ਵੱਡਾ ਹੋ ਕੇ ਕੋਈ ਮਹਾਨ ਪੁਰਖ ਹੋਵੇਗਾ।

ਮਾਤਾ ਪਿਤਾ ਨੂੰ ਨਾਮ ਜਪਦਿਆਂ, ਬਾਣੀ ਪੜ੍ਹਦਿਆਂ, ਸੰਗਤ ਵਿਚ ਜਾ ਕੇ ਕੀਰਤਨ ਕਰਦਿਆਂ ਤੇ ਸੁਣਦਿਆਂ ਵੇਖਦੇ ਰਹਿਣ ਕਰਕੇ ਤੇ ਪੂਰਬਲੇ ਜਨਮਾਂ ਦੇ ਸਭ ਸੰਸਕਾਰਾਂ ਦਾ ਸਦਕਾ ਪੰਜ ਕੁ ਸਾਲ ਦੀ ਉਮਰ ਵਿਚ ਹੀ ਬੱਚਿਆਂ ਨਾਲ ਖੇਡਦੇ ਹੋਇਆਂ ਕਈ ਵਾਰ ਸਾਰਿਆਂ ਨੂੰ ਇਕ ਥਾਂ ਇਕੱਠੇ ਬਿਠਾ ਲੈਂਦੇ ਤੇ ਉਨ੍ਹਾਂ ਪਾਸੋਂ ਸਤਿਨਾਮ ਵਾਹਿਗੁਰੂ ਦਾ ਜਾਪ ਜਪਾਉਂਦੇ। ਇਕ ਪਾਸੇ ਆਪ ਬੋਲਦੇ ਤੇ ਦੂਜੇ ਪਾਸੇ ਸਾਰੇ ਬੱਚੇ ਬੋਲਦੇ। ਕਈ ਵਾਰ ਸਾਰਿਆਂ ਨੂੰ ਇਕ ਕਤਾਰ 'ਚ ਬਿਠਾ ਕੇ ਕਹਿੰਦੇ ਕਿ ਅੱਖਾਂ ਮੀਟੋ ਤੇ ਮੂੰਹ ਵਿਚ ਵਾਹਿਗੁਰੂ ਵਾਹਿਗੁਰੂ ਦਾ ਜਾਪ ਸੁਰਤਿ ਟਿਕਾ ਕੇ ਕਰੋ ਤੇ ਆਪ ਵੀ ਕਾਫ਼ੀ ਕਾਫ਼ੀ ਸਮਾਂ ਅੱਖਾਂ ਮੀਟ ਕੇ ਸੁਰਤਿ ਜੋੜ ਕੇ ਇਸ ਤਰ੍ਹਾਂ ਬੈਠੇ ਰਹਿੰਦੇ ਜਿਵੇਂ ਕੋਈ ਯੋਗੀ ਸਮਾਧੀ ਵਿਚ ਜੁੜਿਆ ਬੈਠਾ ਹੁੰਦਾ ਹੈ। ਦੇਖਣ ਵਾਲੇ ਲੋਕ ਆਪ ਦੇ ਅਜਿਹੇ ਕੌਤਕਾਂ ਨੂੰ ਦੇਖ ਕੇ ਹੈਰਾਨ ਵੀ ਹੁੰਦੇ ਤੇ ਅਨੁਮਾਨ ਵੀ ਲਗਾਉਂਦੇ ਕਿ ਇਹ ਵੱਡਾ ਹੋ ਕੇ ਮਹਾਨ ਪੁਰਖ ਬਣੇਗਾ।

## ੮. ਮੁੱਢਲੀ ਵਿਦਿਆ :–

ਪੰਜ ਸਾਲ ਦੀ ਉਮਰ ਹੋਣ ਤੇ ਬਾਲਕ ਨੂੰ ਗੁਰਮੁਖੀ ਵਿਦਿਆ ਪੜ੍ਹਾਣ ਦੇ ਖਿਆਲ ਨਾਲ ਪਿੰਡ ਦੇ ਗੁਰਦੁਆਰੇ ਸਾਹਿਬ ਜਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ ਕਰਕੇ ਪ੍ਰਸ਼ਾਦ ਵਰਤਾਇਆ ਤੇ ਪੜ੍ਹਨ ਲਈ ਗ੍ਰੰਥੀ ਸਿੰਘ ਨੇ ਗੁਰਮੁਖੀ ਅੱਖਰ ਲਿਖ ਦਿੱਤੇ। ਬਾਲਕ ਨੇ ਆਪਣੀ ਤੀਖਣ ਬੁੱਧੀ ਦੇ ਬਲ ਨਾਲ ਥੋੜ੍ਹੇ ਹੀ ਦਿਨਾਂ ਵਿਚ ਪੈਂਤੀ ਤੇ ਮੁਹਾਰਨੀ ਬੋਲਣੀ ਤੇ ਲਿਖਣੀ ਸਿਖ ਲਈ ਤੇ ਬਾਲ ਬੋਧ ਵੀ ਸਾਰਾ ਪੜ੍ਹ ਲਿਆ। "ਹੋਣਹਾਰ ਬਿਰਵਾ ਕੇ ਚਿਕਨੇ ਚਿਕਨੇ ਪਾਤ" ਦੇ ਅਖਾਣ ਅਨੁਸਾਰ ਸਿਆਣੇ ਤੇ ਸਮਝਦਾਰ ਬੰਦਿਆਂ ਦੇ ਮਨ ਉਪਰ ਆਪ ਦੀ ਤੀਖਣ ਪ੍ਰਤਿਭਾ ਦਾ ਹੁਣ ਤੋਂ ਹੀ ਸਿੱਕਾ ਬੈਠ ਗਿਆ। ਜਿਸ ਦਾ ਸਦਕਾ ਬਚਪਨ ਵਿੱਚ ਹੀ ਆਪ ਦਾ ਆਦਰ ਸਤਿਕਾਰ ਹੋਣ ਲੱਗ ਪਿਆ। ਪੰਜ ਗ੍ਰੰਥੀ ਪੋਥੀ ਪੜ੍ਹਨ ਤੱਕ ਕਾਫ਼ੀ ਬਾਣੀ ਜ਼ਬਾਨੀ ਵੀ ਕੰਠ ਕਰ ਲਈ ਸੀ। ਪੜ੍ਹਨ ਵਿਚ ਬੁਧੀ ਬਹੁਤ ਤੀਖਣ ਸੀ ਜਿਸ ਕਰਕੇ ਸੰਥਾ ਨੂੰ ਥੋੜ੍ਹੇ ਹੀ ਚਿਰ ਵਿਚ ਚੰਗੀ ਤਰ੍ਹਾਂ ਸ਼ੁਧ ਸਰਲ ਤੇ ਤੇਜ ਕਰ ਲਿਆ ਕਰਦੇ ਸਨ। ਬਾਈ ਵਾਰਾਂ, ਭਗਤ ਬਾਣੀ ਤੇ ਦਸ ਗ੍ਰੰਥੀ ਪੜ੍ਹ ਕੇ ਚੌਹਾਂ ਹੀ ਪੋਥੀਆਂ ਦੀ ਬਾਣੀ ਕਈ ਵਾਰ

ਪੜ੍ਹ ਪੜ੍ਹ ਕੇ ਸ਼ੁੱਧ ਤੇ ਸਰਲ ਕਰ ਲਈ। ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸੰਥਾ ਨਾਲ ਆਰੰਭ ਕਰਵਾਇਆ ਗਿਆ। ਸੰਥਾ ਨਾਲ ਕੀਤੇ ਪਾਠ ਨੂੰ ਸ਼ੁੱਧ ਤੇ ਸਰਲ ਕਰ ਲੈਣ ਵਿਚ ਕੋਈ ਬਹੁਤ ਦੇਰ ਨਹੀਂ ਲਗਦੀ ਸੀ। ਪਾਠ ਦੀ ਸਮਾਪਤੀ ਤੱਕ ਆਪ ਚੰਗੇ ਅਖੰਡ ਪਾਠੀ ਬਣ ਗਏ। ਇਹ ਸਾਰੀ ਵਿਦਿਆ ਤਕਰੀਬਨ ਦੋ ਕੁ ਸਾਲ ਵਿੱਚ ਹੀ ਪੂਰੀ ਕਰ ਲਈ।

**੯. ਭੂਆ ਜੀ ਕੋਲ ਕਿਸ਼ਨ ਪੁਰੇ :–**

੧੯੦੯ ਈ: ਵਿਚ ਜਦ ਉਮਰ ਸੱਤ ਸਾਲ ਦੀ ਹੋ ਗਈ ਤਾਂ ਦਾਦੀ ਜੀ ਅਕਾਲ ਚਲਾਣਾ ਕਰ ਗਏ। ਦਾਦੀ ਜੀ ਦੇ ਕਾਰਨ ਹੀ ਭੂਆ ਜੀ ਅਖਾੜੇ ਰਹਿੰਦੇ ਸਨ। ਉਹਨਾਂ ਦੀ ਗੈਰ ਮੌਜੂਦਗੀ ਵਿਚ ਭੂਆ ਜੀ ਦਾ ਚਿੱਤ ਵੀ ਅਖਾੜੇ ਨ ਲੱਗਾ ਤਾਂ ਉਨ੍ਹਾਂ ਨੇ ਆਪਣੇ ਸਹੁਰੇ ਘਰ–ਕਿਸ਼ਨਪੁਰੇ ਜਾਣ ਦਾ ਮਨ ਬਣਾ ਲਿਆ ਪਰ ਚੂੰਕਿ ਉਹ ਆਪਣੇ ਹੋਣਹਾਰ ਭਤੀਜੇ ਨਾਲ ਪੁੱਤਰਾਂ ਤੋਂ ਵੱਧ ਪਿਆਰ ਪਾ ਚੁੱਕੇ ਸਨ ਇਸ ਲਈ ਇਕੱਲਿਆਂ ਹੁਣ ਜਾ ਨਹੀਂ ਸਨ ਸਕਦੇ। ਇਹੋ ਹੀ ਕਾਰਨ ਸੀ ਕਿ ਜਾਣ ਲਗਿਆਂ ਉਹ ਸੋਹਣੇ ਤੇ ਪਿਆਰੇ ਬਾਲਕ ਗੁਰਬਚਨ ਸਿੰਘ ਨੂੰ ਆਪਣੇ ਨਾਲ ਹੀ ਕਿਸ਼ਨ ਪੁਰੇ ਲੈ ਗਏ।

ਗੁਰਮੁਖੀ ਵਿੱਦਿਆ ਉਹ ਕਾਫ਼ੀ ਪੜ੍ਹ ਚੁੱਕੇ ਸਨ ਇਸ ਕਰਕੇ ਭੂਆ ਜੀ ਨੇ ਏਹੋ ਹੀ ਠੀਕ ਜਾਤਾ ਤੇ ਹੋਣਹਾਰ ਭਤੀਜੇ ਨੂੰ ਉਰਦੂ ਵਿੱਦਿਆ ਪੜ੍ਹਨ ਹਿਤ ਸਕੂਲ ਵਿਚ ਦਾਖਲ ਕਰਵਾ ਦਿੱਤਾ। ਸਕੂਲ ਦੀਆਂ ਪੰਜ ਜਮਾਤਾਂ ਕਿਸ਼ਨ ਪੁਰੇ ਰਹਿ ਕੇ ਪੜ੍ਹੀਆਂ। ਸਕੂਲ ਦੀ ਪੜ੍ਹਾਈ ਦੇ ਨਾਲ ਨਾਲ ਪਿੰਡ ਦੇ ਬਾਹਰ ਵਾਰ ਚੜ੍ਹਦੇ ਦੀ ਤਰਫ ਉਦਾਸੀ ਸੰਤਾਂ ਦੇ ਡੇਰੇ ਆਉਣ ਜਾਣ ਲਗ ਪਏ। ਉਸ ਡੇਰੇ ਦੇ ਮਹੰਤ 'ਲਾਲ ਦਾਸ ਜੀ' ਬੜੇ ਹੀ ਗੁਰਮੁਖ ਤੇ ਵਿਦਵਾਨ ਸਾਧੂ ਸਨ।

ਆਪ ਚੂੰਕਿ ਚੰਗੇ ਅਖੰਡ ਪਾਠੀ ਸਨ। ਪਾਠ ਬਹੁਤ ਸ਼ੁੱਧ ਤੇ ਸਰਲ ਸੀ, ਅਵਾਜ਼ ਵਿਚ ਮਿਕਨਾਤੀਸੀ ਕਸ਼ਿਸ਼ ਸੀ। ਮਹੰਤਾਂ ਵਲੋਂ ਪ੍ਰਕਾਸ਼ ਹੋਏ ਸਹਜ ਤੇ ਅਖੰਡ ਪਾਠਾਂ ਵਿਚ ਆਪ ਮਦਦ ਕਰਨ ਲਗ ਪਏ। ਜਿਸ ਕਰਕੇ ਮਹੰਤ ਸਾਹਿਬ ਆਪ ਨਾਲ ਹੋਰ ਵੀ ਜ਼ਿਆਦਾ ਪ੍ਰੇਮ ਕਰਨ ਲਗ ਪਏ।

ਮਹੰਤ ਲਾਲ ਦਾਸ ਜੀ ਸੰਸਕ੍ਰਿਤ ਤੇ ਬ੍ਰਿਜ ਭਾਸ਼ਾ ਦੇ ਚੰਗੇ ਪੰਡਿਤ ਸਨ। ਉਨ੍ਹਾਂ ਪਾਸੋਂ ਬ੍ਰਿਜ ਭਾਸ਼ਾ ਦੇ ਗ੍ਰੰਥ ਅਰਥਾਂ ਨਾਲ ਪੜ੍ਹਨੇ ਆਰੰਭ ਦਿੱਤੇ। ਆਪਣੀ ਤੀਖਣ ਬੁੱਧੀ, ਸ਼ੌਕ ਤੇ ਮਿਹਨਤ ਦਾ ਸਦਕਾ ਪ੍ਰਬੋਧ ਚੰਦਰ ਨਾਟਕ, ਤੁਲਸੀ ਰਾਮਾਇਣ ਤੇ ਮਹਾਂਭਾਰਤ ਅਰਥਾਂ ਨਾਲ ਪੜ੍ਹ ਲਏ ਤੇ ਕੁਝ ਵੈਦਿਕ ਦੇ ਗ੍ਰੰਥ ਵੀ ਮਹੰਤਾਂ ਨੇ ਆਪ ਨੂੰ ਪੜ੍ਹਾ ਦਿੱਤੇ। ਆਪ ਸੰਤਾਂ ਦੀ ਪ੍ਰੇਮ ਨਾਲ ਹਰ ਪ੍ਰਕਾਰ ਦੀ ਸੇਵਾ ਕਰਦੇ ਰਹੇ ਤੇ ਸੰਤ ਆਪ ਜੀ ਨੂੰ ਬਹੁਤ ਹੀ ਪਿਆਰ ਨਾਲ ਵਿਦਿਆ ਦਾਨ ਦੇਂਦੇ ਰਹੇ।

ਭੂਆ ਸਾਹਿਬ ਕੌਰ ਜੀ ਦੇ ਘਰ ਭਾਈ ਭਗਤ ਸਿੰਘ ਤੇ ਭਾਈ ਸਰਵਣ ਸਿੰਘ ਦੋ ਪੁੱਤਰਾਂ ਨੇ ਜਨਮ ਲਿਆ ਸੀ ਪਰ ਉਹ ਦੋਨੋ ਛੋਟੀ ਉਮਰ ਵਿਚ ਹੀ ਚੜ੍ਹਾਈ ਕਰ ਗਏ ਸਨ। ਇਹੋ ਹੀ ਕਾਰਨ ਸੀ ਕਿ ਭੂਆ ਜੀ ਆਪ ਜੀ ਨਾਲ ਪੁੱਤਰਾਂ ਤੋਂ ਵੱਧ ਪਿਆਰ ਕਰਦੇ ਤੇ ਲਾਡ ਲਡਾਉਂਦੇ ਸਨ। ਆਪ ਦੇ ਖਾਣ ਪੀਣ ਤੇ ਪਹਿਨਣ ਦੇ ਸਾਰੇ ਖਰਚੇ ਭੂਆ ਜੀ ਦੇ ਹੀ ਜ਼ਿੰਮੇ ਸਨ ਤੇ ਆਪ ਭੂਆ ਜੀ ਪਾਸ ਹੀ ਰਹਿੰਦੇ ਸਨ। ਭੂਆ ਜੀ ਇਹ ਸਭ ਕੁਝ ਆਪ ਜੀ ਨੂੰ ਹਰ ਤਰ੍ਹਾਂ ਨਾਲ ਲਾਇਕ, ਗੁਣਵਾਨ, ਵਿਦਵਾਨ ਤੇ ਪਰਉਪਕਾਰੀ ਮਹਾਂਪੁਰਖ ਬਣਾਉਣ ਦੀ ਮਨਸ਼ਾ ਨਾਲ ਹੀ ਕਰ ਰਹੇ ਸਨ।

**੧੦. ਕਿਸ਼ਨ ਪੁਰੇ ਤੋਂ ਅਖਾੜੇ—**

੧੯੦੯ ਤੋਂ ੧੯੧੭ ਈ: ਤੱਕ ਅਠ ਸਾਲ ਲਗਾਤਾਰ ਭੂਆ ਜੀ ਕੋਲ ਕਿਸ਼ਨ ਪੁਰੇ ਰਹੇ। ਸੱਤ ਸਾਲ ਦੀ ਉਮਰ ਵਿਚ ਭੂਆ ਜੀ ਨਾਲ ਕਿਸ਼ਨਪੁਰੇ ਗਏ ਸਨ। ਐਉਂ ਪੰਦਰਾਂ ਸਾਲ ਦੀ ਉਮਰ ਵਿਚ ਵਾਪਸ

ਅਖਾੜੇ ਪਿੰਡ ਆ ਗਏ। ਏਥੇ ਗੁਰਦੁਆਰੇ ਸਾਹਿਬ ਵਿਖੇ ਆਪ ਜੀ ਦੇ ਤਾਇਆ ਬਾਬਾ ਕਾਹਨ ਸਿੰਘ ਜੀ ਰਹਿੰਦੇ ਸਨ। ਉਹ ਜਿੱਥੇ ਸੰਗੀਤ ਵਿਦਿਆ ਦੇ ਮਹਾਨ ਅਚਾਰਜ ਸਨ ਉਥੇ ਗੁਰਮਤਿ ਵਿਦਿਆ ਦੀਆਂ ਪੁਸਤਕਾਂ ਦੇ ਵੀ ਧੁਰੰਧਰ ਵਿਦਵਾਨ ਸਨ, ਕਿਸ਼ਨਪੁਰੇ ਰਹਿਣ ਸਮੇਂ ਸੰਤ ਲਾਲ ਦਾਸ ਜੀ ਤੋਂ ਬ੍ਰਿਜ ਭਾਸ਼ਾ ਦੇ ਕੁਝ ਗ੍ਰੰਥ ਅਰਥਾਂ ਨਾਲ ਪੜ੍ਹ ਲੈਣ ਦੇ ਕਾਰਨ ਆਪ ਜੀ ਨੂੰ ਹੋਰ ਬ੍ਰਿਜ ਭਾਸ਼ਾ ਦੇ ਗ੍ਰੰਥ ਅਰਥਾਂ ਨਾਲ ਪੜ੍ਹਨ ਦਾ ਸ਼ੌਕ ਜਾਗ ਪਿਆ ਸੀ, ਜਿਸ ਦੇ ਫਲ ਸਰੂਪ ਆਪ ਜੀ ਨੇ ਤਾਇਆ ਜੀ ਪਾਸੋਂ ਚਣਾਕਾ ਰਾਜਨੀਤ, ਸਾਰੁਕਤਾ-ਵਲੀ, ਭਾਵਰਸਾਂਮ੍ਰਿਤ, ਵਿਚਾਰ ਮਾਲਾ, ਅਧਿਆਤਮ, ਪ੍ਰਕਾਸ਼, ਪ੍ਰਬੋਧ ਚੰਦਰ ਨਾਟਕ ਤੇ ਵੈਰਾਗ ਸ਼ੱਤਕ ਆਦਿ ਸਾਰੇ ਗ੍ਰੰਥ ਅਰਥਾਂ ਸਹਿਤ ਪੜ੍ਹ ਲਏ। ਸਿੱਖ ਇਤਿਹਾਸ ਦੇ ਪ੍ਰਸਿੱਧ ਕਥਾ ਗ੍ਰੰਥ ਸ੍ਰੀ ਗੁਰ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਨੂੰ ਵੀ ਚੰਗੀ ਮਿਹਨਤ ਦੁਆਰਾ ਅਰਥਾਂ ਨਾਲ ਪੜ੍ਹਿਆ ਤੇ ਵਿਚਾਰਿਆ।

ਭਾਈ ਠਾਕੁਰ ਸਿੰਘ ਅਖਾੜੇ ਵਾਲਿਆਂ (ਜੋ ਆਪ ਨਾਲ ਇਕੱਠੇ ਮੱਝਾਂ ਚਾਰਨ ਜਾਂਦੇ ਸਨ) ਨੇ ਦਸਿਆ ਕਿ ਇਸੇ ਦੌਰਾਨ ਜਦ ਬਾਹਰ ਮੱਝਾਂ ਚਾਰਨ ਜਾਂਦੇ ਤਾਂ ਢਾਬ ਤੋਂ ਪਾਰ ਇਕ ਕੈਂਬ ਦਾ ਦਰਖਤ ਸੀ। ਉਸ ਨਾਲ ਮੱਝ ਬੰਨ੍ਹ ਦੇਂਦੇ ਤੇ ਹਥ ਧੋ ਕੇ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਪੋਥੀ ਦੀ ਜੋ **ਸੰਥਾ** ਤਾਇਆ ਕਾਹਨ ਸਿੰਘ ਜੀ ਪਾਸੋਂ ਲੈ ਕੇ ਆਉਂਦੇ ਉਸ ਦਰਖਤ ਹੇਠ ਬੈਠ ਕੇ ਪੜ੍ਹਦੇ ਰਹਿੰਦੇ। ਇਹਨਾਂ ਦਿਨਾਂ ਵਿਚ ਜਦੋਂ ਘਰ ਦੇ ਕੰਮਾਂ ਤੋਂ ਵਿਹਲੇ ਹੁੰਦੇ ਤਾਂ ਪਿੰਡ ਦੇ ਮੁੰਡਿਆਂ ਨੂੰ ਇਕੱਠੇ ਕਰਕੇ ਸਾਰਿਆਂ ਨੂੰ ਗੁਰਦੁਆਰੇ ਲੈ ਆਉਂਦੇ ਤੇ ਉਹਨਾਂ ਨੂੰ ਗੁਰਮੁਖੀ ਅੱਖਰ ਪੜ੍ਹਾਉਂਦੇ। ਗੁਰਮੁਖੀ ਅੱਖਰ ਤੇ ਗੁਰਬਾਣੀ ਪੜ੍ਹਾਉਣ ਦਾ ਛੋਟੀ ਉਮਰ ਤੋਂ ਹੀ ਆਪ ਨੂੰ ਬੇਹੱਦ ਸ਼ੌਕ ਸੀ। ਜੋ ਵਡਿਆਂ ਹੋ ਕੇ ਚਲਦੀ ਫਿਰਦੀ ਗੁਰਮਤਿ ਵਿਦਿਆ ਦੀ ਯੂਨੀਵਰਸਟੀ ਦੇ ਰੂਪ ਵਿਚ ਸਾਰੇ ਜਗਤ ਦੇ ਸਾਹਮਣੇ ਆਇਆ।

ਤਾਇਆ ਜੀ ਆਪ ਨੂੰ ਸੰਸਾਰ ਵਿਚ ਗੁਰਬਾਣੀ ਤੇ ਗੁਰਮਤਿ ਦੀ ਸੁੰਦਰ ਮਹਿਕ ਖਿਲਾਰਨ ਵਾਲਾ ਵੱਡੇ ਵਿਸਥਾਰ ਵਾਲਾ ਮਹਾਨ ਬ੍ਰਿਛ ਬਣਾਨ ਦੀ ਭਾਵਨਾ ਨਾਲ ਹੀ ਐਸਾ ਕਰ ਰਹੇ ਸਨ। ਜਿਸ ਨੂੰ ਉਹਨਾਂ ਆਪਣੇ ਜੀਵਨ ਵਿਚ ਹੀ ਦੂਰ ਦੂਰ ਤੱਕ ਫਿਰ ਤੁਰ ਕੇ ਗੁਰਬਾਣੀ ਤੇ ਗੁਰਮਤਿ ਦੀ ਸੁੰਦਰ ਮਹਿਕ ਖਿਲਾਰਦੇ ਤਕਿਆ। ਉਪਰੋਕਤ ਪੁਸਤਕਾਂ ਪੜ੍ਹਨ ਦੇ ਨਾਲ ਨਾਲ ਹਰ ਰੋਜ਼ ਗੁਰਦੁਆਰੇ ਸਾਹਿਬ ਵਿਚ ਸੁਬ੍ਹਾ ਦੇ ਕੀਰਤਨ ਤੋਂ ਬਾਦ ਗਿ: ਬਦਨ ਸਿੰਘ ਜੀ ਸੇਖਵਾਂ ਵਾਲਿਆਂ ਵਲੋਂ ਲਿਖੇ ਤੇ ਮਹਾਰਾਜਾ ਫਰੀਦਕੋਟ ਵਲੋਂ ਛਪਵਾਏ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਟੀਕ ਦੀ ਕਥਾ ਵੀਚਾਰਦੇ ਤੇ ਸੰਗਤਾਂ ਨੂੰ ਸੁਣਾਂਦੇ। ਐਉਂ ਲਗਾਤਾਰ ਤਿੰਨ ਸਾਲਾਂ ਵਿਚ ਤਿੰਨ ਮੁਕੰਮਲ ਕਥਾਵਾਂ ਆਪਣੇ ਸੁਰੀਲੇ ਗਲੇ ਤੇ ਰੰਗੀਨ ਹਿਰਦੇ ਨਾਲ ਇਕਾਗਰ ਚਿਤ ਹੋ ਕੇ ਸੰਗਤਾਂ ਨੂੰ ਸੁਣਾ ਕੇ ਨਿਹਾਲ ਕੀਤਾ। ਮਾਨੋਂ ਵੱਡੇ ਭਾਰੀ ਗੁਰਮਤਿ ਪ੍ਰਚਾਰ ਦੇ ਸੁੰਦਰ ਮਹੱਲ ਦੀ ਉਸਾਰੀ ਤੋਂ ਪਹਿਲਾਂ ਇਹ ਉਸ ਮਹੱਲ ਦੀਆਂ ਨੀਹਾਂ ਪੱਕੀਆਂ ਕੀਤੀਆਂ ਜਾ ਰਹੀਆਂ ਸਨ। ਇਹ ਤਿੰਨ ਕਥਾ ਕਰਨ ਨਾਲ ਆਪਦੇ ਮਨ ਵਿਚ ਬਹੁਤ ਅਨੰਦ ਵਧਿਆ ਤੇ ਮਨ ਵਿਚ ਸ਼ਾਂਤੀ ਪ੍ਰਾਪਤ ਹੋਈ ਜਿਸ ਕਰਕੇ "ਗ੍ਰਿਹ ਹੀ ਮਾਹਿ ਉਦਾਸ" ਰਹਿਣ ਲੱਗੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨਦਰ ਦਾ ਪ੍ਰਕਾਸ਼ ਹੋਇਆ।

ਭਾਈ ਠਾਕੁਰ ਸਿੰਘ ਜੋ ਸੰਤਾਂ ਤੋਂ ਪੰਜ ਸਾਲ ਛੋਟੇ ਹਨ—ਨੇ ਦਸਿਆ ਕਿ :—੧੯੧੯ ਈ: ਮੁ: ੧੯੭੫ ਬਿ: ਵਿਚ ਪਿਤਾ ਬਾਬਾ ਰੂੜ ਸਿੰਘ ਜੀ ਫ਼ੌਜ ਵਿਚੋਂ ਰੀਟਾਇਰ ਹੋ ਕੇ ਪੈਨਸ਼ਨ ਲੈ ਕੇ ਬ੍ਰਹਮਾ ਤੋਂ ਵਾਪਸ ਪਿੰਡ ਅਖਾੜੇ ਆ ਗਏ ਤੇ ਘਰ ਖੇਤੀ ਬਾੜੀ ਦਾ ਕੰਮ ਕਰਨ ਲਗ ਪਏ। ਇਹਨਾਂ ਦਿਨਾਂ ਵਿਚ ਗਿ: ਗੁਰਬਚਨ ਸਿੰਘ ਜੀ ਤਾਇਆ ਜੀ ਪਾਸੋਂ ਗੁਰੂ ਇਤਿਹਾਸ ਦੇ ਪੁਸਤਕ ਅਰਥਾਂ ਨਾਲ ਪੜ੍ਹ ਰਹੇ ਸਨ ਤੇ ਹਰ ਰੋਜ਼ ਸੁਬ੍ਹਾ ਸੰਗਤਾਂ ਨੂੰ ਟੀਕੇ ਦੀ ਕਥਾ ਸੁਣਾਇਆ ਕਰਦੇ ਸਨ। ਦਿਨ ਵਿਚ ਪਿਤਾ ਜੀ ਨਾਲ ਖੇਤੀ ਦੇ ਕੰਮ ਵਿਚ ਮਦਦ ਕਰਦੇ ਤੇ ਪਸ਼ੂ ਚਾਰਨ ਵੀ ਚਲੇ ਜਾਂਦੇ। ਜਿਥੇ ਗੁਰਬਾਣੀ ਦੇ ਨਿਤਨੇਮ, ਸਿਮਰਨ, ਅਭਿਆਸ ਅਤੇ ਗੁਰਮਤਿ ਗ੍ਰੰਥਾਂ ਦੀ ਸੰਥਾ ਵੀ ਯਾਦ ਕਰਦੇ ਰਹਿੰਦੇ।

**੧੧. ਅਨੰਦ ਕਾਰਜ :-**

੧੯੨੦ ਈ: ਨੂੰ ਜਦ ਆਪ ਦੀ ਉਮਰ ਅਠਾਰਾਂ ਸਾਲ ਦੀ ਹੋਈ ਤਾਂ ਘਰ ਵਿਚ ਆਪ ਦੇ ਵਿਆਹ ਦੀਆਂ ਗੱਲਾਂ ਚਲ ਪਈਆਂ ਤਦ ਇਸੇ ਹੀ ਸਾਲ ਜ਼ਿਲਾ ਲੁਧਿਆਣਾ ਦੀ ਤਸੀਲ ਜਗਰਾਉਂ ਦੇ ਪ੍ਰਸਿੱਧ ਨਗਰ ਰਾਜ਼ੋਆਣਾ ਵਿਖੇ ਸ੍ਰ: ਬਸੰਤ ਸਿੰਘ ਜੀ ਅਤੇ ਮਾਤਾ ਸ਼ਾਮ ਕੌਰ ਜੀ ਦੀ ਸੁਘੜ ਤੇ ਸੁਸ਼ੀਲ ਸਪੁੱਤ੍ਰੀ ਬੀਬੀ ਕਿਸ਼ਨ ਕੌਰ ਜੀ ਨਾਲ ਆਪਦਾ ਅਨੰਦ ਕਾਰਜ ਪੂਰਨ ਗੁਰਮਰਯਾਦਾ ਅਨੁਸਾਰ ਹੋਇਆ। ਇਹ ਸਮਾਂ ਬੜੇ ਚਾਵਾਂ ਤੇ ਮਲ੍ਹਾਰਾਂ ਦਾ ਸੀ ਸਾਰੇ ਪ੍ਰਵਾਰ ਤੇ ਸਬੰਧੀਆਂ ਨੇ,'ਇਸ ਸ਼ੁਭ ਸਮਾਗਮ ਵਿਚ ਸ਼ਾਮਲ ਹੋਕੇ ਇਸ ਉਤਸ਼ਾਹ ਭਰਪੂਰ ਸਮੇਂ ਦਾ ਅਨੰਦ ਮਾਣਿਆਂ। ਅਨੰਦ ਕਾਰਜ ਤੋਂ ਦੋ ਸਾਲ ਬਾਦ ਮੁਕਲਾਵੇ ਦੀ ਰਸਮ ਕੀਤੀ ਗਈ। ਇਹਨਾਂ ਦੋ ਸਾਲਾਂ ਵਿਚ ਪਿਤਾ ਜੀ ਨਾਲ ਖੇਤੀ ਦੇ ਕੰਮ ਵਿਚ ਹੱਥ ਵਟਾਂਦੇ ਰਹੇ ਤੇ ਨਾਲ ਨਾਲ ਭਜਨ ਕੀਰਤਨ ਵਿਚ ਲਿਵਲੀਨ ਰਹਿੰਦੇ। ਭੰਮੀਪੁਰ ਦੀ ਸੜਕ ਤੇ ਆਪਣੇ ਖੇਤ ਵਿਚ ਬੁੰਗਾ ਬਣਵਾਇਆ ਤੇ ਇਕ ਖੂਹੀ ਲਗਵਾਈ ਜਿੱਥੇ ਬੈਠ ਕੇ ਭਜਨ ਸਿਮਰਨ ਵਿਚ ਜੁੜੇ ਰਹਿੰਦੇ। ਭਾਈ ਹਜ਼ਾਰਾ ਸਿੰਘ ਜੀ ਵੱਡੇ ਭ੍ਰਾਤਾ ਤੇ ਭਾਈ ਤਾਰਾ ਸਿੰਘ ਜੀ ਨਿਹੰਗ ਸਿੰਘ ਤਿੰਨੇ ਇਕੱਠੇ ਹੀ ਗੁਰਬਾਣੀ ਦੀ ਵੀਚਾਰ ਕਰਦੇ।

**੧੨. ਚਮਤਕਾਰੀ ਘਟਨਾ :-** ਅਠਾਰਾਂ ਸਾਲ ਦੀ ਉਮਰ ਵਿਚ ਇਕ ਚਮਤਕਾਰੀ ਘਟਨਾ ਵਾਪਰੀ ਜੋ ਆਪ ਦੇ ਉਚ ਜੀਵਨ ਦੇ ਪਹਿਲੇ ਚਮਤਕਾਰ ਵਜੋਂ ਪ੍ਰਗਟ ਹੋਈ।

ਸਰਕਾਰੀ ਹੁਕਮ ਅਨੁਸਾਰ ਪਿੰਡ ਵਿਚ ਰਾਤ ਨੂੰ ਕੁਝ ਬੰਦੇ ਠੀਕਰੀ ਪਹਿਰਾ ਦਿਆ ਕਰਦੇ ਸਨ। ਹਰ ਰੋਜ਼ ਵਾਰੋ ਵਾਰੀ ਹਰ ਘਰ ਵਿਚੋਂ ਇਕ ਬੰਦਾ ਪਹਿਰੇ ਤੇ ਜਾਂਦਾ ਸੀ। ਇਕ ਰਾਤ ਉਸ ਠੀਕਰੀ ਪਹਿਰੇ ਤੇ ਪਿਤਾ ਜੀ ਦੀ ਥਾਂ ਆਪ ਚਲੇ ਗਏ। ਆਪ ਦੇ ਨਾਲ ਦੂਜਾ ਪਹਿਰੇਦਾਰ ਭਾਈ ਧਿਆਨ ਸਿੰਘ ਸੀ। ਦੋਵੇਂ ਨੌਜਵਾਨ ਉਮਰ ਸਨ ਜਿਸ ਕਰਕੇ ਰੋਜ਼ਾਨਾ ਸੌਣ ਦੇ ਸਮੇਂ ਦਸ ਕੁ ਵਜੇ ਰਾਤ ਦੇ ਦੋਨੋਂ ਹੀ ਸੌਂ ਗਏ। ਰਾਤ ਨੂੰ ਪੁਲਿਸ ਨੇ ਛਾਪਾ ਮਾਰਿਆ ਤਾਂ ਦੋਵੇਂ ਹੀ ਸੁੱਤੇ ਹੋਏ ਪਕੜੇ ਗਏ। ਭਾਈ ਧਿਆਨ ਸਿੰਘ ਨੂੰ ਥਾਣੇਦਾਰ ਨੇ ਪੁਛਿਆ, ਕੀ ਟਾਈਮ ਹੈ ? ਸੁੱਤਾ ਹੋਣ ਕਰਕੇ ਉਹ ਕੁਝ ਨ ਦੱਸ ਸਕਿਆ। ਜਦ ਆਪ ਤੋਂ ਪੁਛਿਆ ਕਿ ਕੀ ਟਾਈਮ ਹੈ ਤਾਂ ਆਪ ਨੇ ਸੁਤੇ ਸਿੱਧ ਹੀ ਜ਼ਬਾਨ ਚੋਂ ਕਿਹਾ ਕਿ ਗਿਆਰਾਂ ਵੱਜੇ ਹਨ, ਜਦ ਪੁਲੀਸ ਵਾਲਿਆਂ ਘੜੀ ਵੇਖੀ ਤਾਂ ਠੀਕ ਗਿਆਰਾਂ ਹੀ ਵੱਜੇ ਸਨ। ਤਾਂ ਉਹਨਾਂ ਕਿਹਾ ਕਿ ਹਾਂ ਠੀਕ ਹੈ ਇਹ ਜਾਗਦਾ ਸੀ। ਇਹ ਆਪ ਦੀ ਅਗੰਮੀ ਸ਼ਕਤੀ ਦੀ ਸੂਚਕ ਪਹਿਲੀ ਘਟਨਾ ਸੀ।

**੧੩. ਭਾਈ ਤਾਰਾ ਸਿੰਘ ਜੀ-**

ਇਹ ਪਿੰਡ ਅਖਾੜੇ ਦੇ ਹੀ ਵਸਨੀਕ ਸਨ ਉਮਰ ਵਿਚ ਗਿ: ਗੁਰਬਚਨ ਸਿੰਘ ਜੀ ਦੇ ਹਾਣੀ ਸਨ ਤੇ ਬਾਲ ਸਖਾਈ ਮਿੱਤਰ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਦਸਮ ਗ੍ਰੰਥ ਦੇ ਚੰਗੇ ਅਖੰਡ ਪਾਠੀ ਸਨ ਤੇ ਸੰਤਾਂ ਤੇ ਭਾਈ ਹਜ਼ਾਰਾ ਸਿੰਘ ਜੀ ਨਾਲ ਇਕੱਠੇ ਅਖੰਡ ਪਾਠ ਕਰਦੇ ਹੁੰਦੇ ਸਨ। ਨਿਹੰਗ ਸਿੰਘਾਂ ਦੇ ਬਾਣੇ ਵਿਚ ਰਹਿੰਦੇ ਦਸਮ ਗ੍ਰੰਥ ਦੀ ਕਥਾ ਕਰਦੇ। ਸ਼ਹੀਦੀ ਬਾਗ ਸ੍ਰੀ ਅਨੰਦਪੁਰ ਸਾਹਿਬ ਵਿਖੇ ਨਿਹੰਗ ਸਿੰਘਾਂ ਦੇ ਬੁੰਗੇ ਦੇ ਜਥੇਦਾਰ ਰਹੇ। ਇਕ ਵਾਰ ਦਸਮ ਗ੍ਰੰਥ ਦੀ ਕਥਾ ਆਪ ਪਾਸੋਂ ਜਦ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਨੇ ਸੁਣੀ ਤਾਂ ਖੁਸ਼ ਹੋ ਕੇ ਆਪ ਜੀ ਨੂੰ ੫੦੦/-ਰੁਪਏ ਤੇ ਇਕ ਘੋੜਾ ਭੇਟ ਕੀਤਾ। ਘੋੜਾ ਤਾਂ ਆਪਣੀ ਸਵਾਰੀ ਲਈ ਕੋਲ ਰਖ ਲਿਆ ਤੇ ੫੦੦/-ਰੁਪਏ ਨਿਹੰਗ ਸਿੰਘਾਂ ਨੂੰ ਦੇ ਦਿੱਤੇ। ਦਸਮ ਗ੍ਰੰਥ ਅਰਥਾਂ ਨਾਲ ਸਿੰਘਾਂ ਨੂੰ ਪੜ੍ਹਾਉਂਦੇ ਰਹੇ। ਲੰਗ੍ਰੂ ਵਾਲੇ ਪਿੰਡ ਮੰਗੇ ਹੋਏ ਸਨ ਪਰ ਸ਼ਾਦੀ ਨਹੀਂ ਕਰਵਾਈ, ੧੦ ਘੁਮਾਂ ਜ਼ਮੀਨ ਪਿੰਡ ਵਿਚ ਸੀ। ਉਸ ਦਾ ਮਾਮਲਾ ਲੈ ਜਾਂਦੇ। ਸੰਤਾਂ ਨਾਲ ਬਹੁਤ ਹਿੱਤ ਸੀ। ਇਸ ਲਈ ਆਪਣਾ ਘਰ ਦਾ ਮਕਾਨ ਸੰਤਾਂ ਨੂੰ ਅਰਦਾਸ ਕਰਵਾ ਦਿੱਤਾ। ੧੯੫੦ ਈ: ਵਿਚ ਸ਼ਹੀਦੀ ਬਾਗ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ਼ਰੀਰ ਤਿਆਗ ਗਏ।

# ੧. ਗੁਰਬਾਣੀ ਦੇ ਅਰਥਾਂ ਦੀ ਪਰੰਪਰਾ

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸਮੇਂ ਤੱਕ ਗੁਰਬਾਣੀ ਦੇ ਅਰਥ ਗੁਰੂ ਸਾਹਿਬਾਨ ਜਾਂ ਵਿਦਵਾਨ ਗੁਰਸਿੱਖਾਂ ਦੀ ਰਸਨਾ ਰਾਹੀਂ ਸੀਨਾ ਬਸੀਨਾ ਸਿੱਖ ਸੰਗਤਾਂ ਤੱਕ ਅਪੜਦੇ ਰਹੇ। ਗੁਰਬਾਣੀ ਦੇ ਕੁਝ ਕੁ ਪਦਾਂ ਦੇ ਭਾਵ ਅਰਥ ਗੁਰਬਾਣੀ ਰਾਹੀਂ ਹੀ ਸਪਸ਼ਟ ਕੀਤੇ ਜਾਂਦੇ ਰਹੇ। ਜਿਵੇਂ ਕਿ :—"ਦੀਵਾ ਬਲੈ ਅੰਧੇਰਾ ਜਾਇ।" ਤੁਕ ਵਿਚ ਆਏ ਦੀਵਾ ਪਦ ਦਾ ਭਾਵ ਅਰਥ ਹੋਰ ਥਾਵੇਂ ਇਸ ਤਰ੍ਹਾਂ ਕੀਤਾ ਗਿਆ ਹੈ। "ਦੀਵਾ ਮੇਰਾ ਏਕੁ ਨਾਮੁ" ਤੇ ਅੰਧੇਰਾ ਸ਼ਬਦ ਦਾ ਅੰਤ੍ਰੀਵ ਅਰਥ "ਅਗਿਆਨ ਅੰਧੇਰੈ ਸੂਝਸਿ ਨਾਹੀ" ਤੁਕ ਵਿਚ ਸਪਸ਼ਟ ਕਰ ਦਿੱਤਾ ਗਿਆ ਹੈ।" ਇਵੇਂ ਹੀ "ਬਾਬੀਹਾ ਅੰਮ੍ਰਿਤ ਵੇਲੈ ਬੋਲਿਆ" ਤੁਕ ਵਿਚ ਆਏ ਬਾਬੀਹਾ ਪਦ ਦਾ ਅਰਥ ਹਜ਼ੂਰ ਨੇ ਆਪਣੀ ਬਾਣੀ ਵਿਚ ਹੀ ਐਉਂ ਕੀਤਾ ਹੈ "ਬਾਬੀਹਾ ਏਹੁ ਜਗਤੁ ਹੈ" ਆਦਿ।

ਜਨਮ ਸਾਖੀਆਂ ਦੇ ਲੇਖਕਾਂ ਨੇ ਗੁਰਬਾਣੀ ਦੀਆਂ ਕੁਝ ਤੁਕਾਂ ਜਾਂ ਸ਼ਬਦਾਂ ਦੇ ਪਰਮਾਰਥ ਵੀ ਲਿਖੇ ਹਨ ਜੋ ਗੁਰਬਾਣੀ ਦੇ ਅਰਥਾਂ ਦਾ ਵਾਰਤਕ ਵਿਚ ਲਿਖਤੀ ਅਰੰਭ ਸਮਝਣਾ ਚਾਹੀਦਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਕਬਿੱਤ ਸਵੈਯਾਂ ਤੇ ਵਾਰਾਂ ਵਿਚ ਵੀ ਬਹੁਤ ਸਾਰੀਆਂ ਤੁਕਾਂ ਦੇ ਮੁਸ਼ਕਲ ਅਰਥਾਂ ਤੇ ਭਾਵਾਂ ਨੂੰ ਖੋਹਲ ਕੇ ਵਰਣਨ ਕੀਤਾ ਹੈ। ਇਸ ਲਈ ਹੀ ਤਾਂ ਪੰਚਮ ਪਾਤਿਸ਼ਾਹ ਜੀ ਨੇ ਆਪ ਜੀ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਹੋਣ ਦਾ ਵਰਦਾਨ ਦਿੱਤਾ ਸੀ।

ਗੁਰਬਾਣੀ ਦੇ ਅਰਥਾਂ ਦੇ ਟੀਕਾ ਸਾਹਿਤ ਵਿਚ ਸਭ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਭਤੀਜੇ ਤੇ ਉਨ੍ਹਾਂ ਦੇ ਵੱਡੇ ਭ੍ਰਾਤਾ ਪ੍ਰਿਥੀ ਚੰਦ ਦੇ ਸਪੁੱਤਰ ਸੋਢੀ ਮਿਹਰਵਾਨ ਵਲੋਂ ਜਪੁਜੀ, ਸੋਦਰ ਰਹਿਰਾਸ, ਕੀਰਤਨ ਸੋਹਿਲਾ, ਆਸਾ ਜੀ ਦੀ ਵਾਰ, ਓਅੰਕਾਰ ਅਤੇ ਸਿੱਧ ਗੋਸ਼ਟ ਆਦਿ ਬਾਣੀਆਂ ਦੇ ਟੀਕੇ ੧੭ਵੀਂ ਸਦੀ ਬਿਕ੍ਰਮੀ ਵਿਚ ਹੀ ਤਿਆਰ ਕੀਤੇ ਜਾਣ ਦਾ ਪਤਾ ਚਲਦਾ ਹੈ। ਉਨ੍ਹਾਂ ਤੋਂ ਬਾਦ ਇਸ ਟੀਕਾ ਪੱਧਤੀ ਨੂੰ ਉਹਨਾਂ ਦੇ ਵਿਚਕਾਰਲੇ ਪੁੱਤਰ ਹਰਿਜੀ ਨੇ ਅਗੋਂ ਜਾਰੀ ਰੱਖਿਆ ਜਿਸ ਦਾ ਪਤਾ ਸੋਢੀ ਮਿਹਰਵਾਨ ਵਲੋਂ ਲਿਖੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਜਨਮ ਸਾਖੀ ਅਤੇ ਸੁਖਮਨਾ ਮਹਲਾ ੮ ਵਾਂ ਦੇ ਨਾਂ ਹੇਠ ਦੂਜੀ ਪੁਸਤਕ ਵਿਚ ਹਰਿ ਜੀ ਵਲੋਂ ਕੀਤੇ ਗੁਰਬਾਣੀ ਦੇ ਅਰਥਾਂ ਅਤੇ ਵਿਆਖਿਆ ਤੋਂ ਭਲੀ ਭਾਂਤਿ ਲੱਗ ਜਾਂਦਾ ਹੈ। ਛੇਵੇਂ ਸਤਿਗੁਰਾਂ ਤੋਂ ਨੌਵੇਂ ਸਤਿਗੁਰਾਂ ਤੱਕ ਵਿਦਵਾਨ ਗੁਰਸਿੱਖ ਗੁਰਬਾਣੀ ਦੇ ਅਰਥਾਂ ਨੂੰ ਗੁਰੂ ਸਾਹਿਬਾਨ ਤੋਂ ਪੁਛਕੇ ਜਾਂ ਆਪਜੀ ਵੀਚਾਰ ਦੁਆਰਾ ਪ੍ਰਪੱਕ ਕਰਕੇ ਅਗੋਂ ਸੰਗਤਾਂ ਵਿਚ ਪ੍ਰਚਾਰਦੇ ਰਹੇ। ਸੰਪ੍ਰਦਾਈ ਅਰਥ ਪ੍ਰਣਾਲੀ ਦੇ ਸਮੇਂ ਜਦ ਸ੍ਰੀ ਅਨੰਦਪੁਰ ਸਾਹਿਬ ਵਿਦਵਾਨਾਂ ਦਾ ਗੜ੍ਹ ਬਣ ਗਿਆ ਤੇ ਗੁਰੂ ਸਾਹਿਬ ਦੀ ਸਰਪਰਸਤੀ ਹੇਠ ੫੨ ਵਿਦਵਾਨ ਕਵੀ ਸੰਸਕ੍ਰਿਤ ਸਾਹਿਤ ਦਾ ਸਤਿਗੁਰਾਂ ਦੀ ਆਗਿਆ ਅਨੁਸਾਰ ਬ੍ਰਿਜ ਭਾਸ਼ਾ ਵਿਚ ਅਨੁਵਾਦ ਕਰ ਰਹੇ ਸਨ ਤਾਂ ਉਸ ਸਮੇਂ ਦੇ ਗੁਰਬਾਣੀ ਦੇ ਵਿਦਵਾਨ, ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦੀ ਅਗਵਾਈ ਹੇਠ ਜਦ ਗੁਰਬਾਣੀ ਦੇ ਗੁਟਕੇ, ਪੋਥੀਆਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਦੇ ਉਤਾਰੇ ਕਰ ਰਹੇ ਸਨ ਤਦ ਗੁਰਬਾਣੀ ਦੇ ਅਰਥਾਂ ਦੀ ਵੀਚਾਰ ਚਰਚਾ ਵੀ ਚਲਦੀ ਰਹਿੰਦੀ।

**ਸੰਪ੍ਰਦਾਈ ਅਰਥ ਪ੍ਰਣਾਲੀ :—**

ਸੰਪ੍ਰਦਾਈ ਵਿਦਵਾਨਾਂ ਦੇ ਕਥਨ ਅਨੁਸਾਰ ਇਕ ਦਿਨ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਅਤੇ ਭਾਈ ਸਾਹਿਬ ਭਾਈ ਦਯਾ ਸਿੰਘ ਜੀ ਆਦਿ ਮੁਖੀ ਗੁਰਸਿੱਖਾਂ ਨੇ ਸਤਿਗੁਰੂ ਕਲਗੀਧਰ ਪਾਸ ਸਮੱਗ੍ਰ ਸ੍ਰੀ

ਗੁਰੂ ਗ੍ਰੰਥ ਸਾਹਿਬ ਦੇ ਅਰਥ ਪੜ੍ਹਾਉਣ ਲਈ ਬੇਨਤੀ ਕੀਤੀ ਤਾਂ ਹਜ਼ੂਰ ਨੇ ਕਿਹਾ ਕਿ ਜੰਗਾਂ ਯੁੱਧਾਂ ਤੋਂ ਵਿਹਲ ਦੇ ਸਮੇਂ ਯਾਦ ਕਰਵਾਉਣਾ।

ਜਦ ਹਜ਼ੂਰ ਸ੍ਰੀ ਅਨੰਦਪੁਰ ਸਾਹਿਬ ਛੱਡ ਕੇ ਚਮਕੌਰ ਦੇ ਜੰਗ ਉਪਰੰਤ ਮਾਛੀਵਾੜੇ, ਆਲਮਗੀਰ, ਦੀਨੇ, ਕਾਂਗੜ, ਦਿਲਵੀਂ, ਕੋਟਕਪੂਰੇ ਹੁੰਦੇ ਹੋਏ ਜੰਗ ਮੁਕਤਸਰ ਫਤਹ ਕਰਕੇ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਪੁੱਜੇ ਤਾਂ ਮੁਖੀ ਸਿੰਘਾਂ ਨੇ ਗੁਰਬਾਨੀ ਦੇ ਮੁਕੰਮਲ ਅਰਥ ਸੁਣਨ ਦੀ ਆਪਣੀ ਪੁਰਾਣੀ ਇੱਛਾ ਪ੍ਰਗਟ ਕੀਤੀ ਤਾਂ ਹਜ਼ੂਰ ਨੇ ਸ੍ਰੀ ਦਮਦਮੇ ਸਾਹਿਬ ਵਿਖੇ ਨਵੇਂ ਸਿਰੇ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਭਾਈ ਮਨੀ ਸਿੰਘ ਜੀ ਤੋਂ ਲਿਖਵਾਈ ਜਿਸ ਵਿਚ ਨੌਵੇਂ ਮਹੱਲੇ ਦੀ ਬਾਨੀ ਥਾਂ ਸਿਰ ਦਰਜ ਕਰਕੇ ਬੀੜ ਸੰਪੂਰਨ ਕੀਤੀ ਜਿਸ ਨੂੰ ਦਮਦਮੇ ਸਾਹਿਬ ਵਾਲੀ ਬੀੜ ਦੇ ਨਾਮ ਨਾਲ ਪੁਕਾਰਿਆ ਜਾਂਦਾ ਹੈ। ਬਾਬਾ ਦੀਪ ਸਿੰਘ ਜੀ ਬੀੜ ਲਿਖਣ ਸਮੇਂ ਭਾਈ ਮਨੀ ਸਿੰਘ ਜੀ ਦੀ ਸਹਾਇਤਾ ਕਰਦੇ ਰਹੇ।

ਬੀੜ ਲਿਖਵਾਉਣ ਦੇ ਨਾਲ ਨਾਲ ਹਰ ਰੋਜ਼ ਅਰੰਭ ਤੋਂ ਸਿੰਘਾਂ ਨੂੰ ਗੁਰਬਾਨੀ ਦੇ ਅਰਥ ਪੜ੍ਹਾਉਣ ਲਈ ਗੁਰੂ ਸਾਹਿਬ ਜੀ ਨੇ ਕਥਾ ਅਰੰਭ ਦਿੱਤੀ। ਭਾਈ ਮਨੀ ਸਿੰਘ ਜੀ ਕਥਾ ਦਾ ਪਾਠ ਕਰਦੇ ਤੇ ਬਾਕੀ ਸਿੰਘ ਅਰਥ ਸੁਣਦੇ। ਸਤਿਗੁਰੂ ਜੀ ਅਰਥਾਂ ਸਹਿਤ ਕਥਾ ਕਰਦੇ। ਜਿਨ੍ਹਾਂ ਮੁਖੀ ਸਿੰਘਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੁਕੰਮਲ ਬਾਨੀ ਦੇ ਅਰਥ ਸੁਣੇ ਉਨ੍ਹਾਂ ਵਿਚ ਦੋ ਮਹਾਨ ਸ਼ਖਸੀਅਤਾਂ ਪ੍ਰਮੁਖ ਸਨ।

੧. ਭਾਈ ਮਨੀ ਸਿੰਘ ਜੀ। ੨. ਬਾਬਾ ਦੀਪ ਸਿੰਘ ਜੀ–

ਗੁਰਬਾਨੀ ਦੀ ਅੰਮ੍ਰਿਤ ਰੂਪ ਕਥਾ ਤੇ ਉਹ ਵੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਮੁਖਾਰਬਿੰਦ ਤੋਂ ਜੋ ਆਪ ਜੀ ਦੇ ਆਪੇ ਨਿਜਾਨੰਦ ਨਾਲ ਭਰਪੂਰ ਸੁਰੀਲੇ ਗਲੇ ਤੋਂ ਪੂਰਨ ਅੰਮ੍ਰਿਤ ਅਨੰਦ ਵਿਚ ਭਿੱਜੀ ਹੋਈ, ਗੁਰੂ ਨੂੰ ਆਪਾ ਸਮਰਪਣ ਕਰ ਚੁੱਕੇ ਸਿੰਘਾਂ ਨੇ ਸੁਣੀ ਤਾਂ ਸਾਰੇ ਬਿਦੇਹ ਮੁਕਤ ਹੋ ਗਏ। ਆਪਾ ਭੁਲ ਗਿਆ। ਪ੍ਰਵਾਰ ਤੇ ਦੁਨੀਆਂ ਦਾ ਮੋਹ ਤਾਂ ਪਹਿਲਾਂ ਹੀ ਭੁੱਲ ਚੁੱਕੇ ਸਨ ਹੁਣ ਸਤਿਗੁਰਾਂ ਦੇ ਪੰਜ ਭੌਤਕ ਸ਼ਰੀਰ ਦਾ ਵੀ ਮੋਹ ਮਿਟ ਗਿਆ ਤੇ ਐਉਂ ਅਨੁਭਵ ਕਰਨ ਲੱਗੇ।

ਸਤਿਗੁਰੁ ਮੇਰਾ ਸਦਾ ਸਦਾ ਨ ਆਵੈ ਨ ਜਾਇ॥
ਉਹ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥ (ਪੰਨਾ ੭੫੯)

ਇਸ ਤਰ੍ਹਾਂ ਆਪਣੇ ਆਪ ਨੂੰ ਗੁਰੂ ਜੋਤਿ ਵਿਚ ਅਭੇਦ ਅਨੁਭਵ ਕਰਕੇ ਦੇਹ ਤੋਂ ਬਿਦੇਹ ਹੋ ਕੇ ਜੰਗਲਾਂ ਨੂੰ ਉਠ ਤੁਰੇ ਤਾਂ ਹਜ਼ੂਰ ਨੇ ਭਾਈ ਮਨੀ ਸਿੰਘ ਤੇ ਬਾਬਾ ਦੀਪ ਸਿੰਘ ਜੀ ਆਦਿ ਮੁਖੀ ਸਿੰਘਾਂ ਨੂੰ ਸਾਹਮਣੇ ਬਿਠਾ ਕੇ ਕਿਹਾ ਕਿ ਤੁਹਾਨੂੰ ਕਥਾ ਇਸ ਲਈ ਨਹੀਂ ਸੁਣਾਈ ਕਿ ਤੁਸੀਂ ਦੇਹ ਤੋਂ ਪਰੇ ਹੋ ਕੇ ਅਵਧੂਤ ਬਣ ਕੇ ਬੈਠੋ ਜਾਂ ਵਿਚਰਦੇ ਰਹੋ। ਤੁਸੀਂ ਗੁਰਸਿੱਖੀ ਦਾ ਜੀਵਨ ਜੀਉਣਾ ਹੈ। 'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ' ਦੇ ਸਿਧਾਂਤ ਅਨੁਸਾਰ ਪਰਉਪਕਾਰ ਕਰਨੇ ਹਨ ਤੇ ਅਗੋਂ ਸਿੰਘਾਂ ਨੂੰ ਇਹ ਗੁਰਬਾਨੀ ਦੇ ਅਰਥ ਪੜ੍ਹਾਉਣੇ ਹਨ ਤਾਂ ਉਹਨਾਂ ਕਿਹਾ ਜੀ ਫਿਰ ਸਾਡੇ ਅੰਦਰ ਜੋ ਆਤਮਕ ਆਨੰਦ ਉਤਪੰਨ ਹੋਇਆ ਹੈ ਉਸ ਵਿਚ ਕਮਜ਼ੋਰੀ ਆ ਜਾਏਗੀ ਤਾਂ ਹਜ਼ੂਰ ਨੇ ਕਿਹਾ ਤੁਹਾਡੇ ਭਾਵੇਂ ਬੰਦ ਬੰਦ ਕੱਟੇ ਜਾਣ ਭਾਵੇਂ ਤੁਹਾਡਾ ਸੀਸ ਲੱਥ ਜਾਵੇ, ਫਿਰ ਵੀ ਤੁਹਾਡੇ ਏਸ ਅਨੰਦ ਵਿਚ ਫ਼ਰਕ ਨਹੀਂ ਆਵੇਗਾ। ਤੁਸਾਂ ਅਗੋਂ ਗੁਰਮਤਿ ਪ੍ਰਚਾਰ ਕਰਨਾ ਹੈ, ਗੁਰਬਾਨੀ ਦੇ ਅਰਥ ਸਿੰਘਾਂ ਨੂੰ ਪੜ੍ਹਾਉਣੇ ਹਨ ਤੇ ਗੁਰਬਾਨੀ ਅਨੁਸਾਰ ਢਾਲੇ ਗਏ ਜੀਵਨ ਦੇ ਨਮੂਨੇ ਪੇਸ਼ ਕਰਨੇ ਹਨ। ਬਾਬਾ ਦੀਪ ਸਿੰਘ ਜੀ ਦੀ ਡਿਊਟੀ ਸ੍ਰੀ ਦਮਦਮੇ ਸਾਹਿਬ ਗੁਰੂ ਕਾਂਸ਼ੀ ਵਿਖੇ ਰਹਿ ਕੇ ਬੀੜਾਂ ਲਿਖਣ ਲਿਖਵਾਉਣ ਪਾਠ ਤੇ ਅਰਥ ਪੜ੍ਹਾਉਣ ਦੀ ਲਾ ਦਿੱਤੀ ਤੇ ਭਾਈ ਮਨੀ ਸਿੰਘ ਜੀ ਦੀ ਡਿਊਟੀ ਪਹਿਲੋਂ ਹੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁਖੀ ਗ੍ਰੰਥੀ ਦੀ ਲੱਗੀ ਹੋਈ ਸੀ। ਇਹਨਾਂ ਨੂੰ ਆਪਣੀ ਡਿਊਟੀ ਦੇ ਨਾਲ ਨਾਲ ਗੁਰਬਾਨੀ ਦੇ ਅਰਥਾਂ ਨੂੰ ਅਗੋਂ ਸਿੰਘਾਂ ਨੂੰ ਪੜ੍ਹਾਉਣ ਦਾ ਕਾਰਜ ਸੌਂਪ ਦਿੱਤਾ।

ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਸ੍ਰੀ ਗੁਰੂ ਗਰੰਥ ਸਾਹਿਬ ਦੇ ਅਰਥ ਪੜ੍ਹਾਉਣ ਦੀ ਟਕਸਾਲ ਕਾਇਮ ਕੀਤੀ ਜਿਸ ਦੀਆਂ ਅਗੋਂ ਸੈਂਕੜੇ ਸ਼ਾਖ਼ਾਂ ਹੋ ਕੇ ਸਾਰੇ ਪੰਥ ਵਿਚ ਫੈਲੀਆਂ। ਕੁਝਕੁ ਵਰਤਮਾਨ ਸ਼ਾਖ਼ਾਂ ਦਾ ਵੇਰਵਾ ਇਸ ਪ੍ਰਕਾਰ ਹੈ :—



### ਸੰਪ੍ਰਦਾਈ ਅਰਥਾਂ ਦੀ

## ਦਮਦਮੀ ਟਕਸਾਲ ਦੀਆਂ ਪ੍ਰਸਿਧ ਸ਼ਾਖਾਂ

ਬਾਬਾ ਦੀਪ ਸਿੰਘ ਜੀ ਨੇ ਤਖਤ ਸ੍ਰੀ ਦਮਦਮਾ ਸਾਹਿਬ ਜੀ ਨੂੰ ਗੁਰਮਤਿ ਵਿਦਿਆ ਦਾ ਕੇਂਦਰ ਥਾਪ ਕੇ ਤਖਤ ਸਾਹਿਬ ਉਪਰ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਹੋਰ ਗੁਰਮਤਿ ਅਤੇ ਗੁਰ-ਇਤਿਹਾਸ ਸਬੰਧੀ ਗ੍ਰੰਥਾਂ ਦਾ ਅਧਿਐਨ ਕਰਵਾਉਣ ਦੀ ਸੇਵਾ ਆਪਣੇ ਜ਼ਿੰਮੇ ਲਈ। ਪਰ ਭਾਈ ਮਨੀ ਸਿੰਘ ਜੀ, ਸ੍ਰੀ ਅੰਮ੍ਰਿਤਸਰ ਵਿਖੇ ਹਰਿਮੰਦਰ ਸਾਹਿਬ ਦੇ ਮੁਖ ਗ੍ਰੰਥੀ ਦੀ ਮਹਾਨ ਉਚ ਪਦਵੀ ਸੰਭਾਲ ਕੇ ਜਿੱਥੇ ਸ੍ਰੀ ਹਰਿਮੰਦਰ ਸਾਹਿਬ ਜੀ ਦੀਆਂ ਧਾਰਮਿਕ ਰਹੁ ਰੀਤਾਂ ਨੂੰ ਆਪਣੀ ਨਿਗਰਾਨੀ ਵਿਚ ਨਿਭਾਉਂਦੇ, ਉਥੇ ਲੰਗਰ ਤੇ ਸੰਗਤਾਂ ਦੀ ਰਿਹਾਇਸ਼ ਅਤੇ ਹੋਰ ਆਮ ਪ੍ਰਬੰਧ ਨੂੰ ਚੰਗੇ ਢੰਗ ਨਾਲ ਚਲਾਉਂਦੇ ਸਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਦੀ ਉਸ ਦਮਦਮੀ ਟਕਸਾਲ ਰਾਹੀਂ ਸਿਖ ਸੰਗਤਾਂ ਨੂੰ ਗੁਰਬਾਣੀ ਦੇ ਅਰਥ ਗਿਆਨ ਦੀ ਸੋਝੀ ਦੇਂਦੇ ਸਨ। ਨਵੇਂ ਵਿਦਿਆਰਥੀਆਂ ਨੂੰ ਗੁਰਮਤਿ ਅਨੁਸਾਰ ਗੁਰਬਾਣੀ ਦੇ ਅਰਥਾਂ ਦੇ ਗਿਆਤਾ ਬਣਾ ਕੇ ਨਵੇਂ ਸਿੱਕੇ ਤਿਆਰ ਕਰਦੇ ਸਨ। ਇਸ ਤਰ੍ਹਾਂ ਇਹਨਾਂ ਦੋਹਾਂ ਮਹਾਨ ਗੁਰਮੁਖ ਸ਼ਖਸੀਅਤਾਂ ਰਾਹੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਚਲਾਈ ਹੋਈ ਦਮਦਮੀ ਟਕਸਾਲ ਦਾ ਮਹਾਨ ਬ੍ਰਿਛ ਅਗੋਂ ਕਈ ਸ਼ਾਖਾਂ ਦੇ ਰੂਪ ਵਿਚ ਹੋ ਕੇ ਫੈਲਿਆ। ਖਾਸ ਪ੍ਰਸਿੱਧ ਸ਼ਾਖਾਂ ਇਹ ਹਨ :–

੧. ਤਖਤ ਸ੍ਰੀ ਦਮਦਮਾ ਸਾਹਿਬ ਜੀ ਦੇ ਮੁਖ ਸਥਾਨ ਤੇ ਬਾਬਾ ਦੀਪ ਸਿੰਘ ਜੀ ਅਤੇ ਉਹਨਾਂ ਦੇ ਉਤਰਾਧਿਕਾਰੀਆਂ ਵਲੋਂ ਗੁਰਬਾਣੀ ਦੇ ਅਰਥ ਪੜ੍ਹਾਉਣ ਦਾ ਯੋਗ ਪ੍ਰਬੰਧ ਕੀਤਾ ਗਿਆ ਸੀ। ਇਥੋਂ ਪੜ੍ਹਨ ਵਾਲੇ ਫਿਰ ਅੱਡ ਅੱਡ ਬੁੰਗਿਆਂ ਜਾਂ ਇਲਾਕੇ ਦੇ ਹੋਰ ਨਗਰਾਂ ਵਿਚ ਰਹਿ ਕੇ ਗੁਰਬਾਣੀ ਦੇ ਅਰਥ ਗਿਆਨ ਨੂੰ ਅਗੋਂ ਵਰਤਾਉਂਦੇ ਰਹੇ ਜਿਵੇਂ ਕਿ :—

(ੳ) ਦਮਦਮੀ ਟਕਸਾਲ ਦੇ ਗਿਆਨੀ ਜਵਾਹਰ ਸਿੰਘ ਜੀ ਪਿੰਡ ਜੱਸੜ ਰਿਆਸਤ ਨਾਭਾ ਵਾਲਿਆਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਸੰਤ ਅਤਰ ਸਿੰਘ ਜੀ ਅਤਲਾ ਕਲਾਂ ਵਾਲਿਆਂ ਨੇ ਪੜ੍ਹੇ ਉਨ੍ਹਾਂ ਤੋਂ ਅਗੋਂ ਸੰਤ ਲੱਖਾ ਸਿੰਘ ਜੀ ਨੇ, ਸੰਪ੍ਰਦਾਈ ਅਰਥ ਪੜ੍ਹੇ ਜੋ ਇਸ ਵਕਤ ਤਖਤ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਦੇ ਜਥੇਦਾਰ ਹਨ ਅਤੇ ਪੰਡਿਤ ਮਾਨ ਸਿੰਘ ਜੀ ਦਮਦਮੀਆਂ ਨੇ ਵੀ ਗੁਰਬਾਣੀ ਦੇ ਸੰਪ੍ਰਦਾਈ ਅਰਥ ਸੰਤ ਅਤਰ ਸਿੰਘ ਜੀ ਅਤਲੇ ਵਾਲਿਆਂ ਪਾਸੋਂ ਹੀ ਪੜ੍ਹੇ ਸਨ। ਪੰਡਿਤ ਜੀ ਦਾ ਜਨਮ ਨਗਰ ਵੀ ਅਤਲਾ ਕਲਾਂ ਹੀ ਸੀ।

(ਅ) ਸੰਤ ਜੋਧ ਸਿੰਘ ਜੀ ਮੌਜੋ ਨਗਰ ਵਾਲੇ ਜਿਨ੍ਹਾਂ ਤੋਂ ਅਗੋਂ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਨੇ ਅਰਥ ਪੜ੍ਹੇ ਜੋ ਇਸ ਵਕਤ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਅਤੇ ਧਰਮ ਯੁੱਧ ਮੋਰਚੇ ਦੇ ਡਿਕਟੇਟਰ ਹਨ।

(ੲ) ਸੰਤ ਵਧਾਵਾ ਸਿੰਘ ਜੀ ਖਾਨਾ ਲਹਿਰਾ ਵਿਖੇ ਗੁਰਬਾਣੀ ਦੇ ਅਰਥ ਪੜ੍ਹਾਉਂਦੇ ਤੇ ਅੰਮ੍ਰਿਤ ਪ੍ਰਚਾਰ ਕਰਦੇ ਰਹੇ ਜਿਨ੍ਹਾਂ ਨੇ ਪੰਜਾਂ ਪਿਆਰਿਆਂ 'ਚ ਸ਼ਾਮਲ ਹੋ ਕੇ ਸੰਤ ਨੰਦ ਸਿੰਘ ਜੀ ਕਲੇਰਾਂ ਵਾਲਿਆਂ ਨੂੰ ਅੰਮ੍ਰਿਤ ਪਾਨ ਕਰਵਾਇਆ।

(ਸ) ਸੰਤ ਚੰਚਲ ਸਿੰਘ ਜੀ ਚੱਕਾਂ ਵਾਲੇ ਜੋ ਚੰਗੇ ਸੰਪ੍ਰਦਾਈ ਗਿਆਨੀ ਸਨ।

(ਹ) ਗਿਆਨੀ ਪੰਜਾਬ ਸਿੰਘ ਜੀ ਬੀਰ ਕਲਾਂ ਤਸੀਲ ਸੁਨਾਮ ਜ਼ਿਲਾ ਸੰਗਰੂਰ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ ਦੇ ਚੰਗੇ ਗਿਆਤਾ ਸਨ।

**੨. ਸੰਪ੍ਰਦਾਇ ਸੇਖਵਾਂ** (ਜ਼ਿਲਾਂ ਫੀਰੋਜ਼ਪੁਰ) ਇਸੇ ਸੰਪ੍ਰਦਾਇ ਦੇ ਪ੍ਰਸਿੱਧ ਵਿਦਵਾਨ ਗਿਆਨੀ ਬਦਨ ਸਿੰਘ ਜੀ ਸੇਖਵਾਂ ਸਨ ਜਿਨ੍ਹਾਂ ਨੇ ਮਹਾਰਾਜਾ ਫਰੀਦਕੋਟ ਦੀ ਪ੍ਰੇਰਨਾ ਦੁਆਰਾ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਸਟੀਕ ਤਿਆਰ ਕੀਤਾ ਤੇ ਫਿਰ ਵਿਦਵਾਨ ਮੰਡਲੀ ਪਾਸੋਂ ਉਸ ਸਟੀਕ ਦੀ ਸੁਧਾਈ ਕਰਵਾਈ ਗਈ ਉਸ ਸੋਧ ਕਮੇਟੀ ਵਿਚ ਵੀ ਇਸੇ ਸੰਪ੍ਰਦਾਇ ਦੇ ਇਕ ਹੋਰ ਵਿਦਵਾਨ ਗਿਆਨੀ ਧਿਆਨ ਸਿੰਘ ਜੀ ਨੂੰ ਵੀ ਸ਼ਾਮਲ ਕੀਤਾ ਗਿਆ। ਜੋ ਸਟੀਕ ਅਜ ਕਲ ਫ਼ਰੀਦ ਕੋਟੀ ਸਟੀਕ ਦੇ ਨਾਮ ਨਾਲ ਪ੍ਰਸਿੱਧ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਸੰਪੂਰਨ ਸਟੀਕ ਹੈ। ਜਿਸ ਦੀ ਸੁਧਾਈ ਤੇ ਛਪਾਈ ਦਾ ਕੁਲ ਖਰਚ ਮਹਾਰਾਜਾ ਫ਼ਰੀਦ ਕੋਟ ਵਲੋਂ ਹੀ ਕੀਤਾ ਗਿਆ।

**੩. ਸੰਪ੍ਰਦਾਇ ਮਾਣੂ ਕੇ ਗਿੱਲਾਂ** (ਤਸੀਲ ਮੋਗਾ ਜ਼ਿਲਾ ਫਰੀਦਕੋਟ) ਵਿਖੇ ਗਿਆਨੀ ਰਾਮ ਸਿੰਘ **ਜੀ ਗੁਰਬ ਣੀ** ਦੇ ਅਰਥਾਂ ਦੇ ਪ੍ਰਸਿੱਧ ਵਿਦਵਾਨ ਹੋਏ ਹਨ, ਜਿਨ੍ਹਾਂ ਤੋਂ ਸੰਤ ਗੁਲਾਬ ਸਿੰਘ ਜੀ ਘੋਲੀਆ ਤੇ ਗੁ: ਅਨੰਦ ਭਵਨ ਮੋਗੇ ਵਾਲਿਆਂ ਨੇ ਗੁਰਮਤਿ ਗਿਆਨ ਪ੍ਰਾਪਤ ਕੀਤਾ ਅਤੇ ਗਿਆਨੀ ਸੋਭਾ ਸਿੰਘ ਜੀ ਸੂਰਮੇ ਪੜ੍ਹੇ, ਉਨ੍ਹਾਂ ਨੇ ਵੀ ਅਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪ੍ਰਦਾਈ ਅਰਥ ਹੋਰ ਸਿੰਘਾਂ ਨੂੰ ਵਿਚਰ ਕੇ ਪੜ੍ਹਾਏ, ਜਿਨ੍ਹਾਂ ਤੋਂ ਸੰਤ ਕੇਹਿਰ ਸਿੰਘ ਜੀ ਵੈਰੋਕੇ ਵਾਲੇ ਇਕ ਪ੍ਰਸਿੱਧ ਵਿਦਵਾਨ ਹਸਤੀ ਹੋਏ ਹਨ ਜਿਨ੍ਹਾਂ ਪਾਸੋਂ ਦਾਸ ਨੇ ਅਰੰਭ ਵਿਚ ਗੁਰਬਾਨੀ ਦੀਆਂ ਪੋਥੀਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ੁਧ ਪਾਠ ਕੀਤਾ ਤੇ ਇਤਿਹਾਸ ਗੁਰਪ੍ਰਤਾਪ ਸੂਰਜ ਗ੍ਰੰਥ ਸੁਣਿਆ।

**੪. ਬੁੰਗਾ ਕੱਟੂ** (ਦਮਦਮਾ ਸਾਹਿਬ) ਸੰਤ ਚੰਦਾ ਸਿੰਘ ਜੀ ਜੋ ਤਖ਼ਤ ਸਾਹਿਬ ਦੇ ਬਿਲਕੁਲ ਨਾਲ ਹੀ ਰਿਹਾਇਸ਼ ਰਖਦੇ ਸਨ। ਗੁਰਬਾਣੀ ਦੇ ਅਰਥਾਂ ਦੀ ਟਕਸਾਲ ਨੂੰ ਜਾਰੀ ਰਖਦੇ ਰਹੇ। ਬੇਅੰਤ ਸਿੰਘ ਹੋਰ ਬੁੰਗਿਆਂ ਵਾਲੇ ਤੇ ਬਿਹੰਗਮ ਆਪ ਪਾਸੋਂ ਗੁਰਮਤਿ ਗਿਆਨ ਪ੍ਰਾਪਤ ਕਰਦੇ ਰਹੇ।

**੫. ਧਮਧਾਨ ਸਾਹਿਬ** :–ਇਸ ਇਤਿਹਾਸਕ ਅਸਥਾਨ ਨੂੰ ਕੇਂਦਰ ਬਣਾ ਕੇ ਗਿਆਨੀ ਸਾਹਿਬ ਸਿੰਘ ਜੀ ਨੇ ਗੁਰਬਾਣੀ ਦੇ ਸੰਪ੍ਰਦਾਈ ਅਰਥਾਂ ਦਾ ਵਿਦਿਆਰਥੀਆਂ ਤੇ ਸੰਗਤਾਂ ਨੂੰ ਬੋਧ ਕਰਵਾਇਆ। ਇਨ੍ਹਾਂ ਨੇ ਪਹਿਲਾਂ ਬਾਬਾ ਦੀਵਾਨ ਸਿੰਘ ਜੀ ਤੋਂ ਸੰਪ੍ਰਦਾਈ ਅਰਥ ਪੜ੍ਹੇ ਜੋ ਮਿਸਲ ਸ਼ਹੀਦਾਂ ਨਾਲ ਸਬੰਧਤ ਸਨ।

੬. ਜਦੋਂ ਭਾਈ ਮਨੀ ਸਿੰਘ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਪੁੱਜ ਕੇ ਏਥੋਂ ਦੀ ਸੇਵਾ ਸੰਭਾਲੀ ਤਾਂ ਉਸ ਸਮੇਂ ਤੋਂ ਦਮਦਮੀ ਟਕਸਾਲ ਦਾ ਇਕ ਕੇਂਦਰ ਸ੍ਰੀ ਅੰਮ੍ਰਿਤਸਰ ਵਿਖੇ ਸਥਾਪਤ ਹੋ ਗਿਆ। ਉਹਨਾਂ ਪਾਸੋਂ ਭਾਈ ਦੀਵਾਨ ਸਿੰਘ ਜੀ, ਭਾਈ ਗੁਰਦਿਆਲ ਸਿੰਘ ਜੀ ਅਤੇ ਭਾਈ ਗੁਰਬਖਸ਼ ਸਿੰਘ ਜੀ ਨੇ ਅਰਥ ਪੜ੍ਹੇ।

ਭਾਈ ਗੁਰਬਖਸ਼ ਸਿੰਘ ਜੀ ਪਾਸੋਂ ਭਾਈ ਸੂਰਤ ਸਿੰਘ ਜੀ, ਉਹਨਾਂ ਤੋਂ ਭਾਈ ਗੁਰਦਾਸ ਸਿੰਘ ਜੀ ਉਹਨਾਂ ਤੋਂ ਭਾਈ ਸੰਤ ਸਿੰਘ ਜੀ ਪ੍ਰਸਿਧ ਗਿਆਨੀ (ਜੋ ਭਾਈ ਸੰਤੋਖ ਸਿੰਘ ਕਰਤਾ ਗੁਰਪ੍ਰਤਾਪ ਸੂਰਜ ਗ੍ਰੰਥ ਦੇ ਉਸਤਾਦ ਸਨ) ਉਹਨਾਂ ਤੋਂ ਬਾਅਦ ਉਨ੍ਹਾਂ ਦੇ ਸਪੁੱਤਰ ਭਾਈ ਗੁਰਮੁਖ ਸਿੰਘ ਜੀ, ਉਨ੍ਹਾਂ ਤੋਂ ਪਿਛੋਂ ਉਨ੍ਹਾਂ ਦੇ ਸਪੁੱਤਰ ਭਾਈ ਪ੍ਰਦੁਮਨ ਸਿੰਘ ਜੀ, ਉਹਨਾਂ ਤੋਂ ਅਗੋਂ ਉਨ੍ਹਾਂ ਦੇ ਸਪੁੱਤਰ ਭਾਈ ਗੁਰਬਖਸ਼ ਸਿੰਘ ਜੀ ਨੇ ਇਸ ਅਰਥ ਪਰੰਪਰਾ ਨੂੰ ਸੰਗਤਾਂ ਅਤੇ ਵਿਦਿਆਰਥੀਆਂ ਵਿਚ ਪ੍ਰਚਾਰਨ ਦਾ ਸਿਲਸਿਲਾ ਜਾਰੀ ਰੱਖਿਆ। ਗੁਰਦੁਆਰਾ ਮੰਜੀ ਸਾਹਿਬ ਵਿਖੇ ਰੋਜ਼ਾਨਾ ਕਥਾ ਦੀ ਮਰਯਾਦਾ ਜੋ ਅੱਜ ਤੱਕ ਚਲੀ ਆਉਂਦੀ ਹੈ ਇਸੇ ਹੀ ਲੜੀ ਦਾ ਵਰਤਮਾਨ ਰੂਪ ਹੈ। ਗਿਆਨੀ ਸੰਤ ਸਿੰਘ ਜੀ ਤੱਕ ਏਹੋ ਕਥਾ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਹੁੰਦੀ ਰਹੀ ਹੈ। ਜਦ ਤੋਂ ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਨੇ ਸੰਭਾਲ ਲਿਆ ਤਾਂ ਉਸ ਸਮੇਂ ਪਹਿਲਾਂ ਗੁਰਦੁਆਰਾ ਮੰਜੀ ਸਾਹਿਬ ਵਿਖੇ ਗਿਆਨੀ ਠਾਕੁਰ ਸਿੰਘ ਜੀ, ਫਿਰ ਗਿਆਨੀ ਬੁੱਧ ਸਿੰਘ ਜੀ, ਉਨ੍ਹਾਂ ਤੋਂ ਅਗੋਂ

ਸਿੰਘ ਸਾਹਿਬ ਗਿਆਨੀ ਅਰਜਨ ਸਿੰਘ ਜੀ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਤੇ ੧੯੫੯ ਈ: ਤੋਂ ਕੁਝ ਸਾਲ ਦਾਸ ਇਹ ਸੇਵਾ ਨਿਭਾਉਂਦਾ ਰਿਹਾ, ਮੇਰੇ ਬਾਦ ਗਿਆਨੀ ਦੇਲੀਪ ਸਿੰਘ ਜੀ ਹੁਣ ਤੱਕ ਇਹ ਸੇਵਾ ਕਰ ਰਹੇ ਹਨ।

੭. ਭਾਈ ਮਨੀ ਸਿੰਘ ਜੀ ਤੋਂ ਚੱਲੀ ਅੰਮ੍ਰਿਤਸਰੀ ਸ਼ਾਖ ਵਿਚ ਭਾਈ ਮਨੀ ਸਿੰਘ ਜੀ ਤੋਂ ਭਾਈ ਗੁਰਬਖਸ਼ ਸਿੰਘ ਜੀ ਉਨ੍ਹਾਂ ਤੋਂ ਭਾਈ ਅਮਰ ਸਿੰਘ ਜੀ ਉਨ੍ਹਾਂ ਪਾਸੋਂ ਭਾਈ ਰਾਮ ਸਿੰਘ ਜੀ ਨੇ ਸੰਪ੍ਰਦਾਈ ਅਰਥ ਪੜੇ। ਭਾਈ ਰਾਮ ਸਿੰਘ ਜੀ ਦੇ ਵਿਦਿਆਰਥੀਆਂ ਵਿਚੋਂ ਇਕ ਗੁਰਮੁਖ ਵਿਦਵਾਨ ਭਾਈ ਚੰਦਾ ਸਿੰਘ ਜੀ ਗਿਆਨੀ ਹੋਏ ਹਨ ਜਿਨ੍ਹਾਂ ਤੋਂ ਪੰਡਿਤ ਭਾਈ ਹਜ਼ਾਰਾ ਸਿੰਘ ਜੀ ਪੜ੍ਹੇ ਇਹ ਭਾਈ ਵੀਰ ਸਿੰਘ ਜੀ ਦੇ ਨਾਨਾ ਜੀ ਸਨ ਇਹਨਾਂ ਪਾਸੋਂ ਭਾਈ ਵੀਰ ਸਿੰਘ ਜੀ ਨੇ ਗੁਰਬਾਣੀ ਦੇ ਸੰਪ੍ਰਦਾਈ ਅਰਥ ਪੜ੍ਹੇ ਸਨ। ਗਿਆਨੀ ਹਜ਼ਾਰਾ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਲਿਖਿਆ ਜਿਸ ਨੂੰ ਅਗੋਂ ਹੋਰ ਵਧਾ ਕੇ ਭਾਈ ਵੀਰ ਸਿੰਘ ਜੀ ਨੇ ਲਿਖਿਆ। ਭਾਈ ਵੀਰ ਸਿੰਘ ਜੀ, ਨੇ ਪਹਿਲਾਂ ਅੱਡ ਅੱਡ ਬਾਣੀਆਂ ਦੇ ਸਟੀਕ ਲਿਖੇ ਫਿਰ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਟੀਕ ਲਿਖ ਕੇ ਨਾਲੋ ਨਾਲ ਛਾਪਦੇ ਰਹੇ ਅਫਸੋਸ ਕਿ ਉਹ ਸਟੀਕ ਪੂਰਾ ਨ ਕਰ ਸਕੇ ਸਿਰਫ ਸੋਰਠਿ ਰਾਗੁ 'ਚ ਪੰਨਾ ੬੦੭ ਤੱਕ ਲਿਖ ਹੀ ਕੇ ਛਾਪ ਸਕੇ।

੮. ਭਾਈ ਚੰਦਾ ਸਿੰਘ ਜੀ ਤੋਂ ਹੀ ਭਾਈ ਦਇਆ ਸਿੰਘ ਜੀ ਅਤੇ ਉਨ੍ਹਾਂ ਪਾਸੋਂ ਭਾਈ ਭਗਵਾਨ ਸਿੰਘ ਜੀ ਨੇ ਗੁਰਬਾਣੀ ਦਾ ਅਰਥ ਗਿਆਨ ਪ੍ਰਾਪਤ ਕੀਤਾ। ਜਿਨ੍ਹਾਂ ਤੋਂ ਅਗੋਂ ਭਾਈ ਫਤਹ ਚੰਦ ਜੀ ਪੜ੍ਹੇ। ਉਹਨਾਂ ਪਾਸੋਂ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲਿਆਂ ਨੇ ਗੁਰਮਤਿ ਵਿਦਿਆ ਦਾ ਗਿਆਨ ਗ੍ਰਹਿਣ ਕੀਤਾ ਇਸ ਸਮੇਂ ਆਪ ਪਾਸੋਂ ਪੜ੍ਹੇ ਉਹਨਾਂ ਦੇ ਸੁਯੋਗ ਸਪੁੱਤਰ ਸੰਤ ਕਰਤਾਰ ਸਿੰਘ ਜੀ ਅਜ ਕਲ ਪਟਿਆਲੇ ਗੁਰਬਾਣੀ ਦਾ ਅਰਥ ਬੋਧ ਪੜ੍ਹਾਉਣ ਦੀ ਸੇਵਾ ਕਰ ਰਹੇ ਹਨ।

੯. ਭਾਈ ਭਗਵਾਨ ਸਿੰਘ ਜੀ ਪਾਸੋਂ ਹੀ ਸੰਤ ਅਮੀਰ ਸਿੰਘ ਜੀ ਸਤੋਵਾਲੀ ਗਲੀ, ਅੰਮ੍ਰਿਤਸਰ ਵਾਲੇ ਪ੍ਰਸਿਧ ਗਿਆਨੀ ਪੜ੍ਹੇ, ਜਿਨ੍ਹਾਂ ਨੇ ਜ਼ਿੰਦਗੀ ਵਿਚ ੬੦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੰਪੂਰਨ ਕਥਾ ਕੀਤੀਆਂ। ਉਹਨਾਂ ਤੋਂ ਬਾਦ ਉਹਨਾਂ ਦੇ ਉਕਤ ਸਥਾਨ ਉਪਰ ਗਿਆਨੀ ਕ੍ਰਿਪਾਲ ਸਿੰਘ ਜੀ ਮਹੰਤ ਗੁਰਬਾਣੀ ਦੇ ਸੰਪ੍ਰਦਾਈ ਅਰਥ ਪੜ੍ਹਾਉਂਦੇ ਰਹੇ। ਉਨ੍ਹਾਂ ਤੋਂ ਬਾਦ ਇਸ ਸਮੇਂ ਸੰਤ ਮੱਖਣ ਸਿੰਘ ਜੀ ਉਨ੍ਹਾਂ ਦੀ ਥਾਂ ਇਸ ਸੇਵਾ ਤੇ ਨਿਯੁਕਤ ਹੋਏ ਹਨ।

## ੧੦. ਭਿੰਡਰਾਂ ਵਾਲੀ ਸੰਪ੍ਰਦਾਇ :-

ਇਹਨਾਂ ਉਪਰੋਕਤ ਗੁਰਬਾਣੀ ਦੇ ਅਰਥ ਪ੍ਰਚਾਰ ਕੇਂਦਰਾਂ ਤੇ ਸ਼ਾਖਾਂ ਵਿਚੋਂ ਇਕ ਪ੍ਰਸਿਧ ਸੰਪ੍ਰਦਾਈ ਅਰਥਾਂ ਦੀ ਸ਼ਾਖ ਹੈ, ਜਿਸ ਨੂੰ ਅਜ ਕਲ ਭਿੰਡਰਾਂ ਵਾਲੀ ਸੰਪ੍ਰਦਾਇ ਦਾ ਨਾਮ ਦਿੱਤਾ ਜਾਂਦਾ ਹੈ। ਇਸ ਸ਼ਾਖਾ ਦੇ ਸੰਚਾਲਕ ਤੇ ਮੁਖੀ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਹੋਏ ਹਨ, ਜਿਨ੍ਹਾਂ ਨੇ ਗੁਰਮਤਿ ਗਿਆਨ ਤੇ ਗੁਰਬਾਣੀ ਦੇ ਸੰਪ੍ਰਦਾਈ ਅਰਥ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲਿਆਂ ਪਾਸੋਂ ਪੜ੍ਹੇ। ਉਨ੍ਹਾਂ ਨੇ ਇਹ ਗੁਰਮਤਿ ਵਿਦਿਆ ਭਾਈ ਭਗਵਾਨ ਸਿੰਘ ਜੀ ਦੇ ਸ਼ਾਗਿਰਦ ਬਾਬਾ ਹਰਨਾਮ ਸਿੰਘ ਜੀ ਬੇਦੀ ਪਾਸੋਂ ਪ੍ਰਾਪਤ ਕੀਤੀ ਸੀ। ਅਗੋਂ ਅਸੀਂ ਪਹਿਲਾਂ ਸੰਤ ਬਿਸ਼ਨ ਸਿੰਘ ਜੀ ਅਤੇ ਫਿਰ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਸੰਖੇਪ ਜੀਵਨ ਦੇ ਰਹੇ ਹਾਂ।

# ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ

**ਜਨਮ**-ਪਰਮ ਸਤਿਕਾਰ ਯੋਗ ਮਹਾਨ ਸ਼ਖਸੀਅਤ, ਨਾਮ ਸਿਮਰਨ ਦੀ ਮੂਰਤੀ, ਗੁਰਮਤਿ ਦੇ ਮਹਾਨ ਵਿਦਵਾਨ, ਪਰਉਪਕਾਰੀ ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲਿਆਂ ਦਾ ਜਨਮ ਪੱਛਮੀ ਪੰਜਾਬ (ਪਾਕਿਸਤਾਨ) ਦੇ ਜ਼ਿਲਾ ਗੁਜਰਾਤ ਦੇ ਪਿੰਡ ਬੇਹੜ ਬੋਧ ਵਿਖੇ ਅਰੋੜਾ ਬੰਸ ਖੱਤਰੀ ਸਹਜਧਾਰੀ ਸਿੱਖ ਖਾਨਦਾਨ ਵਿਚ ਪਿਤਾ ਲਾਲ ਦੇਵ ਜੀ ਦੇ ਘਰ ਮਾਤਾ ਰਤਨਾ ਦੇਵੀ ਜੀ ਦੀ ਕੁੱਖੋਂ ੧੯੦੯ ਬਿ: ਚੇਤਰ ਦੀ ਸੰਗਰਾਂਦ ਦਿਨ ਐਤਵਾਰ ਨੂੰ ਅੰਮ੍ਰਿਤ ਵੇਲੇ ਹੋਇਆ।

**ਬਾਲ ਚੋਜ**-ਸੱਤ ਕੁ ਸਾਲ ਦੀ ਉਮਰ ਵਿਚ ਪਿਤਾ ਜੀ ਨੇ ਆਪ ਜੀ ਨੂੰ ਬੱਕਰੀਆਂ ਚਾਰਨ ਦੇ ਕੰਮ ਤੇ ਲਾ ਦਿੱਤਾ। ੧੧ ਸਾਲ ਦੀ ਉਮਰ ਤੱਕ ਬੱਕਰੀਆਂ ਚਾਰਦੇ ਰਹੇ। ਬੱਕਰੀਆਂ ਚਾਰਦਿਆਂ ਹੀ ਇਕ ਅਤੀਤ ਸੰਤ ਦੀ ਸੰਗਤ ਹੋ ਗਈ। ਉਸ ਨੇ ਗੁਰਮੁਖੀ ਅੱਖਰ ਪੜ੍ਹਾ ਕੇ ਜਪੁਜੀ ਕੰਠ ਕਰਵਾ ਦਿੱਤਾ। ਪੰਜ ਪਾਠ ਹਰ ਰੋਜ਼ ਕਰਦੇ। ਇਕ ਦਿਨ ਜਪੁਜੀ ਦੇ ਪੰਜ ਪਾਠ ਕਰਕੇ ਅਰਦਾਸ ਕੀਤੀ ਕਿ ਹੇ ਸੱਚੇ ਪਾਤਸ਼ਾਹ! ਬੱਕਰੀਆਂ ਨਾਮ ਨਹੀਂ ਜਪਣ ਦੇਂਦੀਆਂ ਇਹ ਮੇਰੇ ਗੱਲੋਂ ਲਾਹੋ। ਉਸੇ ਦਿਨ ਇੱਕ ਇੱਕ ਕਰਕੇ ਸ਼ਾਮ ਤੱਕ ਸਾਰੀਆਂ ਹੀ ਬਕਰੀਆਂ ਮਰ ਗਈਆਂ।

**ਯਾਤਰਾ**-ਪਿਤਾ ਜੀ ਤੋਂ ਆਗਿਆ ਲੈ ਕੇ ਦਸ਼ਹਿਰੇ ਦੇ ਮੇਲੇ ਤੇ ਗੁਜਰਾਤ ਗਏ ਮੁੜ ਵਾਪਸ ਘਰ ਨ ਆਏ। ਸ੍ਰੀ ਅੰਮ੍ਰਿਤਸਰ, ਤਰਨ ਤਾਰਨ ਦਰਸ਼ਨ ਇਸ਼ਨਾਨ ਕਰਕੇ ਭਾਰਤ ਭਰ ਦੇ ਹਿੰਦੂ ਤੀਰਥ ਤੇ ਸਿਖ ਗੁਰਧਾਮਾਂ ਦੀ ਯਾਤਰਾ ਕਰਕੇ ਵਾਪਸ ਸ੍ਰੀ ਅੰਮ੍ਰਿਤਸਰ ਆ ਗਏ।

**ਅੰਮ੍ਰਿਤ ਛਕਣਾ**-ਅੰਮ੍ਰਿਤਸਰ ਰਹਿਣ ਸਮੇਂ ੨੧ ਸਾਲ ਦੀ ਉਮਰ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੇ ਹੇਠ ਲਿਖੇ ਪੰਜਾਂ ਪਿਆਰਿਆਂ ਪਾਸੋਂ ਖੰਡੇ ਦਾ ਅੰਮ੍ਰਿਤ ਪਾਨ ਕੀਤਾ :-੧. ਸੰਪ੍ਰਦਾਈ ਗਿਆਨੀ ਬਾਬਾ ਹਰਨਾਮ ਸਿੰਘ ਜੀ ਬੇਦੀ, ੨. ਭਾਈ ਸਾਧੂ ਸਿੰਘ ਜੀ, ੩. ਭਾਈ ਤਾਰਾ ਸਿੰਘ ਜੀ, ੪. ਸੰਤ ਅਮੀਰ ਸਿੰਘ ਜੀ (ਜਿਨ੍ਹਾਂ ਪਹਿਲੋਂ ਪਹਿਲ ਮੁਰਾਲੇ ਦਾ ਗੁਰਦੁਆਰਾ ਅਬਾਦ ਕੀਤਾ) ੫. ਸੰਤ ਬਖਸ਼ੀਸ਼ ਸਿੰਘ ਜੀ। ਛੇਵੇਂ ਸ੍ਰੀ ਅਕਾਲ ਤਖਤ ਸਾਹਿਬ ਦੇ ਗ੍ਰੰਥੀ ਭਾਈ ਸੰਪੂਰਨ ਸਿੰਘ ਜੀ ਸਨ। ਅੰਮ੍ਰਿਤ ਛਕ ਕੇ ਆਪ ਪੰਜ ਕਕਾਰਾਂ ਦੇ ਦ੍ਰਿੜ੍ਹ ਧਾਰਨੀ, ਰਹਿਤ ਵਿਚ ਪ੍ਰਪੱਕ, ਪੰਜ ਬਾਣੀਆਂ ਦੇ ਨਿਤ ਨੇਮੀ, ਕੁਰਹਿਤਾਂ ਦੇ ਤਿਆਗੀ, ਮੂਲ ਮੰਤ੍ਰ ਦੇ ਜਾਪਕ ਤੇ ਸਾਹ ਸਾਹ ਗੁਰਮੰਤ੍ਰ ਦੇ ਸਿਮਰਨ ਅਭਿਆਸੀ ਹੋਏ। ਸਦਾ ਸ਼ਬਦ ਸੁਰਤਿ ਵਿਚ ਲਿਵਲੀਨ ਰਹਿੰਦੇ।

**ਸ਼ਾਸਤ੍ਰ ਵਿਦਿਆ** :-ਗਿੜਵੜੀ ਵਾਲੇ ਸੰਤ ਗੁਲਾਬ ਸਿੰਘ ਜੀ ਦੇ ਵਿਦਿਆਰਥੀ ਮਹਾਨ ਸ਼ਾਸਤ੍ਰ ਵੇਤਾ ਪੰਡਿਤ ਤਾਰਾ ਸਿੰਘ ਜੀ ਅਤੇ ਪੰਡਤ ਸਾਧੂ ਸਿੰਘ ਜੀ ਪਾਸੋਂ ਸੰਸਕ੍ਰਿਤ ਦਾ ਵਿਆਕਰਣ, ਯੋਗਮਤ, ਵੇਦਾਂਤ ਮਤ ਸਮੇਤ ਛੇ ਸ਼ਾਸਤ੍ਰ, ਪੁਰਾਣ, ਸਿੰਮ੍ਰਿਤੀਆਂ ਆਦਿ ਹਿੰਦੂ ਮਤ ਦੇ ਲਗਭਗ ਸਾਰੇ ਗ੍ਰੰਥ ਪੜ੍ਹੇ ਤੇ ਵਿਚਾਰੇ। ਨੌ ਸਾਲ ਲਗਾਤਾਰ ਅਨਯਮਤਾਂ ਦੀ ਵਿਦਿਆ ਦਾ ਅਧਿਐਨ ਕਰਦੇ ਰਹੇ।

**ਗੁਰਮਤਿ ਵਿਦਿਆ** :-ਸੰਪ੍ਰਦਾਈ ਗਿਆਨੀ ਬਾਬਾ ਹਰਨਾਮ ਸਿੰਘ ਜੀ ਬੇਦੀ ਪਾਸੋਂ ਸ੍ਰੀ ਅੰਮ੍ਰਿਤਸਰ ਰਹਿ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਭਾਈ ਗੁਰਦਾਸ ਜੀ ਦੀ ਬਾਣੀ ਆਦਿ ਗੁਰਮਤਿ ਸਬੰਧੀ ਹੋਰ ਪੁਸਤਕਾਂ ਨੂੰ ਬੜੇ ਸ਼ੌਕ ਤੇ ਮਿਹਨਤ ਨਾਲ ਅਰਥਾਂ ਸਹਿਤ ਪੜ੍ਹਿਆ ਤੇ ਵੀਚਾਰਿਆ।

**ਸੇਵਾ** :—ਆਪ ਜੀ ਨਾਮ ਸਿਮਰਨ ਦੇ ਨਾਲ ਨਾਲ ਸੇਵਾ ਵੀ ਬੜੇ ਜ਼ੋਰ ਸ਼ੋਰ ਤੇ ਉਤਸ਼ਾਹ ਨਾਲ ਕਰਦੇ ਰਹੇ। ਸ੍ਰੀ ਅੰਮ੍ਰਿਤਸਰ ਤੋਂ ਇਕ ਵਾਰ ਹਰਦੁਆਰ ਗਏ ਤਾਂ ਉਥੇ ਗੰਗਾ ਦੇ ਕਿਨਾਰੇ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਗੁਰਦੁਆਰੇ ਦੀ ਸੇਵਾ ਆਪ ਕਰਦੇ ਤੇ ਹੋਰ ਸੰਗਤਾਂ ਤੋਂ ਕਰਵਾਉਂਦੇ ਰਹੇ। ਇਕ ਮਹੀਨਾ ਹਰਦੁਆਰ ਰਹੇ ਤੇ ਸੇਵਾ ਕੀਤੀ।

ਪਹਿਲਾਂ ਕੁਝ ਸਮਾਂ ਝਨਾ ਨਦੀ ਦੇ ਕੰਢੇ ਪਿੰਡ ਚਪਾਲਾ 'ਚ ਰਹਿ ਕੇ ਨਾਮ ਸਿਮਰਨ ਕਰਦੇ ਰਹੇ ਤੇ ਸੰਗਤਾਂ ਤੇ ਵਿਦਿਆਰਥੀਆਂ ਨੂੰ ਗੁਰਬਾਣੀ ਦੀ ਕਥਾ ਸੁਣਾ ਕੇ ਕ੍ਰਿਤਾਰਥ ਕਰਦੇ ਰਹੇ। ਇਕ ਵਾਰ ਮੁਰਾਲੇ ਵਾਲੇ ਸੰਤ ਅਮੀਰ ਸਿੰਘ ਜੀ ਆਪ ਦੀ ਕਥਾ ਤੇ ਰਹਿਣੀ ਤੋਂ ਪ੍ਰਭਾਵਤ ਹੋ ਕੇ ਆਪ ਜੀ ਨੂੰ ਜੱਥੇ ਸਮੇਤ ਮੁਰਾਲੇ ਦੇ ਗੁਰਦੁਆਰੇ ਲੈ ਗਏ ਤੇ ਉੱਥੇ ਹੀ ਗੁਰਬਾਣੀ ਦੇ ਅਰਥਾਂ ਦੀ ਸੰਥਾ ਕਥਾ ਦਾ ਪ੍ਰਵਾਹ ਅਰੰਭ ਕਰ ਦਿੱਤਾ।

**ਗੁਰਧਾਮ ਯਾਤਰਾ** :—ਸੰਤ ਅਮੀਰ ਸਿੰਘ ਜੀ ਤੋਂ ਆਗਿਆ ਲੈ ਕੇ ਸੰਗਤ ਤੇ ਵਿਦਿਆਰਥੀਆਂ ਦੀ ਮੰਡਲੀ ਸਮੇਤ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਨੂੰ ਪੈਦਲ ਚਲ ਪਏ। ੧੨ ਕੋਹ ਤੇ ਜਾ ਕੇ ਡੇਰਾ ਕਰਦੇ, ਨਾਲ ਨਾਲ ਕਥਾ ਤੇ ਕੀਰਤਨ ਦਾ ਵੀ ਅਨੰਦ ਬੱਝਦਾ। ਇਸ ਤਰ੍ਹਾਂ ਪੈਦਲ ਚਲ ਕੇ ਤਖ਼ਤ ਸ੍ਰੀ ਹਜ਼ੂਰ ਸਾਹਿਬ ਪੁੱਜੇ। ਦਰਸ਼ਨ, ਇਸ਼ਨਾਨ ਯਾਤਰਾ, ਸੇਵਾ ਕਰਕੇ ਕਲਗੀਧਰ ਜੀ ਦੀਆਂ ਖੁਸ਼ੀਆਂ ਲਈਆਂ। ਮਹੀਨਾ ਭਰ ਏਥੇ ਰਹੇ। ਅਖੰਡਪਾਠ ਕਰਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਚਲਦੀ ਸੰਥਾ ਕਥਾ ਦਾ ਭੋਗ ਪਾਇਆ, ਕੜਾਹ ਪ੍ਰਸ਼ਾਦ ਦੀਆਂ ਖੁੱਲੀਆਂ ਦੇਗਾਂ ਕਰਵਾਈਆਂ। ਇਕ ਹੋਰ ਅਖੰਡ ਪਾਠ ਕਰਵਾਕੇ ਭੋਗ ਪਾਇਆ ਤੇ ਨਵੀਂ ਸੰਥਾ ਕਥਾ ਅਰੰਭ ਕਰ ਦਿੱਤੀ। ਪੰਜ ਸੌ ਦਾ ਲੰਗਰ ਕਰਵਾਇਆ। ਤਖ਼ਤ ਸ੍ਰੀ ਹਜ਼ੂਰ ਸਾਹਿਬ ਤੋਂ ਚਲ ਕੇ ਤਖ਼ਤ ਸ੍ਰੀ ਹਰਿਮੰਦਰ ਪਟਨਾ ਸਾਹਿਬ ਦੇ ਦਰਸ਼ਨ ਦੀਦਾਰ ਕੀਤੇ ਤੇ ਸੰਗਤਾਂ ਤੇ ਵਿਦਿਆਰਥੀਆਂ ਸਮੇਤ ਗੱਡੀ ਚੜ੍ਹ ਕੇ ਗੁਜਰਾਤ ਪੁੱਜੇ, ਜਿਥੋਂ ਚਪਾਲੇ ਨਗਰ ਵਾਪਸ ਆ ਗਏ। ਇਲਾਕੇ ਦੀਆਂ ਸੰਗਤਾਂ ਦੀ ਇੱਛਾ ਅਨੁਸਾਰ ਪੰਜਾਂ ਪਿਆਰਿਆਂ ਰਾਹੀਂ ਪੰਜ ਸੌ ਮਾਈ ਭਾਈ ਨੂੰ ਇਕੋ ਦਿਨ ਅੰਮ੍ਰਿਤ ਪਾਨ ਕਰਵਾਇਆ ਤੇ ਗੁਰੂ ਦੇ ਲੜ ਲਾਇਆ।

**ਮੁਰਾਲੇ ਗੁਰਦੁਆਰੇ ਦਾ ਪ੍ਰਬੰਧ ਸੰਭਾਲਣਾ** :—ਸੰਤ ਅਮੀਰ ਸਿੰਘ ਜੀ ਦੇ ਅਚਾਨਕ ਸੱਚਖੰਡ ਪਿਆਨਾ ਕਰ ਜਾਣ ਕਰਕੇ ਮਹਾਂ ਪੁਰਖਾਂ ਦਾ ਅਸਥਾਨ ਤੇ ਇਲਾਕੇ ਤੇ ਨਗਰ ਦੀ ਬੇਨਤੀ ਮੰਨ ਕੇ ਹੁਣ ਆਪ ਨੇ ਮੁਰਾਲੇ ਦੇ ਸੰਤਪੁਰੇ ਨਾਮ ਦੇ ਗੁਰਦੁਆਰੇ ਦਾ ਪ੍ਰਬੰਧ ਆਪ ਸੰਭਾਲ ਲਿਆ। ਦੋਨੋਂ ਵਕਤ ਲੰਗਰ ਚਲਦਾ ਦੋਨੋਂ ਸਮੇਂ ਕੀਰਤਨ ਹੁੰਦਾ ਅਤੇ ਕਥਾ ਦਾ ਪ੍ਰਵਾਹ ਅਰੰਭ ਹੋ ਗਿਆ। ਸੰਗਤਾਂ ਰਸ ਮਾਣਦੀਆਂ।

**ਨਿਤ—ਕ੍ਰਿਆ** :—ਆਪ ਜੀ ਦੀ ਨਿਤ-ਕਰਮ ਇਹ ਸੀ ਕਿ ਤੜਕੇ ਇਕ ਵਜੇ ਜਾਂ ਦੋ ਵਜੇ ਰੁੱਤ ਅਨੁਸਾਰ ਉਠਣਾ, ਮੈਦਾਨ ਜਾਣ ਉਪਰੰਤ ਸੋਚ, ਦਾਤਨ, ਕੁਰਲਾ ਕਰਕੇ ਇਸ਼ਨਾਨ ਕਰਨਾ। ਫਿਰ ਸਾਧ ਸੰਗਤ ਇਸ਼ਨਾਨ ਲਈ ਪਾਣੀ ਦੀਆਂ ਗਾਗਰਾਂ ਕੱਢ ਕੱਢ ਕੇ ਪਾਣੀ ਵਾਲੀ ਹੌਦੀ ਭਰਨੀ। ਗੁਰਦੁਆਰੇ ਸਾਹਿਬ ਦੇ ਅੰਦਰ ਆਪਣੇ ਉਪਰਲੀ ਭੂਰੀ ਨਾਲ ਝਾੜੂ ਦੇ ਕੇ ਸਫਾਈ ਕਰਨੀ। ਸੰਗਤਾਂ ਜਦ ਇਸ਼ਨਾਨ ਕਰ ਲੈਂਦੀਆਂ ਤਾਂ ਉਨ੍ਹਾਂ ਨੂੰ ਰੁੱਤ ਅਨੁਸਾਰ ਦੁੱਧ, ਚਾਹ ਜਾਂ ਸ਼ਰਦਾਈ ਆਪਣੇ ਹੱਥੀਂ ਛਕਾਉਂਦੇ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਆਪ ਸੰਗਤ ਨਾਲ ਮਿਲ ਕੇ ਰਸ ਭਿੰਨਾਂ ਕੀਰਤਨ ਕਰਦੇ। ਕੀਰਤਨ ਕਰਨ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਦਿਆਰਥੀਆਂ ਦੀ ਚਲ ਰਹੀ ਸੰਥਾ ਕਥਾ ਕਰਦੇ। ਕਾਂ ਚਿੜੀ ਬੋਲਣ ਤੋਂ ਪਹਿਲਾਂ ਹੀ ਸੰਥਾ ਕਥਾ ਦਾ ਭੋਗ ਪਾ ਕੇ ਬਾਹਰ ਚਲੇ ਜਾਂਦੇ। ਸਾਰਾ ਦਿਨ ਏਕਾਂਤ ਜਗ੍ਹਾ ਜਾਂ ਦਰੱਖਤ ਹੇਠ ਬੈਠ ਕੇ ਸਮਾਧੀ ਵਿਚ ਗੁਜ਼ਾਰਦੇ। ਸਮਾਧੀ ਤੋਂ ਉਥਾਨ ਹੋ ਕੇ ਜਦ ਵਾਪਸ ਗੁਰਦੁਆਰੇ ਆਉਂਦੇ ਤਾਂ ਲੰਗਰ ਵਿਚ ਚਲੇ ਜਾਂਦੇ। ਸੰਗਤਾਂ ਨੂੰ ਪੰਗਤਾਂ ਲੁਆ ਕੇ ਆਪ ਪਰਸ਼ਾਦ ਛਕਾਂਦੇ। ਮੁਰਾਲੇ ਦਾ ਲੰਗਰ ਪ੍ਰਸਿੱਧ ਹੈ। ਆਪ ਦਾ ਲਾਂਗਰੀਆਂ ਨੂੰ ਇਹ ਹੁਕਮ ਸੀ ਕਿ ਜਿਸ ਨੂੰ ਵੀ ਪ੍ਰਸ਼ਾਦ ਛਕਾਉ ਰੋਟੀ ਘਿਉ ਨਾਲ

ਚੌਂਦੀ ਚੌਂਦੀ ਦਿਉ। ਪਾਕਿਸਤਾਨ ਬਣਨ ਤੱਕ ਇਹੋ ਰੀਤ ਜਾਰੀ ਸੀ। ਆਪ ਸਿਰਫ ਪਤਲੀ ਜਿਹੀ ਮੂੰਗੀ ਦੀ ਦਾਲ ਹੀ ਛਕਦੇ ਸਨ ਜਾਂ ਕਦੀ ਕਦੀ ਬੂਰੇ ਜਾਂ ਮੋਟੇ ਆਟੇ ਦਾ ਇਕ ਫੁਲਕਾ ਕਿਸੇ ਕਿਸੇ ਦਿਨ ਛਕ ਲੈਂਦੇ ਸਨ। ਦਾਲ ਅਲੂਣੀ ਤੇ ਮਿਰਚ ਮਸਾਲੇ ਤੋਂ ਬਿਨਾਂ ਛਕਦੇ ਸਨ। ਸਿਰ ਉਤੇ ਘਿਉ ਦੀ ਮਾਲਸ਼ ਕਰਵਾਇਆ ਕਰਦੇ ਸਨ। ਮੁਰਾਲੇ ਤੋਂ ਬਾਹਰ ਇਕ ਤਲਾਅ ਵਾਲੀ ਨੀਵੀਂ ਜੇਹੀ ਜਗ੍ਹਾ ਸੀ ਜਿਸ ਨੂੰ ਪੱਬੀ ਆਖਦੇ ਸਨ। ਨਾਲ ਛੋਟੀ ਜਿਹੀ ਪਹਾੜੀ ਭੀ ਹੈ। ਉਥੇ ਜਾ ਕੇ ਸਿਮਰਨ ਵਿਚ ਮਸਤ ਰਹਿੰਦੇ, ਸੂਰਜ ਛਿਪਣ ਦੇ ਕਰੀਬ ਉਥੋਂ ਹੌਲੀ ਹੌਲੀ ਚਲ ਪੈਂਦੇ। ਰਹਿਰਾਸ ਦੇ ਸਮੇਂ ਗੁਰਦੁਆਰੇ ਪਹੁੰਚ ਜਾਂਦੇ। ਆਪ ਜੀ ਦਾ ਹੁਕਮ ਸੀ ਕਿ ਮੇਰੇ ਆਉਂਦਿਆਂ ਗੁਰਦੁਆਰੇ ਵਿਚ ਚੁੱਪ ਤੇ ਸ਼ਾਂਤੀ ਵਰਤੀ ਹੋਇਆ ਕਰੇ, ਨਾ ਹੋਵੇਗੀ ਤਾਂ ਵਾਪਸ ਮੁੜ ਜਾਵਾਂਗੇ ਫੇਰ ਮੁੜ ਕੇ ਨਹੀਂ ਆਵਾਂਗੇ। ਪ੍ਰਕਾਸ਼ ਅਸਥਾਨ ਵਿਚ ਬਿਨਾ ਗੁਰਬਾਣੀ ਦੇ ਪਾਠ ਕੀਰਤਨ ਤੇ ਕਥਾ ਦੇ ਹੋਰ ਕੋਈ ਬਚਨ ਬਿਲਾਸ ਨਹੀਂ ਸੀ ਹੁੰਦਾ। ਜੇ ਕਿਸੇ ਨੇ ਕੋਈ ਜ਼ਰੂਰੀ ਗੱਲ ਕਰਨੀ ਹੁੰਦੀ ਤਾਂ ਬਾਹਰ ਜਾ ਕੇ ਹੀ ਕਰ ਸਕਦਾ ਸੀ, ਅੰਦਰ ਨਹੀਂ। ਰਹਿਰਾਸ ਦੇ ਪਾਠ ਤੋਂ ਬਾਦ ਸੰਗਤ ਨੂੰ ਲੰਗਰ ਛਕਾਇਆ ਜਾਂਦਾ ਤੇ ਸੌਣ ਸਮੇਂ ਸਾਰੀ ਸੰਗਤ ਨੂੰ ਦੁੱਧ ਪਿਲਾਇਆ ਜਾਂਦਾ। ਹਰ ਰੋਜ਼ ਆਪਣੇ ਹੱਥੀਂ ਆਟਾ ਚੱਕੀ ਵਿਚ ਪੀਹ ਕੇ ਲੰਗਰ ਵਿਚ ਪਾਉਣ ਦਾ ਆਪ ਦਾ ਨਿਤਨੇਮ ਸੀ।

ਆਪ ਜੀ ਸੰਬੰਧੀ ਇਕ ਗੱਲ ਬੜੀ ਪ੍ਰਸਿੱਧ ਹੈ ਕਿ ਆਪ ਹਮੇਸ਼ਾਂ ਸੀਸ ਨਿਵਾਈ ਰੱਖਦੇ ਕਦੀ ਵੀ ਉਪਰ ਨਿਗਾਹ ਕਰਕੇ ਨਹੀਂ ਸਨ ਦੇਖਦੇ। ਇਕ ਵਾਰ ਗੁਰਦੁਆਰੇ ਦੀਪ ਮਾਲਾ ਹੋਈ ਤਾਂ ਇਕ ਸਿੰਘ ਨੇ ਕਿਹਾ ਕਿ ਮਹਾਤਮਾ ਜੀ ਦੀਪਮਾਲਾ ਦੇ ਦਰਸ਼ਨ ਕਰੋ ਤਾਂ ਆਪ ਨੇ ਕਿਹਾ ਗੁਰਮੁਖਾ! ਕਈ ਸਾਲਾਂ ਤੋਂ ਸੂਰਜ, ਚੰਦ੍ਰਮਾ ਤੇ ਤਾਰੇ ਨਹੀਂ ਦੇਖੇ ਹੁਣ ਦੀਵਿਆਂ ਨੂੰ ਵੇਖਣ ਲਈ ਕਿਵੇਂ ਸਿਰ ਉਪਰ ਚੁਕੀਏ। ਇਕ ਵਾਰੀ ਇਕ ਹੋਰ ਪ੍ਰੇਮੀ ਨੇ ਕਿਹਾ ਕਿ ਆਪ ਜੀ ਕਿਸੇ ਪਸੇ ਨਹੀਂ ਤੱਕਦੇ ਕਿਸੇ ਨੂੰ ਨਹੀਂ ਵੇਖਦੇ ਤਾਂ ਕਹਿਣ ਲੱਗੇ "ਗੁਰਮੁਖਾ ਗੁਰੂ ਨਾਨਕ ਨੂੰ ਛੱਡ ਕੇ ਕਿਸ ਨੂੰ ਦੇਖੀਏ।"

ਆਪ ਪੂਰਨ ਗੁਰਸਿੱਖ ਰਹਿਣੀ ਤੇ ਬਹਿਣੀ ਦੇ ਸੰਤ ਮਹਾਤਮਾ ਸਨ। ਪੰਜ ਕਕਾਰ ਦੇ ਧਾਰਨੀ, ਪੂਰਨ ਨਾਮ ਅਭਿਆਸੀ ਤੇ ਪਹੁੰਚੇ ਹੋਏ ਮਹਾਂਪੁਰਖ ਸਨ। "ਗੁਰਮੁਖਿ ਰੋਮ ਰੋਮ ਹਰਿ ਧਿਆਵੈ" ਦੀ ਅਵਸਥਾ ਤੇ ਅਪੜੇ ਹੋਏ ਸਨ। ਆਪ ਦੇ ਸਾਰੇ ਵਿਦਿਆਰਥੀਆਂ ਤੇ ਸੇਵਕਾਂ ਵਿਚੋਂ ਤਿੰਨ ਮੁਖੀ ਸਨ। ਸੰਤ ਭਾਗ ਸਿੰਘ ਜੀ, ਮਹੰਤ ਪ੍ਰੇਮ ਸਿੰਘ ਜੀ ਤੇ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ। ਸੰਤ ਭਾਗ ਸਿੰਘ ਜੀ, ਨੂੰ ਨਾਮ, ਸਿਮਰਨ ਕਰਨ, ਅਖੰਡ ਪਾਠ ਕਰਵਾਉਣ ਤੇ ਗੁਰਦੁਆਰੇ ਬਣਾਉਣ ਦੀ ਡਿਊਟੀ ਲਾਈ। ਆਪ ਨੂੰ ਬਾਬਾ ਖੜਕ ਸਿੰਘ ਛੋਟਾ ਟਿੱਬਾ ਦੇ ਡੇਰੇ ਦੇ ਮਹੰਤ ਥਾਪ ਗਏ ਸਨ, ਪਰ ਆਪ ਸੰਤ ਜਗਤ ਸਿੰਘ ਨੂੰ ਆਪਣੇ ਥਾਂ ਮਹੰਤੀ ਦੇ ਕੇ ਆਪ ਤਿਆਗ ਬ੍ਰਿਤੀ ਵਿਚ ਰਹੇ ਉਨ੍ਹਾਂ ਤੋਂ ਬਾਦ ਉਨ੍ਹਾਂ ਦੇ ਉਤ੍ਰਾਧਿਕਾਰੀ ਸੰਤ ਕਰਤਾਰ ਸਿੰਘ ਜੀ ਇਸ ਸਮੇਂ ਸੰਤ ਜਗਤ ਸਿੰਘ ਜੀ ਤੋਂ ਬਾਦ ਠੱਟਾ ਟਿਬਾ ਡੇਰੇ ਦੇ ਮਹੰਤ ਹਨ। ਗੁਰਮੁਖ ਨਾਮ ਰਸੀਏ ਨਿੰਮ੍ਰਤਾ ਦੇ ਪੁੰਜ ਹਨ, ਬੇਅੰਤ ਗੁਰ ਅਸਥਾਨਾਂ ਦੀ ਸੇਵਾ ਕਰਾਈ। ਤਖ਼ਤ ਸ੍ਰੀ ਹਰਿਮੰਦਰ ਪਟਨਾ ਸਾਹਿਬ ਦੀ ਨਵੀਂ ਇਮਾਰਤ ਦੀ ਸੇਵਾ, ਦੀਵਾਨ ਅਸਥਾਨ ਗੁਰਦੁਆਰਾ ਮੰਜੀ ਸਾਹਿਬ ਦੇ ਬਹੁਤ ਵੱਡੇ ਹਾਲ ਦੀ ਸੇਵਾ, ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਤੇ ਬਾਹਰ ਸੋਨੇ ਦੀ ਸੇਵਾ, ਸ੍ਰੀ ਅਕਾਲ ਤਖਤ ਤੇ ਸ਼ਸਤ੍ਰਾਂ ਵਾਲੀ ਪਾਲਕੀ ਦੀ ਸਾਗਵਾਨ ਦੀ ਲਕੜ ਅਤੇ ਸੋਨੇ ਦੀ ਸੇਵਾ, ਸੁਲਤਾਨਪੁਰ ਲੋਧੀ ਵਿਖੇ ਗੁਰਦੁਆਰਾ ਹੱਟ ਸਾਹਿਬ ਤੇ ਸਰੋਵਰ, ਲੰਗਰ, ਕਾਲਜ ਦੀ ਬਿਲਡਿੰਗ ਤੇ ਰਿਹਾਇਸ਼ੀ ਮਕਾਨ, ਗੁਰਦੁਆਰਾ ਬੇਰ ਸਾਹਿਬ ਦਾ ਲੰਗਰ ਤੇ ਦਰਬਾਰ ਸਾਹਿਬ ਦੇ ਬਾਹਰੋਂ ਦੇ ਸੰਗਮਰਮਰ ਦੀ ਸੇਵਾ, ਗੋਇੰਦਵਾਲ ਸਾਹਿਬ ਵਿਖੇ ਦਰਬਾਰ ਸਾਹਿਬ ਦਾ ਅੰਦਰੋਂ ਬਾਹਰ ਪਲੱਸਤਰ, ਰੰਗ ਰੋਗਨ, ਡਿਉੜੀਆਂ ਸਰਾਂ ਲੰਗਰ ਤੇ ਸੰਗਮਰਮਰ ਦੀ ਸੇਵਾ ਆਦਿ ਸੇਵਾ ਕੀਤੀਆਂ ਹਨ ਤੇ ਹੋਰ ਕਰਵਾ ਰਹੇ ਹਨ। ਮਹੰਤ ਪ੍ਰੇਮ ਸਿੰਘ ਜੀ ਨੂੰ ਮੁਰਾਲੇ ਦੇ

ਗੁਰਦੁਆਰੇ ਦਾ ਮਹੰਤ ਥਾਪ ਦਿੱਤਾ। ਆਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਮੈਂਬਰ ਤੇ ਐਗਜ਼ੈਕਟਿਵ ਮੈਂਬਰ ਰਹੇ। ਆਪਣੇ ਇਲਾਕੇ ਤੋਂ ਪੰਜਾਬ ਅਸੰਬਲੀ ਦੇ ਮੈਂਬਰ ਵੀ ਰਹੇ। ਪਾਕਿਸਤਾਨ ਬਣਨ ਤੇ ਪਿੰਡ ਬੇਗੋਵਾਲ ਜ਼ਿਲਾ ਕਪੂਰਥਲਾ ਡੇਰਾ ਬਣਵਾਇਆ ਉਨ੍ਹਾਂ ਤੋਂ ਬਾਦ ਉਨ੍ਹਾਂ ਦੀ ਥਾਂ ਉਨ੍ਹਾਂ ਦੇ ਭ੍ਰਾਤਾ ਬਾਵਾ ਹਰਨਾਮ ਸਿੰਘ ਮਹੰਤ ਥਾਪੇ ਗਏ ਉਹ ਵੀ ਪੰਜਾਬ ਅਸੰਬਲੀ ਦੇ ਮੈਂਬਰ ਤੇ ਪੰਜਾਬ ਦੇ ਮੰਤ੍ਰੀ ਮੰਡਲ ਵਿਚ ਮੰਤ੍ਰੀ ਰਹੇ। ਉਨ੍ਹਾਂ ਦੇ ਬਾਦ ਉਨ੍ਹਾਂ ਦੇ ਸਪੁੱਤਰ ਇਸ ਸਮੇਂ ਉਸ ਡੇਰੇ ਦੇ ਮਹੰਤ ਹਨ। ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਸੇਵਾ, ਸਿਮਰਨ, ਨਿੰਮਰਤਾ, ਤੀਖਣ ਬੁੱਧੀ ਤੇ ਪ੍ਰਭਾਵਸ਼ਾਲੀ ਕਥਾ ਢੰਗ ਦੇਖ ਕੇ ਆਪ ਨੂੰ ਹੁਕਮ ਕੀਤਾ ਕਿ ਤੁਸਾਂ ਜਥੇ ਸਮੇਤ ਵਿਚਰ ਕੇ ਵਿਦਿਆਰਥੀਆਂ ਨੂੰ ਗੁਰਮਤਿ ਵਿਦਿਆ ਪੜ੍ਹਾਉਣੀ। ਸੰਗਤਾਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਉਣਾ, ਸਮਾਜ ਸੁਧਾਰ ਤੇ ਭਾਈਚਾਰਕ ਸੁਧਾਰ ਦਾ ਪ੍ਰਚਾਰ ਕਰਨਾ ਤਾਂ ਕਿ ਆਮ ਲੋਕਾਂ ਦਾ ਜੀਵਨ ਪੱਧਰ ਉਚਾ ਹੋਵੇ ਤੇ ਲੋਕ ਆਰਥਕ ਤੌਰ ਤੇ ਵੀ ਸੁਖੀ ਵਸਣ, ਪੰਥਕ ਕਾਰਜਾਂ ਵਿਚ ਵੀ ਸਹਾਈ ਹੋਵੇ ਤਾਂ ਕਿ ਪੰਥ ਦੀਆਂ ਸਦਾ ਚੜ੍ਹਦੀਆਂ ਕਲਾਂ ਹੋਵਣ।

## ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ

ਸੰਸਾਰ ਇਕ ਅਥਾਹ ਸਾਗਰ ਹੈ, ਪਦਾਰਥਾਂ ਦੇ ਖਾਰੇ ਜਲ ਨਾਲ ਲਬਾ ਲਬ ਭਰਿਆ ਹੋਇਆ ਹੈ। ਤਿੰਨਾ ਗੁਣਾਂ ਦੀਆਂ ਘੁੰਮਣ ਘੇਰੀਆਂ ਵਿਚ ਜ਼ਿੰਦਗੀਆਂ ਦੇ ਜਹਾਜ਼ ਗਰਕ ਹੋ ਰਹੇ ਹਨ, ਵਿਸ਼ੇ ਵਿਕਾਰਾਂ ਦੇ ਮਗਰਮੱਛ ਸ਼ੁਭ ਗੁਣਾਂ ਨੂੰ ਨਿਗਲ ਰਹੇ ਹਨ। ਅਗਿਆਨ ਦੇ ਪਹਾੜ ਤੇ ਅਵਿਦਿਆ ਦੀਆਂ ਚਿਟਾਨਾਂ ਨਾਲ ਟਕਰਾ ਕੇ ਜੀਵਨ ਦੇ ਜਹਾਜ਼ ਚਕਨਾਚੂਰ ਹੋ ਰਹੇ ਹਨ, ਕਿਉਂ ? ਇਸ ਲਈ ਕਿ ਜੀਵ ਭਰਮ ਦੇ ਅਨ੍ਹੇਰੇ 'ਚ ਅਸਲੀਅਤ ਦੇ ਰਾਹ ਤੋਂ ਭਟਕ ਗਏ ਹਨ। ਮਹਾਂਪੁਰਖਾਂ ਦਾ ਜੀਵਨ ਉਹ ਚਾਨਣ ਮੁਨਾਰਾ ਹੈ ਜੋ ਜ਼ਿੰਦਗੀਆਂ ਦੇ ਜਹਾਜ਼ਾਂ ਨੂੰ ਠੀਕ ਰਹ ਵਿਖਾਣ ਲਈ ਰੋਸ਼ਨ ਮੀਨਾਰ ਦਾ ਕੰਮ ਕਰਦਾ ਹੈ।

ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਜ਼ਿੰਦਗੀ ਵੀਹਵੀ ਸਦੀ ਦੇ ਲੋਕਾਂ ਲਈ ਆਮ ਕਰਕੇ ਤੇ ਸਿੱਖਾਂ ਲਈ ਖਾਸ ਕਰਕੇ ਇਕ ਜੀਵਨ ਜਾਚ ਸੀ। ਆਪ ਆਪਣੇ ਸਮੇਂ ਦੇ ਸੰਪ੍ਰਦਾਈ ਗਿਆਨੀ, ਗੁਰਮਤਿ ਦੇ ਮਹਾਨ ਵਿਦਵਾਨ, ਗੁਰਬਾਣੀ ਦੇ ਲਾਸਾਨੀ ਵਿਆਖਿਆ ਕਾਰ ਤੇ ਅਦੁਤੀ ਕਥਾ ਕਾਰ ਸਨ, ਸੁਭਾਵ ਦੇ ਤਿਆਗੀ, ਪਰਉਪਕਾਰੀ, ਸਾਦਾ ਲਿਬਾਸ, ਸਿਮਰਨ ਦੇ ਰਸੀਏ ਤੇ ਕਾਮਯਾਬ ਵਕਤੇ ਸਨ। ਗੁਰਮਤਿ ਵਿਦਿਆਰਥੀਆਂ ਦਾ ਇਕ ਤਕੜਾ ਜੱਥਾ ਨਾਲ ਲੈ ਕੇ ਪੰਜਾਬ ਤੇ ਭਾਰਤ ਭਰ ਦੇ ਪਿੰਡਾਂ, ਕਸਬਿਆਂ ਤੇ ਨਗਰਾਂ ਵਿਚ ਗੁਰਮਤਿ ਪ੍ਰਚਾਰ ਦਾ ਹੜ੍ਹ ਲਿਆ ਦਿੱਤਾ। ਆਪ ਦੀ ਇਕ ਵਿਅਕਤੀ ਪੰਥ ਲਈ ਇੰਨਾ ਨਿੱਗਰ ਕੰਮ ਕਰ ਗਈ ਜਿੰਨਾ ਕਮ ਕਿ ਕੋਈ ਸੁਸਾਇਟੀ ਵੀ ਨਹੀਂ ਕਰ ਸਕਦੀ।

ਆਪ ਦਾ ਸੰਖੇਪ ਜੀਵਨ ਇਸ ਪ੍ਰਕਾਰ ਹੈ :—

**ਜਨਮ** :—ਨਾਮ ਰੰਗ ਰੱਤੇ, 'ਗ੍ਰਿਹ ਹੀ ਮਾਹਿ ਉਦਾਸ' ਦਸਾਂ ਨਹੁੰਆਂ ਦੀ ਕ੍ਰਿਤ ਕਰਨ ਵਾਲੇ ਤੇ ਵੰਡ ਕੇ ਛਕਣ ਵਾਲੇ, ਸ਼ਾਂਤਿ ਆਤਮਾ, ਗੁਰਮਤਿ ਦੇ ਪੂਰਨ ਬੇਤੇ, ਪ੍ਰਉਪਕਾਰੀ, ਗੁਰਮੁਖ, ਗੁਰਸਿਖ, ਸਤਿਕਾਰ ਯੋਗ ਬਾਬਾ ਖਜ਼ਾਨ ਸਿੰਘ ਜੀ ਦੇ ਘਰ ਪਰਮ ਪੂਜ਼ਨੀਕ ਮਾਤਾ ਮਹਿਤਾਬ ਕੌਰ ਜੀ ਦੀ ਕੁਖੋਂ ਅੰਮ੍ਰਿਤ ਵੇਲੇ ਦੇ ਢਾਈ ਵਜੇ ੮ ਭਾਦਰੋਂ ਦਿਨ ਵੀਰਵਾਰ ਸਾਵਣ ਦੀ ਪੂਰਨਮਾਸ਼ੀ ੧੯੪੦ ਬਿ: ਮੁਤਾਬਕ ੪੧੪ ਨਾਨਕਸ਼ਾਹੀ, ਸੰਨ ੧੮੮੩ ਈ: ਨੂੰ ਭਾਗਾਂ ਭਰੇ ਨਗਰ ਭਿੰਡਰ ਕਲਾਂ ਵਿਖੇ ਪੰਥ ਪ੍ਰਸਿਧ ਹਸਤੀ, ਗੁਰਮਤਿ ਦੇ ਮਹਾਨ ਵਿਦਵਾਨ, ਜਪੀ, ਤਪੀ, ਤਿਆਗੀ, ਨਾਮ ਰਸੀਏ, ਪੂਰਨ ਬ੍ਰਹਮ ਗਿਆਨੀ, ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦਾ ਜਨਮ ਹੋਇਆ।

**ਬਾਲ ਜੀਵਨ** :–ਗੁਰਬਾਣੀ ਦੇ ਰਸੀਏ, ਸਿਮਰਨ ਅਭਿਆਸੀ, ਗੁਰਮਤਿ ਦੇ ਜਾਣੂ, ਕਹਿਣੀ ਤੇ ਕਰਣੀ ਵਿਚ ਪੂਰੇ, ਮਾਤਾ ਪਿਤਾ ਦੀ ਦੇਖ ਰੇਖ ਵਿਚ ਬਾਲ ਜੀਵਨ ਬਤੀਤ ਕਰਨ ਦਾ ਮੌਕਾ ਮਿਲਿਆ ਜਿਸ ਕਰਕੇ ਸਾਧੂ ਸੰਤਾਂ ਵਾਲੇ ਦੈਵੀ ਗੁਣ ਤੇ ਸੁਭਾਵ ਅਤੇ ਸਿੱਖੀ ਜੀਵਨ ਆਪ ਜੀ ਨੂੰ ਵਿਰਸੇ ਵਿਚ ਹੀ ਮਿਲ ਗਿਆ।

**ਮੁੱਢਲੀ ਵਿਦਿਆ** :–ਮੁੱਢਲੀ ਵਿਦਿਆ ਤਾਂ ਘਰੋਂ ਹੀ ਬਾਬਾ ਖਜ਼ਾਨ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ। ਪੰਜਾਬੀ ਬਾਲ ਬੋਧ, ਪੰਜ ਗ੍ਰੰਥੀ, ਬਾਈ ਵਾਰਾਂ, ਭਗਤ ਬਾਣੀ ਤੇ ਦਸ ਗ੍ਰੰਥੀ ਦੀ ਸੰਥਾ ਤੋਂ ਬਾਦ ੧੯੫੦ ਬਿ: ਵਿਚ ਆਪ ਨੇ ਪਿਤਾ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਵੀ ਸਥਾ ਨਾਲ ਪੂਰਾ ਕਰਕੇ ਭੋਗ ਪਾਇਆ। ਇਨ੍ਹਾਂ ਦਿਨਾਂ ਵਿਚ ਹੀ ਭਾਈ ਮੋਹਰ ਸਿੰਘ ਆਦਿ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਛਕਿਆ ਤੇ ਸਿੱਖੀ ਰਹਿਤ ਦੇ ਪੂਰੇ ਧਾਰਨੀ ਹੋ ਗਏ। ਵਿਦਿਆ ਪ੍ਰਾਪਤੀ ਦੇ ਨਾਲ ਨਾਲ ਬਾਹਰ ਖੇਤ ਵਿਚ ਪਿਤਾ ਜੀ ਨਾਲ ਖੇਤੀ ਦੇ ਕੰਮ ਵਿਚ ਵੀ ਮਦਦ ਕਰਦੇ ਰਹੇ ਤੇ ਬਾਬਾ ਜੀ ਦੀ ਕਿਰਤ ਕਰਨ ਦੀ ਸਿਖਿਆ ਨੂੰ ਵੀ ਅਮਲੀ ਤੌਰ ਤੇ ਜੀਵਨ ਵਿਚ ਢਾਲਦੇ ਰਹੇ।

**ਅਰਥ ਵਿੱਦਿਆ** :–ਚੰਗੇ ਅਖੰਡ ਪਾਠੀ ਹੋ ਜਾਣ ਉਪਰੰਤ ਪਿਤਾ ਜੀ ਪਾਸੋਂ ਨਿਤਨੇਮ ਜਾਂ ਪਾਠ ਸੁਣਨ ਸਮੇਂ ਨਾਲ ਨਾਲ ਗੁਰਬਾਣੀ ਦੇ ਅਰਥ ਵੀ ਦ੍ਰਿੜ੍ਹ ਕਰਨ ਲੱਗੇ ਅਤੇ ਨਾਲ ਹੀ ਪਿਤਾ ਜੀ ਪਾਸੋਂ ਭਾਵਰਸਾਂਮ੍ਰਿਤ, ਸਾਰੁਕਤਾਵਲੀ, ਵਿਚਾਰ ਮਾਲਾ, ਅਧਿਆਤਮ ਪ੍ਰਕਾਸ਼, ਵੈਰਾਗ ਸ਼ਤਕ, ਪ੍ਰਬੋਧ ਚੰਦਰ ਨਾਟਕ, ਬਾਣੀ ਭਾਈ ਨੰਦ ਲਾਲ ਜੀ, ਮਹਾਂਭਾਰਤ, ਗੀਤਾ, ਅਧਿਆਤਮ ਰਾਮਾਇਣ, ਬਾਣੀ ਭਾਈ ਗੁਰਦਾਸ ਜੀ, ਸ੍ਰੀ ਗੁਰੂ ਨਾਨਕ ਪ੍ਰਕਾਸ਼ ਤੇ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਆਦਿ ਅਰਥਾਂ ਨਾਲ ਵਿਚਾਰ ਲਏ। ਗੁਰਬਿਲਾਸ ਪ੍ਰਾ: ੬ਵੀਂ, ਪੰਜ ਸੌ ਸਾਖੀ, ਪ੍ਰੇਮ ਸੁਮਾਰਗ, ਮੁਕਤਿ ਮਾਰਗ ਤੇ ਬਿਹੰਗਮ ਬਾਣੀ ਅਤੇ ਤਵਾਰੀਖ ਗੁਰੂ ਖਾਲਸਾ ਤੇ ਸ੍ਰੀ ਗੁਰ ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ ਜੀ) ਪੰਚ ਦਸੀ, ਉਪਨਿਸ਼ਦਾਂ, ਯੋਗ ਵਿਸ਼ਿਸ਼ਟ, ਭਾਗਵਤ ਗੀਤਾ, ਸਰਬ ਲੋਹ ਗ੍ਰੰਥ, ਮਹਾਂਭਾਰਤ, ਤੁਲਸੀ ਰਾਮਾਇਣ ਤੇ ਪੰਜ ਗ੍ਰੰਥੀ ਬਾਈ ਵਾਰਾਂ, ਭਗਤ ਬਾਣੀ ਤੇ ਦਸ ਗ੍ਰੰਥੀ ਆਦਿ ਵੀ ਬਾਬਾ ਜੀ ਤੋਂ ਅਰਥਾਂ ਸਹਿਤ ਪੜ੍ਹ ਲਏ। ਇਹ ਸਾਰੀ ਵਿਦਿਆ ੧੬ ਸਾਲ ਦੀ ਉਮਰ ਤੱਕ ਪੂਰੀ ਕਰ ਲਈ।

**ਉੱਚ ਵਿੱਦਿਆ** :–ਸਤਾਰਵੇਂ ਤੇ ਅਠਾਰਵੇਂ ਸਾਲ ਵਿਚ ਵਿਹਲੇ ਸਮੇਂ ਵਿਚ ਪਿਤਾ ਜੀ ਤੋਂ ਆਗਿਆ ਲੈ ਕੇ ਧਰਮ ਕੋਟ ਇਕ ਪੰਡਿਤ ਪਾਸੋਂ ਸੰਸਕ੍ਰਿਤ ਦਾ ਵਿਆਕਰਣ ਪੜ੍ਹਿਆ। ਪਿਤਾ ਜੀ ਤੋਂ ਹਲ ਵਾਹੁਣ, ਬਿਜਾਈ ਤੇ ਗੋਡੀ ਕਰਨ ਆਦਿ ਬਾਰੇ ਜ਼ਿਮੀਦਾਰੇ ਦੇ ਕੰਮਾਂ ਦਾ ਤਜਰਬਾ ਵੀ ਹਾਸਲ ਕਰ ਲਿਆ। ਫਿਰ ਪਿਤਾ ਜੀ ਤੋਂ ਆਗਿਆ ਲੈ ਕੇ ਪਹਿਲਾਂ ਪਿੰਡ ਦਾਊਧਰ ਪੰਡਿਤ ਜੀਵਾ ਸਿੰਘ ਜੀ ਤੋਂ ਕਾਵਿ-ਕੋਸ਼ ਅਤੇ ਪੰਡਿਤ ਜੁਆਲਾ ਦਾਸ ਪਿੰਡ ਦਾਦ ਜ਼ਿਲਾ ਲੁਧਿਆਣਾ ਦੀ ਮੰਡਲੀ ਵਿਚ ਰਹਿ ਕੇ ਵਿਚਾਰ ਸਾਗਰ, ਮੋਖਸ਼ ਪੰਥ ਅਤੇ ਬ੍ਰਿਤੀ ਪ੍ਰਭਾਕਰ ਆਦਿ ਵੇਦਾਂਤ ਦੇ ਗੂੜ੍ਹ ਗ੍ਰੰਥ ਅਰਥਾਂ ਸਹਿਤ ਵਿਚਾਰੇ। ਕੁਝ ਸਮਾਂ ਪੰਡਿਤ ਭਗਤ ਰਾਮ ਹਮੀਦੀ ਵਾਲਿਆਂ ਦੀ ਮੰਡਲੀ 'ਚ ਵੀ ਰਹੇ। ਐਉਂ ਆਪ ਵੇਦਾਂਤ, ਨਜਾਯ ਤੇ ਸੰਸਕ੍ਰਿਤ ਵਿਦਿਆ ਦੇ ਮਹਾਨ ਵਿਦਵਾਨ ਬਣ ਗਏ।

ਗੁਰਮਤਿ ਵਿੱਦਿਆ :–

ਸੰਤ ਬਿਸ਼ਨ ਸਿੰਘ ਜੀ ਪਾਸ ਮੁਰਾਲੇ :–

ਗੁਰਮਤਿ ਵਿੱਦਿਆ ਅਤੇ ਅਧਿਆਤਮਕ ਭੁੱਖ ਦੀ ਪੂਰਤੀ ਲਈ ੨੫ ਫਗਣ ੧੯੬੨ ਨੂੰ ਮੁਰਾਲੇ ਪੁੱਜ ਗਏ ਜਿਥੇ ਨਿੰਮ੍ਰਤਾ ਦੀ ਮੂਰਤੀ, ਨਾਮ ਬਾਣੀ ਦੇ ਰਸੀਏ, ਗੁਰਮਤਿ ਵਿੱਦਿਆ ਦੇ ਪੂਰਨ ਗਿਆਤੇ, ਸ਼ਾਂਤਿ ਆਤਮਾ, ਪੂਰਨ ਬ੍ਰਹਮ ਗਿਆਨੀ, ਸੰਤ ਬਿਸ਼ਨ ਸਿੰਘ ਜੀ ਸੰਗਤਾਂ ਤੇ ਵਿਦਿਆਰਥੀਆਂ ਨੂੰ ਨਾਮ ਬਾਣੀ ਦੀ ਰੰਗਣ ਚਾੜ੍ਹ ਰਹੇ ਸਨ। ਆਉਂਦਿਆਂ ਹੀ ਸੰਤਾਂ ਦੀ ਹਜ਼ੂਰੀ ਸੇਵਾ ਸੰਭਾਲ ਲਈ। ਉਹਨਾਂ ਵਲੋਂ ਕੀਤੀਆਂ

ਜਾਣ ਵਾਲੀਆਂ ਸਾਰੀਆਂ ਸੇਵਾਵਾਂ ਗਿਆਨੀ ਸੁੰਦਰ ਸਿੰਘ ਜੀ ਆਪ ਕਰਨ ਲਗ ਪਏ ਜਿਵੇਂ ਕਿ ਆਟਾ ਪੀਸਣਾ, ਲੰਗਰ ਦੇ ਭਾਂਡੇ ਮਾਂਜਣੇ, ਲੰਗਰ ਪਕਾਉਣਾ ਤੇ ਛਕਾਉਣਾ, ਤੜਕੇ ਉਠਕੇ ਸੰਗਤ ਦੇ ਇਸ਼ਨਾਨ ਹਿਤ ਹੌਦੀਆਂ (ਟੂਟੀਆਂ) ਜਲ ਨਾਲ ਭਰਨੀਆਂ. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਅਤੇ ਕੀਰਤਨ ਕਰਨਾ, ਜਲ ਦਾ ਗੜਵਾ ਲੈ ਕੇ ਸੰਤਾਂ ਦੇ ਨਾਲ ਬਾਹਰ ਜਾਣਾ, ਅੱਠੇ ਪਹਿਰ ਦੇ ਸਿਮਰਨ ਦੀ ਮਸਤੀ ਤੇ ਰੰਗਣ ਚੜ੍ਹੀ ਰਹਿਣੀ, ਸੰਤਾਂ ਦੇ ਹੁਕਮ 'ਚ ਰਹਿਣਾ ਆਦਿ। ਸੰਤ ਬਿਸ਼ਨ ਸਿੰਘ ਜੀ ਨੇ ਆਪ ਜੀ ਦੀ ਕ੍ਰਿਆ, ਸੁਭਾਵ, ਗੁਣ, ਵਿਦਵਤਾ ਤੇ ਤੀਖਣ ਬੁੱਧੀ ਨੂੰ ਤੱਕ ਕੇ ਆਪਣੀ ਸਾਰੀ ਗੁਰਮਤਿ ਅਤੇ ਅਧਿਆਤਮਕ ਵਿਦਿਆ ਦੀ ਬਖਸ਼ਸ਼ ਕਰਕੇ ਤੇ ਅਸ਼ੀਰਵਾਦ ਦੇ ਕੇ ਦੋ ਸਾਲਾਂ ਵਿਚ ਆਪ ਜੀ ਨੂੰ ਹਰ ਪੱਖੋਂ ਸੰਪੂਰਨ ਕਰ ਦਿੱਤਾ, ਅਨੇਕਾਂ ਵਰਦਾਨ ਦੇ ਕੇ ਨਿਵਾਜ਼ਿਆ ਤੇ ਹੁਕਮ ਕੀਤਾ ਕਿ ਅਸਾਥੋਂ ਬਾਦ ਤੁਸਾਂ ਵਿਚਰ ਕੇ ਗੁਰਮਤਿ ਦਾ ਪ੍ਰਚਾਰ ਕਰਨਾ ਹੈ। ਸਿੰਘਾਂ ਨੂੰ ਗੁਰਬਾਣੀ ਦੇ ਸੰਪ੍ਰਦਾਈ ਅਰਥ ਪੜ੍ਹਾਉਣੇ ਹਨ ਸਿੱਖ ਇਤਿਹਾਸ, ਸਿੱਖ ਰਹਿਤ ਮਰਯਾਦਾ ਦ੍ਰਿੜ੍ਹ ਕਰਾਉਣੀ ਅਤੇ ਅੰਮ੍ਰਿਤ ਪਾਨ ਕਰਵਾ ਕੇ ਖਾਲਸਾ ਸਜਾਉਣਾ ਹੈ। ਪੰਥ ਦੀ ਸਿੱਖੀ ਦੀ ਤੇ ਧਰਮ ਦੀ ਹਰ ਪ੍ਰਕਾਰ ਦੀ ਸੇਵਾ ਨਿਭਾਉਣੀ ਹੈ। ਅੰਤ ਨੂੰ ਸੰਤ ਬਿਸ਼ਨ ਸਿੰਘ ਜੀ ੧੫ ਮਾਘ ੧੯੬੪ ਬਿਕਰਮੀ ਮੁਤਾਬਕ ੧੯੦੭ ਈ: ਨੂੰ ਸਚਖੰਡ ਜਾ ਬਿਰਾਜੇ। ਦਸਹਿਰੇ ਸਮੇਂ ਮਹੰਤ ਪ੍ਰੇਮ ਸਿੰਘ ਜੀ ਨੂੰ ਗੁਰਦੁਆਰਾ ਮੁਰਾਲੇ ਦਾ ਮਹੰਤ ਥਾਪਿਆ ਗਿਆ। ਉਨ੍ਹਾਂ ਦੇ ਬਹੁਤ ਕਹਿਣ ਤੇ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਕਾਫੀ ਸਮਾਂ ਮੁਰਾਲੇ ਰਹਿ ਕੇ ਕਥਾ ਕਰਦੇ ਰਹੇ।

**ਗੁਰਮਤਿ ਪ੍ਰਚਾਰ**—ਮੁਰਾਲੇ ਤੋਂ ਭਿੰਡਰੀਂ ਆ ਗਏ ਇਥੇ ਆ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਸੰਥਾ ਕਥਾ ਅਰੰਭ ਕਰ ਦਿੱਤੀ। ੪੦-੫੦ ਸਿੰਘਾਂ ਦੇ ਜੱਥੇ ਸਮੇਤ ਮਾਲਵਾ, ਮਾਝਾ, ਦੁਆਬਾ, ਪੋਠੋਹਾਰ, ਬਾਰ ਤੇ ਕਸ਼ਮੀਰ ਆਦਿ ਇਲਾਕਿਆਂ ਵਿਚ ਵਿਚਰਕੇ ਗੁਰਬਾਣੀ ਦੇ ਅਰਥ ਵਿਦਿਆਰਥੀਆਂ ਨੂੰ ਪੜ੍ਹਾਂਦੇ ਰਹੇ ਤੇ ਸੰਗਤਾਂ ਨੂੰ ਸੁਣਾਂਦੇ ਰਹੇ। ਸਾਰੀਆਂ ੨੨ (ਬਾਈ) ਕਥਾ ਕੀਤੀਆਂ। ਨਾਲ ਨਾਲ ਦਸਮ ਗ੍ਰੰਥ, ਭਾਈ ਗੁਰਦਾਸ ਜੀ ਦੀ ਬਾਣੀ, ਭਾਈ ਨੰਦ ਲਾਲ ਜੀ ਦੀ ਬਾਣੀ, ਸ੍ਰੀ ਗੁਰ ਨਾਨਕ ਪ੍ਰਕਾਸ਼, ਗੁਰਪ੍ਰਤਾਪ ਸੂਰਜ ਅਤੇ ਸ੍ਰੀ ਗੁਰ ਪੰਥ ਪ੍ਰਕਾਸ਼ ਦੀਆਂ ਸੰਥਾ ਵੀ ਵਿਦਿਆਰਥੀਆਂ ਨੂੰ ਪੜ੍ਹਾਉਂਦੇ ਰਹੇ। ਵੇਦਾਂਤ ਦੇ ਪੁਸਤਕ ਵਿਚਾਰ ਸਾਗਰ, ਮੋਖਸ਼ ਪੰਥ ਤੇ ਬ੍ਰਿਤੀ ਪ੍ਰਭਾਕਰ ਅਤੇ ਨਯਾਯ ਪ੍ਰਕਾਸ਼, ਤਰਕ ਸੰਗ੍ਰਿਹ ਆਦਿ ਨਯਾਯ ਸ਼ਾਸਤ੍ਰ ਦੇ ਪੁਸਤਕ ਵੀ ਪੜ੍ਹਾਉਂਦੇ। ਆਪ ਪਾਸੋਂ ੧੩੦੦ ਸਿੰਘ ਪੜ੍ਹੇ, ਜਿਨ੍ਹਾਂ ਚੋਂ ੧੦੦੦ ਅਖੰਡਪਾਠੀ, ੨੦੦ ਪ੍ਰਚਾਰਕ ਤੇ ੧੦੦ ਕਥਾਵਾਚਕ ਗਿਆਨੀ ਬਣੇ। ਦਿਨ ਦੇ ਦੀਵਾਨਾਂ ਵਿਚ ਵਾਜੇ ਨਾਲ ਕੀਰਤਨ ਕਰਦੇ, ਭਾਈਚਾਰਕ ਤੇ ਸਮਾਜ ਸੁਧਾਰ ਦਾ ਉਪਦੇਸ਼ ਕਰਦੇ, ਸਿੱਖ ਰਾਜਨੀਤੀ ਤੇ ਸਿੱਖ ਧਰਮ ਬਾਰੇ ਵਿਖਿਆਨ ਦੇਂਦੇ। ਆਪ ਜੀ ਦੀ ਕਥਾ ਵਿਚ ਬੜੀ ਚੁੰਬਕ ਛੋਹ ਸੀ। ਹਰਿਦੁਆਰ ਦੇ ਕੁੰਭ ਸਮੇਂ ਦੀ ਆਪ ਦੀ ਕਥਾ ਨੇ ਵੇਦਾਂ ਤੇ ਸ਼ਾਸਤ੍ਰਾਂ ਦੇ ਅਚਾਰਯਾਂ ਨੂੰ ਹੈਰਾਨੀ ਵਿਚ ਪਾ ਦਿੱਤਾ ਤੇ ਉਹ ਸਿੱਖ ਧਰਮ ਦਾ ਲੋਹਾ ਮੰਨ ਗਏ। ਆਪ ਦੀ ਕਥਾ ਸਮੇਂ ਸ੍ਰੋਤੇ ਪੱਥਰ ਦੀਆਂ ਮੂਰਤਾਂ ਜਾਂ ਬੁੱਤ ਬਣ ਜਾਂਦੇ। ਸਭ ਦੇ ਮਨ ਆਪ ਦੀ ਮੁੱਠੀ 'ਚ ਹੁੰਦੇ ਜੇ ਚਾਹੁਣ ਰੁਆ ਦੇਣ ਜੇ ਚਾਹੁਣ ਤਾਂ ਹਸਾ ਦੇਣ ਜੇ ਚਾਹੁਣ ਤਾਂ ਚੱਕ੍ਰਤ ਕਰ ਦੇਣ। ਸ੍ਰੋਤਿਆਂ ਨੂੰ ਦੇਸ਼ ਕਾਲ ਭੁਲ ਜਾਂਦਾ ਤੇ ਆਪਾ ਵਿਸਰ ਜਾਂਦਾ। ਆਪਣੇ ਆਪ ਨੂੰ ਕਿਸੇ ਅਦਭੁਤ ਦੇਸ਼ ਦੇ ਵਾਸੀ ਮਹਿਸੂਸ ਕਰਦੇ।

**ਯਾਤ੍ਰਾ** :—ਸਿੱਖ ਧਰਮ ਦੇ ਪ੍ਰਚਾਰ ਅਤੇ ਇਤਿਹਾਸਕ ਗੁਰਧਾਮਾਂ ਦੀ ਯਾਤਰਾ ਲਈ ਦੱਖਣ ਵਿਚ ਰਾਮੇਸ਼ਵਰ ਤੱਕ, ਪੂਰਬ ਵਿਚ ਬ੍ਰਹਮ ਪੁੱਤਰ ਤੱਕ, ਪੱਛਮ ਵਿਚ ਕਾਬਲ ਤੱਕ ਅਤੇ ਉੱਤਰ ਵਿਚ ਕਸ਼ਮੀਰ ਹਿਮਾਚਲ ਪ੍ਰਦੇਸ਼ ਤੇ ਉਤਰ ਪ੍ਰਦੇਸ਼ ਦੇ ਤੇ ਨਿਪਾਲ ਦੇ ਪਹਾੜੀ ਇਲਾਕਿਆਂ 'ਚ ਵਿਚਰੇ। ਲਗਭਗ ਭਾਰਤ ਦੇ ਸਾਰੇ ਇਤਿਹਾਸਕ ਗੁਰਦੁਆਰਿਆਂ ਦੀ ਕਈ ਵਾਰ ਯਾਤਰਾ ਕੀਤੀ।

**ਪੰਥਕ ਸੇਵਾ** :—ਅਕਾਲੀ ਲਹਿਰ ਦੇ ਸਾਰੇ ਮੋਰਚਿਆਂ ਸਮੇਂ ਪੰਥ ਵੱਲੋਂ ਲੱਗੀ ਪ੍ਰਚਾਰ ਦੀ ਸੇਵਾ

ਕੀਤੀ। ਮੁਕਤਸਰ ਦਾ ਮੋਰਚਾ ਸ਼ਾਂਤੀ ਪੂਰਬਕ ਨਜਿੱਠੇ ਜਾਣ ਵਿਚ ਆਪ ਜੀ ਦੀ ਸੂਝ ਬੂਝ ਤੇ ਅਗਵਾਈ ਦਾ ਹੀ ਵਧੇਰੇ ਹਿੱਸਾ ਹੈ। ਪੰਥਕ ਏਕਤਾ ਦੇ ਆਪ ਮੁਦਈ ਸਨ ਅਤੇ ਜਦ ਵੀ ਅਕਾਲੀ ਲੀਡਰਾਂ ਦੇ ਕਿਸੇ ਇਕੱਠ ਵਿਚ ਆਪ ਨੂੰ ਬੋਲਣ ਦਾ ਸਮਾਂ ਮਿਲਦਾ ਤਾਂ ਵਾਜੇ ਨਾਲ ਉੱਚੀ ਸੁਰ ਵਿਚ ਇਹ ਸ਼ਬਦ ਗਾਉਂਦੇ। ''ਮਿਲਬੇ ਕੀ ਮਹਿਮਾ ਬਰਨ ਨ ਸਾਕਉ, ਨਾਨਕ ਪਰੈ ਪਰੀਲਾ'' ਤੇ ਪੰਥਕ ਏਕਤਾ ਤੇ ਜ਼ੋਰ ਦੇਂਦੇ। ਫੁੱਟ ਦੇ ਅਉਗਣ ਦਸਦੇ ਤਾਂ ਕਿ ਪੰਥ ਵਿਚ ਏਕਤਾ ਬਣੀ ਰਹੇ। ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਵੇਲੇ ਉਹ ਆਪ ਇਲਾਕੇ ਵਿਚ ਪ੍ਰਚਾਰ ਕਰਦੇ ਉਥੇ ਪਹੁੰਚੇ। ਸੰਗਤਾਂ ਨੂੰ ਤਿਆਰ ਬਰ ਤਿਆਰ ਕੀਤਾ ਤੇ ਹਲੂਣਾ ਦੇ ਕੇ ਉਹਨਾਂ ਨੂੰ ਘੋਰ ਨੀਂਦ ਤੋਂ ਜਗਾਇਆ। ਚਾਬੀਆਂ ਦੇ ਮੋਰਚੇ ਵੇਲੇ ਉਸ ਸਮੇਂ ਦੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸਰਦਾਰ ਹਰਚੰਦ ਸਿੰਘ ਲਾਇਲਪੁਰੀ ਤੇ ਸਰਦਾਰ ਤੇਜਾ ਸਿੰਘ ਸਮੁੰਦਰੀ ਨੇ ਸੰਤਾਂ ਨੂੰ ਖਾਸ ਤੌਰ ਤੇ ਇਸ ਬਿਖੜੇ ਸਮੇਂ ਪੰਥ ਦੀ ਸੇਵਾ ਕਰਨ ਲਈ ਕਿਹਾ। ਸੰਤਾਂ ਨੇ ਸਿੱਖਾਂ ਦੀ ਆਮ ਰਾਇ ਨੂੰ ਸ਼੍ਰੋਮਣੀ ਕਮੇਟੀ ਦੇ ਪੰਥਕ ਪ੍ਰੋਗਰਾਮ ਵਲ ਕੇਂਦਰਤ ਕਰਨ ਲਈ ਬਾਰ ਦੇ ਪੇਂਡੂ ਇਲਾਕੇ ਵਿਚ ਬਹੁਤ ਜ਼ੋਰ ਸ਼ੋਰ ਨਾਲ ਪ੍ਰਚਾਰ ਕੀਤਾ। ਗੁਰੂ ਕੇ ਬਾਗ਼ ਦੇ ਮੋਰਚੇ ਸਮੇਂ ਆਪਣੇ ਨਿਕਟ ਵਰਤੀ ਜੱਥੇ ਦੇ ਸਿੰਘਾਂ ਵਿਚੋਂ ਤਿੰਨ ਸਿੰਘ, ਜਥੇਦਾਰ ਗੁਰਦਿਆਲ ਸਿੰਘ, ਭਾਈ ਹਜ਼ੂਰਾ ਸਿੰਘ ਤੇ ਭਾਈ ਕਰਤਾਰ ਸਿੰਘ ਜੱਥੇ ਵਿਚ ਭੇਜੇ। ਗੰਗਸਰ ਜੈਤੋ ਦੇ ਮੋਰਚੇ ਸਮੇਂ ਵੀ ਆਪਣੇ ਜੱਥੇ ਚੋਂ ਸੰਤ ਅਜੈਬ ਸਿੰਘ, ਭਾਈ ਹਜ਼ੂਰਾ ਸਿੰਘ, ਭਾਈ ਬਿਸ਼ਨ ਸਿੰਘ, ਬਾਬਾ ਦਸੌਂਧਾ ਸਿੰਘ, ਭਾਈ ਬਚਨ ਸਿੰਘ ਜੱਥੇ ਵਿਚ ਭੇਜੇ। ਭਾਈ ਹਰਨਾਮ ਸਿੰਘ ਬਿਲਾਸਪੁਰ ਤੇ ਭਾਈ ਨੰਦ ਸਿੰਘ ਧੂੜ ਕੋਟ ਜੈਤੋ ਸ਼ਹੀਦ ਹੋਏ। ਜੈਤੋ ਨੂੰ ਜਾਣ ਵਾਲਾ ਜੱਥਾ ਜਦੋਂ ਵੀ ਜ਼ਿਲਾ ਫ਼ੀਰੋਜ਼ਪੁਰ ਦੀ ਹੱਦ ਵਿਚ ਦਾਖ਼ਲ ਹੁੰਦਾ ਸੰਤ ਜੀ ਜੱਥੇ ਨਾਲ ਰਹਿ ਕੇ ਪ੍ਰਚਾਰ ਕਰਦੇ ਤੇ ਆਮ ਲੋਕਾਂ ਨੂੰ ਇਸ ਧਾਰਮਿਕ ਤੇ ਪੰਥਕ ਕਾਜ਼ ਲਈ ਕੁਰਬਾਨੀ ਕਰਨ ਵਾਸਤੇ ਪ੍ਰੇਰਦੇ।

**ਅੰਮ੍ਰਿਤ ਪ੍ਰਚਾਰ** :—ਜਿੱਥੇ ਆਪ ਹਰ ਰੋਜ਼ ਵਿਦਿਆਰਥੀਆਂ ਤੇ ਸੰਗਤਾਂ ਨੂੰ ਗੁਰਬਾਣੀ ਦੀ ਸੋਝੀ ਕਰਵਾਉਂਦੇ ਉਥੇ ਹਰ ਪੜਾ ਤੇ ਅੰਮ੍ਰਿਤ ਪ੍ਰਚਾਰ ਵੀ ਜ਼ਰੂਰ ਕਰਦੇ। ਉਨੀਂ ਦਿਨੀਂ ਅੰਮ੍ਰਿਤਧਾਰੀ ਸਿੰਘ ਬਹੁਤ ਘੱਟ ਸਨ। ਉਸ ਸਮੇਂ ਦੇ ਪੰਥਕ ਮੁਖੀਆਂ ਦਾ ਖਿਆਲ ਹੈ ਕਿ ਮਾਲਵੇ, ਗੁਜਰਾਤ ਤੇ ਬਾਰ ਦੇ ਇਲਾਕੇ ਵਿਚ ਜਿੰਨਾਂ ਅੰਮ੍ਰਿਤ ਪ੍ਰਚਾਰ ਸੰਤਾਂ ਨੇ ਕੀਤਾ ਕਿਸੇ ਹੋਰ ਮਹਾਂਪੁਰਖ ਜਾਂ ਸਭਾ ਸੁਸਾਇਟੀ ਨੇ ਨਹੀਂ ਕੀਤਾ। ਕਈ ਵਾਰ ਬਾਈ ਬਾਈ ਘੰਟੇ ਅੰਮ੍ਰਿਤ ਤਿਆਰ ਕਰਨ ਤੇ ਛਕਾਉਣ 'ਚ ਲੰਘ ਜਾਂਦੇ। ਗੁਰਮੁਖ ਪ੍ਰਕਾਸ਼ ਵਿਚ ਲਿਖਿਆ ਹੈ ਕਿ ਆਪ ਨੇ ਪੰਜਾਂ ਪਿਆਰਿਆਂ 'ਚ ਸ਼ਾਮਲ ਹੋ ਕੇ ਪੰਜ ਲਖ ਪ੍ਰਾਣੀਆਂ ਨੂੰ ਅੰਮ੍ਰਿਤਪਾਨ ਕਰਵਾਇਆ।

**ਗੁਰਧਾਮਾਂ ਦੀ ਸੇਵਾ** :—੧. ਇਕ ਸੌ ਇਕ ਅਖੰਡ ਪਾਠਾਂ ਦੀ ਯਾਦ ਵਿਚ 'ਗੁਰਦੁਆਰਾ ਅਖੰਡ ਪ੍ਰਕਾਸ਼' ਆਪਣੇ ਜਨਮ ਨਗਰ ਭਿੰਡਰ ਕਲਾਂ ਵਿਖੇ ਬਣਵਾਇਆ ਜੋ ਇਸ ਸਮੇਂ ਭਿੰਡਰਾਂ ਦੀ ਟਕਸਾਲ ਦਾ ਮੁਖ ਕੇਂਦਰੀ ਅਸਥਾਨ ਹੈ।

੨. ਜ਼ਿਲਾ ਲੁਧਿਆਣਾ ਦੇ ਪਿੰਡ ਬੋਪਾਰਾਏ ਕਲਾਂ ਵਿਖੇ ਗੁਰਦੁਆਰਾ ਸੱਚ-ਖੰਡ ਆਪਣੇ ਹੱਥੀਂ ਬਣਵਾਇਆ। ੩. ਮੋਗਾ ਤਸੀਲ ਦੇ ਪਿੰਡ ਤਖਤੂਪੁਰੇ ਵਿਚ ਸ੍ਰੀ ਨਾਨਕਸਰ ਸਰੋਵਰ ਦੀ ਸੇਵਾ ਇਲਾਕੇ ਦੀਆਂ ਸੰਗਤਾਂ ਨੂੰ ਪ੍ਰੇਰ ਕੇ ਕਰਵਾਈ। ਇਸ ਸਰੋਵਰ ਦੇ ਕਿਨਾਰੇ ਤੇ ਪਹਿਲੀ, ਛੇਵੀਂ ਤੇ ਦਸਵੀਂ ਪਾਤਸ਼ਾਹੀ ਦੇ ਪਵਿੱਤ੍ਰ ਗੁਰ ਅਸਥਾਨ ਹਨ।

੪. ਥਾਣਾ ਬਾਘਾ ਪੁਰਾਣਾ ਦੇ ਪਿੰਡ ਲਧਾਈ ਕੇ ਵਿਖੇ ਗੁਰਦੁਆਰੇ ਸਾਹਿਬ ਦੀ ਸੁੰਦਰ ਇਮਾਰਤ ਤੇ ਸਰੋਵਰ ਬਣਵਾਇਆ ਜਿਸ ਦਾ ਨਾਮ ਕਲਿਆਣ ਸਰ ਹੈ। ਇੱਥੇ ਛੇਵੇਂ ਸਤਿਗੁਰਾਂ ਨੇ ਇਕ ਸੱਪ ਤੇ ਉਸ ਦੇ ਸ਼ਰੀਰ ਨੂੰ ਖਾਣ ਵਾਲੀਆਂ ਕੀੜੀਆਂ ਦੀ ਕਲਿਆਣ ਕੀਤੀ ਸੀ। ਇਹ ਮੇਰੇ ਜਨਮ ਨਗਰ ਵੈਰੋਕੇ

ਪਿੰਡ ਤੋਂ ਦੋ ਕੁ ਮੀਲ ਦੀ ਵਿੱਥ ਤੇ ਹੈ।

੫. ਪਿੰਡ ਗਿੱਲ, ਮੱਲ੍ਹੇ, ਘੁਦਾਣੀ ਤੇ ਬਾਰ ਦੇ ਚੱਕ ਨੰਬਰ ੨੦੦ ਵਿਚ ਗੁਰਦੁਆਰੇ ਬਣਵਾਏ ਅਤੇ ਗੁਰਦਾਸਪੁਰ ਜ਼ਿਲੇ ਵਿਚ ਸ੍ਰੀ ਹਰਿਗੋਬਿੰਦਪੁਰ ਵਿਖੇ ਸਰੋਵਰ ਦੀ ਸੇਵਾ ਕਰਾਉਣਾ ਚਾਹੁੰਦੇ ਸਨ ਪਰ ਆਪ ਸ਼ਰੀਰ ਤਿਆਗ ਗਏ ਮਗਰੋਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਤੇ ਜੱਥੇ ਦੇ ਸਿੰਘਾਂ ਨੇ ਮਿਲਕੇ ਸਰੋਵਰ ਦੀ ਸੇਵਾ ਕਰਵਾਈ।

**ਸਕੂਲਾਂ ਦੀ ਸੇਵਾ** :–ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਮਿਡਲ ਸਕੂਲ ਰੋਡੇ ਦੀ ਇਮਾਰਤ ਦਾ ਨੀਂਹ ਪੱਥਰ ਇਲਾਕੇ ਦੀਆਂ ਸੰਗਤਾਂ ਨੇ ਆਪ ਦੇ ਹੱਥੋਂ ਰਖਵਾਇਆ ਜੋ ਬਾਦ ਵਿਚ ਹਾਈ ਸਕੂਲ ਬਣਿਆ ਤੇ ਹੁਣ ਕਾਲਜ ਹੈ। ਲਾਗੇ ਹੀ ਇਕ ਟੈਕਨੀਕਲ ਕਾਲਜ ਵੀ ਚਲ ਰਿਹਾ ਹੈ। ਭਿੰਡਰ ਕਲਾਂ, ਕੋਕਰੀ ਕਲਾਂ, ਤਖਤੂ-ਪੁਰੇ, ਬੋਪਾਰਾਇ, ਰਾਇਕੋਟ ਤੇ ਮੋਗੇ ਆਦਿ ਥਾਵਾਂ ਤੇ ਸਕੂਲ ਖੋਹਲਣ ਲਈ ਸੰਗਤਾਂ ਨੂੰ ਪ੍ਰੇਰਨਾ ਕਰਦੇ ਰਹੇ। ਇਹਨਾਂ ਸਾਰੇ ਥਾਵਾਂ ਤੇ ਹੁਣ ਹਾਈ ਸਕੂਲ ਚਲ ਰਹੇ ਹਨ। ਮੋਗੇ ਪਹਿਲਾਂ ਹਾਈ ਸਕੂਲ ਸੀ ਜੋ ਹੁਣ ਵੀ ਚਲ ਰਿਹਾ ਹੈ ਨਾਲ ਹੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਸਮੇਂ ਗੁਰੂ ਨਾਨਕ ਕਾਲਜ ਖੋਲ੍ਹਿਆ ਗਿਆ ਜੋ ਇਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਹੇਠ ਚਲ ਰਿਹਾ ਹੈ। ਆਪ ਜਿੱਥੇ ਗੁਰਮਤਿ ਦੀ ਧਾਰਮਿਕ ਵਿਦਿਆ ਦੇ ਅਚਾਰਯ ਸਨ ਉਥੇ ਦੁਨਿਆਵੀ ਵਿੱਦਿਆ ਬਾਰੇ ਵੀ ਸੰਗਤਾਂ ਨੂੰ ਸੁਚੇਤ ਕਰਦੇ ਰਹਿੰਦੇ ਸਨ।

**ਸਮਾਜ ਸੁਧਾਰ** :–ਆਪ ਆਪਣੇ ਵਖਿਆਨਾਂ ਵਿਚ ਜਿੱਥੇ ਅੰਮ੍ਰਿਤ ਪ੍ਰਚਾਰ, ਗੁਰਬਾਣੀ ਵੀਚਾਰ, ਰਹਿਤ 'ਚ ਤਿਆਰ ਬਰ ਤਿਆਰ, ਜੱਥੇਬੰਦੀ ਦਾ ਪਿਆਰ, ਇਕ ਦੂਜੇ ਦਾ ਸਤਿਕਾਰ ਆਦਿ ਵਿਸ਼ਿਆਂ ਤੇ ਵਖਿਆਨ ਕਰਦੇ ਉਥੇ ਨਾਲ ਨਾਲ ਸਮਾਜ ਸੁਧਾਰ ਤੇ ਵੀ ਬੜਾ ਬਲ ਦਿੱਤਾ ਕਰਦੇ ਸਨ। ਆਪ ਫੁਰਮਾਇਆ ਕਰਦੇ ਸਨ ਕਿ ਵਿਆਹਾਂ ਤੇ ਜੰਞ ਘਟ ਲਿਆਉ, ਗਹਿਣੇ ਨਾ ਪਾਉ, ਵਾਧੂ ਰਸਮਾਂ ਉਡਾ ਦਿਉ। ਬੱਚਤ ਕਰੋ, ਫਸਲ ਬਾੜੀ ਦਾ ਹਿਸਾਬ ਕਰਕੇ ਖਰਚ ਨੂੰ ਆਮਦਨ ਤੋਂ ਘਟ ਕਰੋ। ਨਸ਼ਿਆਂ ਨੂੰ ਪਾਪ ਸਮਝੋ, ਮੁਕਦਮਿਆਂ ਤੋਂ ਬਚੋ, ਝੂਠ ਨਾ ਬੋਲੋ, ਗੁਆਂਢੀਆਂ ਨਾਲ ਨਾ ਵਿਗਾੜੋ। ਤਾਂ ਕਿ ਸਿੱਖ ਕੌਮ ਧਾਰਮਿਕ ਵਿਦਿਅਕ, ਰਾਜਨੀਤਕ, ਸਮਾਜਕ ਤੇ ਆਰਥਕ ਤੌਰ ਤੇ ਵੀ ਉੱਚੀ ਉਠੇ ਤੇ ਸੰਸਾਰ ਵਿਚ ਨਾਮਨਾ ਖੱਟੇ। ਆਪ ਦੀ ਇਕ ਮਹਾਨ ਤੇ ਪਵਿਤ੍ਰ ਵਿਅਕਤੀ ਖਾਲਸਾ ਪੰਥ ਲਈ ਇੰਨਾਂ ਮਹਾਨ ਕੰਮ ਕਰ ਗਈ ਜਿੰਨਾਂ ਕੰਮ ਕੋਈ ਸਭਾ ਸੁਸਾਇਟੀ, ਜੱਥੇਬੰਦੀ ਜਾਂ ਧਾਰਮਿਕ ਸੰਸਥਾ ਵੀ ਨਹੀਂ ਕਰ ਸਕੀ।

**ਸੰਤਾਂ ਦੇ ਪ੍ਰਮੁਖ ਵਿਦਿਆਰਥੀ–**

੧. ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ। ੨. ਸੰਤ ਗਿਆਨੀ ਇੰਦਰ ਸਿੰਘ ਜੀ (ਸੰਤਾਂ ਦੇ ਛੋਟੇ ਭ੍ਰਾਤਾ) ੩. ਜੱਥੇਦਾਰ ਗੁਰਦਿਆਲ ਸਿੰਘ ਜੀ ਬੋਪਾਰਾਇ ਜ਼ਿਲਾ ਲੁਧਿਆਣਾ। ੪. ਗਿਆਨੀ ਗੁਰਦਿਆਲ ਸਿੰਘ ਜੀ ਠੱਕਰ ਵਾਲ (ਜ਼ਿਲਾ ਲੁਧਿਆਣਾ) ੫. ਸੰਤ ਮੇਲਾ ਸਿੰਘ ਜੀ ਬੰਗਾ ਜ਼ਿਲਾ ਜਲੰਧਰ। ੬. ਸੰਤ ਅਜੈਬ ਸਿੰਘ ਜੀ ਲੰਮੇ ਜੱਟ ਪੁਰੇ (ਲੁਧਿਆਣਾ) ੭. ਸੰਤ ਨਰਾਇਣ ਸਿੰਘ ਜੀ ਲਧਾਈਕੇ (ਫਰੀਦਕੋਟ) ੮, ਸੰਤ ਬਿਸ਼ਨ ਸਿੰਘ ਜੀ ਲਧਾਈਕੇ (ਫਰੀਦਕੋਟ) ੯.ਬਾਬਾ ਹਰੀ ਸਿੰਘ ਜੀ ਰੋਡੇ। ੧੦. ਬਾਬਾ ਦਇਆ ਸਿੰਘ ਜੀ ਬੋਪਾਰਾਇ। ੧੧, ਭਾਈ ਮੰਗਲ ਸਿੰਘ ਜੀ। ੧੨. ਭਾਈ ਵਰਿਆਮ ਸਿੰਘ ਜੀ। ੧੩. ਸਾਧੂ ਦੀਦਾਰ ਸਿੰਘ ਜੀ। ੧੪. ਭਾਈ ਸੰਤ ਸਿੰਘ ਜੀ ਬੀ. ਏ.। ੧੫. ਭਾਈ ਸਾਧੂ ਸਿੰਘ ਜੀ। ੧੬. ਭਾਈ ਦਸੌਂਧਾ ਸਿੰਘ ਜੀ। ੧੭, ਸੰਤ ਕੇਸ਼ਵ ਸਿੰਘ ਜੀ। ੧੮. ਸੰਤ ਹਜ਼ੂਰਾ ਸਿੰਘ ਜੀ ਕੁੱਸੇ ਮੀਨੀਆ। ੧੯. ਗਿਆਨੀ ਚੰਨਣ ਸਿੰਘ ਜੀ ਭਿੰਡਰ ਕਲਾਂ। ੨੦, ਭਾਈ ਨਿਰੰਜਨ ਸਿੰਘ ਜੀ। ੨੧. ਸੰਤ ਲਾਲ ਸਿੰਘ ਜੀ ਵਿਰੱਕਤ ਟੱਲੇ ਵਾਲ। ੨੨. ਬਾਬਾ ਲਾਲ ਸਿੰਘ ਜੀ ਨਿਹੰਗ। ੨੩.ਸ਼ਾਹ ਦਲੀਪ ਸਿੰਘ ਜੀ ਮਹਤਾ। ੨੪.ਬਾਬਾ ਧੰਨਾ ਜੀ ਨੱਥੋਵਾਲ।

# ਸਿੰਘ ਸਭਾ ਲਹਿਰ

## ਸਿੱਖ ਰਾਜ ਪਿਛੋਂ ਪੰਥਕ ਦਸ਼ਾ

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਸਾਰਾ ਸਮਾਂ ਸਿੱਖ ਇਤਿਹਾਸ ਦਾ ਸੁਨਹਿਰੀ ਸਮਾ ਤੇ ਸਿੱਖ ਅਰੂਜ ਦਾ ਸਿਖਰ ਸੀ। ਉਸ ਸਮੇਂ ਜਿਥੇ ਇਕ ਪਾਸੇ ਮੁਲਤਾਨ, ਪਸ਼ੌਰ, ਕਸ਼ਮੀਰ, ਤੇ ਹੁਣ ਦਾ ਪਾਕਿ-ਸਤਾਨੀ ਪੰਜਾਬ, ਭਾਰਤੀ ਪੰਜਾਬ ਦਾ ਮਾਝਾ, ਦੁਆਬਾ, ਹਿਮਾਚਲ ਪ੍ਰਦੇਸ਼, ਸਰਕਾਰ ਖਾਲਸਾ ਦੇ ਕਬਜ਼ੇ ਵਿਚ ਸੀ। ਉਥੇ ਦੂਜੇ ਪਾਸ਼ੇ ਮਾਲਵੇ ਤੇ ਹਰਿਆਣੇ ਦਾ ਇਲਾਕਾ ਅੱਡ ਅੱਡ ਰਿਆਸਤਾਂ–ਪਟਿਆਲਾ, ਨਾਭਾ, ਜੀਂਦ, ਫਰੀਦਕੋਟ, ਕੈਂਥਲ ਤੇ ਛਛਰੌਲੀ ਤੇ ਬਾਗੜੀਆਂ ਆਦਿ ਸਿੱਖ ਰਿਆਸਤਾਂ ਵਿਚ ਸਿੱਖ ਮਹਾਰਾਜੇ ਸੁਤੰਤਰ ਸਿੱਖ ਰਾਜ ਕਰ ਰਹੇ ਸਨ। ਪਰ ਸਮੇਂ ਦੇ ਚੱਕ੍ਰ ਨਾਲ ਮਹਾਰਾਜੇ ਦੇ ਜੀਵਨ ਕਾਲ ਵਿਚ ਹੀ ਮਲਵਈ ਸਿਖ ਮਹਾਰਾਜਿਆਂ ਨੇ ਸ਼ੇਰੇ ਪੰਜਾਬ ਤੋਂ ਡਰਦੇ ਅੰਗਰੇਜ਼ਾਂ ਨਾਲ ਸਮਝੌਤਾ ਕਰਕੇ ਉਨ੍ਹਾਂ ਦੀ ਛਾਉਣੀ ਲੁਧਿਆਣੇ ਬਿਠਾ ਦਿੱਤੀ ਤੇ ਮਹਾਰਾਜੇ ਦੀ ਮੌਤ ਤੋਂ ਬਾਦ ਅੰਗਰੇਜ਼ਾਂ ਦੀ ਕੂਟਲਨੀਤੀ ਨੇ ਡੋਗਰਿਆਂ ਰਾਹੀਂ ਅਜਿਹੀ ਖਾਨਾ ਜੰਗੀ ਕਰਵਾਈ ਜਿਸ ਦੇ ਫਲ ਸਰੂਪ ਖਾਲਸਾ ਰਾਜ ਖਤਮ ਹੋ ਗਿਆ ਤੇ ਅੰਗਰੇਜ਼ ਬਾਕੀ ਹਿੰਦੁਸਤਾਨ ਵਾਂਗ ਇਸ ਖਿਤੇ ਦੇ ਵੀ ਖ਼ੁਦ ਮੁਖਤਾਰ ਹਾਕਮ ਬਣ ਬੈਠੇ।

**ਸਿੰਘ ਸਭਾ ਲਹਿਰ ਦੇ ਕਾਰਨ :–** ਜਿਥੇ ਅੰਗਰੇਜ਼ ਰਾਜਸੀ ਤੌਰ ਤੇ ਪੰਜਾਬ ਤੇ ਕਾਬਜ਼ ਹੋ ਗਿਆ ਤੇ ਸਿਖ ਕੌਮ ਦਿਲ ਹਾਰ ਬੈਠੀ ਉਥੇ ਧਾਰਮਿਕ ਤੌਰ ਤੇ ਸਿੱਖਾਂ ਨੂੰ ਕਮਜ਼ੋਰ ਕਰਨ ਲਈ ਪੰਜਾਬ ਵਿਚ ਈਸਾਈ ਮਿਸ਼ਨਰੀ ਭੇਜ ਕੇ ਤੇ ਵੱਡੇ ਵੱਡੇ ਸ਼ਹਿਰਾਂ ਵਿਚ ਈਸਾਈ ਮਿਸ਼ਨ ਸਕੂਲ ਖੋਲ੍ਹ ਕੇ ਤੇ ਗਿਰਜੇ ਘਰ ਉਸਾਰ ਕੇ ਈਸਾਈਅਤ ਦਾ ਪ੍ਰਚਾਰ ਪੂਰੇ ਜ਼ੋਰ ਸ਼ੋਰ ਨਾਲ ਸ਼ੁਰੂ ਕਰਵਾ ਦਿੱਤਾ। ਖਾਸ ਕਰਕੇ ਸ੍ਰੀ ਅੰਮ੍ਰਿਤਸਰ ਸ਼ਹਿਰ ਵਿਚ ਸ੍ਰੀ ਦਰਬਾਰ ਸਾਹਿਬ ਦੇ ਨੇੜੇ ਘੜਿਆਲੀਆਂ ਦੇ ਬੁੰਗੇ ਕੋਲ ਕੱਚੇ ਕੋਠੇ ਕਿਰਾਏ ਤੇ ਲੈ ਕੇ ਆਪਣੇ ਮਿਸ਼ਨ ਦਾ ਅੱਡਾ ਕਾਇਮ ਕਰ ਲਿਆ। ਈਸਾਈ ਮਤ ਦਾ ਪ੍ਰਚਾਰ ਤੇ ਈਸਾ ਦੀਆਂ ਤਸਵੀਰਾਂ ਦਾ ਪ੍ਰਕਰਮਾ ਵਿਚ ਵਿਕਣਾ ਤੇ ਵੰਡਣਾ ਸ਼ੁਰੂ ਹੋ ਗਿਆ। ਇਸ ਦਾ ਪ੍ਰਤੱਖ ਅਸਰ ਇਹ ਹੋਇਆ ਕਿ ੧੮੭੩ ਈ: ਦੇ ਸ਼ੁਰੂ ਵਿਚ ਅੰਮ੍ਰਿਤਸਰ ਮਿਸ਼ਨ ਸਕੂਲ ਦੇ ਚਾਰ ਵਿਦਿਆਰਥੀ ਆਇਆ ਸਿੰਘ, ਅਤਰ ਸਿੰਘ, ਸਾਧੂ ਸਿੰਘ ਅਤੇ ਸੰਤੋਖ ਸਿੰਘ ਨੇ ਈਸਾਈ ਹੋਣ ਦੀ ਇੱਛਾ ਜ਼ਾਹਰ ਕੀਤੀ। ਪਤਾ ਲਗਣ ਤੇ ਕਈ ਸਿਖ ਮੁਖੀਆਂ ਨੇ ਇਨ੍ਹਾਂ ਵਿਦਿਆਰਥੀਆਂ ਨੂੰ ਬੜੀ ਮੁਸ਼ਕਲ ਨਾਲ ਸਮਝਾ ਬੁਝਾਕੇ ਈਸਾਈ ਬਨਨ ਤੋਂ ਰੋਕਿਆ। ਇਸੇ ਤਰ੍ਹਾਂ ਹੀ ਜਦੋਂ ਈਸਾਈਆਂ ਨੇ ਅੰਮ੍ਰਿਤਸਰ 'ਚ ਇਕ ਗਿਰਜਾ ਉਸਾਰ ਲਿਆ ਤਾਂ ਉਸ ਗਿਰਜੇ ਦਾ ਪਾਦਰੀ ਇਕ ਸਿਖ ਮੁਖੀ ਨੂੰ ਪੁਛਦਾ ਹੈ ਕਿ ਤੁਸਾਂ ਸਾਡਾ ਗਿਰਜਾ ਦੇਖਿਆ ਹੈ ਤਾਂ ਉਸ ਨੇ ਕਿਹਾ ਕਿ ਬਾਹਰੋਂ ਦੇਖਿਆ ਹੈ ਅੰਦਰੋਂ ਨਹੀਂ। ਉਸ ਨੇ ਫੇਰ ਪੁਛਿਆ ਆਪ ਕੋ ਕੈਸਾ ਲਗਾ ਉਸ ਨੇ ਉਤਰ ਦਿੱਤਾ ਸੋਹਣਾ ਹੈ ਪਰ ਛੋਟਾ ਹੈ। ਤਾਂ ਪਾਦਰੀ ਨੇ ਕਿਹਾ ਕਿ ਯਿਹ ਗਿਰਜਾ ਤੋ ਆਰਜੀ ਹੈ ਥੋੜੇ ਅਰਸੇ ਕੇ ਲੀਏ ਹੈ। ਬੜਾ ਗਿਰਜਾ ਤੋਂ ਬਨਾ ਬਨਾਯਾ ਹੈ। ਇਹ ਸੁਣਕੇ ਸਿਖ ਮੁਖੀ ਨੇ ਕਿਹਾ ਉਹ ਕਿਹੜਾ ਹੈ ਤੇ ਪਾਦਰੀ ਬੋਲਿਆ ਗੋਲਡਨ ਟੈਂਪਲ (ਦਰਬਾਰ ਸਾਹਿਬ) ਇਹ ਸੁਣਕੇ ਉਸ ਗੁਰਮੁਖ ਨੂੰ ਬੜਾ ਦੁਖ ਹੋਇਆ ਕਿ ਇਹ ਨੀਚ ਲੋਕ ਸ੍ਰੀ ਹਰਿਮੰਦਰ ਸਾਹਿਬ ਨੂੰ ਗਿਰਜਾ ਬਨਾਉਣਾ ਚਾਹੁੰਦੇ ਹਨ।

ਈਸਾਈਆਂ ਦੀ ਇਕ ਸਕੀਮ ਤਾਂ ਸੀ ਕਿ ਸ੍ਰੀ ਹਰਿਮੰਦਰ ਸਾਹਿਬ ਤੇ ਕਬਜ਼ਾ ਕਰਕੇ ਇਸ ਨੂੰ ਗਿਰਜੇ ਵਿਚ ਬਦਲ ਦਿਤਾ ਜਾਵੇ ਤੇ ਦੂਜੀ ਸਕੀਮ ਸੀ ਕਿ ਸ੍ਰੀ ਹਰਿਮੰਦਰ ਸਾਹਿਬ ਅਤੇ ਸਰੋਵਰ ਵਾਲੀ ਥਾਂ ਨੀਲਾਮ ਕਰਕੇ ਇਸ ਦਾ ਨਾਮੋ ਨਿਸ਼ਾਨ ਮਿਟਾ ਦਿੱਤਾ ਜਾਵੇ। ਇਸ ਸਬੰਧੀ ਪ੍ਰੋ: ਸਾਹਿਬ ਸਿੰਘ ਆਪਣੀ ਜੀਵਨ ਕਹਾਣੀ ਦੇ ਪੰ: ੧੪੧-੧੪੨ ਤੇ ਐਉਂ ਲਿਖਦੇ ਹਨ।

**ਇਕ ਅਚਰਜ ਘਟਨਾ—**

ਸਰਦਾਰ ਸੁੰਦਰ ਸਿੰਘ ਜੀ ਰਾਮਗੜ੍ਹੀਆ ਸਰਬਰਾਹ ਤੇ ਮੈਂ, ਅਸੀਂ ਦੋਵੇਂ ਤਰਨ ਤਾਰਨ ਨੂੰ ਟਾਂਗੇ ਵਿਚ ਜਾ ਰਹੇ ਸਾਂ। ਉਹਨਾਂ ਤੋਂ ਮੈਂ ਸ੍ਰੀ ਤਰਨ ਤਾਰਨ ਸਾਹਿਬ ਦੇ ਗੁਰਦੁਆਰੇ ਦੇ ਤੋਸ਼ੇਖਾਨੇ ਦਾ ਚਾਰਜ ਲੈਣਾ ਸੀ। ਰਸਤੇ ਵਿਚ ਉਹਨਾਂ ਮੈਨੂੰ ਇਕ ਅਚਰਜ ਵਾਰਤਾ ਸੁਣਾਈ, ਜਿਸ ਨੂੰ ਸੁਣ ਕੇ ਮੇਰੇ ਤਾਂ ਹੈਰਾਨੀ ਨਾਲ ਦੰਦ ਜੁੜ ਗਏ। ਕਹਿਣ ਲੱਗੇ "ਇਹ ਵਾਰਤਾ ਮੈਂ ਆਪਣੇ ਤੋਂ ਪਹਿਲੇ ਸਰਬਰਾਹ ਪਾਸੋਂ ਸੁਣੀ ਸੀ। ਵਾਰਤਾ ਇਉਂ ਸੀ ਕਿ ਅੰਗਰੇਜ਼ਾਂ ਨੇ ਸਿੰਘਾਂ ਦੀ ਬਹਾਦਰੀ ਦੀਆਂ ਅਨੇਕਾਂ ਗੱਲਾਂ ਸੁਣੀਆਂ ਹੋਈਆਂ ਸਨ ਤੇ ਉਹਨਾਂ ਇਹ ਭੀ ਸੁਣਿਆ ਸੀ ਕਿ ਇਹ ਜੋਸ਼ ਤੇ ਕੁਰਬਾਨੀ ਦਾ ਜਜ਼ਬਾ ਇਹਨਾਂ ਨੂੰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਮਿਲਦਾ ਹੈ। ਅੰਗਰੇਜ਼ਾਂ ਨੇ ਸਦਾ ਲਈ ਸਿੱਖਾਂ ਵਲੋਂ ਖਤਰਾ ਮੁਕਾਉਣ ਵਾਸਤੇ ਇਹ ਫੈਸਲਾ ਕੀਤਾ ਕਿ ਸ੍ਰੀ ਹਰਿਮੰਦਰ ਸਾਹਿਬ ਤੇ ਸਰੋਵਰ ਆਦਿਕ ਵਾਲਾ ਸਾਰਾ ਹੀ ਥਾਂ ਨੀਲਾਮ ਕਰ ਕੇ ਇਸ ਦਾ ਨਾਮ-ਨਿਸ਼ਾਨ ਹੀ ਮਿਟਾ ਦਿੱਤਾ ਜਾਏ।

੩੦ ਅਪ੍ਰੈਲ ਸੰਨ ੧੮੭੭ ਦਾ ਦਿਨ ਇਸ ਕੰਮ ਲਈ ਨਿਯਤ ਹੋਇਆ। ਸਾਰੇ ਅੰਗਰੇਜ਼ ਤੇ ਹੋਰ ਅਫਸਰ ਸ੍ਰੀ ਹਰਿਮੰਦਰ ਸਾਹਿਬ ਵਿਚ ਆਏ ਬੈਠੇ ਸਨ। ਪੁਜਾਰੀ ਵਿਚਾਰੇ ਆਪਣੇ ਗੁਰੂ ਪਾਤਸ਼ਾਹ ਦੇ ਦਰ ਉਤੇ ਅਰਦਾਸਾਂ ਕਰਨ ਤੋਂ ਬਿਨਾ ਹੋਰ ਕੀ ਕਰਨ ਜੋਗੇ ਸਨ ? ਤਦੋਂ ਜੋ ਅਚਰਜ ਘਟਨਾ ਵਰਤੀ, ਉਸ ਦਾ ਜ਼ਿਕਰ ਦਰਸ਼ਨੀ ਡਿਉੜੀ ਦੇ ਸਾਹਮਣੇ ਸੁਨਹਿਰੀ ਪੱਤਰੇ ਉਪਰ ਇਉਂ ਲਿਖਿਆ ਹੋਇਆ ਹੈ"—

**ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਕੁਦਰਤੀ ਚਮਤਕਾਰ :—**

"ਸਭਨਾਂ ਦੀ ਗਿਆਤ ਲਈ ਦੱਸਿਆ ਜਾਂਦਾ ਹੈ ਕਿ ੩੦ ਅਪ੍ਰੈਲ ੧੮੭੭ ਨੂੰ ਸਵੇਰ ਦੇ ੪-੩੦ ਵਜੇ ਇਕ ਅਜਬ ਖੇਲ ਵਰਤਿਆ। ਕੋਈ ਚਾਰ ਕੁ ਸੌ ਪ੍ਰੇਮੀ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਕੀਰਤਨ ਦਾ ਅਨੰਦ ਲੈ ਰਹੇ ਸਨ, ਜਦ ਕਿ ਅਚਨਚੇਤ ਹੀ ਬਿਜਲੀ ਦੀ ਲਿਸ਼ਕ ਦਿੱਸੀ।

ਉਹ ਇੱਕ ਵੱਡੀ ਰੌਸ਼ਨੀ ਦੀ ਸ਼ਕਲ ਵਿਚ ਪਹਾੜ ਦੀ ਬਾਹੀ ਦੇ ਦਰਵਾਜ਼ੇ ਵਿਚੋਂ ਆਈ। ਠੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਗੋਲਾ ਜਿਹਾ ਬਣ ਕੇ ਫਟੀ ਅਤੇ ਚਾਨਣ ਹੀ ਚਾਨਣ ਕਰ ਕੇ ਦੱਖਣੀ ਦਰਵਾਜ਼ੇ ਥਾਣੀਂ ਇਕ ਰੌਸ਼ਨੀ ਦੀ ਲੀਕ ਹੋ ਕੇ ਨਿਕਲ ਗਈ।

ਭਾਵੇਂ ਇਸ ਦੇ ਫਟਣ ਸਮੇਂ ਬੜੀ ਭਿਆਨਕ ਤੇ ਜ਼ੋਰ ਦੀ ਆਵਾਜ਼ ਆਈ ਪਰ ਅੰਦਰ ਬੈਠੇ ਕਿਸੇ ਪ੍ਰੇਮੀ, ਇਮਾਰਤ ਜਾਂ ਚੀਜ਼ ਨੂੰ ਕਿਸੇ ਪ੍ਰਕਾਰ ਦਾ ਕੋਈ ਨੁਕਸਾਨ ਨਾ ਪੁੱਜਾ।

ਇਸ ਅਲੋਕਿਕ ਦ੍ਰਿਸ਼ ਨੂੰ ਸਭ ਲੋਕੀਂ ਸ੍ਰੀ ਗੁਰੂ ਰਾਮਦਾਸ ਜੀ ਦਾ ਆਪਣਾ ਕੌਤਕ ਦੱਸਦੇ ਹਨ।" ਸਰਦਾਰ ਸੁੰਦਰ ਸਿੰਘ ਸਰਬਰਾਹ ਨੇ ਮੈਨੂੰ ਦੱਸਿਆ ਕਿ ਮੈਥੋਂ ਪਹਿਲੇ ਸਰਬਰਾਹ ਨੇ ਮੈਨੂੰ ਇਹ ਘਟਨਾ ਸੁਣਾਉਂਦਿਆਂ ਕਿਹਾ ਕਿ ਇਹ ਭਿਆਨਕ ਨਜ਼ਾਰਾ ਵੇਖ ਕੇ ਅੰਗਰੇਜ਼ ਅਫਸਰ ਭੈ-ਭੀਤ ਹੋ ਗਏ। ਉਹਨਾਂ ਉਸ ਕੁਕਰਮ ਤੋਂ ਕੰਨਾਂ ਨੂੰ ਹੱਥ ਲਾਇਆ ਤੇ ਕੜਾਹ ਪ੍ਰਸ਼ਾਦ ਦੀਆਂ ਕਈ ਦੇਗਾਂ ਉਥੇ ਭੇਟਾ ਕਰਾਈਆਂ।

ਇਸ ਤੋਂ ਇਲਾਵਾ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿਚ ਨਾਸਤਕਾਂ ਦੇ ਪ੍ਰਚਾਰ, ਬੁੱਤਾਂ ਦੀ ਪੂਜਾ, ਠਾਕਰਾਂ ਨੂੰ ਮਿਟੀ ਮਲ ਮਲ ਕੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਾਉਣੇ। ਪ੍ਰਕਰਮਾਂ ਵਿਚ ਗੀਤਾ ਤੇ

ਰਾਮਾਇਣ ਦੀਆਂ ਕਥਾਵਾਂ ਹੋਣ ਲਗ ਪਈਆਂ। ਗੁਰੂ ਕੇ ਬਾਗ ਵਿਚ ਅਨਯ ਮਤੀਆਂ ਦੇ ਡੇਰੇ ਪ੍ਰਚਾਰ ਕਥਾ ਵਖਯਾਨ ਜ਼ੋਰਾਂ ਤੇ ਸ਼ੁਰੂ ਹੋ ਗਏ। ੧੮੭੩ ਈ: ਦੀ ਗੱਲ ਹੈ ਕਿ ਸ਼ਰਧਾ ਰਾਮ ਫਲੌਰੀ ਜੋ ਸਨਾਤਨੀ ਖਿਆਲਾਂ ਦਾ ਸੀ ਤੇ ਜਿਸ ਨੇ 'ਸਿੱਖਾਂ ਦੇ ਰਾਜ ਦੀ ਵਿਥਯਾ' ਨਾਮ ਦੀ ਪੁਸਤਕ ਲਿਖੀ ਸੀ ਨੇ ਗੁਰੂ ਕੇ ਬਾਗ ਵਿਚ ਕਥਾ ਕੀਤੀ ਜਿਸ ਵਿਚ ਉਸ ਨੇ ਗੁਰੂ ਸਾਹਿਬਾਨ ਦੀ ਸ਼ਾਨ ਵਿਚ ਬੇਅਦਬੀ ਭਰੇ ਵਾਕ ਕਹੇ। ਜਿਸ ਨੂੰ ਸੁਣਕੇ ਸਿਖ ਸੰਗਤਾਂ ਵਿਚ ਰੌਲਾ ਪੈ ਗਿਆ। ਸਿੱਖਾਂ ਦੇ ਹਿਰਦੇ ਬਹੁਤ ਦੁਖੀ ਹੋਏ। ਉਪਰੋਕਤ ਦੋ ਕਾਰਨਾਂ ਕਰਕੇ ਸਿਆਣੇ ਸੂਝਵਾਨ ਸਿੱਖ ਇਹ ਸੋਚਣ ਲੱਗੇ ਕਿ ਅਨਯਮਤੀਆਂ ਦੇ ਮੰਦਰਾਂ ਵਿਚ ਤਾਂ ਦੂਜੇ ਧਰਮ ਦੇ ਬੰਦਿਆਂ ਨੂੰ ਪੈਰ ਧਰਨ ਦੀ ਆਗਿਆ ਨਹੀਂ ਪਰ ਸਾਡੇ ਧਰਮ ਮੰਦਰ ਦਾ ਚੁਗਿਰਦਾ ਹੀ ਅਨਯ ਮਤੀਆਂ ਨੇ ਮੱਲ ਲਿਆ ਹੋਇਆ ਹੈ। ਖਾਲਸਾ ਕਦ ਤਕ ਸੁੱਤਾ ਰਹੇਗਾ, ਸਾਨੂੰ ਹੁਣ ਅੱਖਾਂ ਖੋਹਲਣੀਆਂ ਚਾਹੀਦੀਆਂ ਹਨ ਤੇ ਆਪਣਾ ਆਪ ਸੰਭਾਲਣਾ ਚਾਹੀਦਾ ਹੈ।

**ਸ੍ਰੀ ਗੁਰੂ ਸਿੰਘ ਸਭਾ ਦੀ ਕਾਇਮੀ—**

ਇਸ ਆਸ਼ੇ ਦੀ ਪੂਰਤੀ ਲਈ ੧੫ ਸਾਵਣ ਗੁ: ਨਾ: ਸੰ: ੪੦੪ (ਮੁਤਾਬਕ ੩੦ ਜੁਲਾਈ ੧੮੭੩ ਈ:) ਨੂੰ ਅੰਮ੍ਰਿਤਸਰ ਗੁਰੂ ਕੇ ਬਾਗ ਵਿਚ ਕੰਵਰ ਬਿਕ੍ਰਮ ਸਿੰਘ ਜੀ ਕਪੂਰਥਲਾ, ਬਾਬਾ ਖੇਮ ਸਿੰਘ ਜੀ ਬੇਦੀ, ਸਰਦਾਰ ਠਾਕੁਰ ਸਿੰਘ ਜੀ ਸੰਧਾਵਾਲੀਏ ਆਦਿ ਮੁਖੀ ਸਿੰਘਾਂ ਦਾ ਇਕੱਠ ਹੋਇਆ ਤੇ ਸਿੱਖ ਪੰਥ ਨੂੰ ਈਸਾਈਆਂ ਅਤੇ ਹੋਰ ਅਨਯ ਮੱਤਾਂ ਦੇ ਹਮਲਿਆਂ ਤੋਂ ਬਚਾਉਣ ਲਈ ਸਰਬ ਸੰਮਤੀ ਨਾਲ ਸ੍ਰੀ ਗੁਰੂ ਸਿੰਘ ਸਭਾ ਦੀ ਬੁਨਿਆਦ ਰਖੀ ਗਈ। ਸਰਦਾਰ ਠਾਕੁਰ ਸਿੰਘ ਜੀ ਸਭਾ ਦੇ ਪ੍ਰਧਾਨ (ਜੱਥੇਦਾਰ) ਤੇ ਗਿਆਨੀ ਗਿਆਨ ਸਿੰਘ ਜੀ ਅੰਮ੍ਰਿਤਸਰੀਏ ਸਕੱਤਰ ਥਾਪੇ ਗਏ। ਮੁਖ ਨਿਯਮ ਇਹ ਸਨ ਕਿ :—

੧. ਸਿੱਖਾਂ ਨੂੰ ਧਾਰਮਕ ਤੇ ਵਿਵਹਾਰਕ ਵਿਦਿਆ ਦਿੱਤੀ ਜਾਵੇ।

੨. ਅਨਮਤ ਜਾਂ ਮਨਮਤ ਵਿਚ ਘੁਲ ਮਿਲ ਰਹੇ ਸਿੱਖਾਂ ਨੂੰ ਇਸ ਪਾਸਿਓਂ ਰੋਕ ਕੇ ਪੱਕੇ ਸਿੱਖ ਬਣਾਉਣਾ।

੩. ਪੰਜਾਬੀ ਬੋਲੀ ਵਿਚ ਸਿਖਾਂ ਲਈ ਧਾਰਮਕ ਤੇ ਇਤਿਹਾਸਕ ਸਾਹਿਤ ਪੈਦਾ ਕਰਨਾ। ਟਰੈਕਟ, ਰਸਾਲੇ ਤੇ ਅਖਬਾਰ ਪੰਜਾਬੀ ਵਿਚ ਚਾਲੂ ਕਰਨੇ।

੪. ਸਿੱਖ ਧਰਮ ਦੇ ਨਿਯਮਾਂ ਨੂੰ ਸਟੇਜ ਤੇ ਪ੍ਰੈਸ ਰਾਹੀਂ ਪ੍ਰਚਾਰਨਾ।

੫. ਜਿਨ੍ਹਾਂ ਪੋਥੀਆਂ ਵਿਚ ਸਿੱਖ ਧਰਮ ਦੀ ਵਡਿਆਈ ਤੇ ਭਲਿਆਈ ਹੈ ਉਨ੍ਹਾਂ ਨੂੰ ਛਪਵਾਇ ਕੇ ਪ੍ਰਗਟ ਕਰਨਾ।

੬. ਜਿਨ੍ਹਾਂ ਪੁਸਤਕਾਂ ਵਿਚ ਗੁਰਮਤਿ ਵਿਰੁੱਧ ਜਾਂ ਇਤਿਹਾਸ ਵਿਰੁੱਧ ਹਿੱਸੇ ਹੋਣ, ਉਹਨਾਂ ਨੂੰ ਕੱਢ ਕੇ ਸੋਧ ਕੇ ਛਾਪਣਾ।

੧੮੭੯ ਈ: ਵਿਚ ਲਾਹੌਰ ਵਿਚ ਦੂਜੀ ਸਿੰਘ ਸਭਾ ਬਣਾਈ ਗਈ ਇਸ ਦੇ ਪਰਧਾਨ ਸਰਦਾਰ ਅਤਰ ਸਿੰਘ ਜੀ ਰਈਸ ਭਦੌੜ ਤੇ ਸਕੱਤਰ ਭਾਈ ਜਵਾਹਰ ਸਿੰਘ ਤੇ ਨਿਕਾ ਸਿੰਘ ਜੀ ਸਨ। ਫਿਰ ਹੋਰ ਸ਼ਹਿਰਾਂ 'ਚ ਸਿੰਘ ਸਭਾਵਾਂ ਬਣਨੀਆਂ ਸ਼ੁਰੂ ਹੋ ਗਈਆਂ। ਸਾਰੀਆਂ ਸਿੰਘ ਸਭਾਵਾਂ ਨੂੰ ਇਕ ਲੜੀ ਵਿਚ ਪਰੋਣ ਹਿਤ ੧੮੮੩ ਈ: ਵਿਚ ਖਾਲਸਾ ਦੀਵਾਨ ਅੰਮ੍ਰਿਤਸਰ ਦੀ ਸਥਾਪਨਾ ਕੀਤੀ ਗਈ ਤੇ ਸਾਰੀਆਂ ਸਿੰਘ ਸਭਾਵਾਂ ਇਸ ਦੀਵਾਨ ਨਾਲ ਜੋੜ ਦਿੱਤੀਆਂ ਗਈਆਂ। ਪਰ ੧੮੮੮ ਈ: ਵਿਚ ਫੁੱਟ ਪੈ ਜਾਣ ਕਾਰਣ ਖਾਲਸਾ ਦੀਵਾਨ ਅੰਮ੍ਰਿਤਸਰ ਦੇ ਮੁਕਾਬਲੇ ਲਾਹੌਰ ਖਾਲਸਾ ਦੀਵਾਨ ਬਣ ਗਿਆ। ਜਿਸ ਦੇ ਪ੍ਰਧਾਨ ਸਰਦਾਰ ਅਤਰ ਸਿੰਘ ਅਤੇ ਚੀਫ ਸਕੱਤਰ ਭਾਈ ਗੁਰਮੁਖ ਸਿੰਘ ਜੀ ਬਣੇ। ਅੰਮ੍ਰਿਤਸਰ ਖਾਲਸਾ ਦੀਵਾਨ ਵਲੋਂ

ਅੰਮ੍ਰਿਤਸਰ ਤੋਂ ਸਪਤਾਹਕ 'ਗੁਰਮੁਖੀ-ਅਖਬਾਰ' ਚਲ ਰਿਹਾ ਸੀ ਜਿਸ ਦੇ ਐਡੀਟਰ ਭਾਈ ਝੰਡਾ ਸਿੰਘ ਜੀ ਸਨ ਅਤੇ ਲਾਹੌਰ ਖਾਲਸਾ ਦੀਵਾਨ ਵਲੋਂ ਗਿਆਨੀ ਗੁਰਦਿੱਤ ਸਿੰਘ ਦੀ ਐਡੀਟਰੀ ਹੇਠ ਲਾਹੌਰ ਤੋਂ ਜਾਰੀ ਕਰ ਲਿਆ। ਇਕ ਉਰਦੂ ਅਖਬਾਰ 'ਖਾਲਸਾ ਗਜਟ' ਭਾਈ ਮਈਆ ਸਿੰਘ ਦੀ ਐਡੀਟਰ ਹੇਠੀ ਸ਼ੁਰੂ ਕੀਤਾ ਗਿਆ। ਇਨ੍ਹਾਂ ਅਖਬਾਰਾਂ ਰਾਹੀਂ ਦੋਹਾਂ ਧੜਿਆਂ ਨੇ ਇਕ ਦੂਜੇ ਵਿਰੁੱਧ ਦੂਸ਼ਨ ਬਾਜ਼ੀ ਦੀ ਗੋਲਾਬਾਰੀ ਅਰੰਭ ਦਿੱਤੀ। ਸਿੰਘ ਸਭਾਵਾਂ ਵੀ ਦੋ ਹਿਸਿਆਂ ਵਿਚ ਵੰਡੀਆਂ ਗਈਆਂ। ਨਤੀਜਾ ਇਹ ਹੋਇਆ ਕਿ ਦੋਵੇਂ ਦੀਵਾਨ ਆਪਸ ਵਿਚ ਲੜ ਝਗੜ ਕੇ ਛੇਤੀ ਹੀ ਸਦਾ ਦੀ ਨੀਂਦੇ ਸੌਂ ਗਏ। ਸਮਾਜ ਸੁਧਾਰ ਤੇ ਗੁਰਮਤਿ ਤੇ ਵਿਦਿਆ ਪ੍ਰਚਾਰ ਦਾ ਅਰੰਭਿਆ ਕਾਰਜ ਚੋਧਰਤਾ ਦੀ ਭੁਖ ਦੇ ਕਾਰਨ ਸਮਾਪਤ ਹੋ ਗਿਆ।

ਦੋਹਾਂ ਦੀਵਾਨਾਂ ਦੇ ਕਮਜ਼ੋਰ ਪੈ ਜਾਣ ਕਰਕੇ ਅਰੰਭੇ ਪੰਥਕ ਕਾਰਜਾਂ ਨੂੰ ਅਧੂਰੇ ਵੇਖ ਕੇ ਸਰਦਾਰ ਸੁੰਦਰ ਸਿੰਘ ਮਜੀਠਾ ਨੇ ੧੯੦੨ ਈ: ਵਿਚ ਚੋਣਵੇਂ ਸਿੱਖਾਂ ਦੀ ਇਕ ਇਕੱਤਰਤਾ ਮਲਵਈ ਬੁੰਗਾ ਸ੍ਰੀ ਅੰਮ੍ਰਿਤਸਰ ਵਿਚ ਬੁਲਾਈ। ਇਸ ਇਕੱਠ ਵਿਚ ਨਵੇਂ ਦੀਵਾਨ ਦੀ ਕਾਇਮੀ ਲਈ ਵੀਚਾਰਾਂ ਹੋਈਆਂ ਜੋ ਪੰਥ ਦੀਆਂ ਕੁਲ ਜਰੂਰਤਾਂ ਨੂੰ ਜੋ ਅਜ ਕਲ ਅਧੂਰੀਆਂ ਹਨ ਪੂਰੀਆਂ ਕਰ ਸਕੇ। ਇਸ ਇਕੱਠ ਵਿਚ ਸਰਬ ਸੰਮਤੀ ਨਾਲ ਪਾਸ ਹੋਣ ਤੇ ਇਕ ਨਵੇਂ ਦੀਵਾਨ ਦੀ ਨੀਂਹ ਰਖੀ ਗਈ ਜਿਸ ਦਾ ਨਾਮ 'ਚੀਫ ਖਾਲਸਾ ਦੀਵਾਨ' ਅਰਥਾਤ ਸ਼੍ਰੋਮਣੀ ਖਾਲਸਾ ਦੀਵਾਨ ਕਰਾਰ ਪਾਇਆ। ਬਾਬਾ ਤੇਜਾ ਸਿੰਘ ਜੀ ਭਸੌੜ ਨੇ ਇਸ ਦਾ ਅਰੰਭਕ ਅਰਦਾਸਾ ਸੋਧਿਆ। ਭਾਈ ਅਰਜਨ ਸਿੰਘ ਬਾਗੜੀਆ ਪ੍ਰਧਾਨ ਤੇ ਸਰਦਾਰ ਸੁੰਦਰ ਸਿੰਘ ਮਜੀਠਾ ਇਸ ਦੀਵਾਨ ਦੇ ਸਕੱਤਰ ਨੀਯਤ ਹੋਏ। ਸਾਰੇ ਸ਼ਹਿਰਾਂ ਦੀਆਂ ਸਿੰਘ ਸਭਾਵਾਂ ਇਸ ਦੀਵਾਨ ਨਾਲ ਜੁੜ ਗਈਆਂ। ਇਸ ਦੀਵਾਨ ਨੇ ਦੋ ਮੁਖ ਕੰਮ ਕੀਤੇ। ਇਕ ਖਾਲਸਾ ਕਾਲਜ ਅੰਮ੍ਰਿਤਸਰ ਨੂੰ ਪੱਕੇ ਪੈਰਾਂ ਤੇ ਖੜਾ ਕੀਤਾ ਤੇ ਦੂਜਾ ੧੯੦੮ ਈ: ਨੂੰ ਸਿਖ ਵਿਦਿਅਕ ਕਮੇਟੀ ਕਾਇਮ ਕਰਕੇ ਤੇ ਉਸ ਦੇ ਸਾਲਾਨਾ ਸਮਾਗਮ ਕਰਕੇ ਪੰਜਾਬ ਵਿਚ ਸਿਖ ਸਕੂਲਾਂ ਦਾ ਜਾਲ ਵਿਛਾ ਦਿੱਤਾ। ਥਾਂ ਥਾਂ ਸ਼ਹਿਰਾਂ ਕਸਬਿਆਂ ਤੇ ਪਿੰਡਾਂ ਵਿਚ ਧਾਰਮਕ ਗੁਰਮਤਿ ਸਮਾਗਮਾਂ ਰਾਹੀਂ ਧਰਮ ਪ੍ਰਚਾਰ ਤੇ ਅੰਮ੍ਰਿਤ ਪ੍ਰਚਾਰ ਦੀ ਲਹਿਰ ਚਲਾਈ ਗਈ। ਜਿਸ ਵਿਚ ਉਸ ਸਮੇਂ ਦੇ ਵਿਦਵਾਨਾਂ ਤੇ ਧਾਰਮਕ ਵਿਅਕਤੀਆਂ ਨੇ ਵਧ ਚੜ੍ਹ ਕੇ ਹਿੱਸਾ ਲਿਆ। ਸੰਤ ਅਤਰ ਸਿੰਘ ਜੀ ਮਸਤੂਆਣਾ ਤੇ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਨਾਮ ਖਾਸ ਤੌਰ ਤੇ ਵਰਣਨ ਯੋਗ ਹਨ। ਜਿਨ੍ਹਾਂ ਨੇ ਆਪਣੀਆਂ ਨਾਮ ਬਾਣੀ 'ਚ ਰੰਗੀਆਂ ਪਵਿਤ੍ਰ ਜਿੰਦਗੀਆਂ ਦੁਆਰਾ ਕੀਰਤਨ ਅਤੇ ਗੁਰਬਾਣੀ ਦੀ ਕਥਾ ਵਿਆਖਿਆ ਦੁਆਰਾ ਕੌਮ ਵਿਚ ਨਵੀਂ ਧਾਰਮਿਕ ਜਾਗ੍ਰਤੀ ਲਿਆਂਦੀ। ਸਿੰਘ ਸਭਾਵਾਂ ਦੇ ਵੱਡੇ ਸਮਾਗਮਾਂ ਵਿਚ ਇਨ੍ਹਾਂ ਦੋ ਮਹਾਨ ਵਿਅਕਤੀਆਂ ਨੂੰ ਜਰੂਰ ਉਚੇਚੇ ਤੌਰ ਤੇ ਬੁਲਾਇਆ ਜਾਂਦਾ ਕਿਉਂਕਿ ਸੰਤ ਅਤਰ ਸਿੰਘ ਜੀ ਮਸਤੂਆਣਾ ਦੇ ਕੀਰਤਨ ਅਤੇ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਕੀਰਤਨ ਅਤੇ ਗੁਰਬਾਣੀ ਦੀ ਕਥਾ ਦਾ ਆਮ ਸੰਗਤਾਂ ਉਪਰ ਭਾਰੀ ਪ੍ਰਭਾਵ ਪੈਂਦਾ ਸੀ। ੧੯੨੦ ਈ: ਤੱਕ ਸਿੰਘ ਸਭਾਵਾਂ ਦੇ ਧਾਰਮਕ ਸਮਾਗਮ ਭਾਰੀ ਗਿਣਤੀ ਵਿਚ ਪੰਜਾਬ ਦੇ ਹਰ ਹਿੱਸੇ ਵਿਚ ਹੋਣੇ ਅਰੰਭ ਹੋ ਗਏ ਸਨ।

## ਸਿੰਘ ਸਭਾ ਦਾ ਦੀਵਾਨ ਅਖਾੜੇ ਪਿੰਡ ਵਿਚ–

੧੯੨੦ ਈ: ਵਿਚ ਸਿੰਘ ਸਭਾ ਲਹਿਰ ਜੋਰਾਂ ਤੇ ਸੀ। ਅਖਾੜੇ ਪਿੰਡ ਇਸੇ ਸਾਲ ਸਿੰਘ ਸਭਾ ਵਲੋਂ ਇਕ ਬੜਾ ਭਾਰੀ ਦੀਵਾਨ ਹੋਇਆ ਜਿਸ ਵਿਚ ਸ਼ਾਮਲ ਹੋਣ ਲਈ ਦੂਰ ਦੂਰ ਤੋਂ ਇਲਾਕੇ ਦੀਆਂ ਸੰਗਤਾਂ ਤੇ ਪੰਥ ਪ੍ਰਸਿੱਧ ਹਸਤੀਆਂ ਨੇ ਦਰਸ਼ਨ ਦਿੱਤੇ। ਜਿਹਨਾਂ ਵਿਚ ਨਿਹੰਗਾਂ ਸਿੰਘਾਂ ਦੇ ਬੁੱਢਾ ਦਲ ਦੇ ਜਥੇਦਾਰ ਸਾਹਿਬ ਸਿੰਘ ਜੀ ਆਪਣੇ ਦਲ ਸਮੇਤ ਪੁੱਜੇ। ਪਿੰਡ ਮਾਨਾ ਦੇ ਭਾਈ ਹਰਨਾਮ ਸਿੰਘ ਜੀ, ਬਜੁਰਗ ਬਾਬਾ

ਤੇਜਾ ਸਿੰਘ ਜੀ, ਅਭਿਆਸੀ ਭਗਵਾਨ ਸਿੰਘ ਜੀ, ਚੰਗੇ ਪ੍ਰੇਮੀ ਤੇ ਵਿਦਵਾਨ ਭਾਈ ਹਰੀ ਸਿੰਘ ਜੀ, ਪੰਡਤ ਗੁਰਬਖਸ਼ ਸਿੰਘ ਜੀ ਆਦਿ ਬਹੁਤ ਵਿਦਵਾਨਾਂ ਨੇ ਦੀਵਾਨ ਵਿਚ ਹਿੱਸਾ ਲਿਆ ਅਤੇ ਕਥਾ ਕੀਰਤਨ ਤੇ ਵਖਿਆਨਾਂ ਰਾਹੀਂ ਸੰਗਤਾਂ ਨੂੰ ਪੂਰਨ ਗੁਰਮਤ ਦ੍ਰਿੜ੍ਹ ਕਰਵਾਈ। ਇਹ ਦੀਵਾਨ ਪੰਜ ਦਿਨ ਜਾਰੀ ਰਿਹਾ।

## ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ

ਇਸੇ ਦੀਵਾਨ ਤੇ ਕਥਾ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕਰਨ ਲਈ ਸਤਿਕਾਰ ਯੋਗ ਸ੍ਰੀਮਾਨ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਆਪਣੇ ਜਥੇ ਸਮੇਤ ਪਿੰਡ ਤੋਂ ਬਾਹਰ ਕਿਸੇ ਇਕਾਂਤ ਥਾਂ ਤੇ ਉਤਰੇ ਹੋਏ ਸਨ। ਪਹਿਲੇ ਦਿਨ ਦੇ ਅੰਮ੍ਰਿਤ ਵੇਲੇ ਦੇ ਦੀਵਾਨ ਵਿਚ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੁਖ ਵਾਕ ਦੀ ਕਥਾ ਕੀਤੀ। ਸ਼ਬਦ ਇਹ ਸੀ, "ਆਦਿ ਪੂਰਨ ਮਧ ਪੂਰਨ ਅੰਤ ਪੂਰਨ ਪਰਮੇਸਰਹ ॥" ਕਥਾ ਅਜਿਹੇ ਸੁਰੀਲੇ ਗਲੇ ਤੇ ਅਸਚਰਜ ਢੰਗ ਨਾਲ ਇਕਾਗਰ ਚਿੱਤ ਤੋਂ ਕੀਤੀ ਕਿ ਸੁਨਣ ਵਾਲੀਆ ਸੰਗਤਾਂ ਦੇ ਮਨ ਜੁੜ ਗਏ, ਦੇਸ਼ ਕਾਲ ਤੇ ਸਰੀਰਾਂ ਦੀ ਸੁੱਧ ਬੁੱਧ ਹੀ ਭੁੱਲ ਗਈ। ਸ੍ਰੋਤਿਆਂ ਦੇ ਮਨ ਕਥਾ ਵਿਚ ਮਿਲ ਕੇ ਕਥਾ ਦਾ ਰੂਪ ਹੀ ਹੋ ਗਏ। ਐਉਂ ਮਹਿਸੂਸ ਹੋਣ ਲਗਾ ਜਿਵੇਂ ਮਨਾਂ ਦੇ ਇਰਦ ਗਿਰਦ ਅੰਮ੍ਰਿਤ ਦੀ ਵਰਖਾ ਹੋ ਰਹੀ ਹੈ ਜਾਂ ਅੰਮ੍ਰਿਤ ਦੇ ਝਰਨੇ ਝੜ ਰਹੇ ਹਨ। ਹਜ਼ੂਰ ਦੀ ਇਹ ਤੁਕ ਇੰਨ ਬਿੰਨ ਢੁਕਦੀ ਜਾਪਣ ਲਗੀ :–

ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਨੇ ॥ (ਪੰਨਾ ੭੦੪)

ਕਥਾ ਦੇ ਨਾਲ ਹੀ ੧੯ ਸਾਲਾ ਨੌਜਵਾਨ ਭਾਈ ਗੁਰਬਚਨ ਸਿੰਘ ਜੀ ਵੀ ਕਥਾ ਦੇ ਅਨੰਦ ਸਾਗਰ ਵਿਚ ਟੁਬਕੀਆਂ ਲਗਾਂਦੇ ਰਹੇ। ਸੰਤ ਜੀ ਮਹਾਰਾਜ ਕਥਾ ਦੇ ਬਾਦ ਸਿੱਧੀ ਧਾਰਨਾਂ ਦਾ ਇਕ ਸ਼ਬਦ ਮਿਠੀ ਅਤੇ ਸੁਰੀਲੀ ਸੁਰ ਨਾਲ ਪੜ੍ਹਿਆ ਕਰਦੇ ਸਨ। ਜਿਸ ਨੂੰ ਆਮ ਸੰਗਤਾਂ ਪਿਛੇ ਬੋਲ ਸਕਣ। ਉਸ ਦਿਨ ਉਨ੍ਹਾਂ ਪ੍ਰੇਮ ਤੇ ਵੈਰਾਗ ਦੇ ਰੰਗ ਵਿਚ ਭਿੱਜ ਕੇ ਇਹ ਸ਼ਬਦ ਪੜ੍ਹਿਆ:–

ਗੁਰ ਕਾ ਬਚਨ ਬਸੈ ਜੀਅ ਨਾਲੇ ॥<br>ਜਲ ਨਹੀ ਡੂਬੈ ਤਸਕਰ ਨਹੀਂ ਲੇਵੈ ਭਾਹਿ ਨ ਸਾਕੈ ਜਾਲੇ ॥ (ਪੰਨਾ ੬੭੯)

ਕਥਾ ਦੇ ਬਾਦ ਇਹ ਸ਼ਬਦ ਸੁਨਨ ਨਾਲ ਆਪਦੇ ਮਨ ਨੇ ਉਹ ਉਛਾਲਾ ਖਾਧਾ ਕਿ ਮਨ ਕਿਸੇ ਅਗੰਮੀ ਰਸ ਵਿਚ ਲਿਵਲੀਨ ਹੋ ਗਿਆ। ਸੁਰਤ ਜੁੜ ਗਈ, ਚਿੱਤ ਆਪੇ 'ਚ ਸਮਾ ਗਿਆ ਉਸ ਅਕਹਿ ਰਸ 'ਚ ਪਹੁੰਚ ਗਏ ਕਿ ਜਿਸ ਨੂੰ ਬਿਆਨਿਆ ਨਹੀਂ ਜਾ ਸਕਦਾ। ਅੱਖਾਂ ਖੁਲੀਆਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਾਂ ਸਤਿਗੁਰਾਂ ਦਾ ਪ੍ਰਤੱਖ ਸਰੂਪ ਭਾਸ਼ਨ ਲੱਗੇ। ਵਾਹਿਗੁਰੂ ਦਾ ਅਨੁਭਵ ਸਤਿ ਚੇਤਨ ਅਨੰਦ ਸਰੂਪ ਮਹਿਸੂਸ ਹੋਣ ਲੱਗਾ।

## ਸੰਤਾਂ ਨਾਲ ਪਹਿਲੀ ਮਿਲਣੀ :–

ਕਥਾ ਸਮਾਪਤੀ ਤੋਂ ਬਾਦ ਜਦ ਸੰਤ ਜੀ ਆਪਣੇ ਉਤਾਰੇ ਵਾਲੀ ਥਾਂ ਤੇ ਆ ਬਿਰਾਜਮਾਨ ਹੋਏ ਤਾਂ ਆਪ ਸੰਤਾਂ ਦੇ ਮਗਰ ਮਗਰ ਪ੍ਰੇਮ ਤੇ ਵੈਰਾਗ ਦੀ ਪ੍ਰਬਲਤਾ ਦਾ ਸਦਕਾ ਤਨ ਮਨ ਦੀ ਸੁਧ ਭੁੱਲ ਕੇ ਮਸਤੀ ਵਿਚ ਝੂਲਦੇ ਹੋਏ ਉਥੇ ਆ ਪਹੁੰਚੇ। ਜਿਥੇ ਸੰਤ ਜੀ ਠਹਿਰੇ ਹੋਏ ਸਨ। ਆਉਂਦਿਆਂ ਹੀ ਸੰਤਾਂ ਦੇ ਚਰਨਾਂ ਤੇ ਸੀਸ ਰੱਖ ਕੇ ਫੇਰ ਨ ਉਠਾਇਆ, ਸੰਤਾਂ ਪਿਆਰ 'ਚ ਤੁੱਠਕੇ ਮੱਥੇ ਤੇ ਬਖਸ਼ਸ਼ ਭਰਿਆ ਹੱਥ ਛੁਹਾਇਆ। ਜਿਸ ਰਾਹੀਂ ਚਿੱਤ ਵਿਚ ਵਾਹਿਗੁਰੂ ਪ੍ਰੇਮ ਉਮਗ ਆਇਆ। ਆਪ ਨੇ ਸੰਤਾਂ ਤੋਂ ਵਾਹਿਗੁਰੂ ਨਾਮ ਸਿਮਰਨ ਦੇ ਉਪਦੇਸ਼ ਦੀ ਯਾਚਨਾ ਕੀਤੀ। ਆਪ ਨੂੰ ਪਹਿਲਾਂ ਹੀ ਰੰਗ ਰੱਤਾ ਤੱਕ ਕੇ ਸੰਤ ਜੀ ਹੱਸ ਕੇ ਆਖਣ ਲੱਗੇ

ਤੈਂ ਇਹ ਰਸ ਕਿਥੋਂ ਪਾਇਆ ਹੈ।

ਨਾਮ ਦੀ ਯਾਚਨਾਂ ਦੇ ਸਬੰਧ ਵਿੱਚ ਸੰਤਾਂ **ਨੇ ਫੁਰਮਾਇਆ** ਕਿ ਹੇ ਪਿਆਰੇ! ਗੁਰਮਤਿ ਦੀ ਇਹ ਮਰਯਾਦਾ ਹੈ ਕਿ ਪੰਜਾਂ ਪਿਆਰਿਆਂ ਤੋਂ ਸ਼ਰਧਾ ਤੇ ਪ੍ਰੇਮ ਨਾਲ ਅੰਮ੍ਰਿਤ ਛੱਕ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਾਂ ਸਤਿਗੁਰਾਂ ਦਾ ਪ੍ਰਤੱਖ ਸਰੂਪ ਜਾਣੇ ਤਾਂ ਸਤਿਗੁਰੂ ਜੀ ਆਪ ਹੀ ਨਾਮ ਦਾ ਆਸਰਾ ਦੇਂਦੇ ਹਨ। ਇਹ ਕੁਝ ਆਖਦਿਆਂ ਸੰਤਾਂ ਆਪਣੀ ਦਇਆ ਦ੍ਰਿਸ਼ਟੀ ਕੀਤੀ ਜਿਸ ਨਾਲ ਮਨ ਬੁਰਿਆਈਆਂ ਵਲੋਂ ਨਫਰਤ ਕਰਨ ਲੱਗ ਪਿਆ ਤੇ ਗੁਰਮਤਿ ਦਾ ਧਾਰਨੀ ਦਾ ਬਣਨ ਲੱਗਾ। ਪ੍ਰੇਮ 'ਚ ਚਿਤ ਗਦ ਗਦ ਹੋ ਗਿਆ। ਸਰੀਰ ਦੇ ਲੂੰ ਕੰਢੇ ਖੜ੍ਹੇ ਹੋ ਗਏ। ਕੰਠ ਰੁਕ ਗਿਆ ਤੇ ਦੇਹ ਦਾ ਆਪਾ ਭਾਵ ਵਿਸਰ ਗਿਆ। ਸ਼ੰਤਾਂ ਦਾ ਦਰਸ਼ਨ ਪਾਪਾਂ ਦਾ ਨਾਸਕ ਤੇ ਅਨੰਦ ਦਾ ਦਾਤਾ ਭਾਸਿਆ। ਪ੍ਰਸੰਨਤਾ ਭਰੀ ਨਦਰ ਨਾਲ ਸੰਤਾਂ ਨੇ ਮਨ ਨੂੰ ਸ਼ਾਂਤੀ ਤੇ ਟਿਕਾ ਬਖਸ਼ ਦਿੱਤਾ। ਇਹ ਆਪ ਦੀ ਸੰਤਾਂ ਨਾਲ ਇਸ ਤਰ੍ਹਾਂ ਦੀ ਪਹਿਲੀ ਮਿਲਣੀ ਸੀ। ਉਂਝ ਇਸ ਤੋਂ ਪਹਿਲਾਂ ਪਹਿਲੀ ਵਾਰ ੧੪ਸਾਲ ਦੀ ਉਮਰ ਵਿਚ ਦਰਸ਼ਨ ਕੀਤੇ ਸਨ ਜਦ ਸੰਤ ਜੀ ਭਿੰਡਰਾਂ ਤੋਂ ਵਹਿਣੀਵਾਲ ਦੀ ਤਰਫ ਬਾਉਲੀ ਤੇ ਤਪਸਿਆ ਕਰਦੇ ਸਮੇਂ ਇਕ ਵਾਰ ਕਿਸ਼ਨਪੁਰੇ ਜੈਲਦਾਰ ਦੀ ਪੋਤਰੀ ਦਾ ਅਨੰਦ ਕਾਰਜ ਕਰਾਉਣ ਹਿਤ ਉਥੇ ਆਏ ਸਨ। ਦੂਜੀ ਵਾਰ ਰਾਮਗੜ੍ਹ ਵਾਲੇ ਸੰਤ ਮੱਘਰ ਸਿੰਘ ਜੀ ਦੇ ਜਥੇ ਨਾਲ ੧੯੮੬ ਬਿ: ਨੂੰ ੧੦੧ ਅਖੰਡ ਪਾਠਾਂ ਦੇ ਭੋਗ ਸਮੇਂ ਦਰਸ਼ਨ ਕੀਤੇ ਸਨ। ਤੀਜੀ ਵਾਰ ਭਿੰਡਰੀਂ ਕੁਟੀਆ ਦੀ ਚੱਠ ਸਮੇਂ ਦਰਸ਼ਨ ਕੀਤੇ ਸਨ ਪਰ ਇਸ ਵਾਰ ਦੀ ਇਹ ਵਿਸ਼ੇਸ਼ ਮਿਲਣੀ ਆਪਣੇ ਆਪ ਵਿਚ ਵਿਲੱਖਣ ਤੇ ਅਦਭੁੱਤ ਸੀ ਜਿਸ ਦੇ ਦੂਰ ਰਸ ਨਤੀਜੇ ਨਿਕਲੇ।

**ਅੰਮ੍ਰਿਤ ਛਕਣਾ** :–ਦੀਵਾਨ ਦੀ ਸਮਾਪਤੀ ਵਾਲੇ ਦਿਨ ਅੰਮ੍ਰਿਤ ਅਭਿਲਾਖੀਆਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਤਿਆਰ ਹੋਣ ਲੱਗਾ। ਪੰਜਾਂ ਪਿਆਰਿਆਂ ਵਿਚ ਸ੍ਰੀਮਾਨ ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਬਤੌਰ ਜਥੇਦਾਰ ਸ਼ਾਮਲ ਹੋਏ! ਜਿਨ੍ਹਾਂ ਦੀ ਕਹਿਣੀ ਤੇ ਕਰਣੀ ਦਾ ਸਾਰੇ ਪੰਥ ਵਿਚ ਬੜਾ ਸਨਮਾਨ ਸੀ। ਪੰਜ ਸੌ ਸਿੰਘਾਂ ਨੇ ਪੰਜੇ ਕਕਾਰ ਸਜਾ ਕੇ ਅੰਮ੍ਰਿਤ ਪਾਨ ਕੀਤਾ। ਜਿਨ੍ਹਾਂ ਵਿਚ ਸਾਡੇ ਸਤਿਕਾਰ ਯੋਗ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਨੇ ਵੀ ਸ਼ਰਧਾ ਤੇ ਭਾਵਨਾ ਨਾਲ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਿਆ। ਪੰਜਾਂ ਪਿਆਰਿਆਂ ਨੇ ਅੰਮ੍ਰਿਤ ਛਕਾਉਣ ਤੋਂ ਮਗਰੋਂ ਅੰਮ੍ਰਿਤ ਛਕਣ ਵਾਲਿਆਂ ਨੂੰ ਮੂਲ ਮੰਤ੍ਰ ਤੇ ਗੁਰਮੰਤ੍ਰ ਦ੍ਰਿੜ ਕਰਵਾਇਆ। ਅੰਮ੍ਰਿਤ ਛਕ ਕੇ ਰਹਿਤ ਰੱਖਣ ਦੇ ਸਾਰੇ ਨਿਯਮ ਸਮਝਾਏ। ਦਸਿਆ ਕਿ ਤੁਹਾਡਾ ਗੁਰੂ ਘਰ ਅੰਦਰ ਅੱਜ ਨਵਾਂ ਜਨਮ ਹੋਇਆ ਹੈ। ਤੁਹਾਡਾ ਅੱਜ ਤੋਂ ਆਵਾਗਵਣ ਮਿਟ ਗਿਆ ਹੈ। ਸਤਿਗੁਰ ਕੈ ਜਨਮੈਂ ਗਵਣ ਮਿਟਾਇਆ॥ ਅਨਹਤ ਰਾਤੇ ਇਹੁ ਮਨ ਲਾਇਆ॥

ਤੁਸੀਂ ਅੱਜ ਤੋਂ ਖਾਲਸਾ ਹੋ ਗਏ ਹੋ, ਸ਼ਾਇਦ ਉਸੇ ਦਿਨ ਤੋਂ ਹੀ ਆਪ ਜੀ ਨੇ ਆਪਣਾ ਤਖੱਲਸ (ਉਪਨਾਮ) "ਖਾਲਸਾ" ਹੀ ਰੱਖ ਲਿਆ। ਜੋ ਹੁਣ ਸਾਰੇ ਜਗਤ ਵਿਚ ਪ੍ਰਸਿੱਧ ਹੈ। ਪੰਜ ਕਕਾਰ ਧਾਰਣ ਦੇ ਗੁਣ ਤੇ ਲਾਭ ਦੱਸੇ। ਕੁਰਹਿਤਾਂ ਦੇ ਨੁਕਸਾਨ ਤੇ ਉਹਨਾਂ ਤੋਂ ਬਚ ਕੇ ਰਹਿਣ ਦੀ ਜ਼ੋਰਦਾਰ ਹਦਾਇਤ ਕੀਤੀ। ਹਰ ਅੰਮ੍ਰਿਤ ਧਾਰੀ ਨੂੰ ਘਟ ਤੋਂ ਘੱਟ ਪੰਜਾਂ ਬਾਣੀਆਂ ਦਾ ਨਿਤਨੇਮੀ, ਮੂਲ ਮੰਤ੍ਰ ਦਾ ਜਾਪਕ ਤੇ ਗੁਰਮੰਤ੍ਰ ਦਾ ਅਭਿਆਸੀ ਹੋਣਾ ਚਾਹੀਦਾ ਹੈ। ਪਾਠ, ਜਾਪ ਤੇ ਸਿਮਰਨ ਦੇ ਅਮਲੀ ਢੰਗ ਦਸੇ। ਅੱਜ ਤੋਂ ਤੁਹਾਡੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਮਾਤਾ ਸਾਹਿਬ ਦੇਵਾਂ ਕੌਰ ਜੀ, ਜਨਮ ਸ੍ਰੀ ਕੇਸਗੜ੍ਹ ਸਾਹਿਬ ਦਾ, ਦਸਾਂ ਗੁਰਾਂ ਦੀ ਪ੍ਰਤੱਖ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਜਾਨਣਾ, ਖਾਲਸਾ ਪੰਥ ਵਿਚ ਮਿਲ ਕੇ ਤੇ ਜੱਥੇਬੰਦ ਹੋ ਕੇ ਰਹਿਣਾ ਆਦਿ ਅਜਿਹੇ ਢੰਗ ਦਾ ਉਪਦੇਸ਼ ਦ੍ਰਿੜ ਕਰਵਾਇਆ ਕਿ ਜਿਸ ਨੂੰ ਸੁਣ ਕੇ ਆਪ ਦਾ ਮਨ ਮਸਤ ਹੋ ਗਿਆ। ਗੁੰਗੇ ਦੀ ਮਠਿਆਈ ਵਾਂਗ ਉਸ ਮਸਤੀ ਦੇ ਰਸ ਦਾ ਵਰਣਨ ਅਕਥ ਕਥਾ ਹੀ ਸੀ ਜਿਸ ਨੂੰ ਕਹਿਣਾ ਕਠਨ ਹੈ ਤੇ ਕੇਵਲ ਅਨੁਭਵ ਨਾਲ ਹੀ ਮਾਣਿਆ ਜਾ ਸਕਦਾ ਹੈ।

# ਅਕਾਲੀ ਲਹਿਰ

## ਸਾਕਾ ਸ੍ਰੀ ਨਨਕਾਣਾ ਸਾਹਿਬ

ਸਿੰਘ ਸਭਾ ਲਹਿਰ ਸਮੇਂ ਜਿੱਥੇ ਗੁਰਮਤਿ ਪ੍ਰਚਾਰ, ਅੰਮ੍ਰਿਤ ਪ੍ਰਚਾਰ, ਮਨਮਤ ਦਾ ਪ੍ਰਹਾਰ ਤੇ ਅਛੂਤ ਉਧਾਰ ਵਰਗੇ ਅਹਿਮ ਮਸਲੇ ਵਿਚਾਰੇ ਜਾ ਰਹੇ ਸਨ। ਉਥੇ ਨਾਲ ਨਾਲ ਗੁਰਦੁਆਰਿਆਂ ਦੇ ਪ੍ਰਬੰਧ ਵਿਚ ਆਈਆਂ ਕੁਰੀਤੀਆਂ ਨੂੰ ਦੂਰ ਕਰਾਉਣ ਦਾ ਜਜ਼ਬਾ ਵੀ ਵਧ ਰਿਹਾ ਸੀ ਤੇ ਇਤਿਹਾਸਕ ਗੁਰਦੁਆਰਿਆਂ ਦੇ ਮਹੰਤਾਂ ਤੇ ਪੁਜਾਰੀਆਂ ਦੀਆਂ ਆਚਰਨਹੀਣ ਕਾਰਵਾਈਆਂ ਵੀ ਪੰਥ ਦੇ ਮੁਖੀਆਂ ਨੂੰ ਚੁਭ ਰਹੀਆਂ ਸਨ। ਖਾਸ ਤੌਰ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਦਾ ਮਹੰਤ ਨਰੈਣ ਦਾਸ ਸਭ ਤੋਂ ਵੱਧ ਆਚਰਨਹੀਣ ਸੀ ਜਿਸ ਦੇ ਸਮੇਂ ੧੯੧੯ ਤੇ ੧੯੨੦ ਈ: ਵਿੱਚ ਇਸ ਪਵਿੱਤਰ ਗੁਰਅਸਥਾਨ ਅੰਦਰ ਉਹ ਘੋਰ ਉਪੱਦ੍ਰਵ ਹੋਏ ਜਿਨ੍ਹਾਂ ਦਾ ਵਰਣਨ ਕਰਨਾ ਕਲਮ ਦੀ ਤਾਕਤ ਤੋਂ ਬਾਹਰ ਹੈ ਤੇ ਮਨੁਖੀ ਜ਼ਬਾਨ ਕਹਿਣ ਤੋਂ ਅਸਮਰਥ ਹੈ ਅਤੇ ਸ਼ਰੀਫ ਸਰੋਤਿਆਂ ਦੇ ਕੰਨ ਸੁਣਨ ਲਈ ਤਿਆਰ ਨਹੀਂ ਹੋ ਸਕਦੇ ਉਦਾਹਰਣ ਵਜੋਂ ਕੁਝ ਕੁ ਸੰਖੇਪ ਘਟਨਾਵਾਂ ਕਾਫੀ ਹੋਣਗੀਆਂ ਜੋ ਇਸ ਪ੍ਰਕਾਰ ਹਨ :—

੧. ਮਹੰਤ ਨੇ ਖੁੱਲਮ ਖੁੱਲ੍ਹਾ ਇਕ ਮਿਰਾਸਣ ਕੰਜਰੀ ਆਪਣੇ ਘਰ ਰੱਖੀ ਹੋਈ ਸੀ ਤੇ ਗੁਰਦੁਆਰੇ ਨੂੰ ਇਹਨਾਂ ਨੀਚਤਾਈਆਂ ਦਾ ਅੱਡਾ ਬਣਾਇਆ ਹੋਇਆ ਸੀ।

੨. ੧੯੧੩ ਈ: ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਦੇ ਮਹੰਤ ਕਿਸ਼ਨਦਾਸ ਨੇ ਆਪਣੇ ਭਤੀਜੇ ਰਲਾਰਾਮ ਦੇ ਵਿਆਹ ਸਮੇਂ ਗੁਰਦੁਆਰੇ ਦੇ ਅੰਦਰ ਪ੍ਰਕਾਸ਼ ਅਸਥਾਨ ਦੇ ਐਨ ਸਾਹਮਣੇ ਵੇਸਵਾ ਦਾ ਨਾਚ ਕਰਵਾਇਆ। ਕਹਿੰਦੇ ਹਨ ਕਿ ਇਸ ਅਕਹਿ ਅਪਰਾਧ ਨੂੰ ਨ ਜਰ ਕੇ ਕਰਤਾਰ ਦੀ ਕੁਦਰਤ ਵਿਚ ਅਜਿਹਾ ਭੁਚਾਲ ਆਇਆ ਕਿ ਜਨਮ ਅਸਥਾਨ ਦਾ ਗੁੰਬਦ ਪਾਟ ਗਿਆ। ਜਿਸ ਦੀ ਮਗਰੋਂ ਚੂੰਨੇ ਨਾਲ ਮੁਰੰਮਤ ਕਰਵਾਈ ਗਈ।

੩. ਇਸੇ ਸਾਲ ਕਤਕ ਪੂਰਨਮਾਸ਼ੀ ਦੇ ਗੁਰਪੁਰਬ ਸਮੇਂ ਧਾਰਮਕ ਦੀਵਾਨ ਸਜਾਉਣ ਹਿਤ ਚੀਫ਼ ਖਾਲਸਾ ਦੀਵਾਨ ਵਲੋਂ ਲਗਾਏ ਗਏ ਸ਼ਾਮਿਆਨੇ ਪੁਜਾਰੀਆਂ ਨੇ ਪੁਟਵਾ ਦਿੱਤੇ।

੪. ੧੯੧੯ ਤੇ ੧੯੨੦ ਵਿਚ ਲਾਇਲਪੁਰ ਤੋਂ ਦਰਸ਼ਨਾਂ ਲਈ ਆਈਆਂ ਛੇ ਸਿੰਘਣੀਆਂ ਜਦ ਦਰਸ਼ਨ ਕਰਕੇ ਵਾਪਸ ਮੁੜੀਆਂ ਤਾਂ ਗੱਡੀ ਨਿਕਲ ਗਈ ਸੀ। ਇਸ ਲਈ ਰਾਤ ਕੱਟਣ ਲਈ ਵਾਪਸ ਜਨਮ ਅਸਥਾਨ ਪੁਜੀਆਂ। ਇਹਨਾਂ ਨੂੰ ਜੋ ਕਮਰੇ ਰਾਤ ਠਹਿਰਨ ਲਈ ਦਿੱਤੇ ਗਏ ਉਹ ਦਖਣੀ ਬਾਹੀ ਵਲ ਸਨ ਤੇ ਅੰਦਰ ਨੂੰ ਖੁਲ੍ਹਦੇ ਸਨ। ਇਹਨਾਂ ਛੇਆਂ ਦਾ ਰਾਤ ਨੂੰ ਇਕੋ ਵਕਤ ਸਤ ਭੰਗ ਕੀਤਾ ਗਿਆ।

੫. ਇਕ ਸਿੰਧੀ ਪ੍ਰੇਮੀ ਜੋ ਪ੍ਰਵਾਰ ਸਮੇਤ ਜਨਮ ਅਸਥਾਨ ਦੇ ਦਰਸ਼ਨਾਂ ਨੂੰ ਆਇਆ ਸੀ। ਉਸ ਦੀ ਨੌਜਵਾਨ ਲੜਕੀ ਦਾ ਸਤ ਭੰਗ ਕੀਤਾ ਗਿਆ ਤੇ ਤਿੰਨ ਦਿਨ ਉਸ ਨੂੰ ਆਪਣੇ ਕਬਜ਼ੇ ਵਿਚ ਰਖਿਆ। ਪਿਤਾ ਦੇ ਇਕਰਾਰ ਕਰਨ ਤੇ ਕਿ ਮੈਂ ਰੌਲਾ ਨਹੀਂ ਪਾਵਾਂਗਾ ਤਾਂ ਉਸ ਲੜਕੀ ਨੂੰ ਐਨ ਗੱਡੀ ਚੱਲਣ ਸਮੇਂ ਸਟੇਸ਼ਨ ਤੇ ਪੁਚਾਇਆ ਗਿਆ।

੬. ਇਕ ਪੋਠੋਹਾਰੀ ਸਿੰਘ ਭਾਈ ਬੂਟਾ ਸਿੰਘ ਦੀਆਂ ਜੇਬਾਂ ਖਾਲੀ ਕਰ ਲਈਆਂ ਗਈਆਂ ਤੇ ਹੱਥ

ਵਿਚੋਂ ਸੋਨੇ ਦੀ ਛਾਪ ਲਾਹ ਲਈ ਗਈ। ਜਦ ਉਸ ਰੌਲਾ ਪਾਇਆ ਤਾਂ ਉਸ ਦੀ ਮਾਰ ਕੁਟਾਈ ਕਰ ਕੇ ਗਾਲਾਂ ਕੱਢ ਕੇ ਤੇ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਗਿਆ।

ਇਹਨਾਂ ਉਪਰੋਕਤ ਵਾਕਿਆਤ ਦੀ ਰੌਸ਼ਨੀ ਵਿਚ ਕਿਹੜਾ ਸਿੱਖ ਸੀ ਜੋ ਬਰਦਾਸ਼ਤ ਕਰ ਸਕਦਾ, ਸਾਰੇ ਪੰਥ ਵਿਚ ਮਹੰਤ ਨਰਾਇਣ ਦਾਸ ਦੇ ਖਿਲਾਫ ਗੁੱਸੇ ਦੀ ਲਹਿਰ ਦੌੜ ਗਈ। ਇਲਾਕੇ ਦੇ ਸਿੰਘਾਂ ਵਲੋਂ ਗੁਰਦੁਆਰਾ ਜਨਮ ਅਸਥਾਨ ਚੋਂ ਕੁਰੀਤੀਆਂ ਹਟਾਣ ਲਈ ਪ੍ਰੋਗਰਾਮ ਬਣਾਇਆ ਗਿਆ ਜਿਸ ਅਨੁਸਾਰ ੨੦ ਫਰਵਰੀ ੧੯੨੧ ਈ: ਦੀ ਸਵੇਰ ਨੂੰ ਭਾਈ ਲਛਮਣ ਸਿੰਘ ਧਾਰੋਵਾਲ ਦੋ ਸੋ ਸਿੰਘਾਂ ਦੇ ਜਥੇ ਸਮੇਤ ਗੁਰਦੁਆਰਾ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਪੁੱਜਾ। ਮੱਥਾ ਟੇਕ ਕੇ ਭਾਈ ਲਛਮਣ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠ ਗਿਆ। ਮਹੰਤ ਨਰੈਣ ਦਾਸ ਨੇ ਕਤਲਾਮ ਦੀ ਪੂਰੀ ਤਿਆਰੀ ਕੀਤੀ ਹੋਈ ਸੀ। ਇਸ ਮਤਲਬ ਲਈ ਤੇਲ ਦੇ ਪੀਪੇ, ਲਕੜੀਆਂ, ਛਵੀਆਂ, ਗੰਡਾਸੇ ਤੇ ਬੰਦੂਕਾਂ ਮੰਗਵਾਈਆਂ ਹੋਈਆਂ ਸਨ। ਜਦ ਜੱਥਾ ਜਨਮ ਅਸਥਾਨ ਵਿਚ ਦਾਖਲ ਹੋਇਆ ਤਾਂ ਮਹੰਤ ਦੇ ਇਕੱਠੇ ਕੀਤੇ ਗੁੰਡਿਆਂ ਨੇ ਸਿੰਘਾਂ ਨੂੰ ਗੋਲੀਆਂ ਨਾਲ ਭੁੰਨ ਦਿੱਤਾ, ਕਈਆਂ ਨੂੰ ਛਵੀਆਂ ਤੇ ਗੰਡਾਸਿਆਂ ਨਾਲ ਟੁੱਕ ਦਿੱਤਾ। ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਜੱਥੇਦਾਰ ਲਛਮਣ ਸਿੰਘ ਉਤੇ ਗੋਲੀਆਂ ਚਲਾਈਆਂ ਗਈਆਂ। ਸਿੰਘ ਸ਼ਾਂਤਮਈ ਬੈਠੇ ਖਿੜੇ ਮਥੇ ਗੋਲੀਆਂ ਖਾਂਦੇ ਰਹੇ। ਪਿੱਛੋਂ ਉਸ ਨੂੰ ਜੀਉਂਦੇ ਜੀਅ ਜੰਡ ਨਾਲ ਬੰਨ੍ਹ ਕੇ ਤੇਲ ਪਾ ਕੇ ਸਾੜ ਦਿੱਤਾ। ਨੌਂ ਗੋਲੀਆਂ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਵੀ ਲਗੀਆਂ। ਲਾਗੇ ਸਰਦਾਰ ਉਤਮ ਸਿੰਘ ਦੇ ਕਾਰਖਾਨੇ ਵਿਚ ਚਲਦੀਆਂ ਗੋਲੀਆਂ ਦੀ ਤਾੜ ਤਾੜ ਦੀ ਅਵਾਜ਼ ਸੁਣ ਕੇ ਭਾਈ ਦਲੀਪ ਸਿੰਘ ਸਾਹੋਵਾਲ ਜਦ ਦਰਸ਼ਨੀ ਡਿਉੜੀ ਦੇ ਸਾਹਮਣੇ ਪੁਜਿਆ ਤਾਂ ਮਹੰਤ ਨਰਾਇਣ ਦਾਸ ਘੋੜੀ ਤੇ ਚੜ੍ਹਿਆ ਬਾਹਰ ਆ ਰਿਹਾ ਸੀ। ਮਹੰਤ ਦੇ ਇਸ਼ਾਰੇ ਤੇ ਉਸ ਨੂੰ ਵੀ ਕਤਲ ਕਰ ਦਿੱਤਾ ਗਿਆ। ਤੇ ਵੱਢ ਟੁਕ ਕੇ ਲਾਗੇ ਘੁਮਿਆਰਾਂ ਦੀ ਆਵੀ ਵਿਚ ਸੁੱਟ ਕੇ ਸਾੜ ਦਿੱਤਾ ਗਿਆ। ਤਕਰੀਬਨ ਦੋਪਹਿਰ ਤੱਕ ਇਹ ਕਤਲਾਮ ਜਾਰੀ ਰਹੀ। ਤੇ ਅਖੀਰ ਤੜਫਦੀਆਂ ਜਾਨਾਂ ਤੇ ਰਹਿੰਦੀਆਂ ਖੂੰਹਦੀਆਂ ਲਾਸ਼ਾਂ ਨੂੰ ਵੀ ਮਿੱਟੀ ਦਾ ਤੇਲ ਪਾ ਕੇ ਸਾੜਿਆ ਗਿਆ ਕਿਉਂਕਿ ਮਹੰਤ ਮਿੱਟੀ ਦਾ ਤੇਲ ਪਾ ਪਾ ਲਕੜਾਂ ਨਾਲ ਸਾਰੀਆਂ ਲਾਸ਼ਾਂ ਫੂਕ ਕੇ ਸਾਰੇ ਨਿਸ਼ਾਨ ਮਿਟਾਉਣਾ ਚਾਹੁੰਦਾ ਸੀ। ਇਸ ਖ਼ੂਨੀ ਸਾਕੇ ਦੀ ਖਬਰ ਸਾਰੇ ਭਾਰਤ ਵਿਚ ਆਮ ਕਰਕੇ ਅਤੇ ਸਿਖ ਸੰਸਾਰ ਵਿਚ ਖਾਸ ਕਰਕੇ ਜੰਗਲ ਦੀ ਅੱਗ ਵਾਂਗ ਫੈਲ ਗਈ। ਹਰ ਪ੍ਰੇਮੀ ਗੁਰਸਿੱਖ ਦਾ ਕਾਲਜਾ ਤੜਪ ਉਠਿਆ। ੨੧ ਤੇ ੨੨ ਫਰਵਰੀ ਦੋ ਦਿਨਾਂ 'ਚ ਹਜ਼ਾਰਾਂ ਸਿੰਘ ਸ੍ਰੀ ਨਨਕਾਣਾ ਸਾਹਿਬ ਪੁੱਜ ਗਏ। ਭਾਵੇਂ ਸਰਕਾਰ ਨੇ ਗੱਡੀਆਂ ਬੱਸਾਂ ਬੰਦ ਕਰ ਦਿੱਤੀਆਂ ਸਨ ਪਰ ਫਿਰ ਵੀ ਸ਼ਹੀਦਾਂ ਦੇ ਸਸਕਾਰ ਸਮੇਂ ੨੩ ਫਰਵਰੀ ਨੂੰ ਖਾਲਸੇ ਦਾ ਜੋਸ਼ ਤੇ ਰੋਹ ਭਰਿਆ ਭਾਰੀ ਇਕੱਠ ਹੋਇਆ ਜਿਸ ਨੇ ਸ਼ਹੀਦਾਂ ਨੂੰ ਸ਼ਰਧਾ ਦੇ ਫੁਲ ਭੇਟ ਕੀਤੇ।

ਬ੍ਰਹਮ ਗਿਆਨੀ ਸੰਤ ਗਿਆਨੀ ਸੁੰਦਰ ਸਿੰਘ ਜੀ ਅੰਮ੍ਰਿਤ ਛਕਾ ਕੇ ਤੇ ਗਿਆਨੀ ਜੀ ਦੀ ਨਾਮ ਵਿਚ ਲਿਵ ਲਗਾ ਕੇ ਜੱਥੇ ਸਮੇਤ ਭਿੰਡਰੀਂ ਆ ਗਏ ਅਤੇ ਗਿਆਨੀ ਜੀ ਘਰ ਦੀ ਕਿਰਤ ਕਰਨ ਲਗ ਪਏ ਅਤੇ ਅੱਠੇ ਪਹਿਰ ਸ਼ਬਦ ਵਿਚ ਸੁਰਤ ਜੋੜੀ ਰੱਖਣ ਦਾ ਦ੍ਰਿੜ ਅਭਿਆਸ ਕਰਦੇ ਰਹੇ। ੨੦ ਫਰਵਰੀ ੧੯੨੧ ਈ: ਵਾਲੇ ਦਿਨ ਸ੍ਰੀ ਨਨਕਾਣੇ ਸਾਹਿਬ ਦਾ ਸਾਕਾ ਹੋਇਆ ਤਾਂ ਆਪ ਸੁਣ ਕੇ ਰਹਿ ਨਾ ਸਕੇ ਤੇ ਘਰੋਗੀ ਕੰਮਾਂ ਕਾਰਾਂ ਨੂੰ ਸੰਕੋਚ ਕੇ ਸ੍ਰੀ ਨਨਕਾਣਾ ਸਾਹਿਬ ਜਾ ਪੁੱਜੇ ਤੇ ਦਰਸ਼ਨ ਕੀਤੇ ਜਿੱਥੇ ਦੋ ਸੌ ਸਿੰਘਾਂ ਨੂੰ ਭਾਈ ਲਛਮਣ ਸਿੰਘ ਜਥੇਦਾਰ ਸਮੇਤ ਬੜੀ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ ਸੀ। ਲਛਮਨ ਸਿੰਘ ਨੂੰ ਜੰਡ ਨਾਲ ਪੁੱਠਾ ਲਟਕਾ ਕੇ ਮਿੱਟੀ ਦਾ ਤੇਲ ਪਾ ਕੇ ਜਿਊਂਦੇ ਨੂੰ ਸਾੜ ਦਿੱਤਾ। ਭਾਈ ਦਲੀਪ ਸਿੰਘ ਨੂੰ ਜਿਊਂਦੇ ਜੀਅ ਬਲਦੀ ਭੱਠੀ ਵਿਚ ਸੁੱਟ ਕੇ ਸ਼ਹੀਦ ਕੀਤਾ ਗਿਆ। ਬਾਕੀ ਸਿੰਘਾਂ ਨੂੰ ਛਵੀਆਂ ਗੰਡਾਸਿਆਂ ਤੇ ਟੋਕਿਆਂ

ਨਾਲ ਕੁਤਰਾ ਕੁਤਰਾ ਕੀਤਾ ਗਿਆ। ਇਸ ਦੌਰਾਨ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਰਮ ਪਾਵਨ ਬੀੜ ਵਿਚ ਵੀ ਜੋ ਉਸ ਸਮੇਂ ਜਨਮ ਅਸਥਾਨ ਵਿਚ ਪ੍ਰਕਾਸ਼ ਸੀ ਤੇ ਜਿਸ ਦੀ ਤਾਬਿਆ ਭਾਈ ਲਛਮਨ ਸਿੰਘ ਜੀ ਬੈਠੇ ਸਨ, ਛਵੀਆਂ ਤੇ ਗੋਲੀਆਂ ਵੱਜੀਆਂ ਜੋ ਕਈ ਥਾਵਾਂ ਤੋਂ ਪਤ੍ਰਿਆਂ ਨੂੰ ਜ਼ਖਮੀਂ ਕਰ ਗਈਆਂ। ਇਹ ਬੀੜ ਉਸੇ ਹੀ ਹਾਲਤ ਵਿਚ ਹੁਣ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਤੋਸ਼ੇਖਾਨੇ ਵਿਚ ਬਿਰਾਜਮਾਨ ਹੈ। ਤੇ ਹਰ ਸਾਲ ੨੧ ਫਰਵਰੀ ਵਾਲੇ ਸ਼ਹੀਦੀ ਦਿਨ ਸ਼ਾਮ ਮੰਜੀ ਸਾਹਿਬ ਦੇ ਨਜ਼ਦੀਕ ਸ਼ਹੀਦਾਂ ਦੇ ਥੜੇ ਉਪਰ ਪ੍ਰਕਾਸ਼ ਕਰਕੇ ਸ਼ਾਮ ਦੇ ਪੰਜ ਵਜੇ ਤੋਂ ਰਾਤ ਦੇ ਅੱਠ ਵਜੇ ਤੱਕ ਆਮ ਸੰਗਤਾਂ ਨੂੰ ਦਰਸ਼ਨ ਕਰਵਾਏ ਜਾਂਦੇ ਹਨ।

ਇਹ ਸਾਰਾ ਕਾਰਾ ਅੰਗਰੇਜ਼ ਸਰਕਾਰ ਦੀ ਸ਼ਹਿ ਉਤੇ ਗੁ: ਨਨਕਾਣਾ ਸਾਹਿਬ ਦੇ ਆਚਰਨ ਹੀਣ ਮਹੰਤ ਨਰੈਣ ਦਾਸ ਨੇ ਕੀਤਾ ਜੋ ਸਦਾ ਉਸ ਦੇ ਮੱਥੇ ਦਾ ਕਲੰਕ ਬਣਿਆ ਰਹੇਗਾ। ਸ਼ਹੀਦਾਂ ਦੀ ਬਹੁਤ ਵੱਡੀ ਵਡਿਆਈ ਹੈ। ਜਿਨ੍ਹਾਂ ਕੌਮ ਤੇ ਪੰਥ ਦੀ ਖਾਤਰ ਆਪਣਾ ਬਲੀਦਾਨ ਦੇ ਦਿੱਤਾ। ਉਹਨਾਂ ਦੇ ਨਾਮ ਪੰਥ ਦੇ ਇਤਿਹਾਸ ਵਿਚ ਸੁਨਹਿਰੀ ਅੱਖਰਾਂ ਵਿਚ ਲਿਖੇ ਸਦਾ ਚਮਕਦੇ ਰਹਿਣਗੇ। ਇਹ ਖਬਰ ਜੰਗਲ ਦੀ ਅੱਗ ਵਾਂਗ ਸਾਰੇ ਸਿੱਖ ਸੰਸਾਰ ਵਿਚ ਫੈਲ ਗਈ, ਰਾਤੋ ਰਾਤ ਸਿੱਖ ਸੰਗਤਾਂ ਦਾ ਅਥਾਹ ਇਕੱਠ ਨਨਕਾਣੇ ਸਾਹਿਬ ਵਿਚ ਆ ਜੁੜਿਆ। ਸਾਰਿਆਂ ਨੇ ਮਿਲ ਕੇ ਸ਼ਹੀਦਾਂ ਦਾ ਸ਼ਾਨ ਤੇ ਸਤਿਕਾਰ ਨਾਲ ਸਸਕਾਰ ਕੀਤਾ। ਸ਼ਹੀਦਾਂ ਨਮਿੱਤ ਬਹੁਤ ਸਾਰੇ ਅਖੰਡ ਪਾਠ ਕਰਵਾਏ।

## ਗੁਰਦੁਆਰਿਆਂ ਦੀ ਯਾਤਰਾ :–

ਨਨਕਾਣੇ ਸਾਹਿਬ ਤੋਂ ਆਪ ਜੀ ਸ੍ਰੀ ਅੰਮ੍ਰਿਤਸਰ ਆ ਗਏ, ਸ਼ਰਧਾ ਤੇ ਪਿਆਰ ਵਿਚ ਭਿੱਜ ਕੇ ਦਰਸ਼ਨ ਇਸ਼ਨਾਨ ਕੀਤੇ। ਬਾਅਦ ਵਿਚ ਗੁ: ਸੰਗਰਾਣਾ ਸਾਹਿਬ, ਖਡੂਰ ਸਾਹਿਬ ਦੇ ਦਰਸ਼ਨ ਕਰਦਿਆਂ ਸ੍ਰੀ ਗੋਇੰਦਵਾਲ ਪੁੱਜ ਕੇ ਦਰਸ਼ਨ ਕੀਤੇ। ਚਉਰਾਸੀ ਕੱਟਣ ਹਿੱਤ ਸ੍ਰੀ ਬਾਉਲੀ ਸਾਹਿਬ ਵਿਖੇ ਚਉਰਾਸੀ ਵਾਰ ਸਣੇ ਕੇਸੀ ਇਸ਼ਨਾਨ ਤੇ ਚਉਰਾਸੀ ਹੀ ਜਪੁਜੀ ਸਾਹਿਬ ਦੇ ਪਾਠ ਕੀਤੇ ਤੇ ਕੜਾਹ ਪ੍ਰਸ਼ਾਦ ਕਰਵਾਇਆ। ਗੋਇੰਦਵਾਲ ਤੋਂ ਸ੍ਰੀ ਤਰਨ ਤਾਰਨ, ਝਬਾਲ, ਬਾਬੇ ਦੀ ਬੀੜ, ਸੰਨ ਸਾਹਿਬ, ਗੁਰੂ ਕੀ ਵਡਾਲੀ, ਤੇ ਛੇਹਰਟਾ ਸਾਹਿਬ ਦੇ ਦਰਸ਼ਨ ਦੀਦਾਰ ਤੇ ਇਸ਼ਨਾਨ ਕਰਕੇ ਮੁੜ ਸ੍ਰੀ ਅੰਮ੍ਰਿਤਸਰ ਆ ਦਰਸ਼ਨ ਕੀਤੇ। ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਹੋ ਰਹੇ ਇਲਾਹੀ ਕੀਰਤਨ ਦਾ ਦੈਵੀ ਅਨੰਦ ਮਾਣਦੇ ਰਹੇ। ਗੁਰੂ ਕੇ ਬਾਗ ਵਿਚ ਗੁ: ਸ੍ਰੀ ਮੰਜੀ ਸਾਹਿਬ (ਕਥਾ ਅਸਥਾਨ) ਤੇ ਦੋਨੋਂ ਵੇਲੇ ਦੀਵਾਨ ਸਜਦਾ ਸੀ ਜਿਸ ਵਿਚ ਆਪ ਅੰਮ੍ਰਿਤ ਮਈ ਕਥਾ ਦਾ ਰਸ ਮਾਣਦੇ ਰਹੇ। ਇਸ ਤਰ੍ਹਾਂ ਦੇ ਰੰਗ ਵਿਚ ਰੱਤੇ ਪੂਰੇ ਪੰਜ ਮਹੀਨੇ ਸ੍ਰੀ ਅੰਮ੍ਰਿਤਸਰ ਰਹੇ। ਜਾਪ ਸਿਮਰਨ ਵਿਚ ਸਦਾ ਲਿਵਲੀਨ ਰਹਿੰਦੇ ਤੇ ਗਲਬਾਤ ਘੱਟ ਕਰਦੇ ਸਨ। ਇੱਥੋਂ ਚੱਲ ਕੇ ਸ੍ਰੀ ਅਨੰਦਪੁਰ ਸਾਹਿਬ ਦੇ ਜਾ ਦਰਸ਼ਨ ਕੀਤੇ। ਕੀਰਤਪੁਰ ਸਾਹਿਬ ਤੇ ਗੁ: ਭੱਠਾ ਸਾਹਿਬ ਰੋਪੜ ਦੇ ਦਰਸ਼ਨ ਕਰਦੇ ਵਾਹਿਗੁਰੂ ਗੁਣ ਗਾਉਂਦੇ ਨਾਮ ਰੰਗ ਵਿਚ ਰੰਗੇ ਸ੍ਰੀ ਚਮਕੌਰ ਸਾਹਿਬ ਆ ਗਏ। ਇੱਥੇ ਲਗਾਤਾਰ ੪੦ ਦਿਨ ਰਹੇ ਤੇ ਇਹਨਾਂ ਦਿਨਾਂ ਵਿਚ ਸਵਾ ਲੱਖ ਮੂਲ ਮੰਤ੍ਰ ਦਾ ਬੜੇ ਉਤਸ਼ਾਹ ਨਾਲ ਜਾਪ ਕੀਤਾ।

## ਸੰਤਾਂ ਦੀ ਸੰਗਤ ਵਿੱਚ :–

੧੯੨੧ ਈ: ਦੀ ਸਾਵਣ ਦੀ ਸੰਗ੍ਰਾਂਦ ਵਾਲੇ ਦਿਨ ਆਪਣੇ ਸਤਿਕਾਰ ਯੋਗ ਬਜ਼ੁਰਗ ਪਿਤਾ ਬਾਬਾ ਰੂੜ ਸਿੰਘ ਜੀ ਤੋਂ ਆਗਿਆ ਲੈ ਕੇ ਸ੍ਰੀਮਾਨ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਸੰਗਤ ਵਿਚ ਆ ਹਾਜ਼ਰ ਹੋਏ। ਸੰਤ ਉਸ ਸਮੇਂ ਭਿੰਡਰੀਂ ਹੀ ਨਿਵਾਸ ਰੱਖਦੇ ਸਨ। ਗੁਰਦੁਆਰੇ ਸਾਹਿਬ ਵਿਚ ਸੰਤਾਂ ਨੂੰ ਮਿਲੇ ਤੇ ਬੜੀ ਅਧੀਨਗੀ ਨਾਲ ਇਹ ਅਰਜ਼ ਕੀਤੀ ਕਿ ਹਉਮੈ ਦੀ ਫਾਹੀ ਕੱਟ ਕੇ ਮੈਨੂੰ ਹਮੇਸ਼ਾਂ

ਆਪਣੀ ਚਰਨ ਸ਼ਰਨ ਵਿਚ ਰੱਖੋ। ਜੋ ਲਫਜ ਨਿੰਮ੍ਰਤਾ ਨਾਲ ਕਹੇ ਉਹ ਭਾਈ ਗੁਰਦਾਸ ਜੀ ਦੀ ਬਾਣੀ ਰਾਹੀਂ ਐਉਂ ਕਹੇ :—

ਹਉਂ ਅਪਰਾਧੀ ਗੁਨਹਗਾਰ ਹਉਂ ਬੇਮੁਖ ਮੰਦਾ॥ ਚੋਰ ਯਾਰ ਜੂਆਰ ਹਉ ਪਰ ਘਰ ਜੋਹੰਦਾ॥
ਨਿੰਦਕ ਦੁਸ਼ਟ ਹਰਾਮ ਖੋਰ ਠਗ ਦੇਸ ਠਗੰਦਾ॥ ਕਾਮ ਕ੍ਰੋਧ ਮਦ ਲੋਭ ਮੋਹ ਅਹੰਕਾਰ ਕਰੰਦਾ॥
ਵਿਸਵਾਸ ਘਾਤੀ ਅਕ੍ਰਿਤਘਨ ਮੈ ਕੋ ਨ ਰਖੰਦਾ॥ ਸਿਮਰ ਮੁਰੀਦਾ ਢਾਡੀਆ ਸਤਿਗੁਰ ਬਖਸ਼ੰਦਾ॥

ਸੋਰਠਿ ਮਹਲਾ ੫ ॥

ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ॥
ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ॥੧॥
ਹਮ ਸੰਤਨ ਸਿਉ ਬਣਿ ਆਈ॥ ਪੂਰਬਿ ਲਿਖਿਆ ਪਾਈ॥
ਇਹੁ ਮਨੁ ਤੇਰਾ ਭਾਈ॥ ਰਹਾਉ॥ ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ॥
ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ॥੨॥
ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ॥
ਧਰਮਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ॥੩॥
ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ॥
ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ॥੪॥੮॥੧੯॥ (ਪੰਨਾ ੬੧੪)

ਇਉਂ ਸਨਿੰਮਰ ਪ੍ਰਾਰਥਨਾ ਸੁਣ ਕੇ ਸੰਤ ਦ੍ਰਵ ਗਏ ਤੇ ਮਿਹਰ ਭਰੀ ਦ੍ਰਿਸ਼ਟੀ ਨਾਲ ਅਗਿਆਨ ਦਾ ਪੜਦਾ ਕੱਟ ਕੇ ਸਤਿ ਚੇਤਨ ਅਨੰਦ ਰੂਪ ਪ੍ਰਕਾਸ਼ ਪ੍ਰਗਟ ਕਰ ਦਿੱਤਾ। ਜੀਅ ਵਿਚ ਅੱਠੇ ਪਹਿਰ ਵਾਹਿਗੁਰੂ ਸਿਮਰਨ ਹੁੰਦਾ ਭਾਸਨ ਲੱਗਾ। ਸੰਤਾਂ ਨੇ ਆਪ ਜੀ ਨੂੰ ਗੁਰਦੁਆਰੇ ਸਾਹਿਬ ਦੀ ਸੇਵਾ ਸੌਂਪ ਦਿੱਤੀ। ਆਪ ਹਰ ਰੋਜ਼ ਇਕ ਵਜੇ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਦੇ ਤੇ ਸਵਾ ਪਹਿਰ ਜਾਪ ਸਿਮਰਨ ਤੇ ਧਿਆਨ ਵਿਚ ਮਸਤ ਰਹਿੰਦੇ। ਉਸ ਤੋਂ ਬਾਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਦੇ ਤੇ ਵਾਹਿਗੁਰੂ ਜੀ ਦੀ ਕੀਰਤਨ ਭਗਤੀ ਵਿਚ ਜੁੜਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਨ, ਰੁਮਾਲੇ ਸਜਾਣ ਤੇ ਬਿਰਾਜਮਾਨ ਕਰਨ ਦੀ ਸੇਵਾ ਬੜੇ ਪਿਆਰ, ਸਤਿਕਾਰ ਸ਼ਰਧਾ ਤੇ ਲਗਨ ਨਾਲ ਕਰਦੇ। ਜਿਸ ਸੇਵਾ ਨੂੰ ਦੇਖ ਕੇ ਸੰਤ ਬਹੁਤ ਪ੍ਰਸੰਨ ਹੁੰਦੇ। ਸੰਤਾਂ ਦੀ ਸਭ ਤੋਂ ਵੱਧ ਪ੍ਰਸੰਨਤਾ ਦਾ ਪਾਤਰ ਉਹ ਸਿੰਘ ਬਣਦਾ ਸੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੱਦੋਂ ਵੱਧ ਪਿਆਰ ਸਤਿਕਾਰ ਨਾਲ ਸੇਵਾ ਸੰਭਾਲ ਕਰਦਾ ਸੀ।

**ਗੁਰਮਤਿ ਵਿਦਿਆ :–**

ਸੰਤਾਂ ਪਾਸ ਆਪ ੧੯੨੧ ਈ: ਤੋਂ ਲੈ ਕੇ ੧੯੩੦ ਈ: ਤੱਕ ਲਗਭਗ ੯ ਸਾਲ ਲਗਾਤਾਰ ਰਹੇ। ਇਸ ਦੌਰਾਨ ਸੰਤਾਂ ਪਾਸੋਂ ਆਪ ਜੀ ਨੇ ਸ੍ਰੀ ਗੁਰ ਨਾਨਕ ਪ੍ਰਕਾਸ਼, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਭਾਈ ਗੁਰਦਾਸ ਜੀ ਦੀ ਬਾਣੀ, ਭਾਈ ਨੰਦ ਲਾਲ ਜੀ ਦੀ ਬਾਣੀ ਤੇ ਦਸਮ ਗ੍ਰੰਥ ਆਦਿ ਗੁਰ ਇਤਿਹਾਸ, ਸਿੱਖ ਇਤਿਹਾਸ ਤੇ ਗੁਰਮਤਿ ਸਿਧਾਂਤਾਂ ਦੀਆਂ ਪੁਸਤਕਾਂ ਸ਼ਰਧਾ, ਪ੍ਰੇਮ, ਲਗਨ ਤੇ ਉਤਸ਼ਾਹ ਨਾਲ ਸੰਥਾ ਲੈ ਕੇ ਪੜ੍ਹੀਆਂ ਤੇ ਵੀਚਾਰੀਆਂ। ਮੁੱਢਲੀ ਵਿਦਿਆ ਦੇ ਸਿਰਲੇਖ ਹੇਠ ਪਾਠਕ ਪਿਛੇ ਪੜ੍ਹ ਵੀ ਚੁੱਕੇ ਹਨ ਕਿ ਆਪ ਜੀ ਨੇ ਆਪਣੇ ਵਿਦਵਾਨ ਤਾਇਆ ਜੀ ਦੀ ਸਰਪ੍ਰਸਤੀ ਹੇਠ ਛੋਟੇ ਮੋਟੇ ਕਈ ਗ੍ਰੰਥ ਅਰਥਾਂ ਨਾਲ ਪੜ੍ਹ ਲਏ ਸਨ। ਤਿੰਨ ਕਥਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀਆਂ, ਟੀਕਾ ਗਿਆਨੀ ਬਦਨ ਸਿੰਘ ਫਰੀਦਕੋਟ ਤੋਂ ਸੰਗਤਾਂ

ਨੂੰ ਸੁਣਾ ਚੁੱਕੇ ਸਨ। ਜਿਸ ਕਰਕੇ, ਆਪ ਨੂੰ ਅਰਥ ਬੋਧ ਆਮ ਵਿਦਿਆਰਥੀਆਂ ਨਾਲੋਂ ਕਿਤੇ ਵਧੇਰੇ ਡੂੰਘਾ ਤੇ ਖੋਜ ਭਰਪੂਰ ਸੀ। ਚਾਰ ਕਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੰਤਾਂ ਪਾਸੋਂ ਅਰਥਾਂ ਸਮੇਤ ਵਿਚਾਰ ਕੇ ਪੜ੍ਹੀਆਂ ਤੇ ਨਾਲ ਦੇ ਵਿਦਿਆਰਥੀਆਂ ਨੂੰ ਸੰਥਾ ਵਿਚਰਵਾਉਂਦੇ ਰਹੇ। ਪੰਜਵੀਂ ਕਥਾ ਸੰਤਾਂ ਨੇ ਆਪ ਪਾਸੋਂ ਬੋਪਾਰਾਇ ੧੯੨੯ ਈ: ਵਿਚ ਕਰਵਾਈ ਤੇ ਆਪ ਕੋਲ ਬੈਠ ਕੇ ਸੁਣਦੇ ਰਹੇ। ਇਹ ਕਥਾ ੪੦ ਦਿਨਾਂ 'ਚ ਪੂਰੀ ਕੀਤੀ। ਹਰ ਰੋਜ਼ ੧੩ ਘੰਟੇ ਕਥਾ ਕਰਦੇ। ਵਿਦਿਆਰਥੀਆਂ ਵਿਚੋਂ ਜੋ ਕਥਾ ਸੁਣਦੇ ਰਹੇ ਉਨ੍ਹਾਂ ਵਿਚੋਂ ਹੇਠ ਲਿਖੇ ਨਾਮ ਵਰਨਣ ਯੋਗ ਹਨ। ਜੱਥੇਦਾਰ ਗੁਰਦਿਆਲ ਸਿੰਘ ਜੀ ਬੋਪਾਰਾਇ, ਗਿਆਨੀ ਗੁਰਦਿਆਲ ਸਿੰਘ ਜੀ ਠਕੁਰਵਾਲ, ਜਿਨ੍ਹਾਂ ਦਾ ਜਨਮ ਨਗਰ ਭਾਈ ਕੀ ਡਰੋਲੀ ਸੀ, ਗਿਆਨੀ ਚੰਨਣ ਸਿੰਘ ਜੀ, ਭਿੰਡਰ ਕਲਾਂ, ਸੰਤ ਮੇਲਾ ਸਿੰਘ ਜੀ ਬੰਗਾ (ਦੁਆਬਾ) ਆਦਿ। ਗੁਰਬਾਣੀ ਤੇ ਗੁਰਮਤਿ ਦੇ ਹੋਰ ਪੁਸਤਕ ਆਪ ਜੀ ਨੇ ਕੇਵਲ ਪੜ੍ਹੇ ਜਾਂ ਅਰਥ ਹੀ ਨਹੀਂ ਵਿਚਾਰੇ ਸਗੋਂ ਨਾਲੋ ਨਾਲ ਉਹਨਾਂ ਗੁਰਮਤਿ ਸਿਧਾਂਤਾਂ ਨੂੰ ਆਪਣੀ ਰੋਜ਼ਾਨਾ ਜ਼ਿੰਦਗੀ ਵਿਚ ਕਮਾਉਂਦੇ ਵੀ ਰਹੇ ਅਤੇ ਉਹਨਾਂ ਮੁਤਾਬਕ ਜ਼ਿੰਦਗੀ ਨੂੰ ਢਾਲਦੇ ਵੀ ਰਹੇ। ਸੰਤਾਂ ਦੀ ਜ਼ਿੰਦਗੀ ਉਹਨਾਂ ਦੇ ਸਾਹਮਣੇ ਮਾਡਲ (ਨਮੂਨਾ) ਸੀ। ਜਿਨ੍ਹਾਂ ਵਰਗਾ ਜੀਵਨ ਬਣਾਉਣ ਤੇ ਉਸਾਰਨ ਵਿਚ ਆਪ ਪੂਰੀ ਲਗਨ ਨਾਲ ਜੁੱਟੇ ਰਹਿੰਦੇ ਸਨ। ਇਹੋ ਹੀ ਕਾਰਣ ਸੀ ਕਿ ਆਪ ਜੀ ਦੀ ਯਾਦ ਸ਼ਕਤੀ, ਅਨਭਵ ਤੇ ਬੁੱਧੀ ਦੀ ਤੀਖਣਤਾ ਦਾ ਮੁਕਾਬਲਾ ਹੋਰ ਕੋਈ ਵੀ ਵਿਦਿਆਰਥੀ ਨਹੀਂ ਸੀ ਕਰ ਸਕਦਾ। ਇਸ ਦੀ ਇਕ ਉਦਾਹਰਣ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਪਵਿੱਤ੍ਰ ਜੀਵਨ ਵਿਚ ਡਾਕਟਰ ਸ਼ੇਰ ਸਿੰਘ ਪੀ.ਐਚ.ਡੀ. ਨੇ ਐਉਂ ਅਰੰਭ ਕੀਤੀ ਹੈ। ਬੋਹੜੀ ਪਿੰਡ ਦੇ ਪ੍ਰੋਗਰਾਮ ਸਮੇਂ "ਇਕ ਦਿਨ ਜੱਥੇ ਦੇ ਕੁਝ ਵਿਦਿਆਰਥੀ ਸਿੰਘ ਬੈਠੇ ਆਪਸ ਵਿਚ ਵਿਚਾਰ ਕਰ ਰਹੇ ਸਨ ਤਾਂ ਸੰਤ ਗਿਆਨੀ ਸੁੰਦਰ ਸਿੰਘ ਜੀ ਮਹਾਰਾਜ ਨੇ ਵਿਦਿਆਰਥੀਆਂ ਨੂੰ ਕਿਹਾ ਕਿ ਗੁਰਬਾਣੀ, ਗੁਰੂ ਨਾਨਕ ਦਸ ਰੂਪ ਤੇ ਅਕਾਲ ਪੁਰਖ ਇਨ੍ਹਾਂ ਤਿੰਨਾਂ ਵਿਚ ਕੀ ਭੇਦ ਹੈ ਤਾਂ ਜੱਥੇਦਾਰ ਗੁਰਦਿਆਲ ਸਿੰਘ ਨੇ ਕਿਹਾ ਕਿ ਗੁਰਬਾਣੀ ਅਕਾਲ ਪੁਰਖ ਦਾ ਹੁਕਮ ਹੈ ਤੇ ਗੁਰੂ ਨਾਨਕ ਦੇਵ ਜੀ ਲੈ ਕੇ ਆਏ ਹਨ, ਯਥਾ :—"ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ" ਸਿਧਾਂਤ ਇਹ ਹੈ ਕਿ ਗੁਰਬਾਣੀ ਅਕਾਲੀ ਪ੍ਰਵਾਨਾ ਹੈ। ਜਿਸ ਦੇ ਲਿਆਵਨ ਵਾਲੇ ਸਤਿਗੁਰੂ ਜੀ ਹਨ। ਏਹੋ ਨਿਸਚਾ ਭਾਈ ਗੁਰਦਿਆਲ ਸਿੰਘ ਜੀ ਡਰੋਲੀ ਨੇ ਦੱਸਿਆ। ਜਦ ਤੀਜੇ ਥਾਂ ਗਿਆਨੀ ਗੁਰਬਚਨ ਸਿੰਘ ਜੀ ਨੂੰ ਸੰਤਾਂ ਨੇ ਪੁਛਿਆ ਤਾਂ ਉਹਨਾਂ ਨੇ ਕਿਹਾ ਕਿ ਸਤਿਗੁਰੂ ਤੇ ਅਕਾਲ ਪੁਰਖ ਅਭੇਦ ਹਨ। ਯਥਾ :—

ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥ ਭੈਰਉ ਮਹਲਾ ੫ ॥ (ਪੰ: ੧੧੪੨)

ਪੁਨਾ :—ਗੁਰ ਪ੍ਰਮੇਸਰੁ ਏਕੋ ਜਾਣੁ ॥ (ਪੰ: ੮੬੪)

ਹੋਰ :—ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥

ਸਵਈਏ ਮਹਲੇ ਤੀਜੇ ਕੇ ੩ (ਪੰਨਾ ੧੩੯੫)

ਅਕਾਲ ਨੇ ਆਪ ਹੀ ਨਿਰਾਕਾਰ ਰੂਪ ਤੋਂ ਗੁਰੂ ਅਕਾਲ ਰੂਪ ਧਾਰਿਆ ਹੈ। ਜਿਵੇਂ ਅਕਾਲ ਉਸ ਦਾ ਨਾਮ ਹੈ ਤਿਵੇਂ ਹੀ ਬ੍ਰਹਮਾ ਆਦਿ ਦਾ ਗੁਰੂ ਹੋਣ ਤੇ ਗੁਰੂ ਭੀ ਪ੍ਰਮੇਸ਼ਵਰ ਦਾ ਹੀ ਨਾਮ ਤੇ ਸਰੂਪ ਹੈ। ਅਤੇ ਗੁਰਬਾਣੀ ਗੁਰੂ ਦਾ ਸ਼ਬਦ ਗਿਆਨ ਰੂਪ ਹੈ ਜਿਵੇਂ ਕਿ :—

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥ (ਪੰਨਾ ੯੮੨)
ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥ (ਪੰਨਾ ੧੩੧੦)

ਜਿਵੇਂ ਗੁਰਬਾਣੀ ਗੁਰੂ ਦਾ ਰੂਪ ਹੈ ਤੇ ਗੁਰੂ ਗੁਰਬਾਣੀ ਦਾ ਰੂਪ ਹੈ ਇਵੇਂ ਹੀ ਅਕਾਲ ਪੁਰਖ ਨੇ ਵੀ ਗੁਰਬਾਣੀ ਦਾ ਰੂਪ ਧਾਰਿਆ ਹੋਇਆ ਹੈ। ਗੁਰਵਾਕ ਹੈ :–

ਸਤਿਗੁਰ ਕੀ ਬਾਨੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥ (ਪੰਨਾ ੩੦੪)

ਆਪ ਨੇ ਕਿਹਾ ਕਿ ਹਜ਼ੂਰ ਮੇਰਾ ਤਾਂ ਇਹੋ ਨਿਸਚਾ ਹੈ ਕਿ ਅਕਾਲ ਪੁਰਖ, ਸਤਿਗੁਰੂ ਨਾਨਕ ਤੋਂ ਦਸਮੇਸ਼ ਗੁਰੂ ਜੀ ਤੱਕ ਤੇ ਗੁਰਬਾਣੀ ਸਭ ਇਕੋ ਹੀ ਰੂਪ ਹਨ।

ਫੇਰ ਬਾਕੀ ਸਾਰਿਆਂ ਨੂੰ ਪੁਛਿਆ, ਪਰ ਉਹ ਮਸਤ ਰਹੇ। ਇਕ ਸਿੰਘ ਨੇ ਕਿਹਾ ਜੀ ਆਪ ਵੀ ਆਪਣਾ ਨਿਸਚਾ ਦਸੋ ਤਾਂ ਸੰਤਾਂ ਨੇ ਕਿਹਾ ਭਾਈ ਗਿਆਨੀ ਗੁਰਬਚਨ ਸਿੰਘ ਦਾ ਨਿਸਚਾ ਗੁਰਮਤਿ ਅਨਕੂਲ ਸਹੀ ਹੈ, ਤਾਂ ਸਿੰਘਾਂ ਕਿਹਾ ਜੀ ਆਪ ਵਿਸਥਾਰ ਪੂਰਵਕ ਇਸ ਵਿਸ਼ੇ ਤੇ ਚਾਨਣਾ ਪਾਉ ਤਾਂ ਆਪ ਨੇ ਕਿਹਾ ਕਿ ਭਾਈ ਜਿਹੜਾ ਇਹ ਖਿਆਲ ਹੈ ਕਿ ਬਾਨੀ ਅਕਾਲ ਪੁਰਖ ਦਾ ਹੁਕਮ ਹੈ ਤੇ ਗੁਰੂ ਲਿਆਉਣ ਵਾਲੇ ਹਨ ਇਹ ਬਣਦਾ ਨਹੀਂ। ਹੁਕਮ ਤੋਂ ਹੁਕਮੀ ਉਸ ਦਾ ਸੋਮਾ ਹੋਣ ਕਰਕੇ ਸਦਾ ਵੱਡਾ ਹੁੰਦਾ ਹੈ ਇਸ ਦਾ ਮਤਲਬ ਤਾਂ ਇਹ ਹੋਇਆ ਕਿ ਅਕਾਲ ਪੁਰਖ ਗੁਰਬਾਣੀ ਤੋਂ ਭਿੰਨ ਹੈ ਤੇ ਵੱਡਾ ਹੈ। ਗੁਰੂ ਜੋ ਕਾਸਿਦ ਹੈ ਉਹ ਉਸ ਗੁਰਬਾਣੀ ਨਾਲੋਂ ਵੀ ਛੋਟਾ ਹੈ। ਸਾਡਾ ਨਿਸਚਾ ਤਾਂ ਇਹ ਹੈ ਕਿ ਗੁਰੂ ਤੇ ਅਕਾਲ ਪੁਰਖ ਇਕ ਰੂਪ ਹਨ। ਜਿਵੇਂ :–

ਗੁਰੁ ਨਾਨਕ ਦੇਵ ਗੋਵਿੰਦ ਰੂਪ ॥ (ਪੰਨਾ ੧੧੯੨)
ਗੁਰੁ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥ (ਆਸਾ ਮ: ੪ ਪੰਨਾ ੪੪੨)

ਸਤਿਗੁਰੂ ਦੇ ਰਿਦੇ ਦਾ ਪ੍ਰਣਾਮ ਬਾਣੀ ਹੈ। ਜੈਸੇ ਸੰਸਕਾਰ ਹੁੰਦੇ ਹਨ ਤੈਸੀ ਹਾਲਤ ਕਥਨ ਦੀ ਹੁੰਦੀ ਹੈ। ਗੁਰਾਂ ਦੇ ਗਿਆਨ ਦਾ ਸਰੋਵਰ ਅੰਮ੍ਰਿਤ ਰੂਪ ਬਾਣੀ ਹੀ ਹੈ। ਭਾਵੇਂ ਗੁਰਾਂ ਦੇ ਰਿਦੇ ਦਾ ਪ੍ਰਣਾਮ ਹੀ ਗਿਆਨ ਮਈ ਗੁਰਬਾਣੀ ਹੈ ਤਾਂ ਭੀ ਅੰਧੇ ਅਗਿਆਨੀ ਜੀਵਾਂ ਦੇ ਉਧਾਰ ਕਰਨ ਨੂੰ ਜੈਸੇ ਗੁਰ ਪ੍ਰਗਟ ਵਿਅਕਤੀ ਸਮਰਥ ਸਨ ਤੈਸੇ ਗੁਰਬਾਣੀ ਭੀ ਸਰਬ ਸ਼ਕਤੀ ਸਪੰਨ ਹੈ। ਜਿਵੇਂ ਕਿ :–

ਗੁਰ ਕੀ ਬਾਣੀ ਜਿਉ ਲਾਇ ਪਿਆਰੁ ॥ ਐਥੈ ਓਥੈ ਏਹੁ ਅਧਾਰੁ ॥
(ਪ੍ਰਭਾਤੀ ਮਹਲਾ ੩ ॥ ਪੰਨਾ ੧੩੩੫)

ਗੁਰ ਕੀ ਬਾਣੀ ਜਿਸੁ ਮਨਿ ਵਸੈ ॥ ਦੂਖੁ ਦਰਦੁ ਸਭੁ ਤਾ ਕਾ ਨਸੈ ॥
(ਪ੍ਰ: ਮ: ੫: ਪੰ: ੧੩੩੯)

ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥ ਜਿਨਿ ਪੀਤੀ ਤਿਸੁ ਮੋਖ਼ ਦੁਆਰ ॥
(ਮਲਾਰ ਮਹਲਾ ੧, ਪੰ: ੧੨੭੫)

ਅੰਮ੍ਰਿਤ ਬਾਣੀ ਸੁਣਤ ਨਿਹਾਲ ॥ ਬਿਨਸਿ ਗਏ ਬਿਖਿਆ ਜੰਜਾਲ ॥
(ਪ੍ਰਭਾਤੀ ਮਹਲਾ ੫, ਪੰ: ੧੩੪੦)

ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ ॥ (ਪੰ: ੪੪੨)
ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ (ਪੰ: ੬੪੬)

ਸੁ ਭਾਈ ਇਸ ਤਰ੍ਹਾਂ ਦੇ ਬੇਅੰਤ ਪ੍ਰਮਾਣ ਹਨ। ਸਿੱਧਾਂਤ ਇਹੋ ਹੈ ਜੋ ਗਿਆਨੀ ਗੁਰਬਚਨ ਸਿੰਘ ਨੇ ਕਿਹਾ ਹੈ। ਸਾਡਾ ਇਹ ਨਿਸਚਾ ਅਡੋਲ ਚਾਹੀਦਾ ਹੈ ਕਿ ਅਕਾਲ ਪੁਰਖ, ਗੁਰੂ ਤੇ ਗੁਰਬਾਣੀ ਸਭ ਇਕ ਰੂਪ ਹਨ, ਕੋਈ ਭਿੰਨ ਭੇਦ ਨਹੀਂ ਛੁਟਾਈ ਵਡਾਈ ਬਣਦੀ ਨਹੀਂ। ਸਾਧ ਸੰਗਤ ਤੇ ਪੰਜ ਪਿਆਰੇ ਇਸ

ਖ਼ਜ਼ਾਨੇ ਦੇ ਵਰਤਾਵਣਹਾਰੇ ਹਨ। ਜੋ ਆਪ ਇਸ ਅੰਮ੍ਰਿਤ ਰਸ ਨੂੰ ਪੀਂਦੇ ਤੇ ਅਗੋਂ ਜਗਿਆਸੂ ਜਨ ਉਹਨਾਂ ਪਾਸੋਂ ਇਹ ਅੰਮ੍ਰਿਤ ਰਸ ਪਾਨ ਕਰਕੇ ਅਚੱਲ ਅਖੰਡ ਰੂਪ ਜੀਵਨ ਬਿਦੇਹ ਮੁਕਤੀ ਦਾ ਅਨੰਦ ਪ੍ਰਾਪਤ ਕਰ ਲੈਂਦੇ ਹਨ। ਇਸ ਤਰ੍ਹਾਂ ਦੀਆਂ ਵੀਚਾਰਾਂ ਸੰਤ ਵਿਦਿਆਰਥੀਆਂ ਨਾਲ ਕਈ ਵਾਰ ਸਾਂਝੀਆਂ ਕਰਦੇ। ਹਰ ਸਮੇਂ ਅਜਿਹੇ ਮੌਕਿਆਂ ਤੇ ਗਿਆਨੀ ਗੁਰਬਚਨ ਸਿੰਘ ਜੀ ਵਿਆਖਿਆ ਤੇ ਪ੍ਰਸ਼ਨਾਂ ਦੇ ਉੱਤਰ ਗੁਰਮਤਿ ਅਨੁਸਾਰ ਠੀਕ ਤੇ ਢੁਕਵੇਂ ਦੇਂਦੇ, ਜਿਨ੍ਹਾਂ ਨੂੰ ਸੁਣ ਕੇ ਸੰਤਾਂ ਦੀ ਪ੍ਰਸੰਨਤਾ ਵਿਚ ਹੋਰ ਵਾਧਾ ਹੁੰਦਾ। (ਦੇਖੋ ਅੰਮ੍ਰਿਤ ਜੀਵਨ ਛਾਪ ਦੂਜੀ ਅਰਥਾਤ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦਾ ਜੀਵਨ ਬਿਰਤਾਂਤ ਕ੍ਰਿਤ ਡਾਕਟਰ ਸ਼ੇਰ ਸਿੰਘ ਗਿਆਨੀ ਐਮ. ਏ. ਪ੍ਰੋਫੈਸਰ ਗੌਰਮਿੰਟ ਕਾਲਜ ਲੁਧਿਆਣਾ ਦਾ ਪੰਨਾ ੧੮੮ ਤੋਂ ੧੯੧ ਤੱਕ)। ਆਪ ਦੀ ਹਰ ਪੱਖ ਤੋਂ ਯੋਗਤਾ ਦੇ ਕਾਰਨ ਸੰਤਾਂ ਦੀ ਪ੍ਰਸੰਨਤਾ ਵਿਚ ਵੀ ਦਿਨ ਬਦਿਨ ਵਾਧਾ ਹੁੰਦਾ ਜਾ ਰਿਹਾ ਸੀ।

ਇਕ ਵਾਰ ਜਪੁਜੀ ਸਾਹਿਬ ਦੇ ਅਰਥਾਂ ਨੂੰ ਸੁਨਣ ਤੋਂ ਬਾਦ ਰੋਜ਼ ਦੇ ਰੋਜ਼ ਅਰਥਾਂ ਨੂੰ ਆਪਣੀ ਕਵਿਤਾ ਵਿਚ ਲਿਖ ਲਿਆਉਂਦੇ, ਜਦ ਉਹ ਸੰਤਾਂ ਨੂੰ ਸੁਣਾਂਦੇ ਤਾਂ ਉਹਨਾਂ ਦੀ ਪ੍ਰਸੰਨਤਾ ਦਾ ਕੜ ਹੀ ਟੁੱਟ ਜਾਂਦਾ। ਜਿਸ ਕਰਕੇ ਸੰਤ ਹੁਣ ਆਪਣੇ ਨਿੱਜੀ ਸਮੇਂ ਚੋਂ ਵਿਸ਼ੇਸ਼ ਸਮਾਂ ਕੱਢ ਕੇ ਇਕੱਲਿਆਂ ਨੂੰ ਕੋਲ ਬਿਠਾ ਕੇ ਬਾਕੀ ਵਿਦਿਆਰਥੀਆਂ ਤੋਂ ਵਖਰੀ ਪੜ੍ਹਾਈ ਦੀ ਮਿਹਨਤ ਕਰਵਾਉਂਦੇ ਰਹੇ।

## ਜਪੁਜੀ ਦਾ ਸਵਾ ਲੱਖ ਪਾਠ–

ਇਕ ਵਾਰ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਜੱਥੇ ਸਮੇਤ ਗੁਰਦੁਆਰਾ ਬੋਪਾਰਾਇ ਪੁੱਜੇ। ੩੦ ਦਸੰਬਰ, ੧੯੨੭ ਈ: ਮੁਤਾਬਕ ੧੬ ਪੋਹ ੧੯੮੪ ਬਿਕਰਮੀ ਨੂੰ ਪੋਹ ਸੁਦੀ ਸਪਤਮੀ ਦਾ ਗੁਰਪੁਰਬ ਬੜੀ ਧੂਮ ਧਾਮ ਨਾਲ ਮਨਾਇਆ। ਗੁਰਪੁਰਬ ਵਾਲੇ ਦਿਨ ਅਖੰਡ ਪਾਠ ਦੇ ਭੋਗ ਉਪਰੰਤ ਅਰਦਾਸ ਵਿਚ ਸਵਾ ਲੱਖ ਜਪੁਜੀ ਸਾਹਿਬ ਦੇ ਪਾਠ ਕਰਨ ਦਾ ਅਰਦਾਸਾ ਸੰਤਾਂ ਨੇ ਆਪ ਸੋਧਿਆ। ਜੱਥੇ ਚੋਂ ੪੦ ਸਿੰਘ ਚੁਣ ਲਏ। ਇਨ੍ਹਾਂ ਵਿਚੋਂ ਹਰ ਇਕ ਹਰ ਰੋਜ਼ ਸੌ ਸੌ ਪਾਠ ਜਪੁਜੀ ਸਾਹਿਬ ਦਾ ਕਰਦਾ। ਸੰਤ ਸੁੰਦਰ ਸਿੰਘ ਜੀ ਆਪ ਵੀ ਜਪੁਜੀ ਦੇ ਪਾਠ ਕਰਦੇ ਰਹੇ। ਜਿਹੜੇ ੪੦ ਸਿੰਘਾਂ ਨੇ ਇਹ ਪਾਠ ਕੀਤੇ ਉਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ :–

(੧) ਗਿਆਨੀ ਗੁਰਬਚਨ ਸਿੰਘ ਜੀ ਖਾਲਸਾ (੨) ਜਥੇਦਾਰ ਗੁਰਦਿਆਲ ਸਿੰਘ (੩) ਸੰਤ ਇੰਦਰ ਸਿੰਘ, (੪) ਗਿਆਨੀ ਗੁਰਦਿਆਲ ਸਿੰਘ ਡਰੋਲੀ, (੫) ਗਿਆਨੀ ਅਜੈਬ ਸਿੰਘ, (੬) ਗਿਆਨੀ ਨਰੈਣ ਸਿੰਘ, (੭) ਸੁਖਦੇਵ ਸਿੰਘ, (੮) ਬਲਬੀਰ ਸਿੰਘ, (੯) ਹਜ਼ੂਰਾ ਸਿੰਘ, (੧੦) ਬਿਸ਼ਨ ਸਿੰਘ, (੧੧) ਸੰਤਾ ਸਿੰਘ, (੧੨) ਜੰਗ ਸਿੰਘ, (੧੪) ਚੰਨਣ ਸਿੰਘ, (੧੫) ਬਚਨ ਸਿੰਘ, (੧੬) ਮੰਗਲ ਸਿੰਘ, (੧੭) ਦਲੇਰ ਸਿੰਘ, (੧੮) ਉਜਾਗਰ ਸਿੰਘ, (੧੯) ਲਛਮਣ ਸਿੰਘ, (੨੦) ਮੂਲ ਸਿੰਘ, (੨੧) ਰਾਮ ਸਿੰਘ, (੨੨) ਸੋਣ ਸਿੰਘ, (੨੩) ਦਸੌਂਦਾ ਸਿੰਘ, (੨੪) ਵਰਿਆਮ ਸਿੰਘ, (੨੫), ਸੰਤ ਸਿੰਘ ਬੀ. ਏ., (੨੬) ਹੀਰਾ ਸਿੰਘ, (੨੭) ਮਿਹਰ ਸਿੰਘ, (੨੮) ਗੁਰਦਿਤ ਸਿੰਘ, (੨੯) ਦਇਆ ਸਿੰਘ, (੩੦) ਆਸਾ ਸਿੰਘ, (੩੧) ਨੰਦ ਸਿੰਘ, (੩੨) ਬਾਬੂ ਸਿੰਘ, (੩੩) ਕੇਹਰ ਸਿੰਘ, (੩੪) ਸੰਤਾ ਸਿੰਘ ਜ਼ੈਲਦਾਰ, (੩੫) ਰੂੜ ਸਿੰਘ, (੩੬) ਗੁਪਾਲ ਸਿੰਘ, (੩੭) ਗੁਰਦਿਆਲ ਸਿੰਘ, ੩੪ ਚੱਕ, (੩੮) ਬਾਬਾ ਨਿਹੰਗ ਸਿੰਘ, (੩੯) ਕੇਸ਼ਵ ਸਿੰਘ, (੪੦) ਬਚਨ ਸਿੰਘ ਦੇਸੀ।

ਨਾਲ ਨਾਲ ਸੰਤ ਗਿਆਨੀ ਸੁੰਦਰ ਸਿੰਘ ਜੀ ਹਰ ਰੋਜ਼ ਸੁਬ੍ਹਾ ਇਕ ਪਉੜੀ ਜਪੁਜੀ ਸਾਹਿਬ ਦੀ

ਵਿਆਖਿਆ ਸਹਿਤ ਕਥਾ ਕਰਦੇ। ਚਾਲੀ ਦਿਨਾਂ ਵਿਚ ਸਵਾ ਲਖ ਜਪੁ ਜੀ ਸਾਹਿਬ ਦੇ ਪਾਠ ਤੇ ਸ੍ਰੀ ਜਪੁ ਜੀ ਸਾਹਿਬ ਦੀ ਕਥਾ ਸੰਪੂਰਨ ਕਰਕੇ ਭੋਗ ਪਾਇਆ ਗਿਆ।

ਸਾਰੇ ਮੁਖੀ ਵਿਦਿਆਰਥੀਆਂ ਨੂੰ ਇਕੱਠਾ ਕਰਕੇ ਸੰਤ ਜੀ ਨੇ ਫੁਰਮਾਇਆ ਪੰਜਾਂ ਮਿੰਟਾਂ ਵਿਚ ਜਪੁ ਜੀ ਸਾਹਿਬ ਦਾ ਸਾਰ ਸੁਣਾਉ। ਕਈ ਮੁਖੀ ਵਿਦਿਆਰਥੀਆਂ ਨੇ ਜਤਨ ਕੀਤਾ ਪਰ ਉਹ ਸਫਲ ਨਾ ਹੋ ਸਕੇ। ਜਦ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਨੂੰ ਹੁਕਮ ਹੋਇਆ ਤਾਂ ਆਪ ਨੇ ਕਿਹਾ ਮਹਾਰਾਜ ਜੇ ਆਗਿਆ ਕਰੋ ਤਾਂ ਮੈਂ ਜਪੁਜੀ ਬਾਣੀ ਦਾ ਸਾਰ ਕਵਿਤਾ ਵਿਚ ਸੁਣਾਵਾਂ ਤਾਂ ਮਹਾਂਪੁਰਖਾਂ ਨੇ ਪ੍ਰਸੰਨ ਹੋ ਕੇ ਕਿਹਾ ਅੱਛਾ ਕਵਿਤਾ ਦੁਆਰਾ ਹੀ ਸੁਣਾਉ ਤਾਂ ਆਪ ਨੇ ਹੇਠ ਦਰਜ ਆਪਣੀ ਰਚੀ ਕਵਿਤਾ ਦੇ ਗਿਆਰਾਂ ਛੰਦ ਸੁਣਾਏ ਜੋ ਹੇਠ ਦਰਜ ਕਰਦੇ ਹਾਂ :— (ਦੇਖੋ ਗੁਰਮੁਖ ਪ੍ਰਕਾਸ਼ ਅ: ੪੦ ਅੰਕ ੪੯ ਤੋਂ ੫੯ ਤੱਕ)

## –ਕਬਿੱਤ ਤੇਰੀ ਕ੍ਰਿਪਾ ਸੇ–

ਏਕ ਹੈ ਅਦੁਤੀ ਪ੍ਰਕਾਸ਼ਕ ਹੈ ਸਤਿ ਸੋਈ, ਹੈ ਪ੍ਰਸਿਧ ਜਗ ਰਚਨੇ ਭੀ ਹਾਰ ਹੈ।
ਪੂਰਨ ਨਿਡਰ ਵੈਰ ਨਹੀਂ ਤਿਸ ਨਾਲ ਕਿਸੇ, ਕਾਲ ਤੋਂ ਰਹਿਤ ਰੂਪ ਜੋਨਿ ਮੇਂ ਨ ਭਾਰ ਹੈ।
ਸੁਤੇ ਪ੍ਰਕਾਸ਼ੀ ਅਤੇ ਚੇਤਨ ਅਨੰਦ ਰੂਪ, ਜਪਨ ਕੇ ਯੋਗ ਆਦੀ ਸਚੁ ਨਿਰਾਕਾਰ ਹੈ।
ਸਤਿਜੁਗ ਆਦਿ ਵਿਚ ਏਕੋ ਹੀ ਵਿਆਪ ਰਿਹਾ, ਹੁਣ ਭੀ ਜ਼ਮਾਨੇ ਵਿਚ ਸਚਾ ਕਰਤਾਰ ਹੈ ॥੪੯॥
ਅਗੇ ਨੂੰ ਭੀ ਹੋਸੀ ਕਰਤਾਰ ਏਕ ਜੋਤੀ ਰੂਪ, ਅਨਿਤ੍ਰ ਦੁਐਤ ਬਿਨ ਜੋਈ ਨਿਰਾਧਾਰ ਹੈ।
ਸੋਚਨ ਦੇ ਵਿਚ ਨਹੀਂ ਆਂਵਦਾ ਅਕਾਲ ਸੋਈ, ਸੋਚੀ ਜਾਓ ਭਾਵੇਂ ਕੋਈ ਲਖਾਂ ਹੀ ਕਿ ਵਾਰ ਹੈ।
ਚੁਪ ਕਰੇ ਮਨ ਦੀ ਤਾਂ ਚੁਪ ਕਦੇ ਹੋਵਨੀ ਨਾ, ਤਾਂ ਤੇ 'ਸਮ' 'ਦਮ' ਏਹੁ ਕਰੈ ਦਰਕਾਰ ਹੈ।
ਭੁਖਾ ਮਨ ਕਦੇ ਨਹੀਂ ਰੱਜਣਾਂ ਪਦਾਰਥਾਂ ਤੋਂ, ਤਾਂਤੇ ਭਉ ਵਿਰਾਗ ਧਰੋ ਏਹੋ ਸੁਖ ਕਾਰ ਹੈ ॥੫੦॥
ਸਹਸ ਸਿਆਨਪਾਂ ਦੀ ਸਮਝ ਨਾ ਕੰਮ ਆਵੇ, ਕਰਕੇ ਬਿਬੇਕ ਏਹੁ ਧਾਰੋ ਉਪਦੇਸ਼ ਕੋ।
ਪੂਰਨ ਪ੍ਰੇਮੀ ਅਤੇ ਪੱਕੇ ਅਧਿਕਾਰੀ ਬਣ, ਸਚੇ ਗੁਰਦੇਵ ਪਾਸ਼ ਕਰੀਏ ਆਦੇਸ ਕੋ।
ਕਿਵੇਂ ਸਚਿਆਰਾ ਬਣੇ ਕੂੜ ਦੀ ਜੇ ਪਾਲ ਹਟੇ, ਕਿਵੇਂ ਹਟੇ ਪਾਲ ਏਹੋ ਕਹੋ ਲਵਲੇਸ ਕੋ।
ਹੁਕਮ ਰਜਾਈ ਹੂੰ ਕੇ ਰਾਜ਼ੀ ਹੋਏ ਚੱਲਣਾ ਜੋ, ਹੋਵੇ ਸਚਿਆਰਾ ਤੁਟੇ ਕੂੜ ਦੀ ਹਮੇਸ਼ ਕੋ ॥੫੧॥
ਆਦਿ ਪਉੜੀ ਵਿਚ ਗੁਰ ਮਹਾਂਵਾਕ ਰੂਪ ਸਚ, ਪੂਰਾ ਅਧਿਕਾਰੀ ਅਤੇ ਮੋਖ ਕੋ ਸਰੂਪ ਹੈ।
ਦੂਸਰੀ ਉਚਾਰਾ ਈਸ ਹੁਕਮ ਬਿਅੰਤ ਅਹੇ, ਬੂਝ ਲੈ ਹੁਕਮ ਹਉਂ ਕੱਟ ਕੇ ਅਨੂਪ ਹੈ।
ਤੀਸਰੀ ਬਿਅੰਤ ਤਾਣ ਪੁਰਾਣ ਸੋ ਬਿਅੰਤ ਗਾਏ, ਪੰਚ-ਰਾਤ੍ਰ ਨੀਸਾਣ ਦਾਤ ਗਾਂਵਦਾ ਅਜੂਪ ਹੈ।
ਗੁਣ ਗਾਵੈ 'ਸਾਂਖ' ਜੋ ਅਸੰਗ ਸੋ ਪੁਰਖ ਕਹੇ, ਵਿਦਿਆ ਵਿਖਮ ਨਿਆਇ ਉਚਰੇ ਸੋ ਭੂਪ ਹੈ ॥੫੨॥
ਗਾਂਵਦਾ ਹੈ ਸਾਜੇ ਤਨ ਖੇਹ ਮੇਂ ਮਿਲਾਇ ਦੇਇ, ਕਾਲਵਾਦੀ ਹੈ ਜੋ 'ਵਿਸੇਖਕ' ਪਿਆਰਿਆ।
ਜੀਅ ਕਰਮ ਅਧੀਨ ਹੋਇ 'ਪੂਰਬ ਮੀਮਾਂਸਾ' ਕਹੈ, ਜੋਗ ਬਿਨਾ ਦੂਰ ਹੈ 'ਪਤੰਜਲ' ਉਚਾਰਿਆ।
ਹਾਜ਼ਰ ਹਜ਼ੂਰ ਜਾਣ ਗਾਂਵਦਾ ਵਿਦਾਂਤ ਇਕ, ਕਥਯੋ ਨ ਜਾਇ ਵੇ ਖ਼ਾਸ ਮੈਂ ਵਿਚਾਰਿਆ।
ਸਾਚਾ ਹੈ ਸਾਹਿਬ ਭੇਟਾ ਨਾਮ ਦੀ ਹੀ ਪਾਸ ਹੋਇ, ਤਤ ਪਦ ਰੂਪ ਇਉਂ ਚੌਥੀ ਨਿਰਧਾਰਿਆ ॥੫੩॥
ਥਾਪਿਆ ਨ ਜਾਇ ਸੁੱਧ ਰੂਪ ਕੇ ਸਾਧਨ ਕਹੇ, ਗੁਰੂ ਕੇ ਲਖਨ ਸੋਈ ਮੈਂ ਲਖ ਆਪ ਕੋ।
ਪੰਜਵੀਂ ਸੋ ਛੇਵੀਂ ਮੇਂ ਤੀਰਥ ਬਨੋਟੀ ਖੰਡੇ, ਹੋ ਨਿਹਕਾਮ ਮਤਿ ਵਿਚ ਪ੍ਰਤਾਪ ਕੋ।
ਸਤਵੀਂ ਮੇਂ ਵਿਰਾਗ ਹੈ ਆਪ ਤੂੰ ਸਮਝ ਵੇਖ, ਨਜ਼ਰ ਤੋਂ ਬਿਨਾਂ ਸਹੇ ਦੁਖ ਅਰ ਤਾਪ ਕੋ।
ਪੌੜੀਆਂ ਚੌਹਾਂ ਦੇ ਵਿਚ ਸ੍ਰਵਣ ਮਹਾਤਮ ਹੈ, ਮੰਨਣ ਕੋ ਚਹੁੰ ਵਿਚ ਕਹਿਆ ਅਲਾਪ ਕੋ ॥੫੪॥

ਪੰਚ ਪ੍ਰਵਾਣ ਵਿਚ ਨਿਧਯਾਸਨ ਕੋ ਵਿਸ਼ਾ ਕਹਿ, ਸਤਾਰਵੀਂ ਦੇ ਵਿਚ ਜਪੁ ਸ਼ਾਂਕਤੀ ਅਨੰਤ ਹੈ।
ਅਠਾਰਮੀਂ ਮੇਂ ਤਾਮਸੀ ਸ੍ਰਿਸ਼ਟੀ ਦੱਸ ਬਹੁ ਰੰਗੀ, ਉਨੀਸਵੀਂ ਮੇਂ ਥਾਵ ਭੀ ਅਗੰਮ ਤੇ ਬਿਅੰਤ ਹੈ।
ਚਾਰੋ ਮਹਾਂਵਾਕ ਕਹਿ ਪੂਰਬ ਅਰਧ ਪੂਰਾ, ਪਾਪਾਂ ਸੰਦੀ ਮੈਲ ਵਿਚ ਬੀਸਵੀਂ ਕਟੰਤ ਹੈ।
ਤੀਰਥ ਤੇ ਦਾਨ ਔ ਸ੍ਰਵਨ ਮੰਨਨ ਕਹਿ, ਜਗ ਉਤਪਤੀ ਹੋਈ ਆਂਵਦਾ ਨ ਅੰਤ ਹੈ ॥੫੫॥
ਬਾਈ ਵਿਚ ਲਖਾਂ ਹੀ ਅਕਾਸ ਤੇ ਪਤਾਲ ਦਸ, ਅੰਤ ਨਹੀਂ ਓੜਕ ਨੂੰ ਥੱਕ ਗਏ ਭਾਲ ਦੇ।
ਹਰੀ ਦੇ ਮਿਲਨ ਤਾਈਂ ਸਦਾ ਹੀ ਸਿਫਤ ਕਰ, ਹੋਇ ਸੁਲਤਾਨ ਮਾਨ ਕੀੜੀ ਨਾਂ ਵਿਖਾਲ ਦੇ।
ਅੰਤ ਤੋਂ ਬਿਅੰਤ ਦਾਤ ਅੰਤ ਸਤਿ ਹੂ ਕਾ ਨਹਿ, ਬਹੁਤਾ ਹੈ ਕਰਮ ਮੰਨੇ ਕੋਈ ਕਰ ਘਾਲ ਦੇ।
ਛੱਬੀ ਵਿਚ ਅਮੋਲਕ ਹੈ ਗੁਣ ਕਰਤਾਰ ਹੂ ਕੇ, ਗੋਪੀਆਂ ਤੇ ਕਾਨ੍ਹ ਆਖ ਅੰਤ ਨਹੀਂ ਡਾਲਦੇ ॥੫੬॥
ਰੱਬੀ ਦਰਵਾਜ਼ਾ ਕਹਿ ਗਾਂਵਦੇ ਅਨੰਤ ਵਹਿ, ਮੇਲਦਾ ਨਦਰ ਜਹਿ ਕਰਦਾ ਅਕਾਲ ਹੈ।
ਮੁੰਦਾ ਸੰਤੋਖ ਕਹਿਓ ਭੁਗ਼ਤ ਗਿਆਨ ਲਹੋ, ਏਕ ਤ੍ਰਿਗੁਣੀ ਰਹੋ ਆਦੀ ਪ੍ਰਤਿਪਾਲ ਹੈ।
ਆਸਣ ਅਲੋਕ ਦਸ ਇਕ ਦੂ ਜ਼ੁਬਾਨ ਲੱਖ, ਆਖਣ ਦਾ ਪ੍ਰੇਮ ਚੱਖ ਹੋਂਵਦਾ ਨਿਹਾਲ ਹੈ।
ਬਤੀ ਇਮ ਪੌੜੀ ਕਹੀ ਬ੍ਰਹਮ ਹੈ ਵਿਦਯਾ ਸਹੀ, ਤੇਤੀ ਵਿਚ ਜ਼ੋਰ ਨਹੀਂ ਚੱਲਦਾ ਕੰਗਾਲ ਹੈ ॥੫੭॥
ਰਾਤੀ ਰੁਤੀ ਵਿਚ ਧਰਮ ਖੰਡ ਕੋ ਵਖਾਨ ਹੋਇ, ਪੈਂਤੀ ਵਿਚ ਗਿਆਨ ਹੂ ਕੋ ਖੰਡ ਪਹਿਚਾਨੀਏ।
ਛੱਤੀ ਵਿਚ ਆਖਿਆ ਅੰਨਦ ਹੈ ਸਰਮ ਖੰਡ, ਸੈਂਤੀ ਵਿਚ ਕਰਮ ਕੋ ਖੰਡ ਅਨੁਮਾਨੀਏ।
ਸੱਚ ਖੰਡ ਗੁਰਮੁਖ ਮੰਜ਼ਲ ਕਥਨ ਕਰ, ਕਥਨਾ ਹੈ ਕਰੜਾ ਸੋ ਸਾਰੁ ਜਿਮ ਮਾਨੀਏ।
ਸਾਧਨ ਗਿਆਨ ਹੂੰ ਕੇ ਜਤ ਤੇ ਧੀਰਜ ਭਨ, ਹੋਂਵਦਾ ਨਿਹਾਲ ਰਿਦ ਜਾਹਿ ਨੇ ਵਸਾਨੀਏ ॥੫੮॥
ਗੁਰੂ ਕੀ ਸਿਫਤ ਕਹਿ ਪਉਣ ਕੇ ਸਮਾਨ ਵਹਿ, ਧਰਮ ਹਜ਼ੂਰ ਨੇਕੀ ਬਦੀ ਪ੍ਰਕਾਸ਼ ਹੈ।
ਨਾਮ ਕੋ ਧਿਆਇ ਜਿਨ ਹੰਗਤਾ ਅਭਾਵ ਕਰੀ, ਸੁਖ ਕੇ ਸਰੂਪ ਸੋਈ ਵਾਸ਼ਨਾ ਵਿਨਾਸ ਹੈ।
ਮੁਖਿ ਤਿਨ ਹੂੰ ਕੇ ਹੋਏ ਉਜਲ ਜਹਾਨ ਮਹਿ, ਕਿਤਨੀ ਹੀ ਦੁਨੀਆਂ ਕੀ ਬੰਦ ਸੇ ਖਲਾਸ ਹੈ।
ਸਤਿਗੁਰੂ ਨਾਨਕ ਕੇ ਜਪੁ ਕੋ ਵਿਚਾਰ ਕਰ, ਸੀਸ ਕੋ ਝੁਕਾਇ ਮੇਰੀ ਨਮੋ ਸੁਖਰਾਸ ਹੈ ॥੫੯॥

ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਜਪੁ ਜੀ ਦੇ ਪਾਠਾਂ ਦੀ ਅਤੇ ਜਪੁ ਜੀ ਦੀ ਕਥਾ ਸਮਾਪਤੀ ਉਪਰੰਤ ਜਦੋਂ ਕਿ ਦੀਵਾਨ ਵਿਚ ਸੰਤ ਗੁਲਾਬ ਸਿੰਘ ਜੀ ਘੋਲੀਏ ਵਾਲੇ ਤੇ ਸੰਤ ਭਗਵਾਨ ਸਿੰਘ ਜੀ ਰੇਰੂ ਸਾਹਿਬ ਤੇ ਹੋਰ ਮਹਾਤਮਾ ਬੈਠੇ ਸਨ :—ਕੁਝ ਵਿਸ਼ੇਜ਼ ਬਚਨ ਇਸ ਤਰ੍ਹਾਂ ਕਹੇ ਸੰਗਤ ਜੀ ਮੈਨੂੰ ਜੋ ਅੱਖਰ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲਿਆਂ ਨੇ ਪੜ੍ਹਾਏ ਸਨ ਉਹ ਮੈਂ ਮਹਾਂਪੁਰਖਾਂ ਦੇ ਹੁਕਮ ਅਨੁਸਾਰ ਸੇਵਾ ਕਰਕੇ ਸਫਲੇ ਕੀਤੇ ਹਨ। ਬਹੁਤੇ ਪੜ੍ਹ ਕੇ ਗਿਆਨੀ ਬਣੇ, ਕੋਈ ਸਿਮਰਨ 'ਚ ਜੁੜ ਕੇ ਧਿਆਨੀ ਬਣ ਗਏ। ਕੋਈ ਪੜ੍ਹ ਕੇ ਸਭ ਕੁਝ ਭੁੱਲ ਗਏ, ਕੋਈ ਨੌਕਰੀ ਕਰਨ ਲਗ ਪਏ। ਜਿਹੜੇ ਘੱਟ ਪੜ੍ਹੇ ਸਨ ਉਹ ਘਰਾਂ 'ਚ ਜਾ ਖੱਚਤ ਹੋਏ। ਜੋ ਗੁਰਮਤਿ ਵਿਦਿਆ ਦਾ ਇਹ ਗੁਰੂ ਕਾ ਖ਼ਜ਼ਾਨਾ ਮੇਰੇ ਪਾਸ ਸੀ ਮੈਂ ਉਹ ਸਾਰਾ ਗੁਰਬਚਨ ਸਿੰਘ ਨੂੰ ਦਾਨ ਦੇ ਦਿੱਤਾ ਹੈ। ਨਾਮ ਅਭਿਆਸ ਤੇ ਗੁਰਬਾਣੀ ਦੇ ਅਰਥ ਪੜ੍ਹਾਉਣ ਦੀ ਸੇਵਾ ਆਪਣੇ ਥਾਂ ਇਸਨੂੰ ਬਖਸ਼ ਦਿੱਤੀ ਹੈ। ਮੈਂ ਆਪਣਾ ਗਿਆਨ ਤੇ ਪ੍ਰਾਪਤ ਹੋਇਆ ਬ੍ਰਹਮਾਨੰਦ ਇਸ ਪਾਸੋਂ ਗੁਪਤ ਨਹੀਂ ਰਖਿਆ। ਜੋ ਕੁਝ ਸਾਡੇ ਕੋਲ ਸੀ ਅਸਾਂ ਇਸ ਨੂੰ ਦੇ ਦਿੱਤਾ ਹੈ। ਇਹ ਸੁਣ ਕੇ ਕੋਈ ਦੁਖੀ ਨਾ ਹੋਵੇ ਸਭ ਰਾਜ਼ੀ ਰਹੋ। ਸੰਗਤ ਸੁਣ ਕੇ ਅਦਭੁਤ ਰਸ ਵਿਚ ਹੋ ਗਈ। ਗੁਰਬਚਨ ਸਿੰਘ ਦਾ ਮਨ ਅੱਤਲ ਟਿਕ ਗਿਆ। ਇਕ ਸਿੰਘ ਨੇ ਇਤਰਾਜ਼ ਕਰਦਿਆਂ ਕਿਹਾ ਸਾਰੀ ਝੋਲੀ ਇਸ ਅੱਗੇ ਝਾੜ ਦਿੱਤੀ ਸਾਨੂੰ ਕੀ ਦਿੱਤਾ ਅਸੀਂ ਐਵੇਂ ਹੀ ਨਾਲ ਉਮਰ ਗੁਜ਼ਾਰ ਛੱਡੀ। ਸੰਤਾਂ ਨੇ ਪ੍ਰੇਮ ਨਾਲ ਹੱਸ ਕੇ ਕਿਹਾ ਅਸਾਂ ਇਸ ਨੂੰ ਆਪਣਾ ਸਭ ਕੁਝ ਦੇ ਦਿੱਤਾ। ਇਸ ਨਾਲ ਪ੍ਰੇਮ ਕਰੋਗੇ ਤਾਂ ਸੁਖ ਹੋਵੇਗਾ। ਇਹ ਸੁਣ

ਕੇ ਸਾਰੇ ਚੁਪ ਹੋ ਗਏ ।

ਸੰਤਾਂ ਨੇ ਕਿਹਾ ਸੋਰਠਾ :—ਵਿਰਲੇ ਹੋਤ ਬਿਬੇਕ, ਅਧਿਕਾਰੀ ਵਿਰਲਾ ਬਨੇ ॥
ਸ਼ਰਧਾ ਹੋਤ ਇਕੇਕ, ਤਾਹੀਂ ਕੋਟਿਨ ਮੈਂ ਕੋਈ ॥
(ਦੇਖੋ ਗੁਰਮੁਖ ਪ੍ਰਕਾਸ਼ ਅਧਿਆਇ ੯੦ ਵਾਂ ਅੰਕ ੭੪ ਤੋਂ ੯੩ ਤੱਕ)

**ਸ਼ਾਸਤ੍ਰ ਵਿਦਿਆ :—**

ਗੁਰਮਤਿ ਸਿਧਾਂਤਾਂ ਨੂੰ ਚੰਗੀ ਤਰ੍ਹਾਂ ਸਮਝਣ ਤੇ ਅਨਯ ਮੱਤਾਂ ਦੇ ਸਿਧਾਂਤਾਂ ਤੇ ਗੁਰਮਤਿ ਸਿਧਾਤਾਂ ਦਾ ਮੁਕਾਬਲਾ ਕਰ ਸਕਣ ਤੇ ਗੁਰਮਤਿ ਨੂੰ ਦੂਜੇ ਮੱਤਾਂ ਤੋਂ ਉਚਾ ਦਿਖਾ ਸਕਣ ਅਤੇ ਅਗੋਂ ਗੁਰਮਤਿ ਦੇ ਗ੍ਰੰਥਾਂ ਦੀ ਪੜ੍ਹਾਈ ਕਰਾ ਸਕਣ ਦੇ ਖਿਆਲ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਵਿਚਾਰ ਸਾਗਰ, ਮੋਖਸ਼ ਪੰਥ ਤੇ ਬ੍ਰਿਤੀ ਪ੍ਰਭਾਕਰ ਆਦਿ ਵਿਦਾਂਤ ਦੇ ਗੂੜ੍ਹ ਭਾਸ਼ਾ ਗ੍ਰੰਥ ਤਾਂ ਬਹੁਤ ਹੀ ਚੰਗੀ ਤਰ੍ਹਾਂ ਪੜ੍ਹਾਏ ਤੇ ਉਹਨਾਂ ਵਿਚੋਂ ਕਥਾ ਵਿਚ ਕੰਮ ਆਉਣ ਵਾਲੇ ਪਦਾਰਥ ਤੇ ਪ੍ਰਕਰਣ ਚੰਗੀ ਤਰ੍ਹਾਂ ਕੰਠ ਕਰਵਾਏ। ਇਸ ਤੋਂ ਇਲਾਵਾ ਯੋਗ, ਵਿਦਾਂਤ, ਸਾਂਖ ਆਦਿ ਛੇ ਸ਼ਾਸਤਰਾਂ, ਪੁਰਾਣਾਂ, ਸਿਮ੍ਰਤੀਆਂ, ਵੇਦਾਂ ਤੇ ਵੇਦ ਦੇ ਛੇ ਅੰਗਾਂ ਬਾਰੇ ਸੰਤਾਂ ਨੇ ਆਪ ਨੂੰ ਪੂਰੀ ਜਾਣਕਾਰੀ ਕਰਵਾ ਦਿੱਤੀ। ਇਹ ਵੀ ਦੱਸ ਦਿੱਤਾ ਕਿ ਉਹਨਾਂ ਪੁਸਤਕਾਂ ਜਾਂ ਮੱਤਾਂ ਦਾ ਗੁਰਮਤਿ ਨਾਲ ਕਿੰਨਾ ਕੁ ਸਬੰਧ ਹੈ ਤੇ ਕਿੰਨਾ ਕੁ ਮੱਤ-ਭੇਦ ਹੈ। ਇਨ੍ਹਾਂ ਵਿਚੋਂ ਕੀ ਕੁਝ ਗ੍ਰਹਿਣ ਕਰਨ ਯੋਗ ਹੈ ਤੇ ਕੀ ਕੁਝ ਤਿਆਗਣ ਯੋਗ ਹੈ ਨਿਰਣਯ ਸਹਿਤ ਸਮਝਾ ਦਿਤਾ। ਇਹ ਸਾਰਾ ਕੁਝ ਬਾਕੀ ਦੇ ਵਿਦਿਆਰਥੀਆਂ ਤੋਂ ਵੱਖਰਾ ਤੇ ਇਕੱਲਿਆਂ ਨੂੰ ਵਾਧੂ ਸਮਾਂ ਦੇ ਕੇ ਕੀਤਾ। ਕਿਉਂਕਿ ਸੰਤਾਂ ਦੀ ਪਾਰਖੂ ਅੱਖ ਨੇ ਪਹਿਲੇ ਦਿਨ ਹੀ ਜਾਣ ਲਿਆ ਸੀ ਕਿ ਇਹ ਯੋਗ ਸੱਜਣ ਹਨ, ਜਿਨ੍ਹਾਂ ਦੇ ਜ਼ੋਰਾਵਾਰ ਮੋਢਿਆਂ ਤੇ ਅਸਾਂ ਗੁਰਮਤਿ ਪ੍ਰਚਾਰ ਦਾ ਬਹੁਤ ਵੱਡਾ ਭਾਰ ਰੱਖਣਾ ਹੈ ਤੇ ਜਿਸ ਨੂੰ ਚੁੱਕ ਸਕਣ ਵਿਚ ਇਹ ਕਿਸੇ ਵੀ ਤਰ੍ਹਾਂ ਕਮਜ਼ੋਰ ਨਹੀਂ ਹਨ। ਸਗੋਂ ਕਈ ਹਾਲਤਾਂ ਵਿਚ ਚੰਗਾ ਤੇ ਵਧੇਰੇ ਮਿਕਦਾਰ ਵਿਚ ਬੋਝ ਚੁਕਣ ਦੇ ਸਮਰਥ ਹੋਣਗੇ। ਆਪ ਆਪਣੀ ਤੀਖਣ ਪ੍ਰਤਿਭਾ ਦੇ ਕਾਰਨ ਬਾਕੀ ਦੇ ਸਾਰੇ ਵਿਦਿਆਰਥੀਆਂ ਵਿਚੋਂ ਗੁਰਮਤਿ ਵਿਦਿਆ ਵਾਂਗ ਹੀ ਸ਼ਾਸਤ੍ਰ ਵਿਦਿਆ ਵਿਚ ਵੀ ਹੁਸ਼ਿਆਰ ਸਨ। ਇਸ ਲਈ ਇਕ ਚੰਗੇ ਮਾਲੀ ਵਾਂਗ ਸੰਤ ਆਪ ਨੂੰ ਆਪਣੀ ਮਿਹਨਤ ਨਾਲ ਵਧੇਰੇ ਮਿੱਠੇ ਤੇ ਰਸਦਾਰ ਫਲਾਂ ਵਾਲਾ ਬੂਟਾ ਬਨਾਉਣ ਦੇ ਇੱਛੁਕ ਸਨ ਜਿਸ ਵਿਚ ਉਹ ਸੌ ਫੀ ਸਦੀ ਕਾਮਯਾਬ ਹੋਏ।

ਜਿੱਥੇ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਸੰਤ ਗਿਆਨੀ ਸੁੰਦਰ ਸਿੰਘ ਜੀ ਦੀ ਸੰਗਤ ਵਿਚ ਰਹਿ ਕੇ ਗੁਰਮਤਿ ਵਿਦਿਆ ਅਤੇ ਸਾਸਤ੍ਰ ਵਿਦਿਆ ਵਿਚ ਪ੍ਰਬੀਨ ਹੋ ਗਏ ਉਥੇ ਉਨ੍ਹਾਂ ਨੇ ਸੰਤਾਂ ਮਹਾਂਪੁਰਖਾਂ ਦੀ ਸੰਗਤ ਵਿਚ ਆਉਣ ਤੋਂ ਪਹਿਲੇ ਅਤੇ ਸੰਗਤ ਵਿਚ ਰਹਿਣ ਸਮੇਂ ਆਪ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਸਰਲਤਾ, ਸੁੱਧਤਾ ਤੇ ਤੇਜ ਰੰਵਾਨਗੀ, ਗੁਰਬਾਣੀ ਦੇ ਨਿਤਨੇਮ, ਮੂਲ ਮੰਤਰ ਦੇ ਕੀਤੇ ਜਾਪ ਅਤੇ ਗੁਰਮੰਤਰ ਦੇ ਸਿਮਰਨ ਅਭਿਆਸ ਬਾਰੇ ਅਤਿ ਲੋੜੀਂਦੀ ਜਾਣਕਾਰੀ ਦੇਣੀ ਵੀ ਕੋਈ ਕੁਥਾਂ ਨਹੀਂ ਹੋਵੇਗੀ ਸਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠੀਆਂ, ਗ੍ਰੰਥੀਆਂ, ਗੁਰਬਾਣੀ ਦੇ ਨਿਤਨੇਮੀਆਂ, ਮੂਲ ਮੰਤਰ ਦੇ ਜਾਪਕਾਂ ਤੇ ਗੁਰਮੰਤ੍ਰ ਦੇ ਸਿਮਰਨ ਅਭਿਆਸੀਆਂ ਲਈ ਪ੍ਰੇਰਨਾ ਦਾ ਸਰੋਤ ਤੇ ਆਮ ਲੋਕਾਂ ਲਈ ਚਾਨਣ ਮੁਨਾਰਾ ਸਾਬਤ ਹੋਵੇਗੀ।

**ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ :—**

੭ ਸਾਲ ਦੀ ਬਾਲਕ ਉਮਰ ਵਿਚ ਆਪ ਤਾਇਆ ਜੀ ਪਾਸੋਂ ਸੰਥਾ ਸਹਿਤ ਪਾਠ ਕਰਕੇ ਚੰਗੇ ਅਖੰਡ ਪਾਠੀ ਬਣ ਗਏ। ਦੋ ਤਿੰਨ ਵਾਰ ਸੰਥਾ ਕਰ ਲੈਣ ਦਾ ਸਦਕਾ ਪਾਠ ਸ਼ੁਧ, ਸਰਲ ਤੇ ਤੇਜ ਹੋ ਗਿਆ।

ਜਿੱਥੇ ਵੀ ਸਹਜ ਜਾਂ ਅਖੰਡਪਾਠ ਅਰੰਭ ਹੁੰਦਾ ਤਾਂ ਆਪ ਉਸ ਵਿਚ ਜ਼ਰੂਰ ਹਿੱਸਾ ਲੈਂਦੇ। ਮਾਇਆ ਵਲੋਂ ਤਿਆਗ ਇਤਨਾ ਸੀ ਕਿ ਸਹਿਜ ਜਾਂ ਅਖੰਡ ਪਾਠ ਕਰਨ ਤੋਂ ਬਾਦ ਪੂਜਾ ਦੀ ਮਾਇਆ ਅੰਗੀਕਾਰ ਨ ਕਰਦੇ। ਇਹੋ ਕਾਰਨ ਸੀ ਕਿ ਡੇਰਿਆਂ ਤੇ ਗੁਰਦੁਆਰਿਆਂ ਦੇ ਸੰਤ, ਮਹੰਤ ਤੇ ਗ੍ਰੰਥੀ ਆਪ ਜੀ ਨੂੰ ਪਾਠ ਵਿਚ ਜ਼ਰੂਰ ਹੀ ਸ਼ਾਮਲ ਕਰ ਲੈਂਦੇ। ਐਉਂ ਆਪ ਨੂੰ ਸਰਲ ਤੇ ਤੇਜ਼ ਪਾਠ ਕਰਨ ਲਈ ਮੌਕਾ ਮਿਲਦਾ ਰਿਹਾ।

ਆਪਣੀਆਂ ਨਿਤਨੇਮ ਦੀਆਂ ਬਾਣੀਆਂ ਦੇ ਨਾਲ ਨਾਲ ਹਰ ਰੋਜ਼ ੨੫ ਪੱਤਰੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਵੀ ਜ਼ਰੂਰ ਕਰਦੇ। ਇਸ ਤਰ੍ਹਾਂ ਵੀ ਪਾਠ ਤੇਜ਼ ਕਰਨ 'ਚ ਮਦਦ ਮਿਲਦੀ ਰਹੀ ਉਪਰੋਕਤ ਕਾਰਨਾਂ ਕਰਕੇ ਪਾਠ ਏਨਾਂ ਸਰਲ ਤੇ ਤੇਜ਼ ਹੋ ਗਿਆ ਕਿ ਇਕ ਘੰਟੇ ਵਿਚ ੪੦ ਪੱਤਰੇ ਭਾਵ ੮੦ ਪੰਨੇ ਸੁਣਾ ਕੇ ਪਾਠ ਕਰ ਸਕਦੇ ਸਨ, ਇਕ ਘੰਟੇ ਵਿਚ ਏਨਾਂ ਪਾਠ ਸੁਣਾ ਕੇ ਕਰਨਾ ਇਕ ਰੀਕਾਰਡ ਹੈ।

ਗੁਰਬਾਣੀ ਦੇ ਪਾਠ ਵਿਚ ਇੰਨੇ ਲਿਵਲੀਨ ਰਹਿੰਦੇ ਕਿ ਹਮੇਸ਼ਾਂ ਕੋਈ ਨਾ ਕੋਈ ਗੁਰਬਾਣੀ ਦੀ ਤੁਕ ਜਾਂ ਸ਼ਬਦ ਆਪ ਆਪਣੀ ਰਸਨਾ ਤੋਂ ਗੁਣਗਣਾਂਦੇ ਰਹਿੰਦੇ। ਸ਼ੁਧ, ਸਰਲ ਤੇ ਤੇਜ਼ ਪਾਠ ਦੀ ਇਕ ਮਿਸਾਲ ਹੇਠ ਦਰਜ ਕਰਦੇ ਹਾਂ ਜੋ ਬੜੀ ਬਚਿੱਤ੍ਰ ਤੇ ਦਿਲਚਸਪ ਵੀ ਹੈ। ਆਪ ਦੇ ਵੱਡੇ ਭ੍ਰਾਤਾ ਭਾਈ ਹਜ਼ਾਰਾ ਸਿੰਘ ਜੀ ਨੇ ਇਕ ਅਹਿਮ ਘਟਨਾ ਦਾ ਵਰਨਨ ਕਰਦਿਆਂ ਦੱਸਿਆ ਕਿ ਸੰਤਾਂ ਪਾਸ ਆਉਣ ਤੋਂ ਪਹਿਲਾਂ ਹੀ ਪਾਠ ਆਪ ਦੇ ਕੰਠ ਵਰਗਾ ਹੀ ਸੀ। ਉਹਨਾਂ ਦਿਨਾਂ ਵਿਚ ਅਖੰਡ ਪਾਠੀ ਬੜੇ ਹੀ ਘੱਟ ਲੱਭਦੇ ਸਨ ਜਿਸ ਕਰਕੇ ਮੈਂ ਤੇ ਸਾਡੇ ਪਿੰਡ ਦੇ ਨਿਹੰਗ ਸਿੰਘ ਭਾਈ ਤਾਰਾ ਸਿੰਘ ਜੀ ਅਤੇ ਭਾਈ ਗੁਰਬਚਨ ਸਿੰਘ ਅਸੀਂ ਤਿੰਨੇ ਹੀ ਅਖੰਡ ਪਾਠ ਕਰ ਲਿਆ ਕਰਦੇ ਸਾਂ। ਭਾਈ ਗੁਰਬਚਨ ਸਿੰਘ ਬੜੀ ਬੇਪ੍ਰਵਾਹ ਜਿਹੀ ਬ੍ਰਿਤੀ 'ਚ ਰਹਿੰਦੇ। ਸਾਥੋਂ ਕਦੇ ਵੀ ਮਾਇਆ ਨਹੀਂ ਸਨ ਲੈਂਦੇ। ਦੁਆਬੇ ਵਿਚ ਇਕ ਵਾਰ ਅਖੰਡ ਪਾਠ ਆਰੰਭ ਸੀ। ਗਿਆਨੀ ਜੀ ਅੰਮ੍ਰਿਤ ਵੇਲੇ ਦੋ ਤੋਂ ਚਾਰ ਵਜੇ ਵਾਲੀ ਡਿਊਟੀ ਕਰਕੇ ਆਏ। ਆਪਣਾ ਬਿਸਤਰਾ ਇਕੱਠਾ ਕਰਕੇ ਢੋ ਲਾ ਕੇ ਨਿਤਨੇਮ ਦੀ ਬਾਣੀ ਪੜ੍ਹਦੇ ਪੜ੍ਹਦੇ ਸੌਂ ਗਏ। ਸੁਪਨੇ ਵਿਚ ਵੀ ਉੱਚੀ ਅਵਾਜ਼ ਨਾਲ ਅਖੰਡ ਪਾਠ ਕਰਨ ਲਗ ਪਏ। ਅਵਾਜ਼ ਸੁਣ ਕੇ ਮੈਂ ਤੇ ਹੋਰ ਵੀ ਸਿਆਣੇ ਸਿੰਘ ਕੋਲ ਬੈਠ ਕੇ ਸੁਣਨ ਲਗ ਪਏ। ਅਸੀਂ ਅੱਧਾ ਘੰਟਾ ਪਾਠ ਸੁਣਦੇ ਰਹੇ। ਪਾਠ ਸੋਰਠਿ ਰਾਗ ਵਿਚ ਛੱਡ ਕੇ ਆਏ ਸਨ ਉਥੋਂ ਹੀ ਪਾਠ ਸ਼ੁਰੂ ਕਰ ਲਿਆ। ਕੋਈ ਤੁਕ ਜਾਂ ਸ਼ਬਦ ਛੱਡਿਆ ਨਹੀਂ, ਨ ਹੀ ਅੱਗੇ ਪਿੱਛੇ ਪੜ੍ਹਿਆ, ਅਸੀਂ ਸੁਣਨ ਵਾਲੇ ਸਾਰੇ ਹੈਰਾਨ ਰਹਿ ਗਏ।

ਉਹਨਾਂ ਨੇ ਤੇ ਜੱਥੇ ਦੇ ਸਿੰਘਾਂ ਨੇ ਵੀ ਕਈ ਵਾਰ ਕਿਹਾ ਹੈ ਕਿ ਜਦ ਕਦੀ ਅਖੰਡਪਾਠ ਪਛੜਿਆ ਹੁੰਦਾ ਤਾਂ ਏਨ੍ਹਾਂ ਨੂੰ ਪਾਠ ਕਰਨ ਲਾ ਦੇਂਦੇ ਤਾਂ ਇਹ ਸਮੇਂ ਸਿਰ ਪਾਠ ਭੋਗ ਤੇ ਲੈ ਆਉਂਦੇ। ਸੰਤਾਂ ਕੋਲ ਰਹਿੰਦਿਆਂ ਵੀ ਅਖੰਡ ਪਾਠਾਂ ਸਮੇਂ ਕੋਈ ਵੀ ਪਾਠੀ ਸ਼ੁੱਧ ਤੇ ਤੇਜ ਪਾਠ ਕਰਨ ਵਿਚ ਆਪ ਦਾ ਮੁਕਾਬਲਾ ਨਹੀਂ ਕਰ ਸਕਦਾ ਸੀ।

**ਜਪੁਜੀ ਸਾਹਿਬ ਦੇ ਪਾਠ :—**

ਆਪਣੇ ਨਿਤਨੇਮ ਤੋਂ ਇਲਾਵਾ ਜਦ ਕਦੀ ਮੌਕਾ ਮਿਲਦਾ ਤਾਂ ਜਪੁਜੀ ਸਾਹਿਬ ਦੇ ਹੋਰ ਵੀ ਪਾਠ ਕਰ ਲਿਆ ਕਰਦੇ। ਜਦ ਬੋਪਾਰਾਇ ਵਿਖੇ ਸੰਤ ਗਿਆਨੀ ਸੁੰਦਰ ਸਿੰਘ ਜੀ ਨੇ ਜਪੁਜੀ ਸਾਹਿਬ ਦੇ ੧ ਲੱਖ ੨੮ ਹਜ਼ਾਰ ਪਾਠ ੪੦ ਦਿਨਾਂ ਵਿਚ ਕਰਵਾਏ ਤਾਂ ਉਹਨਾਂ ਦਿਨਾਂ ਵਿਚ ਗਿਆਨੀ ਗੁਰਬਚਨ ਸਿੰਘ ਜੀ ੧੧੦ ਜਪੁਜੀ ਸਾਹਿਬ ਦੇ ਪਾਠ ਆਪਣੇ ਨਿਤਨੇਮ ਤੋਂ ਇਲਾਵਾ ਹਰ ਰੋਜ਼ ਕਰਦੇ ਸਨ। ਇੰਨੇ ਪਾਠ ਕੋਈ ਹੋਰ ਸਿੰਘ ਨਹੀਂ ਸੀ ਕਰਦਾ। ਸੰਤ ਗਿਆਨੀ ਸੁੰਦਰ ਸਿੰਘ ਜੀ ਨੇ ੧ ਲੱਖ ਜਪੁਜੀ ਸਾਹਿਬ ਦਾ ਪਾਠ ਆਪ ਪਾਸੋਂ ਇਕੱਲਿਆਂ ਤੋਂ ਕਰਵਾਇਆ ਸਵਾ ਲੱਖ ਜਪ ਪਾਠ ਕਰਾਯਾ। (ਦੇਖੋ ਗੁਰਮੁਖ ਪ੍ਰਕਾਸ਼

## ਗੁਰਬਾਣੀ ਦਾ ਨਿਤਨੇਮ :–

ਆਪ ਜੀ ਪੰਜ ਬਾਣੀਆਂ ਦੇ ਨਿਤਨੇਮ ਤੋਂ ਬਾਅਦ ਸਾਰੀ ਪੰਜ ਗ੍ਰੰਥੀ ਦਾ ਪਾਠ ਨਿਤਨੇਮ ਦੇ ਤੌਰ ਤੇ ਕਰਦੇ ਸਨ ਜੋ ਕਿ ਉਹਨਾਂ ਨੂੰ ਕੰਠ ਸੀ। ਦਸਮ ਪਾਤਸ਼ਾਹ ਜੀ ਦੀ ਬਾਣੀ, ਅਕਾਲ ਉਸਤਤਿ ੩੩ ਸਵਯੇ,ਸ਼ਬਦ ਹਜ਼ਾਰੇ ਪਾ: ੧੦ ਵੀ ਆਪ ਦੇ ਨਿਤਨੇਮ ਵਿਚ ਸ਼ਾਮਲ ਸਨ। ਹਰ ਰੋਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨੇ ਤੇ ੨੫ ਪੱਤਰੇ ਪਾਠ ਵੀ ਨਿਤਨੇਮ ਦੀ ਬਾਣੀ ਵਾਂਗ ਹਰ ਰੋਜ਼ ਕਰਨਾ। ਜਦ ਮੈਂ, ੧੯੪੦ ਈ: ਵਿਚ ਜਥੇ 'ਚ ਭਰਤੀ ਹੋਇਆ ਤਾਂ ਸੁਬ੍ਹਾ ਪੰਜ ਬਾਣੀਆਂ ਦਾ ਪਾਠ ਖੁਦ ਕਰਦੇ ਤੇ ਸ਼ਾਮ ਨੂੰ ਗੜਵਈ ਸਿੰਘ ਪਾਸੋਂ ਪੰਜ ਬਾਣੀਆਂ ਰਹਿਰਾਸ ਦਾ ਪਾਠ ਤੇ ਇਕ ਬੇਨਤੀ ਚੌਪਈ ਦਾ ਪਾਠ ਵਿਸ਼ੇਸ਼ ਤੌਰ ਤੇ ਸੁਣਦੇ ਜਦ ਪਹਿਲੀ ਵਾਰ ਮੈਨੂੰ ਵੀ ਸ਼ਾਮ ਦੀਆਂ ਨਿਤਨੇਮ ਦੀਆਂ ਉਪਰੋਕਤ ਬਾਣੀਆਂ ਸੁਣਾਉਣ ਦਾ ਮੌਕਾ ਮਿਲਿਆ ਤਾਂ ਮੈਂ ਪੁਛਿਆ ਸੀ ਕਿ ਆਪ ਪੰਜ ਬਾਣੀਆਂ ਸ਼ਾਮ ਨੂੰ ਕਿਉਂ ਸੁਣਦੇ ਹੋ ਸੁਬ੍ਹਾ ਕਿਉਂ ਨਹੀਂ ਸੁਣਦੇ ਤਾਂ ਉਹਨਾਂ ਨੇ ਫੁਰਮਾਇਆ ਕਿ ਸੁਬ੍ਹਾ ਅਸੀਂ ਆਪ ਕਰਦੇ ਹਾਂ ਤਾ ਮੈਂ ਕਿਹਾ ਜੀ ਫਿਰ ਦੋਬਾਰਾ ਪੰਜ ਬਾਣੀਆਂ ਪੜ੍ਹਨ ਜਾਂ ਸੁਣਨ ਦਾ ਕੀ ਮਤਲਬ ਤਾਂ ਉਹਨਾਂ ਕਿਹਾ ਕਿ ਜਿਹੜੇ ਸਾਲਾਂ ਜਾਂ ਦਿਨਾਂ ਦਾ ਨਿਤਨੇਮ ਬਚਪਨ ਵਿਚ ਜਾਂ ਕਿਸੇ ਬੀਮਾਰੀ ਦੇ ਜਾਂ ਕਿਸੇ ਹੋਰ ਕਾਰਨ ਕਰਕੇ ਰਹਿ ਗਿਆ ਹੈ। ਉਹਨਾਂ ਦਿਨਾਂ ਦਾ ਨਿਤਨੇਮ ਪੂਰਾ ਕਰਨ ਲਈ ਐਸਾ ਕਰਦੇ ਹਾਂ ਜਿਸ ਦਾ ਭਾਵ ਇਹ ਹੋਇਆ ਕਿ ਆਪ ਦਾ ਵੀਚਾਰ ਇਹ ਸੀ ਕਿ ਗੁਰਸਿਖ ਦੇ ਜੀਵਨ ਦੇ ਹਰ ਦਿਨ ਦਾ ਪੰਜ ਬਾਣੀਆਂ ਦਾ ਨਿਤਨੇਮ ਕਰਨਾ ਬੜਾ ਹੀ ਜ਼ਰੂਰੀ ਹੈ।

## ਜਾਪੁ ਸਾਹਿਬ ਦੇ ਪਾਠ–

ਵੱਡੇ ਸੰਤਾਂ ਤੋਂ ਬਾਅਦ ਬੇਪਾਰਾਇ ਕਥਾ ਕਰਨ ਸਮੇਂ ਆਪ ਜੀ ਨੇ ਪ੍ਰੇਰ ਕੇ ਵਿਦਿਆਰਥੀਆਂ ਤੇ ਸੰਗਤ ਪਾਸੋਂ ਸਵਾ ਲੱਖ ਜਾਪੁ ਸਾਹਿਬ ਦਾ ਪਾਠ ਕਰਵਾਇਆ।

ਦਸਮ ਜਾਪ ਸ੍ਰੀ ਮੁਖ ਗੁਰਬਾਣੀ ॥ ਸਵਾ ਲਖ ਪਾਠ ਸੰਗਤਿ ਰਸ ਮਾਣੀ ॥

(ਦੇਖੋ ਗੁਰਮੁਖ ਪ੍ਰਕਾਸ਼ ਪੰ: ੬੧੮)

ਆਪ ਵੀ ਆਪਣੇ ਨਿਤਨੇਮ ਤੋਂ ਇਲਾਵਾ ਜਾਪ ਸਾਹਿਬ ਦੇ ਪਾਠ ਸੰਗਤ ਨਾਲ ਮਿਲ ਕੇ ਕਰਦੇ ਰਹੇ।

## ਮੂਲ ਮੰਤਰ ਦਾ ਜਾਪੁ :–

ਬਚਪਨ ਵਿਚ ਹੀ ਮਾਤਾ ਪਿਤਾ ਅਤੇ ਤਾਇਆ ਜੀ ਦੀ ਸਿਖਿਆ, ਸੰਗਤ ਤੇ ਉਹਨਾਂ ਨੂੰ ਅੰਮ੍ਰਿਤ ਵੇਲੇ ਉਠ ਕੇ ਮੂਲ ਮੰਤਰ ਦਾ ਜਾਪ ਕਰਦਿਆਂ ਤੱਕ ਕੇ ਆਪ ਜੀ ਨੂੰ ਮੂਲ ਮੰਤਰ ਦੇ ਜਾਪ ਦਾ ਸ਼ੌਕ ਜਾਗਿਆ ਜਿਸ ਦਾ ਸਦਕਾ ਵਿਤ ਅਨੁਸਾਰ ਨਿਤਨੇਮ ਤੋਂ ਪਹਿਲਾਂ ਇਕ ਦੋ ਮਾਲਾ ਮੂਲ-ਮੰਤਰ ਦੀਆਂ ਜ਼ਰੂਰ ਹੀ ਫੇਰਦੇ ਸਨ।

ਸੰਤਾਂ ਪਾਸ ਆ ਕੇ ਹਰ ਰੋਜ਼ ਇਕ ਵਜੇ ਅੰਮ੍ਰਿਤ ਵੇਲੇ ਜਾਗਣ ਦਾ ਨਿਤਨੇਮ ਬਣਾ ਲਿਆ। ਇਸ਼ਨਾਨ ਤੋਂ ਬਾਦ ਕੁਝ ਮਾਲਾ ਹਰ ਰੋਜ਼ ਮੂਲ ਮੰਤਰ ਦੀਆਂ ਨਾਲ ਗੁਰਮੰਤਰ ਰਲਾ ਕੇ ਫੇਰਨੀਆਂ। ਉਪਰੋਕਤ ਮੂਲ ਮੰਤਰ ਦੇ ਜਾਪ ਤੋਂ ਇਲਾਵਾ ਕਈ ਵਾਰ ਚਾਲੀ ਚਾਲੀ ਦਿਨ ਦਾ ਸੰਕੇਤ ਕਰਕੇ ਕੁਝ ਖਾਸ ਗਿਣਤੀ ਦਾ ਮੂਲ ਮੰਤਰ ਦਾ ਜਾਪ ਅੱਡ ਅੱਡ ਥਾਵਾਂ ਤੇ ਕਰਦੇ ਰਹੇ, ਸੰਤਾਂ ਪਾਸ ਆਉਣ ਤੋਂ ਪਹਿਲਾਂ ਸ੍ਰੀ ਅਨੰਦਪੁਰ ਸਾਹਿਬ ਤੇ ਕੀਰਤਪੁਰ ਦੀ ਯਾਤਰਾ ਨੂੰ ਚਲੇ ਗਏ, ਮੁੜਦੇ ਹੋਏ ਸ੍ਰੀ ਚਮਕੌਰ ਸਾਹਿਬ ਠਹਿਰ ਕੇ ਚਾਲੀ ਦਿਨ ਅੰਮ੍ਰਿਤ ਵੇਲੇ ਇਕ ਵਜੇ ਬਾਉਲੀ ਸਾਹਿਬ ਦੇ ਜਲ ਵਿਚ ਖੜੇ ਹੋ ਕੇ ਹਰ ਰੋਜ਼ ੩੩ ਮਾਲਾ ਮੂਲ ਮੰਤ੍ਰ ਦੀਆਂ ਫੇਰਦੇ ਸੰਗਤ ਦੇ ਆਉਣ ਤੋਂ ਪਹਿਲਾਂ ਪਹਿਲਾਂ ਆਪਣਾ ਇਹ ਨਿਯਮ ਪੂਰਾ ਕਰ ਲੈਂਦੇ। ਇਸ ਤਰ੍ਹਾਂ ੪੦ ਦਿਨਾ ਵਿਚ ਸਵਾ ਲੱਖ ਮੂਲ ਮੰਤਰ ਦਾ ਜਾਪ ਕੀਤਾ।

ਸ੍ਰੀ ਚਮਕੌਰ ਚਾਲੀ ਦਿਨ ਰਹਜੇ ॥ ਮੂਲ ਮੰਤ੍ਰ ਸਵਾ ਲਾਖ ਉਮਹਜੇ ॥੧੧੧॥
(ਦੇਖੋ ਗੁਰਮੁਖ ਪ੍ਰਕਾਸ਼ ਪੰਨਾ ੯੧੬)

ਇਸ ਸਾਲ ਬੁੱਢਾ ਦਲ ਦੇ ਜਥੇਦਾਰ ਬਾਬਾ ਤੇਜਾ ਸਿੰਘ ਜੀ ਨੇ ਸ਼ਰੀਰ ਛਡਿਆ ਸੀ।

ਸੰਤਾਂ ਪਾਸ ਰਹਿਣ ਸਮੇਂ ਸਾਢੇ ਤਿੰਨ ਸਾਲਾਂ ਵਿਚ ੩੬ ਲੱਖ ਮੂਲ ਮੰਤਰ ਦਾ ਜਾਪ ਕੀਤਾ।

ਛਤੀ ਲਖ ਮੂਲ ਮੰਤ੍ਰ ਗਾਯਾ ॥ (ਦੇਖੋ ਗੁਰਮੁਖ ਪ੍ਰਕਾਸ਼ ਪੰਨਾ ੯੧੭)

ਮੇਰੇ ਇਕ ਪ੍ਰਸ਼ਨ ਦਾ ਉਤਰ ਦੇਂਦਿਆਂ ਆਪ ਨੇ ਕਿਹਾ ਕਿ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਜੱਥੇ 'ਚ ਉਹ ਸਿੰਘ ਰਹਿ ਸਕਦਾ ਸੀ ਜਿਹੜਾ ਘੱਟੋ ਘੱਟ ੨੫ ਹਜ਼ਾਰ ਗੁਰਮੰਤਰ ਦਾ ਸਿਮਰਨ ਕਰੇ ਜਾਂ ੩੩ ਮਾਲਾ ਮੂਲ ਮੰਤ੍ਰ ਦਾ ਜਾਪ ਕਰੇ ਜਾਂ ਪੰਜ ਸੁਖਮਨੀ ਸਾਹਿਬ ਦੇ ਪਾਠ ਜਾਂ ਫਿਰ ਪੰਜ ਗ੍ਰੰਥੀ ਦਾ ਹਰ ਰੋਜ਼ ਨਿਤਨੇਮ ਕਰੇ।

ਜੱਥੇ ਸਮੇਤ ਵਿਚਰਨ ਸਮੇਂ ਕਈ ਵਾਰ ਭਿੰਡਰੀਂ ਜੱਥੇ ਸਮੇਤ ਠਹਿਰ ਕੇ ੪੦ ਦਿਨ ਦਾ ਸੰਕੇਤ ਕਰਕੇ ੩੩ ਮਾਲਾ ਮੂਲ ਮੰਤਰ ਦੀਆਂ ਰੋਜ਼ ਫੇਰਦੇ। ਇਹ ਜਾਪ ਗੁਰਦੁਆਰੇ ਸਾਹਿਬ ਦੀ ਉਪਰਲੀ ਛੱਤ ਗੈਲਰੀ ਵਿਚ ਇਕਾਂਤ ਜਗ੍ਹਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਹਜ਼ੂਰੀ 'ਚ ਬੈਠ ਕੇ ਕਰਦੇ। ਇਕ ਦੋ ਵਾਰ ਮੇਰੇ ਜੱਥੇ 'ਚ ਹੋਣ ਸਮੇਂ ਜਾਪ ਕੀਤਾ।

**ਗੁਰ ਮੰਤਰ ਦਾ ਸਿਮਰਨ :–**

ਉਂਝ ਤਾਂ ਮਾਤਾ ਜੀ ਨੇ ਗੁੜ੍ਹਤੀ ਵਿਚ ਹੀ ਗੁਰਮੰਤ੍ਰ ਦਾ ਸਿਮਰਨ ਕੰਨ੍ਹਾਂ ਰਾਹੀਂ ਆਪ ਦੇ ਹਿਰਦੇ ਤੱਕ ਅਪੜਾ ਦਿੱਤਾ ਸੀ। ਹਰ ਲੋਰੀ, ਗਲਬਾਤ ਅਤੇ ਪਿਤਾ ਦੇ ਲਾਡ ਪਿਆਰ ਵਿਚ ਵਾਹਿਗੁਰੂ ਗੁਰਮੰਤ੍ਰ ਦਾ ਸਿਮਰਨ ਆਪਦੇ ਇਰਦ ਗਿਰਦ ਹੁੰਦਾ ਰਹਿੰਦਾ ਸੀ। ਜਿਸ ਦਾ ਸਦਕਾ ਆਪ ਪਹਿਲਾਂ ਹੀ ਸਿਮਰਨ ਦੇ ਨਾਮ ਅਭਿਆਸੀ ਤਾਂ ਸਨ ਹੀ। ਨਿਹੰਗ ਸਿੰਘਾਂ ਦੀ ਸੰਗਤ ਸਮੇਂ ਵੀ ਗੁਰਬਾਣੀ ਦੇ ਪਾਠ ਨਿਤਨੇਮ ਤੇ ਮੂਲ ਮੰਤਰ ਦੇ ਜਾਪ ਨਾਲ ਗੁਰਮੰਤਰ ਅਭਿਆਸ ਵੀ ਦ੍ਰਿੜ੍ਹ ਕਰਦੇ ਰਹੇ। ਨਨਕਾਣਾ ਸਾਹਿਬ ਦੇ ਸਾਕੇ ਸਮੇਂ ਨਨਕਾਣੇ ਸਾਹਿਬ ਪੁੱਜੇ। ਉਥੋਂ ਮੁੜਕੇ ਸ੍ਰੀ ਅੰਮ੍ਰਿਤਸਰ ਆ ਗਏ ਇਥੇ ਪੰਜ ਮਹੀਨੇ ਲਗਾਤਾਰ ਕੀਰਤਨ ਕਥਾ ਤੇ ਅਨੰਦ ਨਾਲ ਵਾਹਿਗੁਰੂ ਗੁਰਮੰਤ੍ਰ ਦੇ ਸਿਮਰਨ ਦਾ ਵੀ ਰਸ ਮਾਣਦੇ ਰਹੇ।

ਸੁਨਤ ਪ੍ਰੇਮ ਮੈ ਪੰਜ ਮਹੀਨੇ ॥ ਜਾਪੁ ਵਾਹਿਗੁਰੂ ਕੋ ਰਸ ਲੀਨੇ ॥
(ਦੇਖੋ ਗੁਰਮੁਖ ਪ੍ਰਕਾਸ਼ ਪੰਨਾ ੯੧੬)

ਪਰ ਸੰਤ ਗਿਆਨੀ ਸੁੰਦਰ ਸਿੰਘ ਜੀ ਦੇ ਜੱਥੇ ਵਿਚ ਆ ਕੇ ਤਾਂ ਗੁਰਮੰਤ੍ਰ ਦੇ ਸਿਮਰਨ ਦਾ ਸੋਮਾ ਹੀ ਫੁੱਟ ਪਿਆ। ਆਪ ਲਿਖਦੇ ਹਨ–

"ਵਾਹਿਗੁਰੂ ਨਾਮ ਜੀਵਨ ਕਰ ਦੀਨੋ ॥" (ਦੇਖੋ ਗੁਰਮੁਖ ਪ੍ਰਕਾਸ਼ ਪੰਨਾ ੯੧੭)

(ੳ) ਜਦ ਆਪ ਜੱਥੇ ਚ ਰਹਿ ਕੇ ਗੁਰਮਤਿ ਵਿਦਿਆ ਦਾ ਅਧਿਐਨ ਕਰ ਰਹੇ ਸਨ ਤਾਂ ਭਿੰਡਰੀਂ ਠਹਿਰਨ ਸਮੇਂ ਆਪ ਸੁਬ੍ਹਾ ਗੁਰਬਾਣੀ ਦੀ ਸੰਥਾ ਕਥਾ ਸੁਣ ਕੇ ਜਲ ਪਾਣੀ ਛਕ ਕੇ ਵਿਦਿਆਰਥੀਆਂ ਨੂੰ ਕਥਾ ਵਿਚਰਵਾ ਕੇ ਕਪੂਰੇ ਪਿੰਡ ਦੇ ਰਾਹ ਤੇ ਬਾਹਰ ਵਾਰ ਛੱਪੜ ਦੇ ਕਿਨਾਰੇ ਇਕ ਪਿੱਪਲ ਦੇ ਦਰਖੱਤ ਹੇਠ ਬੈਠ ਕੇ ਗੁਰਮੰਤਰ ਦੇ ਸਿਮਰਨ ਵਿਚ ਜੁੜ ਜਾਂਦੇ। ਅਜਿਹੀ ਸਮਾਧੀ ਲਗਦੀ ਕਿ ਕਈ ਘੰਟੇ ਸੰਸਾਰ ਤੇ ਸਰੀਰ ਦੀ ਸੁੱਧ ਨ ਰਹਿੰਦੀ। ਇਕ ਦਿਨ ਆਪ ਨੇ ਸੰਤਾਂ ਪਾਸ ਆ ਕੇ ਕਿਹਾ ਕਿ ਮਹਾਰਾਜ ਜਦ ਮੈਂ ਸਿਮਰਨ ਵਿਚ ਬੈਠਦਾ ਹਾਂ ਤਾਂ ਧਿਆਨ ਅੰਦਰ ਸੰਸਕ੍ਰਿਤ ਦੇ ਸਲੋਕ ਲਿਖੇ ਹੋਏ ਦਿਸਦੇ ਹਨ। ਸੰਤਾਂ ਨੇ ਕਿਹਾ ਕਲ ਨੂੰ ਉਹ ਸਲੋਕ ਲਿਖ ਕੇ ਲਿਆਈਂ। ਅਗਲੇ ਦਿਨ ਉਹ ਸੰਸਕ੍ਰਿਤ ਦੇ ਸਲੋਕ ਆਪ ਲਿਖ ਕੇ ਲਿਆਏ। ਲਿਖੇ ਹੋਏ

ਸਲੋਕ ਪੜ੍ਹਕੇ ਸੰਤ ਕਹਿਣ ਲੱਗੇ ਤੈਨੂੰ ਹੁਣ ਬਹੁਤ ਵਿਦਿਆ ਪੜ੍ਹਨ ਦੀ ਲੋੜ ਨਹੀਂ ਤੇਰਾ ਅਨੁਭਵ ਖੁਲ੍ਹ ਗਿਆ ਹੈ। ਸੁਖਮਨੀ ਸਾਹਿਬ ਦੀ ਇਹ ਪਉੜੀ ਸੰਤਾਂ ਨੇ ਪੜ੍ਹ ਕੇ ਸੁਣਾਈ।

ਖੇਮ ਸਾਂਤਿ ਰਿਧਿ ਨਵ ਨਿਧਿ ॥ ਬੁਧਿ ਗਿਆਨੁ ਸਰਬ ਤਹ ਸਿਧਿ ॥
ਬਿਦਿਆ ਤਪੁ ਜੋਗੁ ਪ੍ਰਭ ਧਿਆਨ ॥ ਗਿਆਨੁ ਸ੍ਰੇਸਟ ਊਤਮ ਇਸਨਾਨ ॥
ਚਾਰਿ ਪਦਾਰਥ ਕਮਲ ਪ੍ਰਗਾਸ ॥ ਸਭ ਕੈ ਮਧਿ ਸਗਲ ਤੇ ਉਦਾਸ ॥
ਸੁੰਦਰੁ ਚਤੁਰੁ ਤਤ ਕਾ ਬੇਤਾ ॥ ਸਮਦਰਸੀ ਏਕ ਦ੍ਰਿਸਟੇਤਾ ॥
ਇਹ ਫਲ ਤਿਸੁ ਜਨ ਕੈ ਮੁਖਿ ਭਨੇ ॥ ਗੁਰ ਨਾਨਕ ਨਾਮ ਬਚਨ ਮਨਿ ਸੁਨੇ ॥੬॥
(ਪੰਨਾ ੨੯੫-੯੬)

(ਅ) ਵੱਡੇ ਸੰਤ ਜੀ ਜੱਥੇ ਦੇ ਸਿੰਘਾਂ ਨੂੰ ਕਹਿਣ ਲੱਗੇ ਕਿ ਹੋਰ ਸਿੰਘ ਤਾਂ ਬੁੱਧੀ ਤੇ ਵਿਦਿਆ ਦੇ ਬਲ ਨਾਲ ਗੁਰਬਾਣੀ ਦੇ ਅਰਥ ਕਰਦੇ ਹਨ ਪਰ ਗੁਰਬਚਨ ਸਿੰਘ ਨੂੰ ਗੁਰਬਾਣੀ ਆਪ ਰਾਹ ਦੇਂਦੀ ਹੈ। ਆਪ ਸੰਥਾ ਕਥਾ ਕਰਦੇ ਕੋਈ ਗਰੰਥ ਪੜ੍ਹਦੇ ਵਿਚਾਰਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੋਜ਼ਾਨਾ ਪਾਠ ਨਿਤਨੇਮ ਤੇ ਸ਼ਰੀਰਕ ਕ੍ਰਿਆਵਾਂ ਕਰਦੇ ਹੋਏ ਵੀ ਗੁਰਮੰਤ੍ਰ ਦੇ ਜਾਪ ਨੂੰ ਨਹੀਂ ਭੁਲਦੇ ਸਨ। ਉਹਨਾਂ ਦੇ ਅੰਦਰ ਸਾਹ ਸਾਹ ਗੁਰਮੰਤ੍ਰ ਦਾ ਸਿਮਰਨ ਅਭਿਆਸ ਚਲਦਾ ਰਹਿੰਦਾ ਸੀ। ਮੈਨੂੰ ਇਕ ਵਾਰ ਕਹਿਣ ਲੱਗੇ ਕਿ ਜਦ ਤੂੰ ਕਥਾ ਕਰਦਾ ਹੈਂ ਤਾਂ ਨਾਲ ਨਾਲ ਗੁਰਮੰਤ੍ਰ ਦਾ ਵੀ ਸਿਮਰਨ ਕਰਿਆ ਕਰ ਮੈਂ ਕਿਹਾ ਜੀ ਦੋ ਕੰਮ ਇਕੋ ਸਮੇਂ ਕਿਵੇਂ ਹੋ ਸਕਦੇ ਹਨ। ਫਿਲਹਾਲ ਮੈਂ ਤਾਂ ਬਿਲਕੁਲ ਨਹੀਂ ਕਰ ਸਕਦਾ। ਕਹਿਣ ਲੱਗੇ ਜੇ ਸਿਮਰਨ ਦ੍ਰਿੜ ਹੋ ਜਾਵੇ ਤਾਂ ਕਥਾ ਕਰਦਿਆਂ ਵੀ ਸਿਮਰਨ ਚਲਦਾ ਰਹਿੰਦਾ ਹੈ। ਉਸ ਸਮੇਂ ਮੈਂ ਅਨੁਭਵ ਕੀਤਾ ਕਿ ਆਪ ਦੀ ਅਵਸਥਾ ਤਾਂ ਇਹ ਬਣ ਚੁੱਕੀ ਹੈ ਕਿ-

"ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੈ ਸਦ ਕਾਮ ॥" (ਪੰ: ੨੮੬)

(ੲ) ਆਪ ਦੇ ਸਿਮਰਨ ਅਭਿਆਸ ਬਾਰੇ ਤਾਂ ਐਉਂ ਹੀ ਕਿਹਾ ਸਕਦਾ ਹੈ ਜਿਵੇਂ ਕਿ ਹਜ਼ੂਰ ਨੇ ਫੁਰਮਾਇਆ ਹੈ।

ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥
ਜੋ ਰਤੇ ਸਹ ਆਪਣੈ ਤਿਨ ਭਾਵੈ ਸਭੁ ਕੋਇ ॥ (ਪੰ: ੫੫੭)
ਜਿਨ ਸ਼ਰਧਾ ਰਾਮ ਨਾਮ ਲਾਗੀ ਤਿਨ ਦੂਜੈ ਚਿਤੁ ਨ ਲਾਇਆ ਰਾਮ ॥
ਜੇ ਧਰਤੀ ਸਭ ਕੰਚਨੁ ਕਰਿ ਦੀਜੈ ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥ (ਪੰ: ੩੪੪)

ਸ) ਡੇਹਰਾਦੂਨ ਬਾਈ ਹਜ਼ੂਰਾ ਸਿੰਘ ਜੀ ਨੇ ਮੈਨੂੰ ਇਕ ਵਾਰ ਪੁਛਿਆ ਕਿ ਭਾਈ ਗੁਰਬਚਨ ਸਿੰਘ ਕਿੰਨਾ ਸਮਾਂ ਸਿਮਰਨ ਅਭਿਆਸ ਕਰਦੇ ਹਨ ਤਾਂ ਮੈਂ ਕਿਹਾ ਕਿ ਸੰਤ ਜੀ ਮੈਨੂੰ ਦੱਸੋ ਕਿ ਮੱਛੀ ਕਿਸ ਵੇਲੇ ਪਾਣੀ ਪੀਂਦੀ ਹੈ ਤਾਂ ਉਹਨਾਂ ਹੈਰਾਨ ਹੋ ਕੇ ਕਿਹਾ ਕਿ ਇਸਦਾ ਕੀ ਭਾਵ ਹੈ ਤਾਂ ਮੈਂ ਕਿਹਾ ਜੀ ਜਿਵੇਂ ਮੱਛੀ ਦਾ ਜੀਵਨ ਅਧਾਰ ਪਾਣੀ ਹੈ ਇਵੇਂ ਹੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਦਾ ਜੀਵਨ ਅਧਾਰ ਨਾਮ ਸਿਮਰਨ ਅਭਿਆਸ ਹੀ ਹੈ।

ਬ੍ਰਹਮ ਗਿਆਨੀ ਕੈ ਨਾਮੁ ਆਧਾਰੁ ॥ ਬ੍ਰਹਮ ਗਿਆਨੀ ਕੈ ਨਾਮੁ ਪਰਵਾਰੁ ॥ (ਪੰ: ੨੭੩)
ਨਾਮੁ ਹਮਾਰੈ ਭੋਜਨ ਭਾਉ ॥ ਨਾਮੁ ਹਮਾਰੈ ਮਨ ਕਾ ਸੁਆਉ ॥ (ਪੰ: ੧੧੪੪)
ਨਾਮੁ ਹਮਾਰੈ ਬੇਦ ਅਰੁ ਨਾਦ ॥ ਨਾਮੁ ਹਮਾਰੈ ਪੂਰੇ ਕਾਜ ॥ (ਪੰ: ੧੧੪੫)

ਉਪ੍ਰੋਕਤ ਮਹਾਂ ਵਾਕਾਂ ਅਨੁਸਾਰ ਸੰਤ ਗਿ: ਗੁਰਬਚਨ ਸਿੰਘ ਜੀ ਦੇ ਲਈ ਸਭ ਕੁਝ ਨਾਮ ਹੀ ਹੈ।

# ਸੰਤ ਗਿਆਨੀ ਗੁਰਬਚਨ ਸਿੰਘ ਜੀ ਦੀ ਗੁਰਧਾਮ ਯਾਤਰਾ

੧੯੭੫ ਬਿਕਰਮੀ ੨੬ ਭਾਦਰੋਂ ਨੂੰ ਦਿਨ ਦੇ ਤਿੰਨ ਵਜੇ ਬਾਬਾ ਖਜ਼ਾਨ ਸਿੰਘ ਜੀ ਸਰੀਰ ਤਿਆਗ ਗਏ। ਬਾਬਾ ਜੀ ਦੇ ਦਸਹਿਰੇ ਤੱਕ ਸੰਤਾਂ ਦੇ ਨਾਲ ਭਿੰਡਰੀਂ ਹੀ ਰਹੇ। ਬਾਅਦ ਵਿਚ ਸੰਤਾਂ ਤੋਂ ਆਗਿਆ ਲੈ ਕੇ ਦੀਪਮਾਲਾ ਸਮੇਂ ਅੰਮ੍ਰਿਤਸਰ ਆ ਗਏ। ਮੁੜਦਿਆਂ ਟਾਂਗਰਾ ਸਟੇਸ਼ਨ ਤੋਂ ਉਤਰ ਕੇ ਸੰਤ ਗੁਰਬਖਸ਼ ਸਿੰਘ ਜੀ ਪਾਸ ਜੱਬੋਵਾਲ ਪਿੰਡ ਚਲੇ ਗਏ। ਉਹਨਾਂ ਨੇ ਆਪਣੇ ਪਾਸ ਆਪਣੇ ਡੇਰੇ ਅਟਕਾ ਲਿਆ ਤੇ ਆਪ ਪਾਸੋਂ ਸ੍ਰੀ ਗੁਰ ਨਾਨਕ ਪ੍ਰਕਾਸ਼ ਅਰਥਾਂ ਸਹਿਤ ਪੜ੍ਹਨਾ ਅਰੰਭ ਦਿੱਤਾ। ਉਸ ਸਮੇਂ ਭਾਈ ਗੁਰਬਚਨ ਸਿੰਘ ੮੮ ਚੱਕ ਵਾਲਾ ਸਮੇਤ ਤਿੰਨ ਸਿੰਘ, ਗਿਆਨੀ ਜੀ ਦੇ ਨਾਲ ਸਨ। ਬਾਅਦ ਚ ਦੋ ਸਿੰਘ ਚਲੇ ਗਏ ਸਿਰਫ ੮੮ ਵਾਲਾ ਹੀ ਸੇਵਾ ਕਰਦਾ ਰਿਹਾ। ਵਿਸਾਖੀ ਤੋਂ ਚਾਰ ਕੁ ਦਿਨ ਪਹਿਲਾਂ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਕਥਾ ਦਾ ਭੋਗ ਪਾ ਕੇ ਸਿੰਘ ਬੇਲੇ ਮਹਿਤੇ ਵਾਲੇ ਸ਼ਾਹ ਦਲੀਪ ਸਿੰਘ ਨੂੰ ਮਿਲਕੇ ਬੱਧਾਰਾਇ ਵੱਡੇ ਸੰਤਾਂ ਕੋਲ ਆ ਗਏ। ਉਥੋਂ ਪਾਤਸ਼ਾਹ ਹਰਨਾਮ ਸਿੰਘ ਚਕਰਵਰਤੀ ਨੂੰ ਨਾਲ ਲੈ ਕੇ ਪੰਜੋਖਰੇ ਪਹੁੰਚ ਗਏ। ੮੮ ਚੱਕ ਵਾਲਾ ਗੁਰਬਚਨ ਸਿੰਘ ਪਹਿਲਾਂ ਹੀ ਉਥੇ ਸੀ। ਦਸ ਕੁ ਦਿਨ ਠਹਿਰ ਕੇ ੧੯੨੯ ਈ: ਵਿਸਾਖ ਦੇ ਦਿਨਾਂ ਵਿਚ ਹੀ ਸ੍ਰੀ ਹਜ਼ੂਰ ਸਾਹਿਬ ਜੀ ਦੀ ਯਾਤਰਾ ਨੂੰ ਪੈਦਲ ਚੱਲ ਪਏ। ਇਸੇ ਯਾਤਰਾ ਸਮੇਂ ਰਸਤੇ ਵਿਚ ਇਕ ਸਾਧੂ ਨੇ ਧਰਤੀ ਤੇ ਰੋਟੀ ਪਕਾ ਕੇ ਛਕਾਈ। ਸੰਤ ਭੁੱਖੇ ਸਨ ਛਕ ਕੇ ਬਹੁਤ ਖੁਸ਼ ਹੋਏ। ਇਸ ਯਾਤਰਾ ਸਮੇਂ ੮੮ ਵਾਲਾ ਗੁਰਬਚਨ ਸਿੰਘ, ਪਾਤਸ਼ਾਹ ਹਰਨਾਮ ਸਿੰਘ ਚਕ੍ਰਵਰਤੀ, ਵਰਿਆਮ ਸਿੰਘ ਗਰੀਬ ਨਿਵਾਜ ਦੁਆਬਾ ਤੇ ਧਰਮ ਸਿੰਘ ਪੰਜੋਖਰਾ ਸਾਹਿਬ ਨਾਲ ਸਨ, ਤਖਤ ਸ੍ਰੀ ਹਜ਼ੂਰ ਸਾਹਿਬ ਤੇ ਸਬੰਧਤ ਗੁਰਦੁਆਰਿਆਂ ਦੀ ਸ਼ਰਧਾ ਸਹਿਤ ਯਾਤਰਾ ਕੀਤੀ ਛੇ ਮਹੀਨੇ ਲਗਾਤਾਰ ਉਥੇ ਰਹੇ। ਵਾਪਸ ਮੁੜਦਿਆਂ ਰੇਲ ਰਾਹੀਂ ਬਾਕੀ ਚਹੁੰ ਤਖਤਾਂ ਦੀ ਯਾਤਰਾ ਕਰਕੇ ਵਾਪਸ ਪੰਜੋਖਰੇ ਸਾਹਿਬ ਆ ਗਏ।

**ਪੰਜੋਖਰੇ ਸਾਹਿਬ ਕਥਾ ਅਰੰਭ–**

ਏਥੇ ਆ ਕੇ ਵੱਡੇ ਸੰਤਾਂ ਪਾਸ ਪੜ੍ਹਨ ਤੋਂ ਬਾਅਦ ਆਪਣੀ ਪਹਿਲੀ ਸੰਥਾ ਕਥਾ ਅਰੰਭ ਕੀਤੀ। ਗੜਵਈ ਦੀ ਸੇਵਾ ਵਿਚ ੮੮ ਵਾਲਾ ਹੀ ਸੀ ਤੇ ਨਾਲ ਨਾਲ ਪੜ੍ਹਾਈ ਵੀ ਕਰਦਾ ਸੀ। ਹੋਰ ਵਿਦਿਆਰਥੀ ਵੀ ਸਨ। ਕਥਾ ਅਜੇ ਆਸਾ ਰਾਗ ਵਿਚ ਹੀ ਚਲ ਰਹੀ ਸੀ ਕਿ ਵੱਡੇ ਸੰਤਾਂ ਦੇ ਬੀਮਾਰ ਹੋਣ ਦੀ ਖਬਰ ਆ ਗਈ। ਖਬਰ ਸੁਣਦਿਆਂ ਸਾਰ ਲੁਧਿਆਣੇ ਹਸਪਤਾਲ ਵਿਚ ਆ ਕੇ ਸੰਤਾਂ ਦੇ ਦਰਸ਼ਨ ਕੀਤੇ। ਫਿਰ ਸੰਤਾਂ ਦੇ ਸਰੀਰ ਤਿਆਗਣ ਤੱਕ ਸੰਤਾਂ ਦੀ ਹਜ਼ੂਰੀ ਸੇਵਾ ਵਿਚ ਹੀ ਹਾਜ਼ਰ ਰਹੇ।

**ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆ ਦੀ ਬੀਮਾਰੀ ਦਾ ਕਾਰਨ :–**

ਅਕਾਲੀ ਲਹਿਰ ਸਮੇਂ ਜਦ ਸਿੰਘ ਨੇ ਜੇਲ੍ਹਾਂ ਵਿਚ ਭੁਖ ਹੜਤਾਲ ਕਰ ਦਿੱਤੀ ਤਾਂ ਬਾਹਰ ਦੇ ਸਿੰਘਾਂ ਨੇ ਵੀ ਹੜਤਾਲ ਨਾਲ ਹਮਦਰਦੀ ਵਜੋਂ ਪਾਣੀ ਤੋਂ ਬਿਨਾਂ ਹੋਰ ਖਾਣਾ ਬੰਦ ਕਰ ਦਿੱਤਾ। ਸੰਤ ਸੁੰਦਰ ਸਿੰਘ ਜੀ ਵੀ ਕਈ ਦਿਨ ਭੁੱਖੇ ਰਹੇ। ਮੋਗੇ ਅਕਾਲੀ ਦਲ ਦੇ ਲੀਡਰਾਂ ਵਲੋਂ ਦੀਵਾਨ ਸਜਾਇਆ, ਉਸ ਦੀਵਾਨ ਲਈ ਸੰਤਾਂ ਨੂੰ ਲੀਡਰ ਮਨਾ ਕੇ ਲੈ ਆਏ, ਕਈ ਦਿਨਾਂ ਦਾ ਕੁਝ ਵੀ ਖਾਣਾ ਨਹੀਂ ਖਾਧਾ ਸੀ। ਪੇਟ ਖਾਲੀ ਸੀ,

ਦੀਵਾਨ 'ਚ ੧੫ ਹਜ਼ਾਰ ਸੰਗਤ ਦਾ ਇਕੱਠ ਸੀ, ਉਨ੍ਹਾਂ ਦਿਨਾਂ 'ਚ ਲਾਊਡ ਸਪੀਕਰ ਨਹੀਂ ਹੁੰਦੇ ਸਨ, ਹਰ ਇਕ ਬੁਲਾਰਾ ਇੰਨੇ ਵੱਡੇ ਇਕੱਠ ਨੂੰ ਟਿਕਾ ਨਹੀਂ ਸੀ ਸਕਦਾ। ਸੰਤਾਂ ਦੀ ਅਵਾਜ਼ ਬਹੁਤ ਉਚੀ, ਰਸੀਲੀ ਤੇ ਤਾਕਤ-ਵਰ ਸੀ ਇਸੇ ਖਿਆਲ ਨਾਲ ਲੀਡਰ ਆਪ ਜੀ ਨੂੰ ਨਾਲ ਲੈ ਕੇ ਆਏ ਸਨ। ਸੰਤ ਲਗਾਤਾਰ ਪੰਜ ਘੰਟੇ ਕੀਰਤਨ ਤੇ ਵਿਖਿਆਨ ਦੁਆਰਾ ਉਚੀ ਸੁਰ 'ਚ ਬੋਲਦੇ ਰਹੇ। ਸਰੀਰ ਵਿਚ ਬਹੁਤ ਜ਼ੋਰ ਦਾ ਮੁੜ੍ਹਕਾ ਆਇਆ, ਅੰਗ ਅੰਗ ਗਰਮੈਜ਼ ਨਾਲ ਭਖ ਗਿਆ ਜਿਸ ਨਾਲ ਹਦੋਂ ਵੱਧ ਜ਼ੋਰ ਦੀ ਤ੍ਰੇਹ ਲਗੀ ਜਦੋਂ ਪ੍ਰਚਾਰ ਤੋਂ ਹਟ ਕੇ ਬੈਠੇ, ਤਦੋਂ ਬੈਠਦਿਆਂ ਹੀ ਠੰਡਾ ਜਲ ਪੀ ਲਿਆ, ਪੀਂਦਿਆਂ ਸਾਰ ਹੀ ਠੰਡਾ ਜਲ ਤਾਰ ਵਾਂਗ ਸਾਰੇ ਸਰੀਰ ਵਿਚ ਫਿਰ ਗਿਆ। ਜਿਗਰ ਫੈਲ ਕੇ ਇਕ ਦਮ ਸੁੰਗੜ ਗਿਆ, ਸਾਢੇ ਤਿੰਨ ਇੰਚ ਤੋਂ ਢਾਈ ਇੰਚ ਹੋ ਗਿਆ। ਜਿਗਰ ਕਮਜ਼ੋਰ ਹੋਣ ਕਰਕੇ ਖ਼ੂਨ ਬਣਨੋਂ ਹਟ ਗਿਆ, ਖੁਰਾਕ ਦਾ ਪਾਣੀ ਬਣਨ ਲਗ ਪਿਆ। ਜਦ ਸਰੀਰ 'ਚ ਬਲ ਨਾ ਰਿਹਾ ਤੇ ਬੀਮਾਰੀ ਵਧ ਗਈ ਤਾਂ ਪਤਾ ਕੀਤਾ, ਜਦ ਲੁਧਿਆਣੇ ਖਾਲਸਾ ਸਕੂਲ 'ਚ ਦੀਵਾਨ ਲਗਾ ਤਾਂ ਹੈਡਮਾਸਟਰ ਤੇ ਹੋਰ ਸਿੰਘਾਂ ਦੇ ਕਹਿਣ ਤੇ ਡਾਕਟਰ ਤੋਂ ਮੁਆਇਨਾ ਕਰਵਾਇਆ ਤੇ ਡਾਕਟਰ ਨੇ ਦਸਿਆ ਕਿ ਸਰੀਰ 'ਚ ਪਾਣੀ ਪੈਣ ਲਗ ਪਿਆ ਹੈ। ਸੰਤ ਬੇਪ੍ਰਵਾਹ ਕਹਿਣ ਲਗੇ ਘਬਰ ਉ ਨਹੀਂ ਕਰਤਾਰ ਦਾ ਭਾਣਾ ਹੀ ਹੈ। ਸਰੀਰ ਦੇ ਚਲਣ ਦਾ ਬਹਾਨਾ ਬਣ ਗਿਆ ਹੈ। ਕੁਝ ਦਿਨ ਬੋਪਾਰਾਇ ਰਹੇ। ਫਿਰ ਲੁਧਿਆਣੇ ਡਾਕਟਰ ਦੀਵਾਨ ਸਿੰਘ ਸਿਵਲ ਸਰਜਨ ਦੇ ਬੇਨਤੀ ਕਰਨ ਤੇ ਹਸਪਤਾਲ ਵਿਚ ਦਾਖਲ ਹੋ ਗਏ। ਖਾਲਸਾ ਸਕੂਲ ਦੇ ਚੁਬਾਰੇ 'ਚ ਸੰਤਾਂ ਦਾ ਉਤਾਰਾ ਕਰਵਾਇਆ। ਹੈਡਮਾਸਟਰ ਨਿਰੰਜਨ ਸਿੰਘ, ਮਾਸਟਰ ਮੋਹਨ ਸਿੰਘ ਤੇ ਗਿਆਨੀ ਭਗਤ ਸਿੰਘ ਸਾਰੇ ਪ੍ਰੇਮ ਨਾਲ ਸੇਵਾ ਕਰਦੇ ਰਹੇ। ਇਕ ਮਹੀਨੇ ਬਾਦ ਡਾਕਟਰ ਦੇ ਕਹਿਣ ਤੇ ਥਾਂ ਦੀ ਬਦਲੀ ਕੀਤੀ। ਸਰਦਾਰ ਰਣਧੀਰ ਸਿੰਘ ਸੰਘੇੜੇ ਦੇ ਬਾਗ ਵਿਚ ਬਣੀ ਕੋਠੀ ਵਿਚ ਆ ਗਏ। ਦੁਆਈ ਪਿਲਾ ਕੇ ਇਕ ਟੀਕਾ ਲਗਾ ਕੇ ਡਾਕਟਰ ਨੇ ਨਾਭੀ ਹੇਠ ਸੂਆ ਲਾ ਕੇ ਇਕ ਬਾਲਟੀ ਪਾਣੀ ਕੱਢਿਆ, ਦੂਜੀ ਵਾਰ ਸੰਤਾਂ ਨੇ ਬਿਨਾ ਟੀਕੇ ਤੇ ਬਿਨਾ ਦੁਆਈ ਪੀਤੀ ਤੋਂ ਸੂਏ ਨਾਲ ਪਾਣੀ ਕਢਵਾਇਆ। ਅਡੋਲ ਰਹੇ ਤਕਲੀਫ ਮਹਿਸੂਸ ਨਹੀਂ ਕੀਤੀ। ਦੇਹ ਤੋਂ ਅਸੰਗ ਰਹੇ। ਪਹਿਲਾ ਸੂਆ ੭ ਜਨਵਰੀ ੨੪ ਮਾਘ ਨੂੰ ਤੇ ਦੂਜਾ ੪ ਮਾਘ ਨੂੰ ਲਾ ਕੇ ਪਾਣੀ ਕੱਢਿਆ। ਸ਼ਰੀਰ ਬਹੁਤ ਕਮਜ਼ੋਰ ਹੋ ਗਿਆ। ਸੰਤ ਇੰਦਰ ਸਿੰਘ ਤੇ ਭਿੰਡਰਾਂ ਦੀ ਸੰਗਤ ਸੰਤਾਂ ਨੂੰ ਭਿੰਡਰੀਂ ਲੈ ਜਾਣਾ ਚਾਹੁੰਦੀ ਸੀ ਪਰ ਸੰਤ ਅਜੈਬ ਸਿੰਘ ਤੇ ਬੋਪਾਰਾਇ ਦੀ ਸੰਗਤ ਵਧੇਰੇ ਜ਼ੋਰ ਦੇ ਰਹੀ ਸੀ ਕਿ ਸੰਤ ਜੀ ਬੋਪਾਰਾਇ ਚੱਲਣ· ਅਖੀਰ ਨੂੰ ਸੰਤਾਂ ਨੇ ਬੋਪਾਰਾਇ ਚਲਣ ਦੀ ਪ੍ਰਵਾਨਗੀ ਦੇ ਦਿੱਤੀ।

੨੪ ਮਾਘ ਨੂੰ ਸੰਤਾਂ ਨੇ ਸੰਗਤ ਨੂੰ ਕਿਹਾ :–ਬਾਹਰ ਕਰਤੇ ਦੀ ਕੁਦਰਤ ਦਾ ਰੰਗ ਵੇਖਣਾ ਮੰਗਦਾ ਹਾਂ। ਹਿੰਮਤ ਕਰੋ ਤੇ ਮੇਰਾ ਮੰਜਾ ਖਿੜੀ ਸਰੋਂ ਦੇ ਖੇਤ ਦੇ ਬੰਨੇ ਤੇ ਲੈ ਚਲੋ। ਸਿੰਘਾਂ ਨੇ ਸੰਤਾਂ ਦਾ ਪਲੰਘ ਖੇਤ ਦੇ ਕਿਨਾਰੇ ਤੇ ਲਿਆ ਕੇ ਰਖ ਦਿੱਤਾ। ਫੁੱਲ ਖਿੜੇ ਵੇਖ ਕੇ ਵਿਸਮਾਦ ਵਿਚ ਆ ਗਏ। ਸਿੰਘਾਂ ਨੇ ਸਰ੍ਹੋਂ ਦੇ ਖਿੜੇ ਫੁੱਲ ਤੋੜ ਕੇ ਸੰਤਾਂ ਕੋਲ ਲਿਆ ਰੱਖੇ। ਸੰਤਾਂ ਨੇ ਹੱਥਾਂ 'ਚ ਲੈ ਕੇ ਸੁੰਘੇ ਤੇ ਹੱਸ ਪਏ, ਬਹੁਤ ਖੁਸ਼ ਹੋਏ। ਫੁੱਲ ਹੱਥ 'ਚ ਫੜੇ ਹੋਏ ਹਨ ਤੇ ਆਪਣੇ ਕੋਲ ਖੜੇ ਨਿਰਮਾਣ ਹਜ਼ੂਰੀ ਸੇਵਕ ਗਿਆਨੀ ਗੁਰਬਚਨ ਸਿੰਘ ਨੂੰ ਕਿਹਾ ਜੇ ਤੇਰਾ ਕੋਈ ਸਵਾਲ ਹੈ ਤਾਂ ਕਰ ਤੇ ਉਸ ਦਾ ਉਤਰ ਲੈ। ਗਿਆਨੀ ਜੀ ਨੇ ਤਦੋਂ ਇਹ ਬੇਨਤੀ ਕੀਤੀ ਕਿ ਵਾਹਿਗੁਰੂ ਮਿਲਾਪ ਵਿਚ ਵਿਦਿਆ ਵੀ ਕੋਈ ਸਹਾਇਤਾ ਕਰ ਸਕਦੀ ਹੈ। ਤਾਂ ਹੱਥ 'ਚ ਫੜੇ ਫੁੱਲ ਵਿਖਾ ਕੇ ਸੰਤ ਜੀ ਬੋਲੇ :–

ਫੁੱਲਾਂ ਦੇ ਰੂਪ ਨੂੰ ਨੇਤ੍ਰ ਹੀ ਜਾਣਦੇ ਹਨ। ਸੁਗੰਧੀ ਨਾਸਾਂ ਕਰਕੇ ਪਛਾਣੀ ਜਾਂਦੀ ਹੈ, ਇਨ੍ਹਾਂ ਦੀ ਕੋਮਲਤਾ ਦਾ ਪਤਾ ਹੱਥਾਂ ਨਾਲ ਸਪਰਸ਼ ਤੋਂ ਲਗਦਾ ਹੈ। ਇਵੇਂ ਹੀ ਬ੍ਰਹਮ ਵਿਦਿਆ ਨੇਤ੍ਰਾਂ ਵਾਂਗ ਦ੍ਰਿਸ਼ਟਾ ਦਾ ਰੂਪ ਵਾਹਿਗੁਰੂ ਨੂੰ ਪ੍ਰਗਟ ਕਰਕੇ ਦਿਖਾ ਦੇਂਦੀ ਹੈ। ਵਿਦਿਆਹੀਣ ਪੁਰਸ਼ ਅੰਧੇ ਪੁਰਖ ਵਰਗਾ ਹੈ ਜੋ

ਦੇਖ ਨਹੀਂ ਸਕਦਾ। ਸਿਮਰਨ ਨਾਸਾਂ ਦੀ ਤਰ੍ਹਾਂ ਹੈ ਜੋ ਭਗਤੀ ਦੀ ਸੁਗੰਧੀ ਨੂੰ ਪ੍ਰਗਟ ਕਰਦਾ ਹੈ। ਸਿਮਰਨਹੀਣ ਪੁਰਸ਼ ਨੂੰ ਗੁਣਗੁਣੇ ਵਾਂਗ ਸੁਗੰਧੀ ਰੂਪ ਵਾਹਿਗੁਰੂ ਦਾ ਅਨਭਵ ਨਹੀਂ ਹੋ ਸਕਦਾ। ਗੁਰੂ ਘਰ ਦੀ ਸੇਵਾ ਕਰਨ ਵਾਲੇ ਦਾ ਹਿਰਦਾ ਕੋਮਲ ਹੋ ਜਾਂਦਾ ਹੈ। ਕੋਮਲ ਹਿਰਦੇ ਵਾਲਾ ਪੁਰਸ਼ ਹੀ ਕੋਮਲ ਰੂਪ ਪ੍ਰਮੇਸ਼ਰ ਨੂੰ ਮਹਿਸੂਸ ਕਰ ਸਕਦਾ ਹੈ। ਇਉਂ ਗੁਰੂ ਘਰ ਵਿਚ ਸੇਵਾ, ਸਿਮਰਨ ਤੇ ਵਿਦਿਆ ਤਿੰਨੇ ਹੀ ਹਰੀ ਦੇ ਪ੍ਰਬੀਨ ਰੂਪ ਨੂੰ ਪ੍ਰਗਟ ਕਰਨ ਵਿਚ ਸਹਾਇਕ ਸਿੱਧ ਹੁੰਦੀਆਂ ਹਨ ਪਰ ਗੁਰਾਂ ਦੀ ਕਿਰਪਾ ਦੁਆਰਾ ਜੇ ਵਿਦਿਆ ਦੀ ਵੀਚਾਰ ਕਰੇ ਤੇ ਉਸ ਆਤਮ ਵੀਚਾਰ ਰਾਹੀਂ ਆਤਮਾ ਤੇ ਪ੍ਰਮਾਤਮਾ ਨੂੰ ਇਕ ਰੂਪ ਵੇਖੇ ਤਾਂ ਹੀ ਜ਼ਿੰਦਗੀ ਦੀ ਪੂਰਨ ਸਫਲਤਾ ਪ੍ਰਾਪਤ ਹੁੰਦੀ ਹੈ। ਬ੍ਰਹਮ ਵਿਦਿਆ ਤਦ ਹੀ ਸਹਾਈ ਹੁੰਦੀ ਹੈ ਜੇ ਪਹਿਲਾਂ ਹਉਮੈ ਦਾ ਨਾਸ ਕਰੇ। ਫਿਰ ਸੰਤਾਂ ਨੇ ਕਿਹਾ ਕਿ ਗਿਆਨੀ ਗੁਰਬਚਨ ਸਿੰਘ ਜੀ ਸਾਡੇ ਪਾਸੋਂ ਇਸ ਸਮੇਂ ਤੇਰੀ ਜੋ ਇੱਛਾ ਹੈ ਮੰਗ ਲੈ—ਭਗਤੀ ਜਾਂ ਮਾਇਆ। ਦੋਹਾਂ ਚੋਂ ਕੀ ਚਾਹੀਦਾ ਹੈ ਮੰਗ ਲੈ। ਗਿਆਨੀ ਜੀ ਨੇ ਨਿੰਮ੍ਰਤਾ 'ਚ ਸਿਰ ਝੁਕਾਇਆ, ਹੱਥ ਜੋੜੇ ਤੇ ਅਰਜ਼ ਕੀਤੀ ਮਹਾਰਾਜ ਮੈਨੂੰ ਪ੍ਰੇਮਾ ਭਗਤੀ ਸਹਿਤ ਪੂਰਨ ਗੁਰਸਿੱਖੀ ਦੀ ਦਾਤ ਬਖਸ਼ੋ :—

ਤਾਂ ਸੰਤਾਂ ਹੇਠ ਲਿਖੇ ਪਹਿਲਾਂ ਉਪਦੇਸ਼ ਰੂਪ ਬਚਨ ਕਹੇ :—

੧. ਵਾਹਿਗੁਰੂ ਅਤੇ ਸਤਿਗੁਰ ਜੀ ਦੀ ਕਿਰਪਾ ਸਦਕਾ ਤੈਨੂੰ ਪ੍ਰੇਮਾ ਭਗਤੀ ਸਹਿਤ ਪੂਰਨ ਗੁਰਸਿੱਖੀ ਪ੍ਰਾਪਤ ਹੋਵੇਗੀ।

੨. ਮਾਇਆ ਦੀ ਕਦੀ ਭੁਲ ਕੇ ਵੀ ਇੱਛਾ ਨਾ ਕਰੀਂ ਨਿਰਿਛਤ ਹੋ ਕੇ ਖੁਲ੍ਹਾ ਵਿਵਹਾਰ ਚਲਾਈਂ। ਮਾਇਆ ਵੀ ਤੇਰੇ ਪਾਸ ਬਹੁਤ ਆਵੇਗੀ ਪਰ ਰਿਦੇ ਵਿਚ ਆਸਾ ਨ ਰਖੀਂ ਸਦਾ ਉਪਰਾਮ ਰਹੀਂ।

੩. 'ਬਹੁਤਾ ਨਾਹੀ ਬੋਲਣਾ' ਇਹ ਨੀਤੀ ਸਦਾ ਯਾਦ ਰਖੀਂ।

੪. ਸੰਜਮ ਦਾ ਤੇ ਸਾਦਾ ਬਸਤ੍ਰ ਪਹਿਨਣਾ।

੫. ਤੈਨੂੰ ਗੁਰਮਤਿ ਦੀ ਵਿਦਿਆ ਪੜ੍ਹਾਉਣ ਦੀ ਜ਼ਿੰਮੇਵਾਰੀ ਸੌਂਪਦੇ ਹਾਂ ਇਸ ਨੂੰ ਆਪਣੇ ਸਿਰ ਤੇ ਹੁਕਮ ਰੂਪ ਡੰਡਾ ਜਾਨਣਾ। ਜ਼ਿੰਦਗੀ ਦੇ ਅੰਤਲੇ ਸਾਹਾਂ ਤੱਕ ਸਿੰਘਾਂ ਤੇ ਸੰਗਤਾਂ ਨੂੰ ਗੁਰਬਾਣੀ ਪੜ੍ਹਾਈਂ।

੬. ਸੰਥਾ ਕਰਵਾ ਕੇ ਇਕਾਂਤ ਰਹੀਂ ਤੇਰੀ ਇਸ ਤਰ੍ਹਾਂ ਹੀ ਲਿਵ ਲਗ ਜਾਏਗੀ।

੭. ਸਿੰਘਾਂ ਨੂੰ ਸਦਾ ਆਪਣੇ ਅੰਗ ਸੰਗ ਰੱਖੀਂ ਇਉਂ ਤੇਰੀ ਜ਼ਿੰਦਗੀ ਸਹਜੇ ਹੀ ਨਿਰਵਿਕਾਰ ਰਹੇਗੀ।

੮. ਕਿਸੇ ਪ੍ਰਕਾਰ ਦੀ ਹਉਮੈ ਨ ਕਰੀਂ ਤੇ ਜਗਤ ਨੂੰ ਭੇਖ ਨ ਵਿਖਾਈਂ।

੯. ਰਿਦੇ ਵਿਚ ਗਰੀਬੀ ਤੇ ਗੁਰਮਤਿ ਨੂੰ ਧਾਰ ਕੇ ਇਕ ਰਸ ਰਹੀਂ।

੧੦. ਸਦਾ ਗੁਰਮਤਿ ਦਾ ਪ੍ਰਚਾਰ ਕਰੀਂ ਸਾਡੀ ਇਹ ਆਗਿਆ ਨ ਭੁਲਾਈਂ ਉਪਰੋਕਤ ਬਚਨ ਕਹਿ ਕੇ ਸੰਤਾਂ ਨੇ ਆਪਣੇ ਹੱਥ 'ਚ ਫੜੇ ਫੁਲ ਗਿਆਨੀ ਗੁਰਬਚਨ ਸਿੰਘ ਜੀ ਦੇ ਸੀਸ ਤੇ ਰਖ ਦਿੱਤੇ ਤੇ ਨਾਲ ਹੀ ਕਿਹਾ ਕਿ ਹੇ ਭਾਈ! ਆਪਣਾ ਨਿਹਕਲੰਕ ਜੀਵਨ ਰਖੀਂ। ਇਹ ਅਸਚਰਜ ਤੇ ਅਨੂਠੀ ਬਖਸ਼ਸ਼ ਆਪਣੇ ਆਪ ਤੇ ਹੋਈ ਦੇਖ ਕੇ ਗਿਆਨੀ ਗੁਰਬਚਨ ਸਿੰਘ ਜੀ ਸੰਤਾਂ ਦੇ ਚਰਨਾਂ ਤੇ ਢਹਿ ਪਏ। ਸੰਤਾਂ ਨੇ ਉਠਾ ਕੇ ਆਪਣੇ ਕੰਠ ਨਾਲ ਲਾ ਲਿਆ ਤੇ ਕਿਹਾ, ਗੁਰੂ ਨੇ ਤੇਰੀ ਹਉਮੈ ਨਾਸ਼ ਕਰ ਦਿੱਤੀ ਹੈ ਤੂੰ ਸੰਗਤ ਦੀ ਚਰਨ ਧੂੜ ਬਣ ਕੇ ਰਹੀਂ। ਨਾਮ ਨੂੰ ਹੀ ਬ੍ਰਹਮ ਗਿਆਨ ਸਮਝੀਂ ਇਸ ਕਰਕੇ ਅੱਠੇ ਪਹਿਰ ਨਾਮ ਜਪੀਂ ਤੇ ਅਨੰਦ ਮਾਣੀਂ।

ਇਸ ਸਮੇਂ ਕੁਝ ਜੱਥੇ ਦੇ ਸਿੰਘ ਵੀ ਕੋਲ ਸਨ ਜਿਨ੍ਹਾਂ ਨੇ ਸੰਤਾਂ ਦੇ ਇਹ ਬਖਸ਼ਸ਼ ਭਰੇ ਬਚਨ ਸੁਣੇ। ਏਨੇ ਨੂੰ ਡਾਕਟਰ ਦੀਵਾਨ ਸਿੰਘ ਆ ਗਿਆ ਉਸ ਨੇ ਟੂਟੀਆਂ ਲਾ ਕੇ ਵੇਖਿਆ। ਵਾਹਿਗੁਰੂ ਦਾ ਜਾਪ ਹੋ ਰਿਹਾ ਹੈ। ਰੋਗ ਕੋਈ ਨਹੀਂ ਹੈ ਬੜਾ ਹੈਰਾਨ ਹੋਇਆ। ਕਿਹਾ ਮਹਾਰਾਜ ਇਹ ਕੀ ਕੌਤਕ ਹੈ ਸੰਤਾਂ ਨੇ ਕਿਹਾ

ਅਸੀਂ ਬੋਪਾਰਾਇ ਜਾਣਾ ਚਾਹੁੰਦੇ ਹਾਂ। ਤੁਰਨ ਸਮੇਂ ਡਾਕਟਰ ਨੇ ਨਬਜ਼ ਦੇਖੀ ਤੇ ਹੋਰ ਮੁਆਇਨਾ ਕੀਤਾ ਤੇ ਕਿਹਾ ਇਸ ਵੇਲੇ ਆਪ ਬਿਲਕੁਲ ਅਰੋਗ ਹੋ। ਇਸ ਤੋਂ ਬਾਦ ਸੰਤਾਂ ਕੋਈ ਦਵਾਈ ਨਹੀਂ ਖਾਧੀ। ਸੰਗਤ ਸਮੇਤ ਲਾਰੀਆਂ ਤੇ ਚੜ੍ਹ ਕੇ ੩੦ ਮਾਘ ਨੂੰ ਬੋਪਾਰਾਇ ਆ ਗਏ। ਅਖੰਡ ਪਾਠ ਪਹਿਲਾਂ ਹੀ ਚਲ ਰਹੇ ਸਨ। ਨਗਰ, ਇਲਾਕੇ ਤੇ ਦੂਰ ਦੁਰਾਡੇ ਦੀਆਂ ਸੰਗਤਾਂ ਦਰਸ਼ਨ ਕਰਕੇ ਤੇ ਬਚਨ ਸੁਣ ਕੇ ਚਲੀਆਂ ਗਈਆਂ।

**ਸੰਤ ਸੁੰਦਰ ਸਿੰਘ ਜੀ ਦਾ ਗੁਰਪੁਰੀ ਪਿਆਨਾ :–**

੪ ਫਗਣ ਸੁਬ੍ਹਾ ੮ ਵਜੇ ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਗੁਰਪੁਰੀ ਜਾ ਬਿਰਾਜੇ। ੨ ਫੱਗਣ ਤੋਂ ਆਰੰਭ ਅਖੰਡ ਪਾਠ ਦਾ ਭੋਗ ਪਾਇਆ ਗਿਆ ਕੀਰਤਨ ਹੁੰਦਾ ਰਿਹਾ ਦਿਨ ਢਲੇ ਤੱਕ ਸੰਗਤਾਂ ਦਰਸ਼ਨ ਕਰਦੀਆਂ ਰਹੀਆਂ ਫਿਰ ਸਰੀਰ ਦਾ ਇਸ਼ਨਾਨ ਕਰਵਾ ਕੇ ਗੁਰਦੁਆਰੇ ਦੀ ਪ੍ਰਕਰਮਾ ਕੀਤੀ ਗਈ ਤੇ ਗੁਰਦੁਆਰੇ ਦੇ ਪਹਾੜ–ਪੱਛਮ ਦੇ ਕੋਨੇ ਵਿਚ ਸ਼ਾਮ ਨੂੰ ਸਰੀਰ ਦਾ ਗੁਰਮਤਿ ਅਨੁਸਾਰ ਅੰਤਮ ਸੰਸਕਾਰ ਕਰ ਦਿੱਤਾ ਗਿਆ ਹਰ ਰੋਜ਼ ਕੀਰਤਨ ਤੇ ਸਹਸ ਕ੍ਰਿਤੀ ਸਲੋਕਾਂ ਦੀ ਕਥਾ ਹੁੰਦੀ ਰਹੀ। ਕਥਾ ਸੰਤ ਗਿਆਨੀ ਗੁਰਬਚਨ ਸਿੰਘ ਜੀ ਕਰਦੇ ਰਹੇ। ੧੩ ਫਗਣ ਨੂੰ ਦਸਹਿਰੇ ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਾਇਆ ਗਿਆ। ਬੜਾ ਭਾਰੀ ਦੀਵਾਨ ਸਜਿਆ ਇਸ ਸਮੇ ਸੰਤ ਗੁਲਾਬ ਸਿੰਘ ਜੀ ਘੋਲੀਏ ਵਾਲੇ, ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ, ਰਾਗੀ ਸੁੱਧ ਸਿੰਘ ਜੀ, ਮਹੰਤ ਪ੍ਰੇਮ ਸਿੰਘ ਜੀ ਮੁਰਾਲੇ ਵਾਲੇ ਸੰਤ ਭਾਗ ਸਿੰਘ ਜੀ ਠੱਟੇ ਵਾਲੇ ਆਦਿ ਗੁਰਮੁਖ ਪਿਆਰੇ ਸੰਤ ਮਹਾਤਮਾ ਪੁੱਜੇ ਹੋਏ ਸਨ। ਜਥੇਦਾਰ ਗੁਰਦਿਆਲ ਸਿੰਘ ਜੀ ਨੂੰ ਬੋਪਰਾਇ ਦੇ ਗੁਰਦੁਆਰੇ ਦੀ ਜੱਥੇਦਾਰੀ ਦਾ ਸਿਰੋਪਾਓ ਦਿੱਤਾ ਗਿਆ ਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੰਤਾਂ ਵਲੋਂ ਅਰੰਭ ਕੀਤੀ ਗਈ ਸੰਥਾ ਕਥਾ ਜੋ ਵਿਚ ਰਹਿ ਗਈ ਸੀ, ਵਿਦਿਆਰਥੀਆਂ ਨੂੰ ਪੜ੍ਹਾਉਣ ਲਈ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੂੰ ਬੇਨਤੀ ਕੀਤੀ ਗਈ ਜੋ ਉਹਨਾਂ ਪ੍ਰਵਾਣ ਕਰ ਲਈ। ਸੰਤਾਂ ਦੀ ਯਾਦ ਵਿਚ ੧੦੧ ਫੁੱਟ ਉਚਾ ਨਿਸ਼ਾਨ ਸਾਹਿਬ ਝੁਲਾਇਆ ਗਿਆ। ਪਿੱਛੋਂ ਜੱਥੇ ਦੇ ਸਿੰਘਾਂ ਵਲੋਂ ਸਵਾ ਲੱਖ ਜਪੁਜੀ ਸਾਹਿਬ ਅਤੇ ੧ ਲੱਖ ਨੱਬੇ ਹਜ਼ਾਰ ਜਾਪ ਸਾਹਿਬ ਪਾ: ੧੦ ਦੇ ਪਾਠ ਕੀਤੇ ਗਏ। ਜਿਸ ਜਿਸ ਨੇ ਸੰਤਾਂ ਦੇ ਸ਼ਰੀਰ ਸ਼ਾਂਤ ਹੋਣ ਦੀ ਖ਼ਬਰ ਸੁਣੀ ਆਪਣੇ ਦਿਲ ਨੂੰ ਫੜਕੇ ਬਹਿ ਗਿਆ। ਥਾਂ ਥਾਂ ਸੰਤਾਂ ਦੀ ਯਾਦ ਵਿਚ ਪਾਠ ਕੀਤੇ ਗਏ। ਅਰਦਾਸੇ ਸੋਧੇ ਗਏ। ਅਖਬਾਰਾਂ ਵਿਚ ਸੰਤਾਂ ਦੇ ਜੀਵਨ ਤੇ ਲੇਖ ਤੇ ਫ਼ੋਟੋ ਛਪੇ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੯ ਮਾਰਚ ੧੯੩੦ ਦੇ ਜਨਰਲ ਸਮਾਗਮ ਵਿਚ ਸ਼ੋਕ ਮਤਾ ਪਾਸ ਕੀਤਾ ਗਿਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅਜ ਦਾ ਜਨਰਲ ਇਜਲਾਸ ਪਰਸਿੱਧ ਪੰਥ ਸੇਵਕ ਅਤੇ ਗੁਰਮੁਖ ਪਿਆਰੇ ਸੰਤ ਗਿਆਨੀ ਸੁੰਦਰ ਸਿੰਘ ਜੀ ਸਾਹਿਬ ਭਿੰਡਰਾਂ ਵਾਲਿਆਂ ਦੇ ਸਚਖੰਡ ਨਿਵਾਸ ਪਰ ਪੰਥ ਲਈ ਇਕ ਡਾਢਾ ਅਨਭਵ ਕਰਦਾ ਹੈ ਅਤੇ ਅਕਾਲ ਪੁਰਖ ਦੇ ਚਰਨਾਂ ਵਿਖੇ ਅਰਦਾਸ ਕਰਦਾ ਹੈ ਕਿ ਉਹ ਪੰਥ ਵਿਚ ਇਸ ਪਏ ਘਾਟੇ ਨੂੰ ਆਪਣੀ ਕਿਰਪਾਲਤਾ ਦੁਆਰਾ ਪੂਰਾ ਕਰੇ।

ਸੰਤਾਂ ਦੀ ਯਾਦ ਵਿਚ ਹਰ ਸਾਲ ੨, ੩, ਤੇ ੪ ਫਗਣ ਨੂੰ ਬੜਾ ਭਾਰੀ ਸਲਾਨਾ ਧਾਰਮਕ ਦੀਵਾਨ ਸਜਦਾ ਹੈ। ਇਸ ਵਾਰ ੧੯੮੪ ਈ: ਵਿਚ ੫੪ਵਾਂ ਸਲਾਨਾ ਜੋੜ ਮੇਲਾ ਮਨਾਇਆ ਗਿਆ। ਇਸ ਸਮੇਂ ਗੁਰਦੁਆਰਾ ਸੱਚਖੰਡ ਬੋਪਾਰਾਇ ਦੇ ਜੱਥੇਦਾਰ ਗੁਰਮੁਖ ਪਿਆਰੇ ਗਿਆਨੀ ਨਿਰੰਜਨ ਸਿੰਘ ਜੀ ਵੈਦ ਹਨ। ਜੋ ਗੁਰਦੁਆਰੇ ਦੇ ਪ੍ਰਬਧ ਨੂੰ ਸੁਚੱਜਤਾ ਨਾਲ ਨਿਭਾ ਰਹੇ ਹਨ। ਸੰਥਾ ਕਥਾ ਦੀ ਡਿਊਟੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਦੇ ਪੋਤਰੇ ਗਿਆਨੀ ਅਵਤਾਰ ਸਿੰਘ ਜੀ ਨਿਭਾ ਰਹੇ ਹਨ।

# ਪਹਿਲੀ ਅੰਮ੍ਰਿਤ ਵਰਖਾ

ਅੰਮ੍ਰਿਤ ਦਾ ਅਖਰੀਂ ਅਰਥ ਹੈ ਜੋ ਮੌਤ ਤੋਂ ਰਹਿਤ ਹੈ। ਇਸ ਤਰ੍ਹਾਂ ਸਿਰਫ ਵਾਹਿਗੁਰੂ ਹੀ ਅਕਾਲ ਮੂਰਤਿ (ਕਾਲ ਰਹਿਤ ਸਰੂਪ) ਹੈ। ਦੂਜਾ ਉਹ ਪਦਾਰਥ ਜਿਸ ਨੂੰ ਪੀ ਕੇ ਅਮਰ (ਮੌਤ ਰਹਿਤ) ਹੋ ਜਾਈ ਦਾ ਹੈ। ਗੁਰਮਤਿ ਵਿਚ ਕਰਤਾਰ ਦੇ ਨਾਮ ਦੇ ਰਹਸਯ ਅਤੇ ਆਤਮ ਗਿਆਨ ਨੂੰ ਹੀ ਅੰਮ੍ਰਿਤ ਮੰਨਿਆ ਹੈ ਜਿਵੇਂ ਕਿ :—"ਅੰਮ੍ਰਿਤ ਨਾਮ ਨਿਧਾਨ ਹੈ ਮਿਲਿ ਪੀਵਹੁ ਭਾਈ ॥" ਤੀਜਾ ਗੁਰਬਾਣੀ ਨੂੰ ਅੰਮ੍ਰਿਤ ਆਖਿਆ ਗਿਆ ਹੈ। "ਅੰਮ੍ਰਿਤ ਬਾਨੀ ਗੁਰ ਕੀ ਮੀਠੀ ॥ ਅਤੇ ਅੰਮ੍ਰਿਤ ਬਾਨੀ ਹਰਿ ਹਰਿ ਤੇਰੀ ॥" ਚੌਥਾ ਕਲਗੀਧਰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਬਖਸ਼ਿਆ ਪੰਜਾਂ ਪਿਆਰਿਆਂ ਰਾਹੀਂ ਪ੍ਰਾਪਤ ਕੀਤਾ ਖੰਡੇ ਬਾਟੇ ਦਾ ਅੰਮ੍ਰਿਤ ਜਿਸ ਬਾਰੇ ਦੂਜੇ ਭਾਈ ਗੁਰਦਾਸ ਜੀ ਲਿਖਦੇ ਹਨ ਕਿ :–"ਪੀਵਹੁ ਪਾਹੁਲ ਖੰਡੇਧਾਰ ਹੋਇ ਜਨਮ ਸੁਹੇਲਾ ॥"

ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਨੇ ਆਪਣੀ ਜ਼ਿੰਦਗੀ ਦੇ ਬਾਕੀ ਰਹਿੰਦੇ ਹਿੱਸੇ ਵਿਚ ਅਕਾਲ ਪੁਰਖ ਵਾਹਿਗੁਰੂ ਦਾ ਜਸ, ਉਸ ਦੇ ਪਵਿਤ੍ਰ ਅੰਮ੍ਰਿਤ ਨਾਮ, ਗੁਰਬਾਣੀ ਰੂਪ ਅੰਮ੍ਰਿਤ ਅਤੇ ਕਲਗੀਧਰ ਜੀ ਦੇ ਬਖਸ਼ੇ ਖੰਡੇ ਬਾਟੇ ਦੇ ਅੰਮ੍ਰਿਤ ਦੀਆਂ ਭਾਰਤ ਭਰ ਦੇ ਪਿੰਡਾਂ, ਕਸਬਿਆਂ, ਨਗਰਾਂ ਅਤੇ ਸ਼ਹਿਰਾਂ ਵਿਚ ਥਾਂ ਥਾਂ ਬੱਦਲ ਵਾਂਗ ਵਿਚਰ ਕੇ ਜੋ ਵਰਖਾ ਕੀਤੀਆਂ ਹਨ ਉਨ੍ਹਾਂ ਦਾ ਜ਼ਿਕਰ ਅਗਲੇ ਪੰਨਿਆਂ ਵਿਚ ਕਰਾਂਗੇ। ਆਪ ਜੀ ਵਲੋਂ ਜਿਨੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀਆਂ ਸੰਪੂਰਨ ਸੰਥਾ ਕਥਾ ਕੀਤੀਆਂ ਗਈਆਂ ਹਨ ਉਨ੍ਹਾਂ ਵਿਚੋਂ ਹਰ ਇਕ ਕਥਾ ਨੂੰ ਅਸਾਂ ਅੰਮ੍ਰਿਤ ਵਰਖਾ ਦਾ ਨਾਮ ਦਿੱਤਾ ਹੈ। ਜਿਸ ਕਰਕੇ ਇਨ੍ਹਾਂ ਕਥਾਵਾਂ ਦੇ ਸਿਰਲੇਖ ਦਿੱਤੇ ਹਨ ਪਹਿਲੀ ਅੰਮ੍ਰਿਤ ਕਥਾ, ਦੂਜੀ ਅੰਮ੍ਰਿਤਵਰਖਾਆਦਿ।

**ਪਹਿਲੀ ਸੰਥਾ-ਕਥਾ :–**

ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਦਸਹਿਰੇ ਦੇ ਸਮਾਗਮ ਤੋਂ ਅਗਲੇ ਦਿਨ ਬੋਪਾ-ਰਾਇ ਦੇ ਗੁਰਦੁਆਰਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉਹ ਸੰਥਾ ਕਥਾ ਜਿਸ ਨੂੰ ਸੰਤ ਜੀ ਮਾਝ ਦੀ ਵਾਰ ਦੀ ਚੌਥੀ ਪਉੜੀ ਤੱਕ ਆਪ ਕਰ ਗਏ ਸਨ। ਸੰਤਾਂ ਤੇ ਜੱਥੇ ਦੇ ਮੁਖੀ ਸਿੰਘਾਂ ਦੀ ਆਗਿਆ ਅਨੁਸਾਰ ਉਸ ਸੰਥਾ ਕਥਾ ਨੂੰ ਅੱਗੋਂ ਅਰੰਭ ਕਰਨ ਤੋਂ ਪਹਿਲਾਂ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਨੇ ਅਰੰਭ ਵਿਚ ਵੱਡੇ ਮਹਾਂਪੁਰਖਾਂ ਦੇ ਜੀਵਨ ਤੇ ਉਨ੍ਹਾਂ ਵਲੋਂ ਕੀਤੇ ਪਰਉਪਕਾਰਾਂ ਦਾ ਜ਼ਿਕਰ ਕੀਤਾ। ਗੁਰਬਾਣੀ ਦੇ ਅਰਥਾਂ ਰਾਹੀਂ ਜੋ ਉਨ੍ਹਾਂ ਨੇ ਵਿਦਿਆਰਥੀਆਂ ਨੂੰ ਗੁਰਬਾਣੀ ਦੀ ਸੋਝੀ ਕਰਵਾਈ ਅਤੇ ਵਿਚਰ ਕੇ ਸਿੱਖ ਸੰਗਤਾਂ ਅੰਦਰ ਗੁਰਮਤਿ ਦਾ ਭਾਰੀ ਪ੍ਰਚਾਰ ਕੀਤਾ ਉਸ ਦਾ ਵੀ ਵਰਨਣ ਕੀਤਾ। ਕਥਾ ਅਰੰਭ ਕਰਨ ਤੋਂ ਪਹਿਲਾਂ 'ਗੁਰਬਾਣੀ ਇਸ ਜਗ ਮਹਿ ਚਾਨਣ' ਵਿਸ਼ੇ ਤੇ ਖੋਜ ਭਰਪੂਰ ਵਿਖਿਆਨ ਦਿੱਤਾ ਜਿਸ ਦਾ ਸੰਖੇਪ ਵੇਰਵਾ ਹੇਠ ਦੇ ਰਹੇ ਹਾਂ।

**"ਗੁਰਬਾਣੀ ਇਸ ਜਗ ਮਹਿ ਚਾਨਣ"**

ਗੁਰਬਾਣੀ ਅੰਦਰ ਜ਼ਿਕਰ ਆਇਆ ਹੈ ਕਿ ਜਗਤ ਰਚਨਾ ਤੋਂ ਪਹਿਲਾਂ ਅਣਗਿਣਤ ਸਮਾਂ ਧੁੰਧੂਕਾਰ

ਵਰਤਿਆ ਰਿਹਾ 'ਅਰਬਦ ਨਰਬਦ ਧੁੰਧੂਕਾਰਾ ॥ਧਰਣਿ ਨ ਗਗਨਾ ਹੁਕਮੁ ਅਪਾਰਾ ॥ ਨ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥ (ਪੰਨਾ ੧੦੩੫) ਜਦ ਸਮੇਂ ਦੀ ਹੱਦਬੰਦੀ ਜੁਗਾਂ ਰਾਹੀਂ ਹੋਈ ਤਾਂ ਉਸ ਅੰਦਰ ਕਿਤਨੇ ਜੁਗਾਂ ਤੱਕ ਅਨ੍ਹੇਰ ਗੁਬਾਰ ਵਰਤਿਆ ਰਿਹਾ ਜਿਵੇਂ ਕਿ ਹੁਕਮ ਹੈ :–

"ਕੇਤੇ ਜੁਗ ਵਰਤੇ ਗੁਬਾਰੈ ॥ "ਤਾੜੀ ਲਾਈ ਅਪਰ ਅਪਾਰੈ ॥" (ਪੰਨਾ ੧੦੨੬) ਫਿਰ ਜਦ ਸੰਸਾਰ ਦੀ ਰਚਨਾ ਦਾ ਅਰੰਭ ਹੋਇਆ ਤਾਂ ਉਸ ਧੁੰਧੂਕਾਰ ਤੇ ਅਨ੍ਹੇਰ ਗੁਬਾਰ ਨੂੰ ਦੂਰ ਕਰਨ ਲਈ ਕਾਦਰ ਨੇ ਆਪਣੀ ਕੁਦਰਤ (ਸ਼ਕਤੀ) ਰਾਹੀਂ ਦਿਨ ਦੀ ਰੋਸ਼ਨੀ ਲਈ ਸੂਰਜ ਬਣਾਇਆ ਤੇ ਰਾਤ ਦੇ ਚਾਨਣ ਲਈ ਚੰਦ ਪੈਦਾ ਕੀਤਾ। ਚੰਦ ਦੀ ਗ਼ੈਰ ਹਾਜ਼ਰੀ ਵਿਚ ਤਾਰੇ ਟਿਮਟਿਮਾ ਕੇ ਅਨ੍ਹੇਰੇ ਦਾ ਟਾਕਰਾ ਕਰਦੇ ਰਹੇ ਪਰ ਜਗ ਦਾ ਸੰਪੂਰਨ ਅਨ੍ਹੇਰਾ ਫਿਰ ਵੀ ਦੂਰ ਨ ਹੋ ਸਕਿਆ।

ਜਦ ਕਰਤਾ ਪੁਰਖ ਦੀ ਬਖਸ਼ੀ ਮਨੁੱਖੀ ਬੁੱਧੀ ਦਾ ਵਿਕਾਸ਼ ਹੋਇਆ ਤਾਂ ਪੰਜਾਂ ਤਤਾਂ ਚੋਂ ਅੱਗ ਤੱਤ ਤੋਂ ਕੰਮ ਲੈਂਦਿਆਂ ਲੋਕ ਬਾਲਣ ਇਕੱਠਾ ਕਰਕੇ ਅੱਗ ਬਾਲ ਕੇ ਅਨ੍ਹੇਰਾ ਦੂਰ ਕਰਨ ਲੱਗੇ। ਕਹਿੰਦੇ ਹਨ ਕਿ ਪੁਰਤਾਨ ਸਮੇਂ ਰਿਸ਼ੀ ਇਸ ਤਰ੍ਹਾਂ ਅੱਗ ਬਾਲ ਕੇ ਉਸ ਦੇ ਚਾਨਣ ਵਿਚ ਭੋਜ ਪੱਤ੍ਰਾਂ ਉਪਰ ਵੇਦਾਂ ਦੇ ਸਲੋਕ ਲਿਖਦੇ ਤੇ ਵਿਦਿਆਰਥੀਆਂ ਨੂੰ ਪੜ੍ਹਾਇਆ ਕਰਦੇ ਸਨ। ਮਨੁਖੀ ਦਿਮਾਗ ਨੇ ਹੋਰ ਤਰੱਕੀ ਕੀਤੀ ਤਾਂ ਸਰੋਂ, ਤੋਰੀਆ ਤੇ ਤਾਰਾਮੀਰਾ ਆਦਿ ਬੀਜਾਂ ਚੋਂ ਤੇਲ ਕੱਢ ਕੇ ਉਸ ਨਾਲ ਪਹਿਲਾਂ ਮਿੱਟੀ ਦੇ ਦੀਵੇ ਜਗਾ ਕੇ ਚਾਨਣ ਕੀਤਾ ਗਿਆ ਫਿਰ ਮਿੱਟੀ ਦੇ ਤੇਲ ਦੀ ਉਪਜ ਨਾਲ ਲਾਲਟੈਣਾਂ ਤੇ ਗੈਸਾਂ ਦਾ ਚਾਨਣ ਹੋਣ ਲੱਗਾ। ਅੱਜ ਕਲ ਦੀਆਂ ਸਾਇੰਸੀ ਕਾਢਾਂ ਦੁਆਰਾ ਨਵੀਨ ਬਿਜਲੀ ਦੀ ਕਾਢ ਨਾਲ ਰਾਤਾਂ ਨੂੰ ਚਮਕਦੇ ਦਿਨ ਵਾਂਗ ਜਗਮਗਾਇਆ ਜਾਣ ਲੱਗਾ। ਇਨ੍ਹਾਂ ਉਪਰੋਕਤ ਕੁਦਰਤੀ ਤੇ ਮਨੁੱਖੀ ਸਾਧਨਾਂ ਰਾਹੀਂ ਉਪਜੇ ਚਾਨਣ ਨਾਲ ਵੀ ਸਾਰੇ ਸੰਸਾਰ ਦਾ ਅਨ੍ਹੇਰਾ ਚੁੱਕਿਆ ਨਹੀਂ ਜਾ ਸਕਿਆਂ। ਇਸ ਬਾਹਰਲੇ ਸੰਸਾਰਕ ਅਨ੍ਹੇਰੇ ਤੋਂ ਇਲਾਵਾ ਇਕ ਹੋਰ ਅਨ੍ਹੇਰਾ ਹੈ ਜਿਸ ਨੂੰ ਸਤਿਗੁਰਾਂ ਨੇ ਅਗਿਆਨ ਦਾ ਅਨ੍ਹੇਰਾ ਕਿਹਾ ਹੈ। ਜਿਵੇਂ ਬਾਹਰਲੇ ਅਨ੍ਹੇਰੇ ਵਿਚ ਮਨੁੱਖ ਨੂੰ ਬਾਹਰਲੇ ਪਦਾਰਥ ਨਜ਼ਰ ਨਹੀਂ ਆਉਂਦੇ ਇਵੇਂ ਹੀ ਮਨੁੱਖ ਦੇ ਅੰਦਰਲੇ ਅਗਿਆਨ ਦੇ ਅਨ੍ਹੇਰੇ ਵਿਚ ਮਨੁਖ ਨੂੰ ਆਪੇ ਦੀ ਸੋਝੀ ਨਹੀਂ ਹੋ ਸਕਦੀ। ਹਜ਼ੂਰ ਦਾ ਅਮਰ ਫ਼ੁਰਮਾਣ ਹੈ: 'ਅਗਿਆਨ ਅੰਧੇਰੈ ਸੂਝਸਿ ਨਾਹੀ'।

ਰਾਇ ਬੁਲਾਰ ਨੇ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਚਰਨਾਂ ਵਿਚ ਬੇਨਤੀ ਕੀਤੀ ਸੀ ਕਿ ਹਜ਼ੂਰ ਆਪ ਮੇਰੇ ਅੰਦਰ ਦਾ ਅਗਿਆਨ ਦੂਰ ਕਰੋ ਤਾਂ ਆਪ ਨੇ ਕਿਹਾ ਸੀ ਕਿ ਰਾਇ ਬੁਲਾਰ ਤੂੰ ਅਗਿਆਨ ਨੂੰ ਕੀ ਸਮਝਦਾ ਹੈਂ ਤਾਂ ਉਸ ਨੇ ਕਿਹਾ ਸੀ ਕਿ ਮਹਾਰਾਜ ਵਿਦਵਾਨ ਪੁਰਸ਼ ਅਗਿਆਨ ਨੂੰ ਅਨ੍ਹੇਰੇ ਨਾਲ ਤੁਲਨਾ ਦੇਂਦੇ ਹਨ ਪਰ ਮੈਂ ਮਹਿਸੂਸ ਕਰਦਾ ਹਾਂ ਕਿ ਇਹ ਅਗਿਆਨ ਅਨ੍ਹੇਰੇ ਨਾਲੋਂ ਵੀ ਵਧੇਰੇ ਖ਼ਤਰਨਾਕ ਹੈ। ਸਤਿਗੁਰਾਂ ਕਿਹਾ ਉਹ ਕਿਵੇਂ ਤਾਂ ਉਸ ਆਖਿਆ ਹਜ਼ੂਰ ਬਾਹਰਲੇ ਘੁੱਪ ਅਨ੍ਹੇਰੇ ਵਿਚ ਮਨੁਖ ਨੂੰ ਆਪਣੇ ਅੰਗ ਪ੍ਰਤਿਅੰਗ ਜਾਂ ਕੋਲ ਪਏ ਪਦਾਰਥ ਤੇ ਵਸਤੂਆਂ ਤਾਂ ਭਾਵੇਂ ਨਹੀਂ ਦਿਸਦੀਆਂ ਪਰ ਮਨੁਖ ਨੂੰ ਆਪਣਾ ਨਾਮ, ਮਾਤਾ ਪਿਤਾ, ਖਾਨਦਾਨ, ਆਪਣਾ ਥਾਂ ਟਿਕਾਣਾ, ਰਿਸ਼ਤੇਦਾਰ, ਦੋਸਤਾਂ ਆਦਿ ਦਾ ਪੂਰਾ ਪੂਰਾ ਗਿਆਨ ਹੁੰਦਾ ਹੈ ਪਰ ਅਗਿਆਨ ਇਕ ਅਜਿਹਾ ਘੁੱਪ ਅਨ੍ਹੇਰਾ ਹੈ ਕਿ ਇਸ ਵਿਚ ਮਨੁੱਖ ਨੂੰ ਇਹ ਵੀ ਪਤਾ ਹੀ ਨਹੀਂ ਹੁੰਦਾ ਕਿ ਮੈਂ ਕੌਣ ਹਾਂ ? ਕਿਥੋਂ ਆਇਆਂ ਹਾਂ ? ਕਿਥੇ ਜਾਣਾ ਹੈ ? ਭਾਵ ਮਨੁੱਖ ਆਪਣੇ ਆਪ ਤੋਂ ਹੀ ਅਗਿਆਤ ਹੁੰਦਾ ਹੈ। ਜਿਸ ਕਰਕੇ ਮੈਂ ਅਨ੍ਹੇਰੇ ਨਾਲੋਂ ਵੀ ਇਸ ਅਗਿਆਨ ਨੂੰ ਵਧੇਰੇ ਦੁਖਦਾਈ ਸਮਝਦਾ ਹਾਂ। ਸਤਿਗੁਰਾਂ ਕਿਹਾ ਤੇਰਾ ਅਨਭਵ ਦਰੁਸਤ ਹੈ ਹਜ਼ੂਰ ਨੇ ਮਿਹਰ ਦੀ ਨਦਰ ਨਾਲ ਰਾਇ ਬੁਲਾਰ ਦਾ ਅਗਿਆਨ ਦਾ ਘੁੱਪ ਹਨ੍ਹੇਰਾ ਮੇਟ ਕੇ ਗਿਆਨ ਦਾ ਚਾਨਣ ਕਰ ਦਿੱਤਾ। ਇਹ ਅਗਿਆਨ ਦਾ ਅਨ੍ਹੇਰਾ ਸਤਿਗੁਰਾਂ ਬਿਨਾ ਦੂਰ ਨਹੀਂ ਹੋ ਸਕਦਾ, ਪਵਿੱਤ੍ਰ ਮਹਾਂਵਾਕ ਹੈ ਕਿ 'ਗੁਰ ਬਿਨ ਘੋਰ ਅੰਧਾਰ ਗੁਰੂ ਬਿਨ

ਸਮਝ ਨ ਆਵੈ ।" ਗੁਰੂ ਅੰਗਦ ਦੇਵ ਜੀ ਮਹਾਰਾਜ ਦਾ ਫੁਰਮਾਨ ਹੈ ਕਿ "ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥ ਏਤੇ ਚਾਨਣ ਹੋਦਿਆਂ ਗੁਰ ਬਿਨ ਘੋਰ ਅੰਧਾਰ", ਅਰਥਾਤ ਜੇ ਅਕਾਸ਼ ਵਿਚ ਸੌ ਚੰਦ ਇਕੱਠੇ ਚੜ੍ਹ ਪੈਣ ਤੇ ਨਾਲ ਹੀ ਹਜ਼ਾਰ ਸੂਰਜ ਵੀ ਉਦੇ ਹੋ ਜਾਣ, ਇਤਨਾ ਇਕੱਠਾ ਚਾਨਣ ਹੋ ਜਾਵੇ ਫਿਰ ਵੀ ਸਤਿਗੁਰਾਂ ਤੋਂ ਬਿਨਾ ਅਗਿਆਨ ਦਾ ਘੁੱਪ ਅਨ੍ਹੇਰਾ ਗੁਰੂ ਬਿਨਾ ਦੂਰ ਨਹੀਂ ਹੋ ਸਕਦਾ। ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਸਤਿਗੁਰਾਂ ਕੋਲ ਕਿਹੜਾ ਚਾਨਣ ਹੈ ਜੋ ਅਜਿਹੇ ਸਖ਼ਤ ਘੁੱਪ ਅਨ੍ਹੇਰੇ ਨੂੰ ਖ਼ਤਮ ਕਰਕੇ ਗਿਆਨ ਦਾ ਚਾਨਣ ਕਰ ਦੇਂਦਾ ਹੈ। ਇਸ ਦਾ ਉੱਤ੍ਰ ਇਹ ਹੈ ਕਿ ਪਹਿਲਾਂ ਤਾਂ ਗੁਰੂ ਸ਼ਬਦ ਦਾ ਅਰਥ ਹੈ ਗੁ-ਅਨ੍ਹੇਰਾ ਤੇ ਰੂ-ਪ੍ਰਕਾਸ਼ ਅਰਥਾਤ ਜੋ ਅਗਿਆਨ ਦਾ ਅਨ੍ਹੇਰਾ ਮੇਟ ਕੇ ਗਿਆਨ ਦਾ ਚਾਨਣ ਕਰ ਦੇਵੇ, ਉਹ ਗੁਰੂ ਹੈ। ਗੁਰੂ ਕੋਲ ਕਿਹੜੀ ਸ਼ਕਤੀ ਹੈ ਜਿਸ ਰਾਹੀਂ ਉਹ ਐਸਾ ਕਰਦਾ ਹੈ। ਇਸ ਬਾਰੇ ਸਤਿਗੁਰੂ ਅਮਰਦਾਸ ਜੀ ਮਹਾਰਾਜ ਦਾ ਅਮਰ ਵਾਕ ਹੈ। "ਗੁਰਬਾਣੀ ਇਸ ਜਗ ਮਹਿ ਚਾਨਣ ਕਰਮ ਵਸੈ ਮਨਿ ਆਇ ॥" ਅਰਥਾਤ ਸਤਿਗੁਰੂ ਆਪਣੀ ਰਸਨਾ ਤੋਂ ਉਚਰੀ ਅੰਮ੍ਰਿਤ ਬਾਣੀ ਦੇ ਚਾਨਣ ਨਾਲ ਅਗਿਆਨ ਦਾ ਜਨਮਾਂ ਜਨਮਾਤ੍ਰਾਂ ਦਾ ਅਨ੍ਹੇਰਾ ਮੇਟ ਦੇਂਦੇ ਹਨ।

ਜਦੋਂ ਲਬੁ 'ਪਾਪ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ' ਅਨੁਸਾਰ ਰਾਜੇ ਲਾਲਚੀ ਜ਼ਾਲਮ ਤੇ ਬੇ-ਅਦਲੇ ਸਨ, ਵਜ਼ੀਰ ਪਾਪ ਕਰਮਾਂ 'ਚ ਰੁੱਝੇ ਹੋਏ ਸਨ ਤੇ ਸਾਰੇ ਸਰਦਾਰ ਝੂਠ ਦੇ ਗੁਲਾਮ ਬਣੇ ਹੋਏ ਸਨ ਤਾਂ 'ਜਥਾ ਰਾਜਾ ਤਥਾ ਪਰਜਾ' ਦੇ ਅਖਾਣ ਅਨੁਸਾਰ ਪਰਜਾ ਦੀ ਦਸ਼ਾ ਵੀ "ਅੰਧੀ ਰਯਤਿ ਗਿਆਨ ਵਿਹੂਣੀ" ਵਾਲੀ ਸੀ। ਇਸ ਘੋਰ ਕਲਜੁਗ ਦੇ ਸਮੇਂ ਵਿਚ ਗੁਰ ਬਿਨੁ ਘੋਰੁ ਅੰਧਾਰ ਵਰਤਿਆ ਹੋਇਆ ਸੀ। ਇਸ ਜਗਤ ਵਿਆਪੀ ਕੂੜ, ਅਗਿਆਨ ਤੇ ਪਾਪ ਦੇ ਘੁੱਪ ਅਨ੍ਹੇਰੇ ਨੂੰ ਸਦਾ ਮੁਕਾ ਦੇਣ ਲਈ ਸਤਿਗੁਰਾਂ ਨੇ ਆਪਣੇ ਪਰਮ ਸ਼ਾਂਤ ਤੇ ਨਿਰਮਲ ਹਿਰਦੇ ਦੇ ਨਿਰੰਕਾਰੀ ਪਾਵਰ ਹਾਊਸ ਤੋਂ ਬਿਜਲੀ ਸ਼ਕਤੀ ਵਾਂਗ ਜੀਵਾਂ ਦੇ ਹਿਰਦਿਆਂ ਦੇ ਬਲਬਾਂ ਨੂੰ ਜਗਮਗਾ ਦੇਣ ਵਾਲੀ ਸਚ ਕੀ ਬਾਣੀ ਪਰਗਟ ਕੀਤੀ।

"ਬਾਣੀ ਮੁਖਹੁ ਉਚਾਰੀਐ ਹੋਇ ਰੁਸਨਾਈ ਮਿਟੈ ਅੰਧਾਰਾ ॥" (ਭਾ: ਗੁ: ਵਾ: ੧)

**ਗੁਰੂ ਬਾਣੀ ਕਿਵੇਂ ਪ੍ਰਗਟ ਹੋਈ :—**

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਆਏ ਸ਼ਬਦ ਬਾਣੀ, ਸਚੀ ਬਾਣੀ, ਸਾਚੀ ਬਾਣੀ, ਸਚ ਕੀ ਬਾਣੀ, ਖਸਮ ਕੀ ਬਾਣੀ, ਅੰਮ੍ਰਿਤ ਬਾਣੀ, ਬਾਣੀਆਂ ਸਿਰ ਬਾਣੀ ਤੇ ਧੁਰ ਕੀ ਬਾਣੀ ਆਦਿ ਸਾਰੇ ਵਿਸ਼ੇਸ਼ਣ ਕੇਵਲ ਤੇ ਕੇਵਲ ਗੁਰੂ ਬਾਣੀ ਲਈ ਹੀ ਵਰਤੇ ਗਏ ਹਨ। ਗੁਰੂ ਸਾਹਿਬਾਨ ਦੇ ਪਰਮ-ਪਾਵਨ ਮੁਖਾਰ ਬਿੰਦ ਦੁਆਰਾ ਉਚਰੀ ਹੋਈ ਬਾਣੀ ਹੀ ਗੁਰਬਾਣੀ ਦਾ ਦਰਜਾ ਰੱਖਦੀ ਹੈ। ਇਹ ਮਹਾਨ ਉੱਤਮ ਤੇ ਕਲਿਆਨ ਕਰਤਾ ਗੁਰੂ ਬਾਣੀ, ਸਤਿਗੁਰਾਂ ਦੇ ਪਰਮ ਸ਼ਾਂਤ ਆਪੇ ਚੋਂ ਹਜ਼ੂਰ ਦੇ ਸੁੰਦਰ ਤੇ ਰਸੀਲੇ ਗਲੇ ਰਾਹੀਂ ਜਿਨ੍ਹਾਂ ਹਾਲਤਾਂ ਵਿਚ ਜਾਂ ਜਿਨ੍ਹਾਂ ਢੰਗਾਂ ਨਾਲ ਜਗਤ ਵਿਚ ਪ੍ਰਗਟ ਹੋਈ ਉਹ ਹੇਠ ਲਿਖੇ ਅਨੁਸਾਰ ਤਿੰਨ ਪ੍ਰਕਾਰ ਦੇ ਹਨ :—

੧. ਆਪ ਜਦ ਕਦੀ ਆਪਣੇ ਪਰਮ ਆਪੇ 'ਚ ਲੀਨ ਹੋ ਕੇ ਅਕਹਿ ਰਸ ਮਾਣਦੇ ਤਾਂ ਕਈ ਵਾਰ ਸਰੂਰ ਵਿਚ ਆ ਕੇ ਉਸ ਆਪਣੇ ਅਸਲ ਆਪੇ ਨੂੰ ਪ੍ਰਗਟਾਉਣ ਲਈ ਕਿਸੇ ਅਗੰਮੀ ਸੰਗੀਤਕ ਲਹਿਰਾਉ ਵਿਚ ਗਾ ਉਠਦੇ, ਜਿਸ ਆਤਮ ਸੰਗੀਤ ਦੇ ਦੈਵੀ ਨਾਦ ਨੂੰ ਸੁਣਕੇ ਚੇਤਨ ਜੜ੍ਹ ਤੇ ਜੜ੍ਹ ਚੇਤਨ ਹੋ ਖਲੋਂਦੇ।

੨. ਕਈ ਵਾਰ ਅਤਿ ਸ਼ਰਧਾਵਾਨ ਤੇ ਸਿਦਕੀ ਸਿੱਖ ਆਪਣੇ ਚਿੱਤ ਵਿਚ ਉਗਮੇ ਸ਼ੰਕੇ ਨਿਵਿਰਤ ਕਰਨ ਹਿਤ ਹਜ਼ੂਰੀ ਵਿਚ ਪਹੁੰਚ ਬੜੀ ਨਿੰਮ੍ਰਤਾ ਸਹਿਤ ਬੇਨਤੀ ਕਰਦੇ ਤਾਂ ਪਰਮ ਕਿਰਪਾਲੂ ਸਤਿਗੁਰੂ ਬਖਸ਼ਸ਼ ਦੇ ਘਰ ਵਿਚ ਆ ਕੇ ਦ੍ਰਵ ਕੇ ਰੱਬੀ ਰੰਗ ਵਿਚ ਰੰਗੀਜ ਜਾਂਦੇ ਤੇ ਉਨ੍ਹਾਂ ਦੇ ਰਸੀਲੇ ਗਲੇ ਤੋਂ ਅਜਿਹਾ ਇਲਾਹੀ ਨਾਦ ਛਿੜਦਾ ਜੋ ਸਿੱਖਾਂ ਦੇ ਸ਼ੰਕਿਆਂ ਦੇ ਤਿਣਕਿਆਂ ਨੂੰ ਹੜ੍ਹ ਦੇ ਪਾਣੀ ਵਾਂਗ ਰੋੜ ਕੇ ਲੈ ਜਾਂਦਾ।

੩. ਕਈ ਪੜਾਵਾਂ ਤੇ ਯੋਗੀਆਂ ਸਿੱਧਾਂ, ਨਾਥਾਂ, ਪੰਡਤਾਂ, ਬ੍ਰਾਹਮਣਾਂ, ਕਾਜ਼ੀਆਂ, ਮੁਲਾਣਿਆਂ ਤੇ

ਪੀਰਾਂ, ਫਕੀਰਾਂ ਆਦਿ ਨਾਲ ਬਹਿਸਾਂ ਤੇ ਗੋਸ਼ਟਾਂ ਹੋਈਆਂ, ਜਿਨ੍ਹਾਂ ਵਿਚ ਉਨ੍ਹਾਂ ਵਲੋਂ ਬੜੇ ਗੁੰਝਲਦਾਰ ਪ੍ਰਸ਼ਨ ਕੀਤੇ ਗਏ ਅੜਾਉਣੀਆਂ ਪਾਈਆਂ ਗਈਆਂ। ਪਰ ਜਦੋਂ ਜਗਤ ਗੁਰ ਬਾਬਾ ਸਤਿਗੁਰੂ ਆਪਣੇ ਕੋਮਲ ਗਲੇ ਤੋਂ ਨਿਰੰਕਾਰੀ ਗਿਆਨ ਭਰਪੂਰ ਅਕਾਲੀ ਬਾਨੀ ਦੀ ਰੱਬੀ-ਸੁਰ ਛੇੜਦੇ ਤਾਂ ਚੇਲੇ ਬਣਾਉਣ ਦੀ ਖਾਹਿਸ਼ ਨੂੰ ਲੈ ਕੇ ਆਏ ਇਤਨੇ ਪ੍ਰਭਾਵਤ ਹੁੰਦੇ ਕਿ ਚਰਨ ਚੁੰਮ ਮਰੀਦ ਬਣ ਕੇ ਜਾਂਦੇ ਡਿੱਠੇ।

ਐਉਂ ਸਤਿ ਸਰੂਪ ਦੀ ਬਾਨੀ ਗੋਵਿੰਦ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਪਰਮ ਪਾਵਨ ਰਸਨਾ ਰਾਹੀਂ 'ਸਚ ਕੀ ਬਾਨੀ' ਦਾ ਰੂਪ ਧਾਰ ਕੇ ਜਗਤ ਜੀਵਾਂ ਤੱਕ ਅਪੜੀ।

ਗੁਰੂ ਕੀ ਬਾਨੀ ਨੂੰ 'ਸਚ ਕੀ ਬਾਨੀ' ਇਸ ਲਈ ਕਿਹਾ ਹੈ ਕਿ :–

**(ੳ) ਸਚ ਸਰੂਪ ਬਾਨੀ** :—ਇਹ ਸਤਿ ਸਰੂਪ ਕਰਤਾ ਪੁਰਖ ਦੀ ਬਾਨੀ ਹੈ। ਇਹ ਬਾਨੀ ਕਿਸੇ ਦੇਵੀ-ਦੇਵਤਾ ਅਵਤਾਰ, ਰਿਸ਼ੀ, ਮੁਨੀ ਜਾਂ ਵਿਦਵਾਨ ਦੀ ਬਾਨੀ ਨਹੀਂ ਇਹ ਕਿਸੇ ਪੈਗੰਬਰ ਪੀਰ ਜਾਂ ਫਕੀਰ ਦੀ ਕਲਾਮ ਨਹੀਂ ਹੈ। ਇਹ ਨਰੋਲ, 'ਖਸਮ ਕੀ ਬਾਨੀ' ਹੈ। ਇਸੇ ਲਈ ਤਾਂ ਇਸ ਨੂੰ 'ਧੁਰ ਕੀ ਬਾਣੀ' ਦਾ ਮਹਾਨ ਖਿਤਾਬ ਮਿਲਿਆ ਹੋਇਆ ਹੈ। ਜੈਸੀ ਮੈ ਆਵੈ ਖਸਮ ਕੀ ਬਾਨੀ ਤੈਸੜਾ ਕਰੀ ਗਿਆਨੁ ਵੇ ਲਾਲੋ। ਅਤੇ "ਹਉ ਆਪਹੁ ਬੋਲ ਨ ਜਾਣਦਾ ਮੈ ਕਹਿਆ ਸਭ ਹੁਕਮਾਉ ਜੀਉ॥" ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਨਹੁ ਗੁਰ ਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਇ॥ (ਪੰ: ੧੦੨੮) ਵਾਹਿਗੁਰੂ ਜੀ ਦੇ ਪਰਮ ਆਪੇ ਚੋਂ ਨਿਕਲੀ ਹੋਈ ਹੋਣ ਕਰਕੇ ਇਹ ਗੁਰਬਾਣੀ ਉਸ ਸਤਿ ਸਰੂਪ ਬ੍ਰਹਮ ਦਾ ਹੀ ਰੂਪ ਹੈ।

ਸਤਿਗੁਰ ਕੀ ਬਾਨੀ ਸਤਿ ਸਰੂਪ ਹੈ ਗੁਰਬਾਨੀ ਬਣੀਐ॥ (ਵਾਰ ਗਉੜੀ ਮਹਲਾ ੪ ਪੰਨਾ ੩੫੪)
ਗੁਰਮੁਖਿ ਬਾਨੀ ਬ੍ਰਹਮੁ ਹੈ॥ (ਸ੍ਰੀਰਾਗ ਮਹਲਾ ੩ ਪੰ: ੩੯)

ਇਹੋ ਹੀ ਕਾਰਨ ਹੈ ਕਿ ਇਹ ਬਾਨੀ ਆਪਣੇ ਉਪਾਸ਼ਕ ਨੂੰ ਹਿਮਾਊ ਪੰਛੀ ਦੇ ਪਰ ਵਾਂਗ ਉਸ ਸਤਿ ਸਰੂਪ ਵਾਹਿਗੁਰੂ ਪਾਸ ਪਹੁੰਚਾਣ ਦੀ ਸਮਰੱਥਾ ਰੱਖਦੀ ਹੈ।

**(ਅ) ਸੱਚ ਦੀ ਵਿਆਖਿਆ ਰੂਪ ਬਾਨੀ** :–ਸੱਚ ਸਰੂਪ ਦੀ ਵਿਆਖਿਆ ਰੂਪ ਜਾਂ ਵਰਨਣ ਰੂਪ ਬਾਨੀ। ਗੁਰਬਾਣੀ ਦਾ ਮੂਲ ਵਿਸ਼ਾ 'ਸੱਚ' ਹੈ। ਸੱਚ ਉਹ ਜੋ ਸਦਾ ਸੱਚ ਹੈ, ਜੋ ਕਿਸੇ ਸਮੇਂ ਵੀ ਅਸਤਿ ਨਹੀਂ ਹੈ, ਜਿਸ ਦੀ ਹੋਂਦ ਸਦੀਵੀ ਹੈ। ਉਸ 'ਸੱਚ' ਨੂੰ ਮੂਲ ਮੰਤਰ ਵਿਚ ਸਤਿ ਸ਼ਬਦ ਨਾਲ ਨਿਰੂਪਣ ਕੀਤਾ ਗਿਆ ਹੈ ਤੇ ਜਪੁਜੀ ਦੇ ਪਹਿਲੇ ਸਲੋਕ ਵਿਚ 'ਸੱਚ' ਦੀ ਪ੍ਰੀਭਾਸ਼ਾ (ਲੱਛਣ) ਕਰਦਿਆਂ ਫੁਰਮਾਇਆ ਹੈ ਕਿ :–

ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥

ਜਿਸ ਦਾ ਭਾਵ ਹੈ ਕਿ ਜੋ ਤਿੰਨਾਂ ਸਮਿਆਂ 'ਚ ਨਾਸ ਨਾ ਹੋਵੇ ਉਹ ਸਚ ਹੈ, ਜਿਸ ਨੂੰ ਵਿਦਵਾਨ 'ਤ੍ਰੈਈ ਕਾਲ ਅਬਾਧਤਜੋ ਸਤੱਤਜੋ' ਆਖਦੇ ਹਨ ਉਸੇ ਸਤਿ ਨੂੰ ਗੁਰਬਾਣੀ ਅੰਦਰ ਵਾਹਿਗੁਰੂ, ਅਕਾਲ ਪੁਰਖ, ਰਾਮ, ਹਰੀ, ਖੁਦਾ ਤੇ ਅੱਲਾ ਆਦਿ ਸ਼ਬਦਾਂ ਨਾਲ ਯਾਦ, ਕੀਤਾ ਗਿਆ ਹੈ। ਸਤਿਗੁਰੂ ਜੀ ਉਸ ਨੂੰ 'ਸਾਚਾ ਸਾਹਿਬ ਸਾਚਿ ਨਾਇ' ਆਖਦੇ ਹਨ। ਜਿਥੇ ਉਹ ਆਪ ਸੱਚਾ ਹੈ, ਉਥੇ ਉਸ ਦਾ ਨਾਮ ਭੀ ਸੱਚਾ ਹੈ ਤੇ ਨਿਆਉਂ ਭੀ ਸੱਚਾ ਹੈ :–

"ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥" (ਪੰ: ੭੨੩)

**(ੲ) ਚਿੰਤਾ ਮੇਟਣਹਾਰੀ ਹੈ** :–ਚਿੰਤਾ ਇਕ ਅਜਿਹਾ ਮਾਨਸਕ ਰੋਗ ਹੈ ਜੋ ਲਗਭਗ ਹਰ ਇਨਸਾਨ ਨੂੰ ਚਿੰਬੜਿਆ ਹੋਇਆ ਹੈ ਹਜ਼ੂਰ ਦਾ ਮਹਾਂਵਾਕ ਹੈ "ਚਿੰਤਤ ਹੀ ਦੀਸੈ ਸਭ ਕੋਇ॥" ਜਿਨ੍ਹਾਂ ਕੋਲ ਮਾਇਆ ਦੀ ਬਹੁਤਾਤ ਹੈ ਉਹਨਾਂ ਨੂੰ ਵੀ ਇਸ ਚਿੰਤਾ ਰੋਗ ਨੇ ਗ੍ਰਸਿਆ ਹੋਇਆ ਹੈ।

"ਵਡੇ ਵਡੇ ਜੋ ਦੀਸਹਿ ਲੋਗ ॥ ਤਿਨ ਕਉ ਬਿਆਪੈ ਚਿੰਤਾ ਰੋਗ ॥" (ਪੰ: ੧੮੮)

ਪੰਜਾਬੀ ਦੇ ਇਕ ਅਖਾਣ 'ਚ ਕਿਹਾ ਹੈ ਕਿ ਚਿੰਤਾ ਚਿਖਾ ਬਰਾਬਰ ਹੈ। ਭਾਵ ਬੇਹੱਦ ਦੁਖਦਾਈ ਤੇ ਭਿਆਨਕ ਹੈ। ਕੀ ਵੇਦਾਂ ਪੁਰਾਣਾਂ ਦੇ ਸੁਣਨ ਨਾਲ ਸੰਸਾ ਮਿਟ ਸਕਦਾ ਹੈ ? ਉੱਤਰ ਵਿਚ ਭਗਤ ਰਵਿਦਾਸ ਜੀ ਦਾ ਬਚਨ ਹੈ :—

"ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥
ਸੰਸਾ ਸਦ ਹਿਰਦੈ ਬਸੈ ਕਉਨ ਹਿਰੈ ਅਭਿਮਾਨ ॥" (ਪੰ: ੩੪੬)

ਭਾਵ ਇਹ ਕਿ ਇਹ ਸ਼ੰਕਾਵਾਂ ਤੇ ਸੰਸੇ ਵੇਦ ਪੁਰਾਨ ਵੀ ਮੇਟ ਨਹੀਂ ਸਕਦੇ। ਕਬੀਰ ਜੀ ਦਾ ਫੁਰਮਾਣ ਹੈ ਕਿ—

ਬੇਦ ਕਿਤੇਬ ਇਫਤਰਾ ਭਾਈ ਦਿਲ ਕਾ ਫਿਕਰ ਨ ਜਾਇ ॥ (ਪੰ: ੭੨੭)

ਅਰਥਾਤ ਬੇਦਾਂ ਤੇ ਕਿਤੇਬ ਦਾ ਗਿਆਨ ਵੀ ਦਿਲ ਦੇ ਫਿਕਰ ਮੇਟਣ ਨੂੰ ਸਮਰਥ ਨਹੀਂ। ਗੁਰੂ ਅਮਰਦਾਸ ਜੀ ਮਹਾਰਾਜ ਦਾ ਅਮਰ ਵਾਕ ਹੈ ਕਿ "ਸਿੰਮ੍ਰਿਤ ਸਾਸਤ੍ਰਿ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ" (ਪੰ: ੯੨੦) ਤੇ ਗੁਰੂ ਅੰਗਦ ਦੇਵ ਜੀ ਮਹਾਰਾਜ ਦਾ ਮਹਾਂਵਾਕ ਹੈ :—

"ਕਥਾ ਕਹਾਣੀ ਬੇਦੀਂ ਆਣੀ ਪਾਪ ਪੁੰਨ ਬੀਚਾਰ ॥
ਦੇ ਦੇ ਲੈਣਾ ਲੈ ਲੈ ਦੇਣਾ ਨਰਕ ਸੁਰਗ ਅਵਤਾਰ ॥" (ਪੰ: ੧੨੪੩)

ਅਰਥਾਤ ਸਿਮ੍ਰਿਤੀਆਂ ਸ਼ਾਸਤ੍ਰ ਤੇ ਬੇਦ ਤੱਤ ਰਹਿਤ, ਪੁੰਨ ਪਾਪ ਦੀ ਵੀਚਾਰ, ਕਥਾ ਕਹਾਣੀਆਂ ਨਰਕ ਸੁਰਗ ਤੇ ਦੇਣ ਲੈਣ ਦੇ ਵਰਣਨ ਨਾਲ ਭਰੇ ਪਏ ਹਨ ਇਸ ਲਈ ਚਿੰਤਾ ਕਹੋ, ਸ਼ੰਕਾ ਜਾਂ ਸੰਸਾ ਕਹੋ ਜਾਂ ਫਿਰ ਫਿਕਰ ਕਹੋ ਸਾਰੇ ਪ੍ਰਯਾਯ ਵਾਚੀ ਸ਼ਬਦ ਹਨ ਇਨ੍ਹਾਂ ਨੂੰ ਮੇਟਣ ਦੀ ਉਪਰੋਕਤ ਧਾਰਮਕ ਪੁਸਤਕਾਂ 'ਚ ਸਮਰਥਾ ਨਹੀਂ ਇਸ ਲਈ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਅਟੱਲ ਮਹਾਂਵਾਕ ਹੈ :—

"ਧੁਰ ਕੀ ਬਾਣੀ ਆਈ ॥ ਤਿਨ ਸਗਲੀ ਚਿੰਤ ਮਿਟਾਈ ॥" (ਪੰ: ੬੨੮)

ਬਲਕਿ ਹਜ਼ੂਰ ਦਾ ਫੁਰਮਾਨ ਹੈ :—"ਚਿੰਤ ਅਚਿੰਤਾ ਸਗਲੀ ਗਈ ॥"

ਗੁਰਬਾਣੀ ਹੀ ਸਾਰੀਆਂ ਚਿੰਤਾਵਾਂ ਮੇਟਣਹਾਰੀ ਹੈ। ਗੁਰਾਂ ਦੀ ਅੰਮ੍ਰਿਤ ਵਰਗੀ ਮਿੱਠੀ ਬਾਣੀ ਹੈ ਪਰ ਕਿਸੇ ਵਿਰਲੇ ਗੁਰਮੁਖ ਨੇ ਚੱਖ ਕੇ ਵੇਖੀ ਹੈ।

"ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥ (ਪੰ: ੧੧੩,੧੪)

ਹੇ ਵਾਹਿਗੁਰੂ ! ਤੇਰੀ ਬਾਣੀ ਅੰਮ੍ਰਿਤ ਰੂਪ ਹੈ ਜਿਸ ਨੂੰ ਸੁਣ ਸੁਣ ਕੇ ਮੇਰੀ ਪਰਮ ਕਲਿਆਣ ਹੋ ਰਹੀ ਹੈ।

ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ ॥" (ਪੰ: ੧੦੩)

ਇਹ ਬਾਣੀ ਸੱਚੀ ਹੈ ਤੇ ਅੰਮ੍ਰਿਤ ਦੀ ਧਾਰ ਵਰਗੀ ਮਿੱਠੀ ਹੈ ਜਿਸ ਨੇ ਪੀਤੀ ਹੈ ਉਸਨੂੰ ਗਿਆਨ ਪ੍ਰਾਪਤ ਹੋਇਆ ਹੈ।

"ਸਾਚੀ ਬਾਣੀ ਮੀਠੀ ਅੰਮ੍ਰਿਤਧਾਰ ॥ ਜਿਨਿ ਪੀਤੀ ਤਿਸ ਮੋਖ ਦੁਆਰ ॥" (ਪੰ: ੧੨੭੫)

ਜਿਹੜਾ ਇਸ ਬਾਣੀ ਨੂੰ ਆਪਣੇ ਦਿਲੋਂ ਜਾਣ ਲੈਂਦਾ ਹੈ ਉਸ ਦੇ ਅੰਦਰ ਵਾਹਿਗੁਰੂ ਨਾਮ ਦੇ ਸੋਮੇ ਫੁੱਟ ਪੈਂਦੇ ਹਨ।

"ਇਹ ਬਾਣੀ ਜੋ ਜੀਅਹੁ ਜਾਣੈ ਤਿਸ ਅੰਤਰਿ ਰਵੈ ਹਰਿ ਨਾਮਾ ॥" (ਪੰ: ੧੯੭-੯੮)

ਗੁਰਬਾਣੀ ਵਰਤੀ ਜਗ ਅੰਤਰਿ ਇਸ ਬਾਣੀ ਤੇ ਹਰਿਨਾਮੁ ਪਾਇਦਾ ॥ (ਪੰ: ੧੦੬੬)

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਇਸ ਗੁਰਬਾਣੀ ਵਿਚ ਸਾਰੇ ਪਦਾਰਥ ਹਨ ਜਿਹੜਾ ਜਿਹੜਾ ਖੋਜਦਾ ਹੈ ਉਹੋ ਉਹੋ ਹੀ ਪ੍ਰਾਪਤ ਕਰ ਲੈਂਦਾ ਹੈ :

ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਵਿਖੈ, ਹੰਸ ਮਰਜੀਵਾ ਨਿਹਚੈ ਪ੍ਰਸਾਦ ਪਾਵਈ ॥
ਜੈਸੇ ਪਰਬਤ ਹੀਰਾ ਮਾਣਕ ਪਾਰਸ ਸਿਧ, ਖਨਵਾਰਾ ਖਨਿ ਜਗ ਵਿਖੈ ਪ੍ਰਗਟਾਵਈ ॥
ਜੈਸੇ ਬਨ ਬਿਖੇ ਮਲਿਆਗਰ ਸੋਧਾ ਕਪੂਰ, ਸੋਧ ਕੈ ਸੁਬਾਸੀ ਸੁਬਾਸ ਬਿਹਜਾਵਈ ॥
ਤੈਸੇ ਗੁਰਬਾਨੀ ਵਿਖੈ ਸਕਲ ਪਦਾਰਥ ਹੈਂ, ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ ॥੫੪੬॥
(ਕਬਿਤ ਭਾਈ ਗੁਰਦਾਸ ਜੀ)

ਭਾਈ ਸੰਤੋਖ ਸਿੰਘ ਕਰਤਾ ਗੁਰਪ੍ਰਤਾਪ ਸੂਰਜ, ਗੁਰਬਾਨੀ ਬਾਰੇ ਆਪਣੇ ਦਿਲੀ ਭਾਵ ਇਸ ਤਰ੍ਹਾਂ ਪ੍ਰਗਟ ਕਰਦੇ ਹਨ :

**ਗੁਰਬਾਣੀ ਮਹਿਮਾ :—**

ਸੁਧਾ ਕੀ ਤਰੰਗਣੀ ਹੈ ਰੋਗ ਭ੍ਰਮ ਭੰਗਣੀ ਹੈ ਮਹਾ ਸ੍ਵੈਤ ਰੰਗਣੀ ਮਹਾਨ ਮਨ ਮਾਨੀ ਹੈ ॥
ਕਿਧੋਂ ਯਹਿ ਹੰਸਨੀ ਸੀ ਮਾਨਸ ਵਤੰਸਨੀ ਹੈ ਗੁਨੀਨ ਪ੍ਰਸੰਸਨੀ ਸਰਬ ਜਗ ਜਾਨੀ ਹੈ ॥
ਕਿਧੋਂ ਯਹਿ ਚਾਂਦਨੀ ਸੀ ਮੋਹ ਘਾਮ ਮੰਦਨੀ ਹੈ, ਰਿਦੇ ਕੀ ਅਨੰਦਨੀ ਸਦੀਵ ਸੁਖਦਾਨੀ ਹੈ ॥
ਪ੍ਰੇਮ ਪਟਰਾਨੀ ਸਿਆਨੀ ਗਿਆਨ ਕੀ ਜਨਨਿ ਜਾਨੀ, ਗੁਨੀ ਭਨੀ ਬਾਨੀ ਤਾਂ ਕੀ ਗੁਰੂ ਗੁਰਬਾਨੀ ਹੈ ॥

ਇਕ ਹੋਰ ਕਵੀ ਗੁਰਬਾਣੀ ਮਹਿਮਾ ਸਬੰਧੀ ਲਿਖਦੇ ਹਨ :—

ਤੇਜ ਭਰੀ, ਸ਼ਾਂਤਿ ਭਰੀ, ਦੈਵੀ ਗੁਣਾਂ ਪਾਂਤਿ ਭਰੀ, ਆਛੀ ਬਹੁ ਭਾਂਤਿ ਭਰੀ, ਗਿਆਨ ਕੇ ਸਮਾਜ ਕੀ ॥
ਈਸ ਗੁਣਾਂ ਵਾਦ ਭਰੀ ਵੇਦ ਮਰਿਯਾਦ ਭਰੀ, ਅੰਮ੍ਰਿਤ ਸੁਆਦਿ ਭਰੀ, ਰੱਖਕ ਅਹਿ ਲਾਜ ਕੀ ॥
ਭਾਉ ਭਰੀ, ਭਗਤਿ ਭਰੀ, ਓਜ ਭਰੀ, ਸ਼ਕਤਿ ਭਰੀ, ਭਾਰੀ ਅਨੁਰਕਤ ਭਰੀ, ਧੁੰਸਨੀ ਕਪਾਜ ਕੀ ॥
ਰਾਜੁ ਭਰੀ, ਜੋਗੁ ਭਰੀ, ਭਾਗੁ ਭਰੀ, ਭੋਗੁ ਭਰੀ, ਪੁੰਨ ਮੇਂ ਪ੍ਰਯੋਗ ਬਾਨੀ ਗ੍ਰੰਥ ਮਹਾਰਾਜ ਕੀ ॥੨੨॥

ਗੁਰ ਅਨ ਭੈ ਬਿਚ ਬਾਨੀ ਰੂਪ ॥ ਯਾਂ ਕੀ ਮਹਿਮਾ ਮਹਾਂ ਅਨੂਪ ॥
ਭਵ ਅਗਨੀ ਸਾਗਰ ਕੋ ਤਰਨੀ ॥ ਸਤਿਗੁਰ ਸਿਖਨ ਕੋ ਸੁਖ ਕਰਨੀ ॥੧੩॥
ਪਾਠਕ ਰਿਦੈ ਬਿਕਾਰਨ ਹਰਨੀ ॥ ਹਰਨੀ ਤ੍ਰਿਸ਼ਨਾ ਸਿੰਘਨਿ ਬਰਨੀ ॥
ਬਾਨੀ ਗੁਰ ਦੁਖ ਤਰੁ ਕੋ ਕਰਨੀ ॥ ਕਰਨੀ ਗਯਾਨ ਅਗਨਿ ਕੋ ਅਰਨੀ ॥
(ਸ੍ਰੀ ਗੁ: ਪ੍ਰ: ਸੂ: ਰਾਸਿ ੧੦ ਅੰਸੂ ੨੧ ਪੰ: ੩੮੪੫)

**ਗੁਰਬਾਣੀ ਦਾ ਸੰਕਲਨ** :—ਵੇਦ ਜਿਨ੍ਹਾਂ ਨੂੰ ਈਸ਼ਰ ਕ੍ਰਿਤ ਕਿਹਾ ਗਿਆ ਹੈ ਅਸਲ ਵਿਚ ਬ੍ਰਹਮਾ ਜਾਂ ਰਿਸ਼ੀਆਂ ਦੇ ਉਚਾਰੇ ਹੋਏ ਹਨ। "ਜੈ ਕਾਰਨ ਬੇਦ ਬ੍ਰਹਮੈ ਉਚਰੇ ॥" ਗੁਰਬਾਣੀ ਦਾ ਅਕੱਟ ਪ੍ਰਮਾਣ ਹੈ। ਅੰਜੀਲ ਦੀ ਰਚਨਾ ਵੀ ਈਸਾ ਜੀ ਦੇ ਚੇਲਿਆਂ ਵਲੋਂ ਇਕੱਤ੍ਰ ਕੀਤੀ ਗਈ ਹੈ। ਕੁਰਾਨ ਵੀ ਮੁਹੰਮਦ ਸਾਹਿਬ ਦੇ ਆਪਣੇ ਬਚਨ ਜਾਂ ਉਪਦੇਸ਼ ਨਹੀਂ ਸਗੋਂ ਫਰਿਸ਼ਤਿਆਂ ਰਾਹੀਂ ਆਏ ਹੋਏ ਰੱਬੀ ਹੁਕਮ ਹਨ। ਸ੍ਰੀ ਕ੍ਰਿਸ਼ਨ ਜੀ ਦਾ ਕੋਈ ਵੀ ਮੁਖ ਵਾਕ ਬਚਨ ਸਾਡੇ ਪਾਸ ਨਹੀਂ ਹੈ, ਗੀਤਾ ਦਾ ਰਚਨਹਾਰ ਰਿਸ਼ੀ ਵਿਆਸ ਪ੍ਰਸਿੱਧ ਹੈ। ਇਹ ਰਚਨਾ ਵਿਆਸ ਜੀ ਕ੍ਰਿਤ ਮਹਾਂਭਾਰਤ ਦੇ ਭੀਸ਼ਮ ਪਰਬ ਦਾ ਇਕ ਪਾਠ ਹੈ ਜਿਸ ਦੇ ਸ਼ਲੋਕਾਂ ਦੀ ਸੰਖਯਾ ੭੦੦ ਹੈ। (ਦੇਖੋ ਮਹਾਨ ਕੋਸ਼ ਪੰ: ੪੧੦, ਐਡੀਸ਼ਨ ਚੋਥੀ) ਰਾਮ ਚੰਦਰ ਜੀ ਦੀ ਰਸਨਾ ਤੋਂ ਉਚਾਰੇ ਬਚਨ ਵੀ ਸਾਡੇ ਤੱਕ ਨਹੀਂ ਅਪੜ ਸਕੇ। ਪਰ ਮਹਾਨ ਦੂਰ ਦਰਸੀ ਤੇ ਮਹਾਂ ਅਨੁਭਵੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੇ ਬਾਕੀ ਗੁਰੂ ਸਾਹਿਬਾਨ ਨੇ ਪਿਆਰੀ, ਸੱਚੀ, ਮਿੱਠੀ ਤੇ ਠੰਡੀ ਅੰਮ੍ਰਿਤ ਮਈ ਬਾਣੀ ਆਪਣੀ ਰਸਨਾ ਰਾਹੀਂ ਜਗਤ ਨੂੰ ਸੁਣਾਈ, ਗੁਰੂ ਅਰਜਨ ਦੇਵ ਜੀ ਨੇ ਲਿਖਾਈ ਤੇ ਹੂਬਹੂ ਸਾਡੇ ਤੱਕ ਅਪੜਾਈ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਮਿਹਰਵਾਨ ਆਦਿਕਾਂ ਵਲੋਂ ਲਿਖੀ ਜਾਣ ਵਾਲੀ ਕਾਵਿ ਰਚਨਾ ਵਿਚ 'ਨਾਨਕ' ਨਾਮ ਦੀ ਛਾਪ ਲਾ ਕੇ ਅਸਲ ਗੁਰੂ ਬਾਨੀ ਵਿਚ ਨਕਲੀ ਬਾਨੀ ਨੂੰ ਰਲਗੱਡ ਕਰਦਿਆਂ ਦੇਖਿਆ ਤਾਂ ਅਸਲ ਗੁਰੂ ਬਾਨੀ ਨੂੰ ਬਚਾਉਣ ਤੇ ਉਸ ਨੂੰ ਉਸ ਦੇ ਆਪਣੇ ਸਹੀ ਰੂਪ ਵਿਚ ਸੁਰੱਖਿਅਤ ਰੱਖਣ ਦੀ ਮਨਸ਼ਾ ਨਾਲ ਰਾਮਸਰ ਸਰੋਵਰ ਦੇ ਕਿਨਾਰੇ ਬੈਠ ਕੇ ਗੁਰੂ ਬਾਨੀ ਦਾ ਸੰਕਲਨ ਸ਼ੁਰੂ ਕੀਤਾ।

ਗੁਰਬਾਨੀ ਨੂੰ ਉਸ ਦੇ ਆਪਣੇ ਸਹੀ ਰੂਪ ਵਿਚ ਸਾਡੇ ਤੱਕ ਅਪੜਾਨ ਦਾ ਇਹ ਸੇਹਰਾ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸੀਸ ਤੇ ਹੀ ਸਜਦਾ ਹੈ ਐਉਂ ਕੇਵਲ ਸਿਖ ਜਗਤ ਹੀ ਨਹੀਂ ਸਗੋਂ ਸਾਰਾ ਵਿਸ਼ਵ ਹਜ਼ੂਰ ਦੇ ਇਸ ਮਹਾਨ ਪਰਉਪਕਾਰ ਨੂੰ ਸਦਾ ਯਾਦ ਕਰਦਾ ਰਹੇਗਾ।

ਹਰ ਰਾਗ ਵਿਚ ਸਭ ਤੋਂ ਪਹਿਲਾਂ ਚੌਹਾਂ ਸਤਿਗੁਰਾਂ ਦੀ ਬਾਨੀ, ਫਿਰ ਆਪਣੀ ਬਾਨੀ ਤੇ ਅੰਤ ਵਿਚ ਭਗਤਾਂ ਤੇ ਭੱਟਾਂ ਦੀ ਬਾਨੀ ਨੂੰ ਕ੍ਰਮਵਾਰ ਕਰਕੇ ਭਾਈ ਗੁਰਦਾਸ ਜੀ ਦੀ ਕਲਮ ਨਾਲ ਲਿਖਵਾ ਕੇ ਬੀੜ ਸੰਪੂਰਨ ਕੀਤੀ। ਜਿਸ ਦਾ ਪਵਿੱਤ੍ਰ ਨਾਮ ਸ੍ਰੀ ਗ੍ਰੰਥ ਸਾਹਿਬ ਰਖਿਆ, ਜਿਸ ਨੂੰ ਭਾਦਰੋਂ ਸੁਦੀ ਏਕਮ ੧੬੬੧ ਬਿਕ੍ਰਮੀ ਵਾਲੇ ਦਿਨ ਪਹਿਲੀ ਵਾਰ ਸ੍ਰੀ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ ਕੀਤਾ ਤੇ ਪਰਮ ਸਿੱਖ ਬਾਬਾ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਨੀਅਤ ਕੀਤਾ।

**ਗੁਰੂ ਬਾਨੀ ਦਾ ਅਦਬ :**–ਸਿੱਖ ਗੁਰੂ ਸਾਹਿਬਾਨ ਦੇ ਜੀਵਨ ਇਤਿਹਾਸ ਨੂੰ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਗੁਰੂ ਸਾਹਿਬਾਨ ਨੇ ਗੁਰਬਾਨੀ ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਨੂੰ ਖੁਦ ਆਪ ਰਖਿਆ ਅਤੇ ਗੁਰਸਿਖਾਂ ਨੂੰ ਵੱਧ ਤੋਂ ਵੱਧ ਅਦਬ ਰੱਖਣ ਲਈ ਹੁਕਮ ਕੀਤਾ।

੧. ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸ੍ਰੀ ਗੋਇੰਦਵਾਲ ਸਾਹਿਬ ਤੋਂ ਪਹਿਲੇ ਚੌਹਾਂ ਸਤਿਗੁਰਾਂ ਦੀ ਬਾਨੀ ਦੀਆਂ ਪੋਥੀਆਂ ਨੂੰ ਸੁੰਦਰ ਰੁਮਾਲਿਆਂ ਵਿਚ ਬਹੁਤ ਸੁੰਦਰ ਸਜੀ ਪਾਲਕੀ ਵਿਚ ਸਜਾ ਕੇ ਆਪ ਚੌਰ ਕਰਦੇ ਨੰਗੀਂ ਚਰਨੀ ਪੈਦਲ ਚੱਲ ਕੇ ਸ੍ਰੀ ਅੰਮ੍ਰਿਤਸਰ ਪੁੱਜੇ ਤੇ ਦੁਖ ਭੰਜਨੀ ਬੇਰੀ ਤੇ ਅਠਸੰਠ ਘਾਟ ਦੇ ਵਿਚਕਾਰ ਸਰੋਵਰ ਦੀ ਪ੍ਰਕਰਮਾ 'ਚ ਸੰਗਮਰਮਰ ਦੀ ਛਤਰੀਦਾਰ ਮੰਜੀ ਸਾਹਿਬ ਵਾਲੇ ਥੜੇ ਤੇ ਪੋਥੀਆਂ ਵਾਲੀ ਪਾਲਕੀ ਬਿਰਾਜਮਾਨ ਕਰਕੇ ਸੰਗਤਾਂ ਸਮੇਤ ਸਾਰੀ ਰਾਤ ਖੁਦ ਕੀਰਤਨ ਕਰਦੇ ਰਹੇ।

(੨) ਸੰਮਤ ੧੬੬੧ ਬਿਕ੍ਰਮੀ ਭਾਦਰੋਂ ਸੁਦੀ ਏਕਮ ਵਾਲੇ ਦਿਨ ਸ੍ਰੀ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਰਾਮਸਰ ਤੋਂ ਮਹਾਨ ਗੁਰਸਿੱਖ ਬਾਬਾ ਬੁੱਢਾ ਜੀ ਦੇ ਸੀਸ ਤੇ ਅਸਵਾਰਾ ਕਰਾ ਕੇ ਆਪ ਪੈਦਲ ਚੌਰ ਕਰਦੇ ਭਾਰੀ ਜਲੂਸ ਦੀ ਸ਼ਕਲ ਵਿਚ ਵਾਜਿਆਂ ਗਾਜਿਆਂ ਤੇ ਨਰਸਿੰਙਿਆਂ ਦੀ ਘਨਘੋਰ ਵਿਚ ਸ੍ਰੀ ਹਰਿਮੰਦਰ ਸਾਹਿਬ ਵਿਚ ਲਿਆ ਕੇ ਪਹਿਲਾ ਪ੍ਰਕਾਸ਼ ਕੀਤਾ। ਬਾਬਾ ਬੁੱਢਾ ਜੀ ਨੂੰ ਤਾਬਿਆ ਬਿਠਾ ਕੇ ਪਹਿਲਾ ਗ੍ਰੰਥੀ ਥਾਪਿਆ। ਆਪ ਸੰਗਤਾਂ ਵਿਚ ਬੈਠ ਕੇ ਬਾਬਾ ਜੀ ਤੋਂ 'ਹੁਕਮ ਨਾਮਾ' ਸੁਣਿਆ ਹਰਿਮੰਦਰ ਸਾਹਿਬ ਦੇ ਅੰਦਰ ਅਗੋਂ ਤੋਂ ਆਪਣੀ ਪੂਜਾ ਕਰਵਾਉਣ ਦੀ ਥਾਂ ਸ੍ਰੀ ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਪੂਜਾ ਕਰਨ ਦਾ ਹੁਕਮ ਜਾਰੀ ਕੀਤਾ।

(੩) ਸ੍ਰੀ ਅਕਾਲ ਤਖਤ ਸਾਹਿਬ ਦੇ ਨਾਲ ਲਗਦੇ ਕਮਰੇ ਕੋਠਾ ਸਾਹਿਬ ਵਿਚ (ਜਿਸ ਨੂੰ ਕਈ ਸਾਧੂ ਬ੍ਰਹਮ ਕੁਟੀਆ ਵੀ ਆਖਦੇ ਹਨ), ਜਿੱਥੇ ਰਾਤ ਨੂੰ ਆਪ ਬਿਰਾਜਿਆ ਕਰਦੇ ਸਨ, ਉਸ ਦਿਨ ਤੋਂ ਉਸ ਕਮਰੇ ਵਿਚ ਰਾਤ ਸਮੇਂ ਨਵੇਂ ਪਲੰਘ ਤੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਬਿਰਾਜਮਾਨ ਕਰਾ ਕੇ ਆਪ ਪਲੰਘ ਦੇ ਹੇਠ ਫਰਸ਼ ਤੇ ਚਾਦਰ ਵਿਛਾ ਕੇ ਬਿਰਾਜਦੇ ਰਹੇ।

ਗ੍ਰੰਥ ਸਾਹਿਬ ਆਦਰ ਕੇ ਹੇਤ ॥ ਭੂਤਲ ਸੈਨੇ ਗੁਰੂ ਸਮੇਤ ॥੫੫॥
ਤਹਾਂ ਨਿਵਾਸ ਗ੍ਰੰਥ ਕੋ ਕੀਨੋ॥ ਸ੍ਰੀ ਗੁਰੁ ਭੂਤਲ ਨਿਕਟ ਅਸੀਨੋ ॥੫੧॥

(ਗੁ: ਪ੍ਰ: ਸੂ: ਰਾਸ ੩ ਅੰਸੂ ੫੦)

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰੂ ਦਾ ਹਿਰਦਾ ਤੇ ਆਪਣੇ ਸਰੂਪ ਤੋਂ ਵੱਡਾ ਫੁਰਮਾਇਆ, ਅਦਬ ਰੱਖਣ, ਚੰਦਨ ਤੇ ਕੇਸਰ ਘਸਾ ਕੇ ਧੂਪ ਧੁਖਾ ਕੇ ਤੇ ਫੁੱਲ ਚੜ੍ਹਾ ਕੇ ਪੂਜਨ ਦਾ ਹੁਕਮ ਕੀਤਾ :—

ਸ੍ਰੀ ਗੁਰੂ ਕੇਰ ਸਰੀਰ ਜੋਊ, ਸਭਿ ਥਾਨ ਸਮੈ ਸਭਿ ਨ ਦਰਸੈ ਹੈ ॥
ਗ੍ਰੰਥ ਰਿਦਾ ਗੁਰ ਕੋ ਇਹ ਜਾਨਹੁ, ਉਤਮ ਹੈ ਸਭਿ ਕਾਲ ਰਹੈ ਹੈ ॥
ਮੇਰੇ ਸਰੂਪ ਤੇ ਯਾਂ ਤੇ ਹੈ ਦੀਰਘ, ਸਾਹਿਬ ਜਾਨਿ ਅਦਾਇਬ ਕੈਹੈ ॥
ਪੂਜਹੁ ਚੰਦਨ ਕੇਸਰ ਕੋ ਘਸਿ, ਧੂਪ ਧੁਖਾਇ ਕੈ ਫੂਲ ਚਢੈ ਹੈ ॥

(ਗੁ: ਪ੍ਰ: ਸੂ: ਰਾਸ ੩ ਅੰਸੂ ੫)

(੪) ਸਤਵੇਂ ਪਾਤਿਸ਼ਾਹ ਸਤਿਗੁਰੂ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ ਸ੍ਰੀ ਕੀਰਤਪੁਰ ਸਾਹਿਬ ਵਿਖੇ ਦੁਪਹਿਰ ਸਮੇਂ ਮਹਿਲਾਂ ਵਿਚ ਪਲੰਘ ਤੇ ਬਿਰਾਜੇ ਹੋਏ ਸਨ। ਦੋ ਸਿੱਖ ਕਿਸੇ ਦੂਰ ਦੇਸ਼ ਤੋਂ ਸਤਿਗੁਰਾਂ ਦੇ ਦਰਸ਼ਨਾਂ ਦੀ ਤਾਂਘ 'ਚ ਨਿਮਗਨ ਹੋਏ ਗੁਰਬਾਣੀ ਦਾ ਕੀਰਤਨ ਕਰਦੇ ਆ ਰਹੇ ਸਨ।

ਗੁਰਬਾਣੀ ਦੇ ਕੀਰਤਨ ਦੀ ਅਵਾਜ਼ ਸੁਣਦਿਆਂ ਸਾਰ ਹੀ ਗੁਰਬਾਣੀ ਦਾ ਸਤਿਕਾਰ ਕਰਨ ਹਿਤ ਕਾਹਲੀ ਨਾਲ ਪਲੰਘ ਤੋਂ ਹੇਠ ਉਤਰਦਿਆਂ ਆਪ ਦੇ ਗੋਡੇ ਤੇ ਸੱਟ ਵੱਜੀ ॥

ਸੁਨ ਬਾਨੀ ਪੁਨ ਸਤਿਗੁਰ ਜਾਗੇ ॥ ਕਰੀ ਸ਼ੀਘ੍ਰਤਾ ਸਿਹਜਾ ਤਿਆਗੇ ॥
ਹਰ-ਬਰਾਇ ਜਬ ਨਿੰਦ੍ਰਾ ਤਿਆਗੀ ॥ ਪਾਈ ਚੋਟ ਗੋਡ ਪਰ ਲਾਗੀ ॥੯॥

(ਗੁ: ਪ੍ਰ: ਸੂ: ਰਾਸ ੧੦ ਅੰਸੂ ੨੧)

ਸਿੱਖਾਂ ਵਲੋਂ ਅਜਿਹਾ ਕਰਨ ਦਾ ਕਾਰਨ ਪੁੱਛੇ ਜਾਣ ਤੇ ਹਜ਼ੂਰ ਨੇ ਗੁਰਬਾਣੀ ਦੇ ਅਦਬ ਤੇ ਭੈ ਰੱਖਣ ਦਾ ਮਹੱਤਵ ਪ੍ਰਗਟ ਕਰਦੇ ਹੋਏ ਫੁਰਮਾਇਆ :—

ਜੋ ਸਿੱਖ ਗੁਰਬਾਣੀ ਭੈ ਕਰੈ ॥ ਬਿਨ ਪ੍ਰਯਾਸ ਭਵ ਸਾਗਰ ਤਰੈ ॥੧੫॥
ਜੋ ਗੁਰ ਭਗਤ ਸੋ ਸਿਖ ਹੈ ਮੇਰਾ ॥ ਗੁਰਬਾਣੀ ਭੈ ਤਿਸੈ ਘਨੇਰਾ ॥
ਜਿਨ ਭੈ ਅਦਬ ਨ ਬਾਨੀ ਧਾਰਾ ॥ ਜਾਨਹੁ ਸੋ ਸਿਖ ਨਹੀਂ ਹਮਾਰਾ ॥

(ਗੁ: ਪ੍ਰ: ਸੂ: ਰਾਸ ੧੦ ਅੰਸੂ ੨੧)

ਇਹਨਾਂ ਉਪਰੋਕਤ ਇਤਿਹਾਸਕ ਉਦਾਹਰਣਾਂ ਤੋਂ ਸਤਿਗੁਰਾਂ ਦੇ ਹਿਰਦੇ ਅੰਦਰ ਗੁਰਬਾਣੀ ਦੇ ਨਿਰਮਲ ਭੈ ਅਤੇ ਅਤਿ ਉਚੇ ਸਤਿਕਾਰ ਦਾ ਪਤਾ ਚੱਲਦਾ ਹੈ। ਇਹੋ ਹੀ ਕਾਰਨ ਹੈ ਕਿ ਵਰਤਮਾਨ ਯੁਗ ਵਿਚ ਜਗਤ ਦੇ ਹੋਰ ਧਰਮਾਂ ਦੇ ਮੁਕਾਬਲੇ ਸਿੱਖ ਪੰਥ ਅੰਦਰ ਆਪਣੇ ਇਸ਼ਟ ਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਭ ਤੋਂ ਵਧ ਭੈ ਤੇ ਸਤਿਕਾਰ ਮੌਜੂਦ ਹੈ। ਸਿੱਖ ਧਰਮ ਵਿਚ ਗੁਰਬਾਣੀ ਦੇ ਭੈ ਤੇ ਸਤਿਕਾਰ ਦਾ ਕਾਰਨ ਇਹ ਹੈ ਕਿ ਗੁਰੂ ਕੀ ਬਾਣੀ, ਗੁਰੂ ਦੀ ਆਤਮਾ ਹੈ, ਗੁਰੂ ਦਾ ਸਰੂਪ ਹੈ। ਸਤਿਗੁਰੂ ਤੇ ਗੁਰਬਾਣੀ ਇਕ ਦੂਜੇ ਵਿਚ ਅਭੇਦ ਹਨ—

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ ॥

(ਨਟ ਮਹਲਾ ੫ ਅਸਟਪਦੀਆਂ ਪੰ: ੯੮੨)

ਸਤਿਗੁਰੁ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥

(ਕਾਨੜਾ ਮਹਲਾ ੪ ਅਸਟਪਦੀਆਂ ਪੰਨਾ ੧੩੧੦)

## ਗੁਰਬਾਣੀ ਦੇ ਸ਼ੁਧ ਪਾਠ ਦਾ ਮਹੱਤਵ :–

ਉਪਰੋਕਤ ਗੁਰਵਾਕਾਂ ਅਨੁਸਾਰ ਗੁਰਬਾਣੀ ਗੁਰੂ ਤੇ ਵਾਹਿਗੁਰੂ ਦੇ ਤੁੱਲ ਹੈ। ਜਿੱਥੇ ਗੁਰਬਾਣੀ ਦਾ ਹੋਰ ਹਰ ਪੱਖ ਤੋਂ ਅਦਬ ਤੇ ਭੈ ਜ਼ਰੂਰੀ ਹੈ ਉਥੇ ਗੁਰਬਾਣੀ ਦੇ ਪਾਠ ਦਾ ਸ਼ੁੱਧ ਉਚਾਰਨ ਅਤੇ ਇਕਾਗਰਤਾ, ਸਹਿਤ ਮਨ ਜੋੜ ਕੇ ਪਾਠ ਕਰਨਾ ਵੀ ਗੁਰਬਾਣੀ ਦੇ ਅਦਬ ਦਾ ਇਕ ਜ਼ਰੂਰੀ ਅੰਗ ਹੈ। ਸਤਿਗੁਰਾਂ ਦੇ ਮਨ ਅੰਦਰ ਗੁਰਬਾਣੀ ਦੇ ਸ਼ੁੱਧ ਪਾਠ ਦੀ ਕਦਰ ਕੀਮਤ ਦਾ ਅਨੁਮਾਨ ਹੇਠ ਲਿਖੀ ਇਤਿਹਾਸਕ ਉਦਾਹਰਣ ਤੋਂ ਭਲੀ ਭਾਂਤ ਲਗਾਇਆ ਜਾ ਸਕਦਾ ਹੈ।

ਸ੍ਰੀ ਹਰਿਗੋਬਿੰਦਪੁਰ ਵਿਚ ਹੋਏ ਯੁੱਧ ਤੋਂ ਬਾਅਦ ਸਿੱਖ ਯੋਧਿਆਂ ਅਤੇ ਸੰਗਤਾਂ ਦੇ ਇਕ ਬੜੇ ਭਾਰੀ ਸਜੇ ਦੀਵਾਨ ਅੰਦਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਫੁਰਮਾਇਆ ਕਿ :–

ਕਰਹੁ ਸੁਨਾਵਨ ਸ਼ੁੱਧ ਜਪੁ ਮੋਹੀ ॥ ਜਾਚਹਿ ਕਹੈਂ ਸੁ ਦੇਵੋਂ ਤੋਹੀ ॥

(ਗੁ: ਪ੍ਰ: ਸੂ: ਰਾਸ ੬ ਅੰਸੂ ੪੬)

ਸੰਗਤ ਵਿਚੋਂ ਭਾਈ 'ਗੋਪਾਲਾ' ਨਾਮ ਦੇ ਗੁਰਮੁਖ ਸਿੱਖ ਨੇ ਸਤਿਗੁਰਾਂ ਤੋਂ ਆਗਿਆ ਲੈ ਕੇ ਹਜ਼ੂਰੀ ਵਿਚ ਬੈਠ ਕੇ ਅਜਿਹੀ ਇਕਾਗਰਤਾ ਤੇ ਲਿਵਲੀਨਤਾ ਨਾਲ ਅੱਖਰ ਤੇ ਲਗ ਮਾਤ੍ਰ ਸੋਧ ਕੇ ਸ੍ਰੀ ਜਪੁਜੀ ਸਾਹਿਬ ਦਾ ਸ਼ੁੱਧ ਪਾਠ ਸੁਣਾਇਆ ਕਿ ਸਤਿਗੁਰੂ ਜੀ ਪਾਠ ਦੇ ਭੋਗ ਤੋਂ ਬਾਅਦ ਸ਼ੁੱਧ ਪਾਠ ਦੇ ਇਵਜ਼ ਵਿਚ ਭਾਈ ਗੋਪਾਲਾ ਜੀ ਨੂੰ ਸਰਬ ਸਰੇਸ਼ਟ ਆਪਣੀ ਗੁਰਤਾ ਗੱਦੀ ਦੇਣ ਲਈ ਅਜੇ ਤਿਆਰ ਹੀ ਹੋਏ ਸਨ ਕਿ ਸਿੱਖ ਦਾ ਮਨ ਉਖੜ ਕੇ ਇਕ ਲੱਖ ਦੇ ਮੁੱਲ ਦਾ ਇਕ ਸੁੰਦਰ ਘੋੜਾ ਤੇ ਇਕ ਲੱਖ ਕੀਮਤ ਦੀ ਸੁਨਹਿਰੀ ਕਾਠੀ, ਗੁਰਾਂ ਤੋਂ ਮੰਗ ਲੈਣ ਦਾ ਸੰਕਲਪ ਕਰ ਬੈਠਾ, ਜਿਸ ਕਰਕੇ ਹਜ਼ੂਰ ਨੇ ਉਸ ਦੇ ਮਨ ਬਾਂਛਤ ਪਦਾਰਥ ਦੇ ਕੇ ਜੀਵਨ ਮੁਕਤੀ ਦਾ ਪਰਮ ਵਰਦਾਨ ਬਖਸ਼ਿਆ। ਅਗਰ ਸਿੱਖ ਨਿਹ-ਸੰਕਲਪ ਰਹਿ ਕੇ ਪਾਠ ਪੂਰਾ ਕਰ ਲੈਂਦਾ ਤਾਂ ਕੇਵਲ ਜਪੁਜੀ ਸਾਹਿਬ ਦੇ ਸ਼ੁੱਧ ਪਾਠ ਦੇ ਬਦਲੇ ਵਿਚ ਗੁਰਤਾ ਗੱਦੀ ਪ੍ਰਾਪਤ ਕਰਨ ਵਿਚ ਕਾਮਯਾਬ ਹੋ ਜਾਂਦਾ।

## ਅਸ਼ੁਧ ਪਾਠ ਦਾ ਦੋਸ਼ :–

ਜਿਥੇ ਹਜ਼ੂਰ ਗੁਰਬਾਣੀ ਦੇ ਸ਼ੁਧ ਪਾਠ ਦੀ ਵੱਡੀ ਤੋਂ ਵੱਡੀ ਕੀਮਤ ਤਾਰਨ ਲਈ ਤਿਆਰ ਸਨ ਉਥੇ ਅਸ਼ੁਧ ਪਾਠ ਕਰਨ ਵਾਲੇ ਲਈ ਭਾਰੀ ਤਾੜਨਾ ਭਰਿਆ ਵਰਤਾਉ ਵੀ ਕਰਦੇ ਸਨ।

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪਾਸ ਭਰੇ ਦੀਵਾਨ ਵਿਚ ਇਕ ਸਿੰਘ ਨੇ ਦੂਜੇ ਸਿੰਘ ਤੇ ਇਹ ਸ਼ਕਾਇਤ ਕੀਤੀ ਕਿ ਮਹਾਰਾਜ! ਇਸ ਸਿੰਘ ਨੇ ਅੱਜ ਸਵੇਰੇ ਅੰਮ੍ਰਿਤ ਵੇਲੇ ਮੈਨੂੰ ਗੁਰਬਾਣੀ ਦਾ ਪਾਠ ਕਰਦੇ ਨੂੰ ਥੱਪੜ ਮਾਰੇ ਤੇ ਕਿਹਾ ਕਿ ਮੈਂ ਗੁਰੂ ਜੀ ਦੇ ਹੁਕਮ ਅਨੁਸਾਰ ਐਸਾ ਕੀਤਾ ਹੈ। ਤਾਂ ਹਜ਼ੂਰ ਨੇ ਫੁਰਮਾਇਆ ਕਿ ਭਾਈ ਇਸ ਸਿੱਖ ਨੇ ਸਾਡਾ ਹੀ ਹੁਕਮ ਵਜਾਇਆ ਹੈ। ਤੂੰ ਗੁਰਬਾਣੀ ਦੀ ਇਕ ਤੁੱਕ ਅਸ਼ੁਧ ਪੜ੍ਹ ਰਿਹਾ ਸੈਂ। ਜਿਸ ਦਾ ਸ਼ੁੱਧ ਪਾਠ ਸੀ।

"ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ ॥"

ਜਿਸ ਦਾ ਅਰਥ ਹੈ ਕਿ ਕਰਤਾ ਪੁਰਖ ਦੀ ਮ੍ਰਯਾਦਾ ਨੂੰ ਕਰਤਾ ਪੁਰਖ ਆਪ ਹੀ ਜਾਣਦਾ ਹੈ (ਕੈ) ਜਾਂ ਗੁਰੂ ਸੂਰਮਾ ਜਾਣਦਾ ਹੈ ਪਰ ਤੂੰ ਪੜ੍ਹ ਰਿਹਾ ਸੈਂ। "ਕੇ ਜਾਣੈ ਗੁਰ ਸੂਰਾ ॥" ਜਿਸ ਦਾ ਅਰਥ ਬਣਦਾ ਹੈ ਗੁਰੂ ਸੂਰਮਾ (ਕੇ) ਕੀ ਜਾਣਦਾ ਹੈ। ਹੁਣ ਤੂੰ ਆਪ ਹੀ ਦੇਖ ਕਿ ਕੇਵਲ ਇਕ ਲਗ ਦੇ ਅਸ਼ੁੱਧ ਉਚਾਰਨ ਨਾਲ ਅਰਥ ਵਿਚ ਚਾਨਣ ਤੇ ਅਨ੍ਹੇਰੇ ਜੇਡਾ ਫਰਕ ਆ ਗਿਆ ਹੈ। ਇਸ ਲਈ ਯਾਦ ਰੱਖੋ ਕਿ ਗੁਰਬਾਣੀ ਸਾਡਾ ਆਪਣਾ ਪ੍ਰਤੱਖ ਸਰੀਰ ਤੇ ਸਰੂਪ ਹੈ ਇਸ ਦੇ ਅੱਖਰ ਤੇ ਲਗਾਂ ਮਾਤ੍ਰਾਂ ਸਾਡੇ ਅੰਗ ਤੇ ਰੋਮ ਹਨ :–

ਦੂਸਰ ਰੂਪ ਗ੍ਰੰਥ ਜੀ ਜਾਨੋ ॥ ਆਪਨ ਅੰਗ ਮੇਰੇ ਕਰ ਮਾਨੋ ॥
ਰੋਮ ਰੋਮ ਅੱਖਰ ਮੁਹਿ ਲਹੋ ॥ ਬਾਤ ਯਥਾਰਵ ਤੁਮ ਸੋਂ ਕਹੋਂ ॥
(ਰਹਿਤਨਾਮਾ ਭਾਈ ਨੰਦ ਲਾਲ)

ਗੁਰਬਾਣੀ ਦਾ ਅਸ਼ੁਧ ਪਾਠ ਕਰਨਾ ਗੁਰਬਾਣੀ ਦੀ ਮਹਾਨ ਬੇਅਦਬੀ ਹੈ ਤੇ ਵਡਾ ਪਾਪ ਹੈ। ਗੁਰਬਾਣੀ ਦੇ ਸ਼ੁਧ ਪਾਠ ਦਾ ਬੇਅੰਤ ਮਹਾਤਮ ਤੇ ਫਲ ਹੈ। ਲੋਕ ਪ੍ਰਲੋਕ ਦਾ ਸੱਚਾ ਤੇ ਸੰਦੀਵੀ ਸੁਖ ਗੁਰੂ ਬਾਣੀ ਦੇ ਇਕਾਗਰਤਾ ਸਹਿਤ ਸ਼ੁੱਧ ਪਾਠ ਵਿਚ ਲੁਕਿਆ ਹੋਇਆ ਹੈ।

ਸਿੱਖਹੁ ਸੁਨਹੁ ਸੀਖ ਇਹ ਮੇਰੀ ॥ ਬਾਣੀ ਪਢਹੁ ਸ਼ੁੱਧ ਗੁਰ ਕੇਰੀ ॥
ਪਢੈ ਮਹਾਤਮ ਲਹੈ ਬਿਸਾਲਾ ॥ ਹਲਤ ਪਲਤ ਮਹਿ ਹੋਇ ਨਿਹਾਲਾ ॥
(ਗੁ: ਪ੍ਰ: ਸੂ: ਰਾਸ ੩ ਅੰਸੂ ੩੪ ਛੰਤ ੨੮)

ਸ਼ੁਧ ਪਾਠ ਤੇ ਅਰਥ ਸ਼ੁਧ, ਸ਼ੁੱਧ ਅਰਥ ਸ਼ੁੱਧ ਬੋਧ ॥
ਸ਼ੁਧ ਬੋਧ ਵਿਗਿਆਨ ਸ਼ੁੱਧ, ਬੋਧ ਅਬੋਧ ਸੁਬੋਧ ॥ (ਲੇਖਕ)

**ਪਾਠ ਦਾ ਮਹਾਤਮ :—**

ਜੈਸੇ ਭਾਨ ਪੰਕ ਪਰ, ਮੰਤ੍ਰ ਅਹਿ ਡੰਕ ਪਰ, ਮਹਾਂ ਬੀਰ ਲੰਕ ਪਰ, ਭਾਨ ਤਮ ਨਾਠ ਹੈ।
ਸ਼ੰਕਰ ਮਨੋਜ ਪਰ, ਸਿਸਰ ਸਰੋਜ ਪਰ, ਬਾਜ ਚਿੜੇ ਓਜ ਪਰ, ਸੁਆਨ ਪਰ ਲਾਠ ਹੈ।
ਰਾਮ ਦਸ ਭਾਲ ਪਰ, ਗਾਇਕ ਜਿਉ ਤਾਲ ਪਰ, ਇੰਦ੍ਰ ਗਿਰ ਮਾਲ ਪਰ, ਕਾਲ ਯੋਗ ਹਾਠ ਹੈ।
ਚੰਡੀ ਚੰਡ ਮੁੰਡ ਪਰ, ਕੇਸਰੀ ਬਿਤੁੰਡ ਪਰ, ਤੈਸੇ ਅਘ ਝੁੰਡ ਪਰ, ਗ੍ਰੰਥ ਜੂ ਕੋ ਪਾਠ ਹੈ।

**ਭੋਗ ਦਾ ਮਹਾਤਮ :-**

ਦੂਧ ਪੂਤ ਨੂਤ ਚਾਹੈ, ਗਜ ਬਾਜ ਸੂਤ ਚਾਹੈ, ਭਲੀ ਕਰਤੂਤ ਚਾਹੈ, ਆਰਜਾ ਅਰੋਗ ਕੋ।
ਧਨ ਕੀ ਪ੍ਰਧਾਨ ਚਾਹੈ, ਭਲੀ ਸੰਤਾਨ ਚਾਹੈ, ਆਗਿਆ ਮੇਂ ਜਹਾਨ ਚਾਹੈ, ਹਰਯੋ ਚਾਹੈ ਸੋਗ ਕੋ।
ਗਯਾਨ ਧਿਆਨ ਮੋਖ ਚਾਹੈ, ਸਦਾ ਸੰਤੋਖ ਚਾਹੈ, ਸਾਧਿਉ ਚਾਹੈ ਜੋਗ ਕੋ।
ਸ੍ਰੀ ਗੁਰੂ ਗੰਥ ਸਾਹਿਬ ਭਾਵਨਾ ਭਰਤ ਸੋਈ, ਸਾਰੋ ਜੇ ਨ ਸੁਣਿਆ ਜਾਇ ਆਇ ਸੁਣੈ ਭੋਗ ਕੋ।

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਕਰਨ ਦੀ ਰੀਤਿ :—**

ਅੰਨ ਕੋ ਬੰਧੇਜ ਬਾਂਧ, ਆਸਨ ਕੋ ਸਾਧ ਬੇਸ਼, ਗਾਤ ਕੋ ਅਲੋਲ ਸ਼ੁਧਿ, ਏਕ ਚਾਲ ਲੀਜਿਯੇ।
ਚੀਤ ਕੋ ਨਿਰੋਧ ਕੈ, ਪ੍ਰਬੋਧ ਕੈ ਪ੍ਰਕਾਸ਼ ਪ੍ਰੇਮ, ਗਾਦੀ ਨ ਵਿਛਾਯ ਨ ਪ੍ਰਯੰਕ ਹਾਥ ਦੀਜਿਯੇ।
ਖਾਂਸੀ, ਕ੍ਰੋਧ, ਵਾਰਤਾ, ਜੰਭਾਈ ਔ ਡਕਾਰ, ਛੀਂਕ, ਹਾਸੀ, ਸੀਂਢ, ਮੰਦਪੌਨ, ਥੂਕ ਨਾ ਕਰੀਜਿਯੇ।
ਸਾਤਕੀ ਸੁਭਾਇ ਸੋਂ ਅਕਾਲ ਸੋਂ ਲਗਾਇ ਧਯਾਨ, ਗ੍ਰੰਥ ਜੂ ਕੋ ਪਾਠ ਪਯਾਰੇ, ਐਸੀ ਭਾਂਤ ਕੀਜਿਯੇ।
(ਸੰਤ ਨਿਹਾਲ ਸਿੰਘ)

ਐਉਂ ਆਪ ਨੇ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਸੰਥਾ ਕਥਾ ਬੋਪਾਰਾਇ ਵਿਖੇ ਵਿਦਿਆਰਥੀਆਂ, ਨਗਰ ਤੇ ਇਲਾਕੇ ਦੀਆਂ ਸੰਗਤਾਂ ਨੂੰ ਹਰ ਰੋਜ਼ ਸਵੇਰੇ ਛੇ ਤੋਂ ਸਾਢੇ ਸੱਤ ਵਜੇ ਤੱਕ ਡੇਢ ਘੰਟਾ ਸੁਣਾਇਆ ਕਰਦੇ। ਸਮਾਪਤੀ ਉਪਰੰਤ ਜਲ ਪਾਣੀ ਛਕ ਕੇ ਵਿਦਿਆਰਥੀ ਉਸ ਸੰਥਾ ਕਥਾ ਨੂੰ ਦੋਬਾਰਾ ਵੀਚਾਰਦੇ, ਜ਼ਰੂਰੀ ਤੇ ਮੁਸ਼ਕਲ ਅਰਥਾਂ ਦੇ ਨੋਟ ਆਪੋ ਆਪਣੀਆਂ ਕਾਪੀਆਂ ਤੇ ਉਤਾਰ ਲੈਂਦੇ। ਉਤਪੰਨ

ਸ਼ੰਕਿਆਂ ਦੀ ਨਵਿਰਤੀ ਸਿਆਣੇ ਵਿਦਿਆਰਥੀ ਆਪਸੀ ਵੀਚਾਰ ਵਟਾਂਦਰੇ ਦੁਆਰਾ ਸੁਲਝਾ ਲੈਂਦੇ, ਜਿਹੜੇ ਸ਼ੰਕੇ ਫਿਰ ਵੀ ਰਹਿ ਜਾਂਦੇ, ਉਨ੍ਹਾਂ ਦੀ ਨਵਿਰਤੀ ਰਾਤ ਨੂੰ ਪ੍ਰਸ਼ਾਦਾ ਛਕਣ ਤੋਂ ਬਾਦ ਮੁਖੀ ਮੁਖੀ ਵਿਦਿਆਰਥੀ ਸੰਤਾਂ ਨੂੰ ਖੁਦ ਮਿਲ ਕੇ ਕਰ ਲੈਂਦੇ ਤੇ ਅਗਲੇ ਦਿਨ ਬਾਕੀ ਵਿਦਿਆਰਥੀਆਂ ਦੀ ਤਸੱਲੀ ਕਰਵਾ ਦਿਆ ਕਰਦੇ। ਦੁਪਹਿਰ ਤੱਕ ਵਿਦਿਆਰਥੀ ਆਪਣੀ ਸੰਥਾ ਪਕਾਉਣ ਤੇ ਲਿਖਣ ਪੜ੍ਹਨ ਵਿਚ ਰੁੱਝੇ ਰਹਿੰਦੇ ਦੁਪਹਿਰ ਦਾ ਪ੍ਰਸ਼ਾਦਾ ਛਕ ਕੇ ਕੁਝ ਸਮਾ ਆਰਾਮ ਕਰਦੇ ਤੇ ਫਿਰ ਉੱਠ ਕੇ ਇਸ਼ਨਾਨ ਕਰਕੇ ਸਾਵਧਾਨ ਹੋ ਕੇ ਸ਼ਾਮ ਦੇ ਦੀਵਾਨ ਵਿਚ ਗੁਰਦੁਆਰਾ ਸਾਹਿਬ ਪਹੁੰਚ ਜਾਂਦੇ ਤੇ ਸੰਤ ਜੀ ਸ਼ਾਮ ਦੇ ਦੀਵਾਨ ਵਿਚ ਵਿਦਿਆ-ਰਥੀਆਂ ਦੀ ਸੰਥਾ ਹਿਤ ਅਤੇ ਸੰਗਤਾਂ ਦੇ ਸੁਣਨ ਹਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਬੜੇ ਰਸ ਭਿੰਨੇ ਸ਼ਬਦਾਂ ਵਿਚ ਕਰਦੇ ਕਿ ਸ੍ਰੋਤਿਆਂ ਨੂੰ ਇਤਿਹਾਸਕ ਵਿਅਕਤੀਆਂ ਦੇ ਸਚਮੁੱਚ ਦਰਸ਼ਨ ਹੋ ਜਾਂਦੇ। ਘਟਨਾਵਾਂ ਅੰਤਰ ਆਤਮੇ ਉਕਰੀਆਂ ਜਾਂਦੀਆਂ ਤੇ ਸਦੀਵੀ ਯਾਦ ਬਣ ਜਾਂਦੀਆਂ। ਇਸ ਕਥਾ ਸਮੇਂ ਆਮ ਵਿਦਿਆਰਥੀਆਂ ਤੋਂ ਇਲਾਵਾ ਜਥੇਦਾਰ ਗੁਰਦਿਆਲ ਸਿੰਘ ਜੀ, ਸੰਤ ਅਜਾਇਬ ਸਿੰਘ ਜੀ, ਸੰਤ ਨਾਰਾਇਣ ਸਿੰਘ ਜੀ, ਭਾਈ ਹਜੂਰਾ ਸਿੰਘ ਜੀ ਤੇ ਬਾਬਾ ਧੰਨਾ ਸਿੰਘ ਜੀ ਆਦਿ ਵੱਡੇ ਸੰਤਾਂ ਦੇ ਮੁਖੀ ਸੇਵਕ ਸਾਰੇ ਇਕੱਠੇ ਰਹਿ ਕੇ ਦੋਨੋਂ ਸਮੇਂ ਦੀ ਕਥਾ ਦਾ ਅਨੰਦ ਮਾਣਦੇ ਰਹੇ ਤੇ ਗੁਰਬਾਣੀ ਦੇ ਅਰਥਾਂ ਦਾ ਅਭਿਆਸ ਕਰਦੇ ਰਹੇ। ਸੰਗਤ ਦੇ ਲੰਗਰ ਤੇ ਰਿਹਾਇਸ਼ ਆਦਿ ਦੇ ਪ੍ਰਬੰਧ ਦੀ ਜ਼ਿੰਮੇਵਾਰੀ ਜਥੇਦਾਰ ਗੁਰਦਿਆਲ ਸਿੰਘ ਜੀ ਸਫਲਤਾ ਪੂਰਬਕ ਨਿਭਾਉਂਦੇ ਰਹੇ ਅਤੇ ਸੁੰਦਰ ਰਸੀਲਾ ਕੀਰਤਨ ਸੰਤ ਅਜਾਇਬ ਸਿੰਘ ਜੀ ਸੁਣਾ ਕੇ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਇਹ ਸਾਰੀ ਕਥਾ ਬੋਪਾਰਾਇ ਦੇ ਗੁਰਦੁਆਰੇ ਹੀ ਸੰਪੂਰਨ ਕੀਤੀ। ਸਵੇਰ ਦੀ ਕਥਾ ਤੋਂ ਬਾਦ ਇਰਦ ਗਿਰਦ ਦੇ ਨਗਰਾਂ, ਪਿੰਡਾਂ ਜਾਂ ਸ਼ਹਿਰਾਂ ਵਿਚ ਵੀ ਦੁਪਹਿਰ ਦੇ ਦੀਵਾਨ ਸਜਾਉਂਦੇ, ਗੁਰਮਤਿ ਪ੍ਰਚਾਰ ਕਰਦੇ ਤੇ ਅੰਮ੍ਰਿਤ ਛਕਾਉਣ ਦੀ ਸੇਵਾ ਕਰਦੇ ਰਹੇ, ਸ਼ਾਮ ਦੀ ਸੰਥਾ ਕਥਾ ਸਮੇਂ ਵਾਪਸ ਮੁੜ ਆਉਂਦੇ। ਜੇ ਕਿਸੇ ਸਾਲਾਨਾ ਜਾਂ ਜ਼ਰੂਰੀ ਦੀਵਾਨ ਹਿਤ ਬਾਹਰ ਜਾਣਾ ਹੁੰਦਾ ਤਾਂ ਸ਼ਾਮ ਦੀ ਸੰਥਾ ਕਥਾ ਨ ਕਰਦੇ ਪਰ ਸੁਬ੍ਹਾ ਦੀ ਸੰਥਾ ਕਥਾ ਬੋਪਾਰਾਇ ਹੀ ਕਰਨ ਦਾ ਨਿਯਮ ਪੱਕਾ ਰੱਖਿਆ।

ਇਸ ਕਥਾ ਦੇ ਦੌਰਾਨ ਜੱਥੇ ਦੇ ਸਾਰੇ ਸਿੰਘਾਂ ਪਾਸੋਂ ਸੇਵਾ ਤੇ ਭਜਨ ਸਿਮਰਨ ਵੀ ਕਰਵਾਉਂਦੇ ਰਹੇ। ਸਹਿਜ ਪਾਠ ਤੇ ਅਖੰਡ ਪਾਠ ਵੀ ਸਿੰਘ ਕਰਦੇ ਰਹੇ। ਆਪ ਵੀ ਨਾਲ ਸ਼ਾਮਲ ਹੁੰਦੇ ਰਹੇ।

ਜਿਸ ਦਾ ਮਕਸਦ ਸਿੰਘਾਂ ਅੰਦਰ ਗੁਰਬਾਣੀ ਦੀ ਸਰਲਤਾ ਤੇ ਸੁਧਤਾ ਦੇ ਨਾਲ ਨਾਲ ਅਰਥਾਂ ਨੂੰ ਸਮਝਣ ਤੇ ਭਜਨ ਸਿਮਰਨ ਦੀ ਰੁਚੀ ਨੂੰ ਦ੍ਰਿੜ੍ਹ ਕਰਨਾ ਵੀ ਸੀ।

**ਜਾਪੁ ਸਾਹਿਬ ਦੇ ਸਵਾ ਲੱਖ ਪਾਠ-**

ਸੰਤ ਗਿਆਨੀ ਸੁੰਦਰ ਸਿੰਘ ਜੀ ਨੇ ਆਪਣੇ ਸਮੇਂ ਜੱਥੇ ਦੇ ਸਿੰਘਾਂ ਪਾਸੋਂ ੪੦ ਦਿਨਾਂ ਵਿਚ ਇਕ ਲੱਖ ਅਠਾਈ ਹਜ਼ਾਰ ਜਪੁ ਜੀ ਸਾਹਿਬ ਦੇ ਪਾਠ ਕਰਵਾਏ ਸਨ। ਪਰ ਇਸ ਸਾਲ ਦੌਰਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਨੇ ਜੱਥੇ ਦੇ ਸਿੰਘਾਂ ਪਾਸੋਂ ਦਸਮ ਪਾਤਸ਼ਾਹ ਜੀ ਦੀ ਮੁਖ ਬਾਣੀ ਸ੍ਰੀ ਜਾਪੁ ਸਾਹਿਬ ਜੀ ਦਾ ਸਵਾ ਲਖ ਪਾਠ ਕਰਵਾਇਆ। ਜਿਸ ਵਿਚ ਆਪ ਵੀ ਜਾਪੁ ਸਾਹਿਬ ਦੇ ਪਾਠ ਕਰਦੇ ਰਹੇ।

ਦਸਮ ਜਾਪੁ ਸ੍ਰੀ ਮੁਖ ਗੁਰਬਾਣੀ। ਸਵਾ ਲਾਖ ਪਾਠ ਸੰਗਤ ਰਸ ਮਾਣੀ।

(ਦੇਖੋ ਗੁਰਮੁਖ ਪ੍ਰਕਾਸ਼ ਪਹਿਲੀ ਐਡੀਸ਼ਨ ਪੰ: ੬੧੮)

ਇਸ ਕਥਾ ਅਤੇ ਪਾਠਾਂ ਸਮੇਂ ਗਿਆਨੀ ਸੂਬਾ ਸਿੰਘ ਜੀ, ਗਿਆਨੀ ਗੁਰਬਚਨ ਸਿੰਘ ਜੀ ਚੱਕ ਨੰਬਰ ੯੮, ਰਾਗੀ ਬਚਨ ਸਿੰਘ ਤੇ ਇਕ ਰਾਗੀ ਸਿੰਘ ਨਾਲ ਸ਼ਾਮਲ ਹੁੰਦੇ ਰਹੇ।

ਇਹ ਕਥਾ ਸੰਤਾਂ ਦੇ ਦਸਹਿਰੇ ਤੋਂ ਅਗਲੇ ਦਿਨ ੫ ਫਗਣ ਮੁਤਾਬਕ ੧੬ ਫਰਵਰੀ ੧੯੩੦ ਈ:

ਨੂੰ ਅਰੰਭ ਕੀਤੀ ਸੀ ਅਗਲੇ ਸਾਲ ੪ ਫੱਗਣ ਮੁਤਾਬਕ ੧੫ ਫਰਵਰੀ ੧੯੩੧ ਨੂੰ ਸੰਤਾਂ ਦੀ ਪਹਿਲੀ ਬਰਸੀ ਦੇ ਸਬੰਧ ਵਿਚ ਸਜੇ ੨, ੩, ੪ ਫਗਣ ਦੇ ਸਲਾਨਾ ਜੋੜਮੇਲ ਦੇ ਅੰਤਲੇ ਦਿਨ ਸੂਬ੍ਹਾ ਆਸਾ ਜੀ ਦੀ ਵਾਰ ਦੇ ਭੋਗ ਉਪਰੰਤ ਸੰਗਤਾਂ ਦੇ ਭਾਰੀ ਇਕੱਠ ਵਿਚ ਪੰਥ ਦੇ ਮਹਾਨ ਵਿਦਵਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਬੋਪਾਰਾਇ ਦੇ ਸੱਚਖੰਡ ਨਾਮ ਦੇ ਗੁਰਦੁਆਰੇ ਦੇ ਅੰਦਰ ਉਸ ਸੰਥਾ ਕਥਾ ਦਾ ਭੋਗ ਪਾਇਆ। ਇਹ ਆਪ ਦੀ ਵਿਦਿਆਰਥੀਆਂ ਅਤੇ ਸੰਗਤਾਂ ਨੂੰ ਸੁਣਾਈ ਪਹਿਲੀ ਕਥਾ ਸੀ। ਜਿਸ ਦਾ ਜੋੜਮੇਲ ਸਮੇਂ ਆਏ ਸੰਤਾਂ, ਮਹੰਤਾਂ, ਗੁਣੀਆਂ, ਗਿਆਨੀਆਂ, ਵਿਦਵਾਨਾਂ, ਤੇ ਪੰਥ ਦਰਦੀਆਂ ਨੇ ਅਨੰਦ ਮਾਣਿਆ ਤੇ ਮਹਿਸੂਸ ਕੀਤਾ ਕਿ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਸਰੀਰ ਤਿਆਗ ਜਾਣ ਨਾਲ ਜੋ ਪੰਥ ਨੂੰ ਭਾਰੀ ਘਾਟਾ ਪਿਆ ਸੀ। ਉਸ ਘਾਟੇ ਨੂੰ ਸਤਿਗੁਰੂ ਜੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਰਾਹੀਂ ਪੂਰਾ ਕਰਨ ਦੀ ਕਿਰਪਾਲਤਾ ਕਰਨਗੇ।

## ਦੂਜੀ ਅੰਮ੍ਰਿਤ ਵਰਖਾ

ਅਸੀਂ ਪਿਛੇ ਦਸ ਆਏ ਹਾਂ ਕਿ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਬੀਮਾਰ ਹੋਣ ਤੋਂ ਪਹਿਲਾਂ ਉਨ੍ਹਾਂ ਪਾਸੋਂ ਆਗਿਆ ਲੈ ਕੇ ਗਿਆਨੀ ਜੀ ਜੱਥੇ ਵਿਚੋਂ ਚਲੇ ਗਏ ਸਨ। ਕੁਝ ਸਮਾਂ ਕੁਝ ਸਿੰਘਾਂ ਸਮੇਤ ਜੋ ਆਪ ਦੇ ਵਿਦਿਆਰਥੀ ਸਨ ਵਿਚਰ ਕੇ ਕਥਾ ਕਰਦੇ ਰਹੇ, ਕੁਝ ਯਾਤਰਾ ਵੀ ਕੀਤੀ। ਫਿਰ ਅੰਬਾਲੇ ਦੇ ਨੇੜੇ ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਉਹ ਯਾਦਗਾਰੀ ਅਸਥਾਨ ਗੁਰਦੁਆਰਾ ਪੰਜੋਖਰਾ ਸਾਹਿਬ ਜਿੱਥੇ ਸਤਿਗੁਰਾਂ ਨੇ ਆਪਣੀ ਪੰਜ ਛੇ ਸਾਲ ਦੀ ਬਾਲ ਉਮਰ ਵਿਚ ਇਕ ਵੇਦਾਚਾਰਯਾ ਪੰਡਤ ਕ੍ਰਿਸ਼ਨ ਲਾਲ ਨੂੰ ਸੰਸਕ੍ਰਿਤ 'ਚ ਲਿਖੀ ਗੀਤਾ ਦੇ ਅਰਥ ਇਕ ਗੁੰਗੇ ਝੀਵਰ ਛੱਜੂ ਪਾਸੋਂ ਕਰਵਾ ਕੇ ਗੁਰਮਤਿ ਦਾ ਧਾਰਨੀ ਬਣਵਾਇਆ ਸੀ। ਉਸ ਗੁਰਦੁਆਰੇ ਵਿਚ ਨਗਰ ਅਤੇ ਇਲਾਕੇ ਦੀਆਂ ਸੰਗਤਾਂ ਦੀ ਮੰਗ ਨੂੰ ਮੁੱਖ ਰੱਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਅਰੰਭ ਕੀਤੀ ਸੀ। ਉਹ ਕਥਾ ਅਜੇ ਆਸਾ ਰਾਗ ਵਿਚ ਹੀ ਸੀ ਕਿ ਅਚਾਨਕ ਹੀ ਇਹ ਖਬਰ ਮਿਲੀ ਕਿ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਸਖਤ ਬੀਮਾਰ ਹਨ ਤੇ ਉਹ ਲੁਧਿਆਣੇ ਵੱਡੇ ਹਸਪਤਾਲ ਵਿਚ ਦਾਖਲ ਹਨ। ਇਹ ਖਬਰ ਸੁਣਦਿਆਂ ਸਾਰ ਹੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਆਪਣੀ ਚਲ ਰਹੀ ਸੰਥਾ ਕਥਾ ਨੂੰ ਵਿੱਚੇ ਛੱਡ ਕੇ ਲੁਧਿਆਣੇ ਹਸਪਤਾਲ ਵਿਚ ਸੰਤਾਂ ਦੀ ਸੇਵਾ ਵਿਚ ਆ ਹਾਜ਼ਰ ਹੋਏ। ਫਿਰ ਸੰਤਾਂ ਦੇ ਸਰੀਰ ਛੱਡਣ ਤੱਕ ਹਜ਼ੂਰੀ ਸੇਵਾ ਵਿਚ ਹੀ ਹਾਜ਼ਰ ਰਹੇ। ਉਨ੍ਹਾਂ ਦੇ ਦਸਹਿਰੇ ਤੋਂ ਬਾਅਦ ਉਨ੍ਹਾਂ ਮਹਾਂਪੁਰਖਾਂ ਦੇ ਹੁਕਮ ਤੇ ਜੱਥੇ ਦੇ ਸਾਰੇ ਮੁਖੀ ਸਿੰਘਾਂ ਤੇ ਸੰਗਤਾਂ ਦੀ ਬੇਨਤੀ ਮੰਨ ਕੇ ਬੋਪਾਰਾਇ ਦੇ ਗੁਰਦੁਆਰਾ ਸਚਖੰਡ ਵਿਖੇ ਸੰਤਾਂ ਦੀ ਅਰੰਭ ਕੀਤੀ ਉਹ ਕਥਾ ਜੋ ਮਾਝ ਰਾਗ ਦੀ ਵਾਰ ਦੀ ਚੌਥੀ ਪਉੜੀ ਤੱਕ ਸੰਤ ਕਰ ਗਏ ਸਨ ਤੇ ਬਾਕੀ ਸੰਥਾ ਕਥਾ ਪੂਰੀ ਕਰਨ ਲਈ ਤੇ ਅਗੋਂ ਜੱਥੇ ਦੇ ਸਿੰਘਾਂ ਨੂੰ ਪੜ੍ਹਾਉਣ ਦੀ ਆਪਣੇ ਵਾਲੀ ਡਿਊਟੀ ਗਿਆਨੀ ਜੀ ਦੀ ਲਗਾ ਗਏ ਸਨ। ਉਹ ਕਥਾ ਅਰੰਭ ਕਰਕੇ ਉਸ ਦਾ ਭੋਗ ਪਾਇਆ, ਜਿਸ ਦਾ ਜ਼ਿਕਰ ਪਾਠਕ ਪਿੱਛੇ ਪੜ੍ਹ ਚੁੱਕੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ ਪੜ੍ਹਾਉਣ ਹਿਤ ਇਹ ਆਪ ਦੀ ਦੂਜੀ ਕਥਾ ਹੈ ਜੋ ਆਪ ਨੇ

ਪੰਜੋਖਰੇ ਸਾਹਿਬ ਅਰੰਭ ਕੀਤੀ ਸੀ, ਸੰਤਾਂ ਦੀ ਬੀਮਾਰੀ ਕਾਰਨ ਵਿਚੇ ਛੱਡ ਆਏ ਸਨ। ਬਾਕੀ ਰਹਿੰਦੀ ਕਥਾ ਬੋਪਾਰਾਇ ੧੯੩੧ ਈ: ਦੇ ਸਾਲਾਨਾ ਜੋੜ ਮੇਲੇ ਤੋਂ ਬਾਅਦ ਅਰੰਭ ਕੀਤੀ, ਜਿਸ ਨੂੰ ਆਸਾ ਰਾਗ ਤੋਂ ਅਰੰਭ ਕੀਤਾ। ਇਸ ਕਥਾ ਦੇ ਦੌਰਾਨ ਇਕ ਦਿਨ ਆਸਾ ਰਾਗ ਦੇ ਪੰਨਾ ਤੇ ਜਦ ਇਹ ਤੁਕਾਂ ਆਈਆਂ।

"ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥" (ਪੰ: ੩੭੪)

ਤਾਂ ਆਪ ਜੀ ਨੇ ਮਨੁਖਾ ਦੇਹ ਦੀ ਦੁਰਲੱਭਤਾ, ਅਮੋਲਕਤਾ, ਅਸਫਲਤਾ ਤੇ ਸਫਲਤਾ ਬਾਰੇ ਵਿਸਥਾਰ ਸਹਿਤ ਵਿਖਿਆਨ ਦਿੱਤਾ। ਜੋ ਇਸ ਪ੍ਰਕਾਰ ਹੈ :-

## ਮਨੁਖ ਜਨਮ ਦੀ ਉੱਤਮਤਾ-

ਵਾਹਿਗੁਰੂ ਜੀ ਨੇ ਸ੍ਰਿਸ਼ਟੀ ਸਾਜਣ ਸਮੇਂ :-

'ਲਖ ਚਉਰਾਸੀਹ ਜੋਨਿ ਸਬਾਈ' ਪਰ ਚੌਰਾਸੀ ਲੱਖ ਜੂਨਾਂ ਵਿਚੋਂ 'ਮਾਣਸ ਕਉ ਪ੍ਰਭਿ ਦੀਈ ਵਡਿਆਈ' ॥ (ਪੰ: ੧੦੭੫)

ਮਨੁਖ ਨੂੰ ਸਾਰੀਆਂ ਜੂਨਾਂ ਵਿਚੋਂ ਵਡਿਆਈ ਬਖਸ਼ੀ ਤੇ ਇਸ ਨੂੰ ਸੰਬੋਧਨ ਕਰਕੇ ਆਖਿਆ ਕਿ ਹੇ ਮਨੁਖ :-

ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥

(ਆਸਾ ਮਹਲਾ ੫, ਸ: ੧੨ ਪੰ: ੩੭੪)

ਹੇ ਮਨੁਖ ! ਸਾਰੀਆਂ ਜੋਨੀਆਂ ਤੇਰਾ ਪਾਣੀ ਭਰਨ ਵਾਲੀਆਂ ਗੁਲਾਮ ਤੇ ਨੌਕਰ ਹਨ, ਇਸ ਸ੍ਰਿਸ਼ਟੀ ਅੰਦਰ ਸਾਰੀਆਂ ਜੂਨਾਂ ਉਪਰ ਤੇਰੀ ਸਰਦਾਰੀ ਕਾਇਮ ਕੀਤੀ ਹੈ। ਇਹ ਇਸ ਲਈ ਹੈ ਕਿ ਬਾਕੀ ਜੂਨਾਂ ਤਾਂ ਬਾਰ ਬਾਰ ਮਿਲ ਸਕਦੀਆਂ ਹਨ ਪਰ ਮਨੁਖਾ ਜਨਮ ਬੜਾ ਹੀ ਦੁਰਲੱਭ ਹੈ। ਬਾਰ ਬਾਰ ਨਹੀਂ ਮਿਲ ਸਕਦਾ।

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥

(ਸਲੋਕ ਕਬੀਰ ੩੦ ਪੰ: ੧੩੬੬)

ਅਰਥਾਤ ਜਿਵੇਂ ਬਾਗ 'ਚ ਫਲਦਾਰ ਬੂਟੇ ਨੂੰ ਲੱਗਾ ਫਲ ਜਦ ਟੁੱਟ ਕੇ ਡਿਗ ਪੈਂਦਾ ਹੈ ਤਾਂ ਫਿਰ ਉਹ ਉਸੇ ਬਾਗ ਵਿਚੋਂ ਉਸੇ ਬੂਟੇ ਨੂੰ ਉਸੇ ਟਾਹਣੀ ਤੇ ਨਹੀਂ ਲਗ ਸਕਦਾ ਇਵੇਂ ਹੀ ਮਨੁਖਾ ਜਨਮ ਬਾਰ ਬਾਰ ਨਹੀਂ ਮਿਲਦਾ ਇਹ ਬਹੁਤ ਹੀ ਮੁਸ਼ਕਲਾਂ ਬਾਅਦ ਮਿਲਦਾ ਹੈ। ਕਿਉਂਕਿ ਜੀਵ ਨੂੰ ਇਸ ਮਨੁਖਾ ਜਨਮ ਵਿਚ ਆਉਣ ਤੋਂ ਪਹਿਲਾਂ ਕਈ ਜਨਮਾਂ ਵਿਚ ਦੀ ਲੰਘ ਕੇ ਚਿਰੰਕਾਲ ਬਾਅਦ ਇਸ ਜਨਮ ਦੀ ਪ੍ਰਾਪਤੀ ਹੁੰਦੀ ਹੈ ਜਿਵੇਂ ਕਿ ਪੰਚਮ ਪਾਤਸ਼ਾਹ ਜੀ ਦਾ ਫੁਰਮਾਣ ਹੈ।

ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥
ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥ (ਪੰ: ੧੭੬)

ਕਈਆਂ ਜਨਮਾਂ ਵਿਚ ਕੀੜੇ, ਪਤੰਗੇ, ਹਾਥੀ, ਮੱਛੀ, ਹਰਨ, ਪੰਛੀ, ਸਰਪ, ਘੋੜੇ ਤੇ ਬੈਲ ਬਣਨ ਤੋਂ ਬਾਅਦ ਹੀ ਚਿਰੰਕਾਲ ਬਾਦ ਇਹ ਦੇਹ ਪ੍ਰਾਪਤ ਹੋਈ ਹੈ। ਤੂੰ ਇਸੇ ਹੀ ਜਨਮ ਵਿਚ ਵਾਹਿਗੁਰੂ ਜੀ ਨੂੰ ਮਿਲ ਲੈ, ਕਿਉਂਕਿ ਇਹ ਮਨੁਖਾ ਦੇਹ ਵਾਹਿਗੁਰੂ ਦੇ ਮਿਲਣ ਦੀ ਤੈਨੂੰ ਵਾਰੀ ਮਿਲੀ ਹੋਈ ਹੈ-

ਭਈ ਪ੍ਰਾਪਤਿ ਮਾਨੁਖ ਦੇਹੁਰੀਆ। ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥ (ਪੰ: ੧੨)

ਮੁਖ ਮਨੋਰਥ ਮਨੁਖਾ ਜਨਮ ਦਾ ਵਾਹਿਗੁਰੂ ਪ੍ਰਾਪਤੀ ਹੀ ਹੈ। ਇਸ ਜਨਮ ਨੂੰ ਅਮੋਲਕ ਤੇ ਹੀਰੇ ਵਰਗਾ ਇਸੇ ਲਈ ਕਿਹਾ ਹੈ ਕਿ ਇਸੇ ਜਨਮ ਵਿਚ ਵਾਹਿਗੁਰੂ ਪ੍ਰਾਪਤੀ ਹੋ ਸਕਦੀ ਹੈ ਹੋਰ ਕਿਸੇ ਜਨਮ ਵਿਚ ਨਹੀਂ, ਤਾਂਹੀਓ ਤਾਂ ਹਜ਼ੂਰ ਨੇ ਕਿਹਾ ਹੈ–

"ਮਾਨਸ ਜਨਮ ਅਮੋਲਕ ਪਾਇਓ ਬਿਰਥਾ ਕਾਹਿ ਗਵਾਵ੍ਉ ॥" (ਪੰ: ੨੧੯)

ਅਤੇ "ਰੈਣਿ ਗਵਾਈ ਸੋਇ ਕੈ ਦਿਵਸ ਗਵਾਇਆ ਖਾਇ ॥
ਹੀਰੇ ਜੈਸਾ ਜਨਮ ਹੈ ਕਉਡੀ ਬਦਲੇ ਜਾਇ ॥" (ਗਉੜੀ ਮਹਲਾ ੧ ਪੰ: ੧੫੬)

**ਮਨੁੱਖਾ ਜਨਮ ਨਿਰਮੋਲਕ ਹੈ–**

ਜਿਸ ਸਤਿਗੁਰੁ ਪੁਰਖੁ ਨ ਭੇਟਿਓ ਸੁ ਭਉਜਲ ਪਚੈ ਪਚਾਇ ॥
ਇਹ ਮਾਣਸੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ ॥
(ਸਿਰੀ ਰਾਗੁ ਮਹਲਾ ੧ ਪੰਨਾ ੨੨)

ਅਰਥਾਤ ਵਾਹਿਗੁਰੂ ਪ੍ਰਾਪਤੀ ਤੋਂ ਬਿਨਾ ਇਹ ਅਮੋਲਕ ਜਨਮ ਮਾਇਆ ਰੂਪ ਕਉਡੀ ਬਦਲੇ ਬਿਅਰਥ ਜਾ ਰਿਹਾ ਹੈ।

ਇਹ ਮਨੁਖਾ ਜਨਮ ਵਾਹਿਗੁਰੂ ਰੂਪ ਮਹੱਲ ਤੇ ਚੜ੍ਹਨ ਲਈ ਪਉੜੀ ਹੈ। ਜੋ ਇਸ ਪਉੜੀ ਦੇ ਸਿਖਰ ਤੋਂ ਡਿਗ ਪੈਂਦਾ ਹੈ। ਉਹ ਮੁੜ ਮੁੜ ਜੂਨਾਂ ਦੇ ਵਿਚ ਆਉਂਦਾ ਜਾਂਦਾ ਤੇ ਦੁਖ ਪਾਉਂਦਾ ਰਹਿੰਦਾ ਹੈ।

"ਇਸ ਪਉੜੀ ਤੇ ਜੋ ਨਰ ਚੂਕੈ ਸੋ ਆਇ ਜਾਇ ਦੁਖ ਪਾਇਦਾ ॥"
(ਮਾਰੂ ਮਹਲਾ ੫ ਸੋਲਹਾ (੫) ਪੰ: ੧੦੭੫)

**ਮਨੁਖਾ ਜਨਮ ਦੀ ਦੁਰਦਸ਼ਾ–**

ਕਈ ਲੋਕ ਇਸ ਮਨੁਖਾ ਦੇਹ ਨੂੰ ਦੁਖੀ ਕਰਦੇ ਹਨ। ਭੁਖੇ ਨੰਗੇ ਰਹਿੰਦੇ ਹਨ, ਸਿਰ 'ਚ ਸੁਆਹ ਪਾਉਂਦੇ ਹਨ। ਮਲ ਮੂਤਰ ਖਾਂਦੇ ਪੀਂਦੇ ਮੜ੍ਹੀ ਮਸਾਣੀ ਵਸਦੇ ਹਨ। ਜਿਵੇਂ ਹਜ਼ੂਰ ਦਾ ਮਹਾਂਵਾਕ ਹੈ :–

ਬਹੁ ਭੇਖ ਕੀਆ ॥ ਦੇਹੀ ਦੁਖੁ ਦੀਆ ॥ ਸਹੁ ਵੇ ਜੀਆ ਅਪਣਾ ਕੀਆ ॥
ਅੰਨੁ ਨ ਖਾਇਆ ਸਾਦੁ ਗਵਾਇਆ ॥ ਬਹੁ ਦੁਖੁ ਪਾਇਆ
ਦੂਜਾ ਭਾਇਆ ॥ ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ ॥
ਮੋਨਿ ਵਿਗੂਤਾ ॥ ਕਿਉ ਜਾਗੈ ਗੁਰ ਬਿਨੁ ਸੂਤਾ ॥ ਪਗ ਉਪੇਤਾਣਾ ॥ ਅਪਣਾ ਕੀਆ ਕਮਾਣਾ ॥
ਅਲੁ ਮਲੁ ਖਾਈ ਸਿਰਿ ਛਾਈ ॥ ਪਾਈ ਮੂਰਖਿ ਅੰਧੈ ਪਤਿ ਗਵਾਈ ॥......
ਫਿਰੈ ਬੀਬਾਨੀ ਮੜੀ ਮਸਾਣੀ ॥ ਅੰਧੁ ਨ ਜਾਣੈ ਫਿਰਿ ਪਛੁਤਾਣੀ ॥ ਆਦਿ
(ਆਸਾ ਜੀ ਦੀ ਵਾਰ ੨ ੯ ਵਾਂ ਪੰ: ੪੬੭)

ਜੋ ਲੋਕ–ਕਰਤਾਰ ਦੀ ਦਿੱਤੀ ਹੋਈ ਅਮੋਲਕ ਦੇਹ ਨੂੰ ਇਸ ਦੀ ਦੁਰਦਸ਼ਾ ਕਰਕੇ ਪਸ਼ੂ ਜਾਂ ਮੁਰਦਾ ਜੇਹੀ ਸ਼ਕਲ ਬਣਾ ਦੇਂਦੇ ਹਨ, ਉਹ ਫੇਰ ਕਦੇ ਮਨੁਖਾ ਦੇਹ ਪਾਉਣ ਦੇ ਅਧਿਕਾਰੀ ਨਹੀਂ ਰਹਿੰਦੇ।

**ਮਨੁਖਾ ਜਨਮ ਦੀ ਸਫਲਤਾ–**

ਇਸ ਦੇਹ ਦੀ ਪਾਲਣਾ ਕਰਕੇ ਜਿਸ ਤੋਂ ਦਿਲ ਦਿਮਾਗ ਆਦਿਕ ਅੰਗ ਯਥਾ ਯੋਗ ਆਪਣੇ ਵਿਹਾਰ ਕਰਦੇ ਰਹਿਣ ਅਤੇ ਪ੍ਰਭੂ ਦਾ ਸਿਮਰਨ ਕਰਨਾ ਉਤਮ ਹੈ :–

ਘਟਿ ਵਸਹਿ ਚਰਨਾਰਬਿੰਦ ਰਸਨਾ ਜਪੈ ਗੁਪਾਲ ॥
ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥
(ਬਿਹਾਗੜੇ ਕੀ ਵਾਰ ਮਹਲਾ ੫ (੧੪) ਪੰ: ੫੫੩)

ਬਹੁਤ ਜਨਮ ਭਰਮਦਿਆਂ ਤੂੰ ਹਾਰ ਗਿਆ ਹੈਂ ਟਿਕਾ ਵਾਲੀ ਮਤਿ ਨਹੀਂ ਪਾਈ। ਮਨੁਖਾ ਦੇਹ ਪਾ ਕੇ ਵਾਹਿਗੁਰੂ ਦਾ ਭਜਨ ਕਰ ਐਉਂ ਅੰਟਲ ਪਦਵੀ ਪਾ ਲਵੇਂਗਾ, ਜੂਨਾਂ ਤੋਂ ਛੁਟਕਾਰਾ ਹੋ ਜਾਵੇਗਾ ਸਦਾ ਅਟਲ ਸਰੂਪ 'ਚ ਸਮਾ ਜਾਵੇਗਾ, ਤੈਨੂੰ ਅਸਾਂ ਇਹ ਠੀਕ ਗਲ ਦਸ ਦਿੱਤੀ ਹੈ ਅੱਗੇ ਅਮਲ ਕਰਨਾ ਤੇਰਾ ਕੰਮ ਹੈ।

ਬਹੁਤੁ ਜਨਮ ਭਰਮਤ ਤੈਂ ਹਾਰਿਓ ਅਸਥਿਰ ਮਤਿ ਨਹੀ ਪਾਈ ॥
ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥
(ਸੋਰਠਿ ਮਹਲਾ ੯ ਪੰਨਾ ੬੩੨)

ਜੀਵਨ ਦੀ ਸਫਲਤਾ ਲਈ ਆਪਣੇ ਸਰੀਰ ਨੂੰ ਸੰਬੋਧਨ ਕਰਕੇ ਐਉਂ ਕਹਿਣਾ ਚਾਹੀਦਾ ਹੈ–
ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ ॥
ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗ ਮਹਿ ਆਇਆ ॥
ਜਿਨਿ ਹਰਿ ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ ॥
(ਰਾਮਕਲੀ ਮਹਲਾ ੩ ਅਨੰਦੁ (੩੫) ਪੰ: ੯੨੧)

**ਮਨੁਖ ਹੁੰਦਿਆਂ ਪਸ਼ੂਆਂ ਤੁੱਲ–**

ਜੋ ਪੁਰਸ਼ ਬਿਬੇਕ ਬੁਧੀ ਤੋਂ ਰਹਿਤ, ਸ੍ਵੈ ਸਤਿਕਾਰ ਹੀਣ, ਉਪਕਾਰ ਦੇ ਤਿਆਗੀ, ਕਰਤਾਰ ਤੋਂ ਬੇਮੁਖ ਹਨ, ਉਹ ਪੁਰਸ਼ ਪਸ਼ੂਆਂ ਤੁੱਲ ਹਨ :–

ਨਿੰਦ੍ਰਾ ਭੋਜਨ ਭੈ, ਏ ਪਸੁ ਪੁਰਖ ਸਮਾਨ ॥
ਨਰਨ ਗਿਆਨ ਨਿਜ ਅਧਿਕਤਾ, ਗਿਆਨ ਬਿਨਾ ਪਸੁ ਜਾਨ ॥

ਜਿਸ ਦਾ ਭਾਵ ਇਹ ਹੈ ਕਿ ਸੌਣਾ, ਖਾਣਾ, ਕਾਮ ਭੋਗ ਅਤੇ ਭੈ ਦੇਣਾ ਤੇ ਭੈ ਮੰਨਣਾ ਇਹ ਸੁਭਾਵ ਪਸ਼ੂਆਂ ਤੇ ਮਨੁਖਾਂ 'ਚ ਇਕੋ ਜਿਹੇ ਹਨ। ਮਨੁਖ 'ਚ ਵਾਧਾ ਸਿਰਫ ਇਹੋ ਹੀ ਹੈ ਕਿ ਇਸ ਨੂੰ ਆਪਣੇ ਆਪ ਦਾ ਗਿਆਨ ਹੋ ਸਕਦਾ ਹੈ ਜੋ ਇਸ ਦਾ ਆਪਣਾ ਹੀ ਨਿਜ ਸਰੂਪ ਵਾਹਿਗੁਰੂ ਹੈ। ਜੇ ਇਸ ਨੂੰ ਆਪਣਾ ਆਪ ਸਰੂਪ ਬ੍ਰਹਮ ਦਾ ਗਿਆਨ ਨਹੀਂ ਹੋਇਆ ਤਾਂ ਇਸ ਨੂੰ ਪਸ਼ੂ ਹੀ ਜਾਣ ਲਉ। ਹਜ਼ੂਰ ਦਾ ਵੀ ਇਹੋ ਹੀ ਫੁਰਮਾਣ ਹੈ :–

ਆਇ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥੬॥
(ਗਉੜੀ ਬਾਵਨ ਅਖਰੀ ਮਹਲਾ ੫ ਪੰ: ੨੫੧)

ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ ॥
ਜਿਨਿ ਕੀਤੇ ਤਿਸੈ ਨ ਜਾਣਨੀ ਬਿਨੁ ਨਾਵੈ ਸਭਿ ਚੋਰ ॥
(ਆਸਾ ਮਹਲਾ ੩ ਅਸਟਪਦੀ (੩੧) ਪੰ: ੪੨੭)

ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ ॥
ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰੁ ॥
ਸਲੋਕ ਵਾਰਾਂ ਤੇ ਵਧੀਕ ਮਹਲਾ ੩ (੪੭) ਪੰ: ੧੪੧੮)

ਜਾਤ ਤਾਂ ਇਸ ਦੀ ਮਨੁਖ ਹੈ ਪਰ ਕਰਤੂਤ ਪਸ਼ੂਆਂ ਵਰਗੀ ਹੈ ਲੋਕ ਦਿਖਾਵਾ ਤੇ ਪਖੰਡ ਸਹਿਤ ਕਰਮ ਕਰਦਾ ਹੈ ਅੰਦਰ ਕੁਝ ਹੋਰ ਹੈ ਤੇ ਬਾਹਰ ਕੁਝ ਹੋਰ ਹੈ। ਗੁਰੂ ਜੀ ਸੁਖਮਨੀ ਸਾਹਿਬ ਵਿਚ ਫੁਰਮਾਉਂਦੇ ਹਨ।

ਕਰਤੂਤਿ ਪਸੂ ਕੀ ਮਾਨਸ ਜਾਤਿ ॥ ਲੋਕ ਪਚਾਰਾ ਕਰੈ ਦਿਨੁ ਰਾਤਿ ॥
ਬਾਹਰਿ ਭੇਖ ਅੰਤਰਿ ਮਲੁ ਮਾਇਆ ॥ ਛਪਸਿ ਨਾਹਿ ਕਛੁ ਕਰੈ ਛਪਾਇਆ ॥
ਬਾਹਰਿ ਗਿਆਨ ਧਿਆਨ ਇਸਨਾਨ ॥ ਅੰਤਰਿ ਬਿਆਪੈ ਲੋਭੁ ਸੁਆਨੁ ॥
ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥ ਗਲਿ ਪਾਥਰ ਕੈਸੇ ਤਰੈ ਅਥਾਹ ॥
ਗਉੜੀ ਸੁਖਮਨੀ ਮਹਲਾ ੫ (੫) ਪੰ: ੨੬੭)

ਗੁਰੂ ਨਾਨਕ ਸਾਹਿਬ ਜੀ ਵੀ ਇਹੋ ਆਖਦੇ ਹਨ ਕਿ :–

ਮੂਲ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥
(ਸੂਹੀ ਮਹਲਾ ੧ ਅਸਟਪਦੀ (੧) ਪੰ: ੭੫੧)

ਅਸਲ 'ਚ ਇਹ ਨਾਮ ਹੀਣ ਭੂਠੇ ਭੂਤਨਿਆਂ ਵਾਂਗ ਫਿਰਦੇ ਹਨ, ਅੰਦਰਹੁ ਤਾਂ ਪਾਪਾਂ ਨਾਲ ਕਾਲੇ ਹੋਣ ਕਰਕੇ ਪਸ਼ੂ ਹੀ ਹਨ, ਪਰ ਉਪਰੋਂ ਮਨੁਖ ਦੇ ਚੰਮ ਨਾਲ ਲਪੇਟੇ ਹੋਏ ਭਾਵ ਢਕੇ ਹੋਏ ਹਨ।

ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ ॥
ਪਸੂ ਮਾਨਸ ਚੰਮਿ ਪਲੇਟੇ ਅੰਦਰਹੁ ਕਾਲਿਆ ॥
(ਮਹਲਾ ੧ ਵਾਰ ਮਲਾਰ (੧੪) ਪੰ: ੧੨੮੪)

## ਮਨੁਖ ਤੇ ਪਸ਼ੂ 'ਚ ਫਰਕ–

ਭਾਈ ਗੁਰਦਾਸ ਜੀ ਪਸ਼ੂ ਤੇ ਮਨੁਖ ਦਾ ਅੰਤਰ ਦਸਦੇ ਹਨ, ਪਰ ਅੰਤਲੀ ਤੁਕ 'ਚ ਕਹਿੰਦੇ ਹਨ, ਕਿ ਜੇ ਇਸ ਮਨੁਖ ਵਿਚ ਮਨੁਖਤਾ ਵਾਲੇ ਦੱਸੇ ਗੁਣ ਹਨ, ਤਾਂ ਠੀਕ ਇਹ ਮਨੁਖ ਹੈ ਜੇ ਉਹ ਮਨੁਖਤਾ ਵਾਲੇ ਗੁਣਾਂ ਤੋਂ ਹੀਣਾ ਹੈ ਤਾਂ ਇਹ ਵੀ ਪਸ਼ੂ ਜਾਂ ਪ੍ਰੇਤ ਦੋਹਾਂ ਚੋਂ ਇਕ ਤਾਂ ਜ਼ਰੂਰ ਹੀ ਹੈ :–ਕਬਿੱਤ ਭਾਈ ਗੁਰਦਾਸ

ਪਸੂਆ ਮਾਨਸ ਦੇਹ ਅੰਤਰਿ ਅੰਤਰੁ ਇਹੈ, ਸੁਰਤਿ ਸਬਦ ਕੋ ਬਿਬੇਕ ਅਬਿਬੇਕ ਹੈ।
ਪਸੂ ਹਰਿਆਉ ਕਹਯੋ ਸੁਨਯੋ ਅਨ ਸੁਨਯੋ ਕਰੈ, ਮਾਨਸ ਜਨਮ ਉਪਦੇਸ਼ ਰਿਦੈ ਟੇਕ ਹੈ।
ਪਸੂਆ ਸ਼ਬਦ ਹੀਨ ਜਿਹਵਾ ਨ ਬੋਲ ਸਕੈ, ਮਾਨਸ ਜਨਮ ਬੋਲੈ ਬਚਨ ਅਨੇਕ ਹੈ।
ਸਬਦ ਸੁਰਤਿ ਸੁਨਿ ਸਮਝਿ ਬਿਬੇਕੀ ਬੋਲੇ, ਨਾ ਤਰ ਅਚੇਤ ਪਸੂ ਪ੍ਰੇਤ ਹੂ ਮੇਂ ਏਕ ਹੈ।੨੦੦॥

## ਪਸ਼ੂ ਮਨੁੱਖ ਤੋਂ ਚੰਗੇ ਹਨ–

ਪਸੂ ਮਿਲਿਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥
ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥ (ਗੂਜਰੀ ਮਹਲਾ ੧ ਪੰ: ੪੮੯)

ਅਰਥਾਤ ਤੁਸੀਂ ਪਸ਼ੂਆਂ ਨੂੰ ਤੱਕੋ ਉਹਨਾਂ ਚੋਂ ਤੁਹਾਨੂੰ ਚੰਗਿਆਈਆਂ ਮਿਲਣਗੀਆਂ ਜਿਵੇਂ ਮੱਝਾਂ ਗਾਈਆਂ ਪਸ਼ੂ ਹਨ, ਉਹ ਘਾਹ ਜਾਂ ਖਲ ਆਦਿ ਖਾ ਕੇ ਅੰਮ੍ਰਿਤ ਵਰਗਾ ਦੁੱਧ, ਮੱਖਣ ਤੇ ਘਿਉ ਦੇਂਦੀਆਂ ਹਨ, ਪਰ ਜੋ ਨਾਮ ਤੋਂ ਖਾਲੀ ਬੰਦੇ ਹਨ ਉਹ ਅਜਿਹੇ ਕਰਮ ਕਰਦੇ ਹਨ ਜਿਨ੍ਹਾਂ ਸਦਕਾ ਉਹਨਾਂ ਦਾ ਜੀਵਨ ਹੀ ਧ੍ਰਿਕਾਰ ਯੋਗ ਹੋ ਜਾਂਦਾ ਹੈ।

ਸਿਰਜਨਹਾਰ ਵਾਹਿਗੁਰੂ ਨੂੰ ਨ ਬੁੱਝਣ ਵਾਲੀ ਦੇਹ ਤਾਂ ਪਸ਼ੂਆਂ ਪ੍ਰੇਤਾਂ ਤੇ ਮੁਗਧਾਂ ਤੋਂ ਵੀ ਬੁਰੀ ਹੈ ਜਿਵੇਂ ਕਿ ਹੁਕਮ ਹੈ :–

ਚਿਰੰਕਾਲ ਪਾਈ ਦੁਰਲਭ ਦੇਹ ॥ ਨਾਮ ਬਿਹੂਣੀ ਹੋਈ ਖੇਹ ॥
ਪਸੂ ਪ੍ਰੇਤ ਮੁਗਧ ਤੇ ਬੁਰੀ ॥ ਤਿਸੈ ਨ ਬੂਝੈ ਜਿਨਿ ਇਹ ਸਿਰੀ ॥ (ਪੰ: ੮੯੦)

ਜੋ ਮਨੁਖ ਹੋ ਕੇ ਵਾਹਿਗੁਰੂ ਦਾ ਜਸ ਨਹੀਂ ਸੁਣਦਾ ਉਹ ਪਸੂਆਂ ਪੰਖੀਆਂ ਤੇ ਤ੍ਰਿਗਦ ਜੂਨਾਂ ਤੋਂ ਵੀ ਮੰਦਾ ਹੈ।

ਜੋ ਨ ਸੁਨਹਿ ਜਸੁ ਪਰਮਨੰਦਾ ॥ ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥੩॥
(ਗਉੜੀ ਮਹਲਾ ੫ (੧੧੧) ਪੰ: ੧੮੮)

ਨਾਮ ਨ ਜਪਣ ਵਾਲੇ ਮਨੁਖ ਨੂੰ ਆਤਮ ਘਾਤੀ ਨਾਲ ਤੁਲਨਾ ਕੀਤੀ ਹੈ।

ਦੁਲਭ ਦੇਹ ਪਾਈ ਵਡਭਾਗੀ ॥ ਨਾਮੁ ਨ ਜਪਹਿ ਤੇ ਆਤਮ ਘਾਤੀ ॥੧॥
(ਗਉੜੀ ਮਹਲਾ ੫ (੧੧੧) ਪੰ: ੧੮੮)

ਨਾਮਹੀਣ ਪੁਰਸ਼ ਦਾ ਖਾਣਾ ਪੀਣਾ ਖੇਲਣਾ ਤੇ ਹਸਣਾ ਮੁਰਦੇ ਨੂੰ ਸ਼ਿੰਗਾਰ ਪਹਿਨਾਉਣ ਦੇ ਤੁਲ ਹਨ।

ਖਾਤ ਪੀਤ ਖੇਲਤ ਹਸਤ ਬਿਸਥਾਰ ॥ ਕਵਨ ਅਰਥ ਮਿਰਤਕ ਸੀਗਾਰ ॥੨॥
(ਗਉੜੀ ਮਹਲਾ ੫ (੧੧੧) ਪੰ: ੧੮੮)

**ਮਨੁਖਾ ਦੇਹ ਦੀ ਸਫਲਤਾ–**

ਤਦੋਂ ਤੋਂ ਹੀ ਦਰ ਅਸਲ ਮਨੁਖਾ ਦੇਹ ਪਾਈ ਹੋਈ ਸਫਲੀ ਹੈ ਜੇ ਕਰ ਇਸ ਦੇਹ ਵਿਚ ਗੁਰੂ ਦੀ ਸੇਵਾ ਅਤੇ ਵਾਹਿਗੁਰੂ ਜੀ ਦੀ ਭਗਤੀ ਦੀ ਕਮਾਈ ਕੀਤੀ ਜਾਵੇ। ਕਬੀਰ ਜੀ ਦਾ ਫੁਰਮਾਣ ਹੈ :—

ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥

ਅਗਲੀ ਤੁਕ ਵਿਚ ਕਬੀਰ ਜੀ ਫੁਰਮਾਉਂਦੇ ਹਨ ਕਿ ਇਹ ਮਨੁਖਾ ਦੇਹ ਦੇਵਤਿਆਂ ਦੀ ਦੇਹ ਤੋਂ ਵੀ ਕਿਤੇ ਕੀਮਤੀ ਤੇ ਅਮੋਲਕ ਹੈ ਆਪ ਦਾ ਬਚਨ ਹੈ ਕਿ :–'ਇਸ ਦੇਹੀ ਕਉ ਸਿਮਰਹਿ ਦੇਵ' ਅਰਥਾਤ ਇਸ ਮਨੁਖਾ ਦੇਹ ਨੂੰ ਦੇਵਤੇ ਪ੍ਰਾਪਤ ਕਰਨ ਲਈ ਤਰਸਦੇ ਹਨ।

ਮਨੁਖਾ ਦੇਹ ਦੀ ਅਮੋਲਕਤਾ ਇਸ ਤੁਕ ਤੋਂ ਵਧੇਰੇ ਸਪਸ਼ਟ ਹੋ ਗਈ ਹੈ ਇਸ ਤੁਕ ਉਪਰ ਮਹਾਂਪੁਰਖ ਇਕ ਸਿਖ ਇਤਿਹਾਸ ਦੀ ਸਾਖੀ ਸੁਣਾਇਆ ਕਰਦੇ ਸਨ ਜੋ ਭਾਈ ਸੰਤੋਖ ਸਿੰਘ ਜੀ ਨੇ ਆਪਣੇ ਰਚਿਤ ਗ੍ਰੰਥ ਸ੍ਰੀ ਗੁਰ ਪ੍ਰਤਾਪ ਸੂਰਜ ਦੀ ਰਾਸ ੧੧ ਅੰਸੂ ੩੦ ਵਿਚ ਵਿਸਥਾਰ ਸਹਿਤ ਲਿਖੀ ਹੈ :–

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜਦ ਮਾਖੋਵਾਲ ਦਾ ਇਲਾਕਾ ਖਰੀਦ ਕੇ ਇਥੇ ਇਕ ਸੁੰਦਰ ਸ਼ਹਿਰ ਵਸਾ ਰਹੇ ਸਨ, ਉਸ ਸਮੇਂ ਰੋਪੜ ਸ਼ਹਿਰ ਤੋਂ ਇਕ ਮੁਸਲਮਾਨ ਪੀਰ ਜੋ ਆਪਣੇ ਮੁਰੀਦਾਂ ਨੂੰ ਦਰਸ਼ਨ ਦੇਣ ਪਹਾੜਾਂ ਵਲ ਜਾ ਰਿਹਾ ਸੀ ਨੇ ਇਕ ਨਵਾਂ ਸ਼ਹਿਰ ਉਸਰਦਾ ਵੇਖ ਕੇ ਇਕ ਸਿੱਖ ਕਾਰੀਗਰ ਪਾਸੋਂ ਪੁੱਛਿਆ ਕਿ ਇਹ ਨਵਾਂ ਸ਼ਹਿਰ ਕੌਣ ਵਸਾ ਰਿਹਾ ਹੈ ਤਾਂ ਉਸ ਨੇ ਉਤਰ ਦਿੱਤਾ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਨੌਵੀਂ ਜੋਤਿ ਵੈਰਾਗ ਦੀ ਮੂਰਤਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ। ਤਾਂ ਪੀਰ ਨੇ ਕਿਹਾ ਕਿ ਗੁਰੂ ਨਾਨਕ ਦੀ ਗੱਦੀ ਤਾਂ ਇਕ ਫਕੀਰਾਂ ਦੀ ਗੱਦੀ ਹੈ, ਫਕੀਰਾਂ ਨੂੰ ਏਡੀ ਵੱਡੀ ਪ੍ਰਵਿਰਤੀ ਵਿਚ ਪੈਣ ਦੀ ਕੀ ਲੋੜ ਹੈ ? ਫਕੀਰ ਤਾਂ ਕਿਸੇ ਦਰੱਖਤ ਹੇਠ ਜਾਂ ਕਿਸੇ ਛੱਪਰੀ 'ਚ ਬੈਠ ਕੇ ਸਮਾਂ ਗੁਜ਼ਾਰ ਲੈਂਦਾ ਹੈ ਇਹ ਤਾਂ ਬਾਦਸ਼ਾਹਾਂ ਜਾਂ ਸੰਸਾਰੀ ਲੋਕਾਂ ਦੇ ਕੰਮ ਹਨ। ਕਾਰੀਗਰ ਨੇ ਕਿਹਾ ਚਲੋ ਤੁਸੀਂ ਆਪਣਾ ਪ੍ਰਸ਼ਨ ਸਤਿਗੁਰਾਂ ਤੋਂ ਹੀ ਪੁੱਛ ਲਵੋ ਉਹ ਪੀਰ ਦੀਵਾਨ ਵਿਚ ਸਤਿਗੁਰਾਂ ਦੇ ਹਜ਼ੂਰ ਪੁੱਜਾ ਹਜ਼ੂਰ ਦਾ ਜਾਹੋ ਜਲਾਲ ਤੇ ਤੇਜ ਪ੍ਰਤਾਪ ਵੇਖ ਕੇ ਨਮਸਕਾਰ ਕਰਕੇ ਆਗਿਆ ਲੈ ਕੇ ਬੈਠ ਗਿਆ। ਹਜ਼ੂਰ ਨੇ ਕਿਹਾ ਪੀਰ ਜੀ ਆਪਣਾ ਪ੍ਰਸ਼ਨ ਕਰੋ ਤਾਂ ਉਹੋ ਪ੍ਰਸ਼ਨ ਜੋ ਕਾਰੀਗਰ ਸਿੱਖ ਨਾਲ ਕੀਤਾ ਸੀ ਫਿਰ ਦੁਹਰਾਇਆ ਤਾਂ ਸਤਿਗੁਰਾਂ ਕਿਹਾ ਕਿ ਤੈਨੂੰ ਤੇਰੇ ਪ੍ਰਸ਼ਨ ਦਾ ਉੱਤਰ ਬਚਨਾਂ ਨਾਲ ਦਿੱਤਾ, ਤਾਂ ਸ਼ਾਇਦ ਤੇਰੀ ਤਸੱਲੀ ਹੋਵੇ

ਕਿ ਨ ਹੀ ਹੋਵੇ ਇਸ ਲਈ ਲੰਗਰ ਛਕਣ ਦਾ ਵੇਲਾ ਹੋ ਗਿਆ ਹੈ ਆਪ ਲੰਗਰ ਵਿਚ ਪ੍ਰਸ਼ਾਦ ਛਕੋ ਆਰਾਮ ਕਰੋ ਸ਼ਾਮ ਦੇ ਦੀਵਾਨ ਵਿਚ ਆਪ ਨੂੰ ਜਵਾਬ ਦਿਆਂਗੇ। ਉਹ ਪੀਰ ਹੁਕਮ ਮੰਨ ਕੇ ਪ੍ਰਸ਼ਾਦ ਛਕ ਕੇ ਆਰਾਮ ਕਰਨ ਲਗਾ ਸੌਂ ਗਿਆ। ਸੁੱਤੇ ਪਏ ਨੂੰ ਇਕ ਅਜੀਬ ਜੇਹਾ ਸੁਪਨਾ ਆਇਆ ਤੇ ਜਦ ਸੁਪਨਾ ਪੂਰਾ ਹੋਇਆ ਤਾਂ ਤ੍ਰਬਕ ਕੇ ਜਾਗਿਆ ਉਦੋਂ ਨੂੰ ਸ਼ਾਮ ਦੇ ਦੀਵਾਨ ਦਾ ਸਮਾਂ ਹੋ ਗਿਆ ਸੀ। ਸੰਗਤਾਂ ਨਾਲ ਭਰੇ ਦੀਵਾਨ ਵਿਚ ਸਤਿਗੁਰਾਂ ਦੇ ਚਰਨਾਂ ਤੇ ਜਾ ਕੇ ਢਹਿ ਪਿਆ। ਹਜ਼ੂਰ ਨੇ ਕਿਹਾ ਪੀਰ ਜੀ ਕੀ ਗੱਲ ਹੈ ਉਹ ਸਿਰ ਨ ਚੁਕੇ ਨੇਤ੍ਰਾਂ ਦੇ ਜਲ ਨਾਲ ਹਜ਼ੂਰ ਦੇ ਚਰਨ ਧੋ ਦਿੱਤੇ। ਸਤਿਗੁਰਾਂ ਪਿਆਰ ਦੇ ਕੇ ਉਠਾਇਆ ਤੇ ਪੁਛਿਆ ਸੁਣਾ ਕੀ ਗਲ ਹੈ ਤਾਂ ਉਸ ਨੇ ਕਿਹਾ ਹਜ਼ੂਰ ਆਪ ਨੇ ਮੇਰੇ ਪ੍ਰਸ਼ਨਾਂ ਦਾ ਉੱਤਰ ਮੈਨੂੰ ਸੁਪਨੇ ਵਿਚ ਹੀ ਦਿਖਾ ਦਿੱਤਾ। ਸਤਿਗੁਰਾਂ ਕਿਹਾ ਸੁਣਾ ਤੈਨੂੰ ਕੀ ਸੁਪਨਾ ਆਇਆ। ਉਸ ਕਿਹਾ ਹਜ਼ੂਰ ਮੈਂ ਸੁਪਨੇ ਵਿਚ ਆਪ ਜੀ ਦੇ ਨਾਲ ਕਿਸੇ ਅਲੌਕਿਕ ਦੇਸ 'ਚ ਪੁਜ ਗਿਆ। ਸੁਨਹਿਰੀ ਮੰਦਰ ਜਿਸ ਵਿਚ ਹੀਰੇ ਜਵਾਹਰਾਤ ਜੜੇ ਹੋਏ ਕੇਸਰ ਤੇ ਚੰਦਨ ਦੇ ਪਲੱਸਤਰ ਹੋਏ ਬਾਗ ਬਗੀਚੇ ਲਗੇ ਹੋਏ ਉਸ ਮੰਦਰ 'ਚ ਇਕ ਪਲੰਘ ਉਪਰ ਇਕ ਦਿਬਯ ਜੋਤ ਵਿਅਕਤੀ ਬੈਠਾ ਹੈ ਉਸ ਦੇ ਇਰਦ ਗਿਰਦ ਨੌਕਰ ਚਾਕਰ ਸੇਵਕ ਤੇ ਸੁੰਦਰ ਇਸਤ੍ਰੀ ਉਸ ਦੀ ਸੇਵਾ ਵਿਚ ਲਗੇ ਹੋਏ ਹਨ। ਖਾਨ ਪਾਨ ਫਲ ਮੇਵੇ ਦਾ ਕੋਈ ਘਾਟਾ ਨਹੀਂ ਸੀ ਸੁੰਦਰ ਚਿਹਰਾ ਨੂਰ ਬਰਸਦਾ ਪਰ ਸਾਨੂੰ ਦੇਖ ਕੇ ਉਸ ਦੇ ਚਿਹਰੇ ਤੇ ਉਦਾਸੀ ਛਾ ਗਈ ਤੇ ਮੂੰਹੋਂ ਕੁਝ ਬੋਲਦਾ ਸੁਣਿਆ ਉਹ ਕਹਿ ਰਿਹਾ ਸੀ ਹਾਇ ਮਨੁਖਾ ਦੇਹ ! ਹਾਇ ਮਨੁਖਾ ਦੇਹ !! ਮੈਂ ਉਸਨੂੰ ਨੇੜੇ ਹੋ ਕੇ ਪੁੱਛਿਆ ਦੇਵਤਾ ਜੀ ਤੁਸੀਂ ਮਨੁਖਾ ਦੇਹ ਨੂੰ ਕਿਉਂ ਤਰਸਦੇ ਹੋ। ਮਨੁਖਾ ਦੇਹੀ ਵਾਲੇ ਬੇਅੰਤ ਅੰਨ੍ਹੇ, ਕਾਣੇ, ਗੁੰਗੇ, ਬੋਲੇ, ਲੰਞੇ, ਲੂਲੇ, ਟੁੰਡੇ, ਬੀਮਾਰ, ਰੋਗੀ, ਕੋਹੜੀ, ਭੁੱਖੇ, ਨੰਗੇ, ਚਿੰਤਾਤੁਰ, ਅਨਪੜ੍ਹ, ਮੂਰਖ, ਗੰਦੇ, ਮੈਲੇ, ਕੁਚੈਲੇ ਪਸ਼ੂਆਂ ਨਾਲੋਂ ਵੀ ਭੈੜੀ ਜ਼ਿੰਦਗੀ ਬਿਤੀਤ ਕਰ ਰਹੇ ਹਨ ਤੁਸੀਂ ਅਜਿਹੀ ਮਨੁੱਖਾ ਦੇਹ ਤੋਂ ਕੀ ਲੈਣਾ ਹੈ।

ਤੁਸੀਂ ਸੁਰਗ 'ਚ ਬੈਠੇ ਬਾਦਸ਼ਾਹਾਂ ਨਾਲੋਂ ਵੱਧ ਹਰ ਪ੍ਰਕਾਰ ਦਾ ਸੁਖ ਭੋਗ ਰਹੇ ਹੋ ਮਨੁਖਾਂ ਨੂੰ ਤਾਂ ਤੁਹਾਡੇ ਵਰਗਾ ਸੁਖ ਸੁਪਨੇ ਵਿਚ ਵੀ ਨਸੀਬ ਨਹੀਂ ਹੁੰਦਾ ਤਾਂ ਉਸ ਨੇ ਹਾਹੁਕਾ ਭਰਿਆ ਤੇ ਮੈਨੂੰ ਕਿਹਾ ਕਿ ਸੁਣ ਮੇਰੇ ਪਿਛਲੇ ਜਨਮ ਦੀ ਗਾਥਾ ਸੁਣ ! ਜਿਵੇਂ ਮੈਨੂੰ ਇਹ ਸੁਖ ਪ੍ਰਾਪਤ ਹੋਇਆ ਹੈ। ਮੈਂ ਪਿਛਲੇ ਜਨਮ ਵਿਚ ਸ਼ੇਰ ਦੇ ਜਾਮੇ ਵਿਚ ਸਾਂ ਮੈਂ ਗਰਮੀ ਸਰਦੀ ਹਵਾ ਤੇ ਠੰਡ ਤੋਂ ਬਚਣ ਲਈ ਇਕ ਘੁਰਣੇ 'ਚ ਰਹਿੰਦਾ ਸਾਂ। ਇਕ ਦਿਨ ਭੁਖਾ ਹੋਣ ਕਰਕੇ ਸ਼ਿਕਾਰ ਲਈ ਦੂਰ ਨਿਕਲ ਗਿਆ, ਸ਼ਿਕਾਰ ਮਾਰ ਕੇ ਖਾ ਕੇ ਰੱਜ ਕੇ ਜਦ ਵਾਪਸ ਮੁੜਿਆ। ਪੋਹ ਮਾਘ ਦੇ ਠੰਡ ਦੇ ਦਿਨ ਸਨ ਤੇਜ ਹਵਾ ਚੱਲ ਪਈ ਜ਼ੋਰ ਦਾ ਮੀਂਹ ਲੱਥ ਪਿਆ ਗੜੇ ਪੈਣ ਲਗ ਪਏ ਮੈਂ ਬਹੁਤ ਦੂਰ ਤੋਂ ਚਲਿਆ ਰਾਤ ਪੈ ਗਈ ਠੰਡ ਬਹੁਤ ਸੀ। ਜਦ ਆਪਣੇ ਘੁਰਨੇ ਦੇ ਨੇੜੇ ਪੁੱਜਾ ਤਾਂ ਮੈਨੂੰ ਦੋ ਮਹਾਤਮਾ ਪੁਰਸ਼ਾਂ ਦੀ ਆਵਾਜ਼ ਸੁਣਾਈ ਦਿੱਤੀ ਜੋ ਮੇਰੇ ਘੁਰਣੇ 'ਚ ਬੈਠੇ ਗੱਲਾਂ ਕਰ ਰਹੇ ਸਨ ਤੇ ਠੰਡ ਤੋਂ ਬਚਣ ਲਈ ਆਸਰਾ ਲਿਆ ਹੋਇਆ ਸੀ। ਪਸ਼ੂ ਹੋਣ ਦੇ ਬਾਵਜੂਦ ਮੈਂ ਸੋਚਿਆ ਮੇਰੇ ਅੰਦਰ ਜਾਣ ਤੇ ਇਹ ਦੋਨੋ ਮੈਂ ਨ ਵੀ ਮਾਰਾਂ ਸਹਿਮ ਨਾਲ ਹੀ ਮਰ ਜਾਣਗੇ। ਮੈਂ ਜੰਗਲੀ ਜਾਨਵਰ ਹਾਂ ਠੰਡ ਸਹਾਰ ਸਕਦਾ ਹਾਂ। ਉਨ੍ਹਾਂ ਦੋ ਮਹਾਤਮਾ ਦੀ ਜਾਨ ਬਚਾਉਣ ਤੇ ਰਾਤ ਕਟਾਉਣ ਦੀ ਖਾਤਰ ਮੈਂ ਸਾਰੀ ਰਾਤ ਠੰਡ ਵਿੱਚ ਹੀ ਰਿਹਾ ਜਿੱਥੇ ਠੰਡ ਨਾਲ ਮੇਰੀ ਮੌਤ ਹੋ ਗਈ। ਉਨ੍ਹਾਂ ਦੋ ਅਤਿਥੀ ਸਾਧੂਆਂ ਨੂੰ ਆਪਣੇ ਘੁਰਣੇ 'ਚ ਇਕ ਰਾਤ ਕਟਾਉਣ ਦਾ ਫਲ ਮੈਨੂੰ ਇਹ ਸੁਰਗ ਦਾ ਹਰ ਪ੍ਰਕਾਰ ਦਾ ਸੁਖ ਮਿਲਿਆ ਹੋਇਆ ਹੈ ਜਿਸ ਨੂੰ ਤੁਸੀਂ ਅੱਖਾਂ ਨਾਲ ਵੇਖ ਰਹੇ ਹੋ। ਹੁਣ ਮਨੁਖਾ ਦੇਹ ਨੂੰ ਮੈਂ ਇਸ ਲਈ ਤਰਸ ਰਿਹਾ ਹਾਂ ਕਿ ਜੇ ਮੈਂ ਮਨੁਖ ਬਣ ਜਾਵਾਂ ਫਿਰ ਆਪਣੀ ਸਾਰੀ ਉਮਰ ਗਰੀਬ, ਰਾਹੀ, ਅਤਿਥੀ ਸਾਧੂ, ਲੋੜਵੰਦ ਨੂੰ ਭੋਜਨ ਕਪੜਾ ਅਰਾਮ ਤੇ ਉਨ੍ਹਾਂ ਦੀ ਹਰ ਪ੍ਰਕਾਰ ਦੀ ਸੇਵਾ ਕਰਾਂ ਤਾਂ ਫਿਰ ਪਤਾ ਨਹੀਂ ਕਿ ਮੈਨੂੰ ਇਸ ਸੁਖ ਨਾਲੋਂ ਕਿਤਨੇ ਹਜ਼ਾਰ ਗੁਣਾ ਸੁਖ ਪ੍ਰਾਪਤ ਹੋ ਸਕੇਗਾ ਜਿਸ ਦਾ ਅਸੀਂ ਤੁਸੀਂ ਆਪਣੇ ਦਿਮਾਗ 'ਚ ਅੰਦਾਜਾ ਹੀ ਨਹੀਂ ਲਗਾ

ਸਕਦੇ । ਫਿਰ ਸਤਿਗੁਰਾਂ ਕਿਹਾ ਪੀਰ ਜੀ ਹੁਣ ਤੁਸੀਂ ਆਪ ਹੀ ਦਸੋ ਕਿ ਇਹ ਜੋ ਇਮਾਰਤਾਂ ਬਣ ਰਹੀਆਂ ਹਨ । ਇਹ ਬਣਨੀਆਂ ਚਾਹੀਦੀਆਂ ਹਨ ਕਿ ਨਹੀਂ ਕਿਉਂਕਿ ਇਹ ਆਪਣੇ ਸੁਖ ਆਰਾਮ ਲਈ ਨਹੀਂ ਸਗੋਂ ਇਲਾਹੀ ਕੀਰਤਨ ਕਥਾ ਸਿਮਰਨ ਲਈ, ਆਈਆਂ ਸੰਗਤਾਂ ਦੀ ਰਿਹਾਇਸ਼ ਆਰਾਮ ਲਈ, ਬੀਮਾਰਾਂ ਦੇ ਇਲਾਜ ਲਈ, ਲੋੜਵੰਦ ਗਰੀਬਾਂ ਦੀ ਮਦਦ ਲਈ ਬਣ ਰਹੀਆਂ ਹਨ । ਮਨੁਖਾ ਜਨਮ ਦੀ ਸਫਲਤਾ ਇਸੇ ਵਿਚ ਹੈ ਕਿ ਅਸੀਂ ਖ਼ੁਦਾ ਦੀ ਖਲਕਤ ਦੀ ਸੇਵਾ ਕਰ ਸਕੀਏ ਤੇ ਉਸ ਨਾਲ ਅਭੇਦ ਹੋ ਸਕੀਏ । ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਨੁਖਾ ਦੇਹ ਦੀ ਸਫਲਤਾ ਨਿਮਨ ਲਿਖਤ ਸ਼ਬਦ ਵਿਚ ਐਉਂ ਵਰਣਨ ਕਰਦੇ ਹਨ :—

ਨਿਤ ਨਿਤ ਦਯੁ ਸਮਾਲੀਐ ॥ ਮੂਲਿ ਨ ਮਨਹੁ ਵਿਸਾਰੀਐ ॥ ਰਹਾਉ ॥
ਸੰਤਾ ਸੰਗਤਿ ਪਾਈਐ ॥ ਜਿਤੁ ਜਮ ਕੈ ਪੰਥਿ ਨ ਜਾਈਐ ॥
ਤੋਸਾ ਹਰਿ ਕਾ ਨਾਮੁ ਲੈ, ਤੇਰੇ ਕੁਲਹਿ ਨ ਲਾਗੈ ਗਾਲਿ ਜੀਉ ॥੧॥
ਜੋ ਸਿਮਰੰਦੇ ਸਾਂਈਐ ॥ ਨਰਕਿ ਨ ਸੇਈ ਪਾਈਐ ॥
ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ ॥੨॥
ਸੇਈ ਸੁੰਦਰ ਸੋਹਣੇ ॥ ਸਾਧਸੰਗਿ ਜਿਨ ਬੈਹਣੇ ॥
ਹਰਿ ਧਨੁ ਜਿਨੀ ਸੰਜਿਆ ਸੇਈ ਗੰਭੀਰ ਅਪਾਰ ਜੀਉ ॥੩॥
ਹਰਿ ਅਮਿਉ ਰਸਾਇਣੁ ਪੀਵੀਐ ॥ ਮੁਹਿ ਡਿਠੈ ਜਨ ਕੈ ਜੀਵੀਐ ॥
ਕਾਰਜ ਸਭਿ ਸਵਾਰਿ ਲੈ ਨਿਤੁ ਪੂਜਹੁ ਗੁਰ ਕੇ ਪਾਵ ਜੀਉ ॥੪॥
ਜੋ ਹਰਿ ਕੀਤਾ ਆਪਣਾ ॥ ਤਿਨਹਿ ਗੁਸਾਈ ਜਾਪਣਾ ॥
ਸੋ ਪੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ ॥੫॥
ਮਨ ਮੰਧੇ ਪ੍ਰਭੁ ਅਵਗਾਹੀਆ ॥ ਏਹਿ ਰਸ ਭੋਗਣ ਪਾਤਿਸਾਹੀਆ ॥
ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ ॥੬॥
ਕਰਤਾ ਮੰਨਿ ਵਸਾਇਆ ॥ ਜਨਮੈ ਕਾ ਫਲੁ ਪਾਇਆ ॥
ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੋਹਾਗੁ ਜੀਉ ॥੭॥
ਅਟਲ ਪਦਾਰਥੁ ਪਾਇਆ ॥ ਭੈ ਭੰਜਨ ਕੀ ਸਰਣਾਇਆ ॥
ਲਾਇ ਅੰਚਲਿ ਨਾਨਕ ਤਾਰਿਅਨੁ ਜਿਤਾ ਜਨਮੁ ਅਪਾਰੁ ਜੀਉ ॥੮॥

(ਮਾਝ ਮਹਲਾ ੫ ਅਸਟਪਦੀ (੩੮) ਪੰ: ੧੩੨)

ਮਨੁਖਾ ਜਨਮ ਦੀ ਸਫਲਤਾ ਬਾਰੇ ਭਾਈ ਗੁਰਦਾਸ ਜੀ ਆਪਣੇ ਵੀਚਾਰ ਹੇਠ ਲਿਖੇ ਅਨੁਸਾਰ ਵਰਣਨ ਕਰਦੇ ਹਨ ।

ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ ॥
ਅਖੀ ਵੇਖਣੁ, ਕਰਨਿ ਸੁਣਿ, ਮੁਖਿ ਸੁਭਿ ਬੋਲਣਿ ਬਚਨ ਸਨੇਹੀ ॥
ਹਥੀ ਕਾਰ ਕਮਾਵਣੀ ਪੈਰੀ ਚਲਿ ਸਤਿਸੰਗਿ ਮਿਲੇਹੀ ॥
ਕਿਰਤਿ ਵਿਰਤਿ ਕਰਿ ਧਰਮ ਦੀ ਖਟਿ ਖਵਾਲਣੁ ਕਾਰਿ ਕਰੇਹੀ ॥
ਗੁਰਮੁਖਿ ਜਨਮੁ ਸਕਾਰਥਾ ਗੁਰਬਾਣੀ ਪੜਿ ਸਮਝਿ ਸੁਣੇਹੀ ॥
ਗੁਰ ਭਾਈ ਸੰਤੁਸਟਿ ਕਰਿ ਚਰਣਾਮ੍ਰਿਤੁ ਲੈ ਮੁਖਿ ਪਿਵੇਹੀ ॥
ਆਪਿ ਤਰੇ ਗੁਰਸਿਖ ਤਰੇਹੀ ॥ ੩ ॥ —ਭਾਈ ਗੁਰਦਾਸ, ਵਾਰ ੧

ਨੈਹਰ ਕੁਆਰਿ ਕੰਨਯਾ ਲਾਡਲੀ ਕੈ ਮਾਨਿਯਤ, ਬਯਾਹੇ ਸਸੁਰਾਰ ਜਾਇ ਗੁਨਨ ਕੈ ਮਾਨੀਐ ॥
ਬਨਜ ਬਯੋਹਾਰ ਲਗ ਜਾਤ ਹੈ ਬਿਦੇਸ ਪ੍ਰਾਨੀ, ਕਹੀਏ ਸੁਪੂਤ ਲਾਭ ਲਭਿਤ ਕੈ ਆਨੀਐ ॥
ਜੈਸੇ ਤੌ ਸੰਗ੍ਰਾਮ ਸਮੈ ਪਰ ਦਲ ਮੈ ਅਕੇਲੋ ਜਾਇ, ਜੀਤਿ ਆਵੈ, ਸੋਈ ਸੁਭਟ ਬਖਾਨੀਐ ॥
ਮਾਨਸ ਜਨਮ ਪਾਇ ਚਰਨ ਸ਼ਰਨ ਗੁਰੁ ਸਾਧੁ ਸੰਗ ਮਿਲੇ ਗੁਰਦਵਾਰ ਪਹਿਚਾਨੀਐ ॥ (੧੧੮)

–ਕਬਿੱਤ ਭਾ: ਗੁਰਦਾਸ ਜੀ

ਸੰਸਾਰ ਬਾਗ ਵਿਚੋਂ ਵਾਹਿਗੁਰੂ ਰਾਜੇ ਨੂੰ ਲੱਭਣ ਉਪਰ ਮਹਾਂ ਪੁਰਖ ਇਕ ਰੂਪਕ ਸੁਣਾਇਆ ਕਰਦੇ ਸਨ ਉਹ ਹੇਠ ਦਰਜ ਕੀਤਾ ਜਾਂਦਾ ਹੈ।

ਇਕ ਚੱਕ੍ਰ ਵਰਤੀ ਰਾਜਾ ਬਹੁਤ ਸਮਦ੍ਰਿਸ਼ਟ ਸੀ ਉਸ ਨੇ ਆਪਣੀ ਸਾਰੀ ਪ੍ਰਜਾ ਵਿਚ ਇਹ ਐਲਾਨ ਕਰ ਦਿਤਾ ਕਿ ਮੇਰੇ ਰਾਜ ਦਾ ਅਧਿਕਾਰੀ ਹਰਿ ਕੋਈ ਹੈ। ਇਕ ਬਹੁਤ ਸੁੰਦਰ ਬਗੀਚਾ ਉਸ ਨੇ ਬਣਾਇਆ ਜਿਸ ਵਿਚ ਬਹੁਤ ਮਨ ਮੋਹਣੀਆਂ ਫੁੱਲਾਂ ਦੀਆਂ ਬਗੀਚੀਆਂ ਲਗਵਾਈਆਂ, ਕਿਤੇ ਬੀਨਾਂ ਵਜ ਰਹੀਆਂ ਹਨ, ਕਿਤੇ ਨਟਾਂ ਦੇ ਤਮਾਸ਼ੇ ਹੋ ਰਹੇ ਹਨ। ਕਿਤੇ ਪਹਿਲਵਾਨਾਂ ਦੀਆਂ ਕੁਸ਼ਤੀਆਂ ਹੋ ਰਹੀਆਂ ਹਨ ਅਗੇ ਜਾ ਕੇ ਇਕ ਸ਼ੀਸ਼ ਮਹੱਲ ਬਣਵਾਇਆ ਹੋਇਆ ਹੈ। ਜਿਸ ਵਿਚ ਅਨੇਕਾਂ ਰੰਗਾਂ ਦੇ ਸ਼ੀਸ਼ੇ ਜੜੇ ਹੋਏ ਹਨ, ਬਹੁਤ ਤਰ੍ਹਾਂ ਦੀ ਰੌਸ਼ਨੀ ਦੇ ਚਮਤਕਾਰ ਪੈ ਰਹੇ ਹਨ। ਗਰਜ਼ੇ ਕਿ ਹਰਿ ਇਕ ਵਸਤੂ ਐਸੀ ਸੁੰਦਰ ਰਚੀ ਹੋਈ ਹੈ, ਜੋ ਇਕ ਵਸਤੂ ਵਲ ਤੱਕਣ ਲਗ ਜਾਂਦਾ ਹੈ, ਉਹ ਉਸ ਵਿਚ ਮੋਹਤ ਹੋ ਕੇ ਉਥੇ ਹੀ ਸਾਰਾ ਮੁਕੱਰਰ ਕੀਤਾ ਹੋਇਆ ਸਮਾ ਬਤੀਤ ਕਰ ਜਾਂਦਾ ਹੈ। ਉਸ ਦੇ ਦਰਵਾਜ਼ੇ ਉਤੇ ਇਹ ਲਿਖਿਆ ਹੋਇਆ ਹੈ ਕਿ ਮੈਂ ਇਸ ਬਗੀਚੇ ਅੰਦਰ ਹਾਂ ਜੋ ਮੈਨੂੰ ਇਸ ਵਿਚੋਂ ਸੂਰਜ ਚੜਦੇ ਤੋਂ ਸੂਰਜ ਛਿਪਦੇ ਤੱਕ ਭਾਲ ਲਵੇ ਓਹ ਮੇਰੇ ਰਾਜ ਦਾ ਮਾਲਕ ਹੋਵੇਗਾ। ਸਭ ਦੇ ਚਿੱਤਾਂ ਵਿਚ ਅਤਿਅੰਤ ਪ੍ਰਸੰਨਤਾ ਹੋਈ। ਜੋ ਉਮੀਦਵਾਰ ਆਏ ਸਭ ਨੂੰ ਸੂਰਜ ਚੜ੍ਹੇ ਬਾਗ ਦੇ ਅੰਦਰ ਦਾਖਲ ਕਰ ਦਿੱਤਾ, ਕੋਈ ਕਿਸੇ ਵਸਤੂ ਵਿਚ ਪਰਚ ਗਿਆ। ਐਸਾ ਚਿਤ ਖਿਚਿਆ ਗਿਆ ਕਿ ਸਾਰਾ ਵਕਤ ਉਥੇ ਹੀ ਵਤੀਤ ਕਰ ਦਿੱਤਾ। ਅਖੀਰ ਸੂਰਜ ਛਿਪਦੇ ਸਾਰ ਸਭ ਨੂੰ ਬਾਹਰ ਕਢ ਦਿਤਾ ਗਿਆ। ਦੂਜੇ ਦਿਨ ਫੇਰ ਸਭ ਨੂੰ ਸਮਾਂ ਦਿੱਤਾ ਗਿਆ। ਪਰ ਫੇਰ ਵੀ ਐਸੇ ਹੀ ਹੋਇਆ। ਕੁਦਰਤ ਵਲੋਂ ਇਕ ਭਾਲ ਕਰਨ ਵਾਲਾ ਚੰਗਾ ਸਿਆਣਾ ਪੁਰਸ਼ ਵੀ ਆ ਗਿਆ। ਉਸ ਨੇ ਸਭ ਚੀਜਾਂ ਦੇਖੀਆਂ ਪਰ ਚਿਤ ਨੂੰ ਉਹਨਾਂ ਵਲੋਂ ਨਿਰਮੋਹ ਕਰਕੇ ਰਾਜੇ ਦੀ ਖੋਜ ਵਿਚ ਚਿੱਤ ਰੱਖਿਆ। ਫੁੱਲਾਂ ਦੀਆਂ ਬਗੀਚੀਆਂ, ਰਾਗ ਰੰਗ, ਪਹਿਲਵਾਨਾਂ ਦੀਆਂ ਕੁਸ਼ਤੀਆਂ ਵੇਖੀਆਂ ਅਗੇ ਸ਼ੀਸ਼ ਮਹਿਲ ਤਾਈਂ ਤੱਕਿਆ ਪਰ ਹੈਰਾਨ ਹੋ ਕੇ ਬਾਹਰ ਆਇਆ ਕਿਤੋਂ ਰਾਜਾ ਨ ਲਭਿਆ। ਫਿਰ ਦੁਰਵਾਜ਼ੇ ਵਲ ਨਿਗਾਹ ਮਾਰੀ ਤੇ ਲੇਖ ਪੜ੍ਹਿਆ ਕਿ ਮੈਂ ਇਸ ਬਗੀਚੇ ਦੇ ਅੰਦਰ ਹਾਂ ਜੋ ਮੈਨੂੰ ਲਭ ਲਵੇ ਉਹ ਮੇਰੇ ਰਾਜ ਦਾ ਮਾਲਕ ਹੋਵੇਗਾ ਫੇਰ ਉਹ ਧੀਰਜ ਧਾਰ ਕੇ ਨਿਮਗਨ ਹੋ ਕੇ ਖੋਜ ਕਰਦਾ ਰਿਹਾ ਆਸ ਨ ਛੱਡੀ ਅਖੀਰ ਇਕ ਕੋਨੇ ਵਿਚ ਮਿਟੀ ਦੀ ਢੇਰੀ ਜਿਹੀ ਤੱਕੀ। ਤੇ ਸੋਚਿਆ ਕਿਤੇ ਇਸਦੇ ਹੇਠਾਂ ਹੀ ਕੋਈ ਮਕਾਨ ਬਣਾ ਕੇ ਨ ਬਿਰਾਜਿਆ ਹੋਵੇ। ਜਦੋਂ ਉਸ ਢੇਰੀ ਨੂੰ ਢਾਹਿਆ ਤਾਂ ਵੇਖਿਆ ਕਿ ਇਕ ਤਾਕੀ ਹੈ ਉਸ ਨੂੰ ਖੋਲਿਆ ਤਾਂ ਪੌੜੀਆਂ ਉਤਰ ਕੇ ਥੱਲੇ ਮੰਦਰ ਵਿਚ ਜਾ ਕੇ ਰਾਜਾ ਦੇ ਦਰਸ਼ਨ ਜਾ ਕੀਤੇ। ਦਰਸ਼ਨ ਕਰਕੇ ਅਤਿਅੰਤ ਪ੍ਰਸੰਨ ਹੋਇਆ। ਰਾਜੇ ਨੇ ਵੀ ਪ੍ਰਸੰਨ ਹੋ ਕੇ ਆਪਣੇ ਕੰਠ ਨਾਲ ਲਾਇਆ ਅਤੇ ਆਖਿਆ ਕਿ ਤੂੰ ਧੰਨ ਹੈਂ। ਜਿਸਨੇ ਮੈਨੂੰ ਇਸ ਬਾਗ ਚੋਂ ਲੱਭ ਲਿਆ ਹੈ ਫਿਰ ਆਪਣੇ ਅਹਿਲਕਾਰਾਂ ਵਜੀਰਾਂ ਨੂੰ ਬੁਲਾ ਲਿਆ ਤੇ ਰਾਜ ਤਿਲਕ ਦੇ ਕੇ ਉਸਨੂੰ ਰਾਜ ਗੱਦੀ ਬਖਸ਼ ਦਿੱਤੀ। ਇਹ ਇਕ ਦ੍ਰਿਸ਼ਟਾਂਤ ਹੈ ਇਸੇ ਤਰ੍ਹਾਂ ਪ੍ਰਮੇਸ਼ਰ ਆਪ ਰਾਜਾ ਹੈ 'ਕੋਟ ਬ੍ਰਹਮੰਡ ਕੋ ਠਾਕੁਰ ਸੁਆਮੀ' 'ਰਾਜਾਨ ਰਾਜ'। 'ਰਾਜਨ ਮਹਿ ਤੂੰ ਰਾਜਾ ਕਹੀਅਹਿ', ਕੋਊ ਹਰਿ 'ਸਮਾਨ ਨਹੀਂ ਰਾਜਾ।'

ਏਹ ਸੰਸਾਰ ਵਾ ਬ੍ਰਹਮਾਂਡ ਵਾ ਸਰੀਰ ਉਸਦਾ ਬਗੀਚਾ ਹੈ। ਹਰਿ ਕਾ ਬਾਗਰਾ :–'ਏਕ ਬਗੀਚਾ ਪੇਡ ਘਨ ਕਰਿਆ।' ਇਹ ਸੰਸਾਰ ਬ੍ਰਹਮੰਡ ਉਸ ਦਾ ਹੀ ਬਾਗ ਹੈ ਜਿਸ ਵਿਚ ਘਣੇ ਹੀ ਪੰਜ ਤੱਤਾਂ ਰਚਤ ਸਰੀਰ ਬੂਟੇ ਹਨ। ਅਥਵਾ ਦੇਹੀ ਹੀ ਬਾਗ ਹੈ। ਜੋ 'ਬ੍ਰਹਮੰਡੇ ਸੋਈ ਪਿੰਡੇ'..... ...ਸਭ ਵਜਤੂਆਂ ਬੁੱਧੀ ਅੰਦਰ ਕਲਪਤ ਕਰਕੇ ਰਖੀਆਂ ਹੋਈਆਂ ਹਨ। ਉਸ ਦੇ ਦਰਵਾਜ਼ੇ ਤੇ ਇਹ ਲੇਖ ਲਿਖਿਆ ਹੋਇਆ ਹੈ। 'ਭਈ ਪ੍ਰਾਪਤ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਨ ਕੀ ਤੇਰੀ ਬਰੀਆ' ॥ 'ਨਉ ਨਿਧ ਅੰਮ੍ਰਿਤ ਪ੍ਰਭ ਕਾ ਨਾਮ ॥ ਦੇਹੀ ਮਹਿ ਇਸ ਕਾ ਬਿਸ੍ਰਾਮ ॥' 'ਏਹ ਜਗ ਸਚੇ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸ ॥ ਇਸ ਵਿਚ ਨਾਨ੍ਹਾਂ ਤਰ੍ਹਾਂ ਦੀਆਂ ਬਗੀਚੀਆਂ ਸ਼ਬਦ ਸਪਰਸ ਰੂਪ ਰਸ ਗੰਧ ਆਦਿਕ ਹਨ। ਜੋ ਇਨਾਂ ਵਿਚ ਲਗ ਗਿਆ ਉਸ ਦਾ ਸਮਾਂ ਇਥੇ ਹੀ ਬਤੀਤ ਹੋ ਗਿਆ। ਸੂਰਜ ਚੜਦੇ ਤੋਂ ਛਿਪਦੇ ਤੱਕ ਦਾ ਸਮਾਂ ਹੈ 'ਕਬੀਰ ਸੂਰਜ ਚਾਂਦ ਕੇ ਉਦੇ ਭਈ ਸਭ ਦੇਹ। ਗੁਰ ਗੋਬਿੰਦ ਕੇ ਬਿਨ ਮਿਲੇ ਪਲਟ ਭਈ ਸਭ ਖੇਹ ॥' ਸੰਸਾਰ ਵਿਚ ਪ੍ਰਤੱਖ ਬੀਨਾ ਵੱਜ ਰਹੀਆਂ ਹਨ। ਅਤੇ ਸਰੀਰ ਦੇ ਅੰਦਰ ਚੱਕਰਾਂ ਵਿਚ ਦੀ ਜੋ ਹਵਾ ਨਿਕਲਦੀ ਹੈ। ਉਹ ਸੰਖ ਵਾਂਗ ਅਵਾਜ਼ ਹੈ। ਜੋ ਰੁਕ ਰੁਕ ਕੇ ਨਿਕਲਦੀ ਹੈ ਉਹ ਬੀਨਾਂ ਵਾਂਗ ਪ੍ਰਤੀਤ ਦਿੰਦੀ ਹੈ। ਕਈ ਇਸ ਵਿਚ ਹੀ ਪਰਚ ਗਏ। ਅਗੇ ਜਾ ਕੇ ਸ਼ੁਭ ਅਸ਼ੁਭ ਸੁਭਾ ਇਨਾਂ ਦੋਹਾਂ ਦਾ ਆਪਸ ਵਿਚ ਟਾਕਰਾ ਹੋ ਰਿਹਾ ਹੈ। ਕਦੇ ਸ਼ੁਭ ਸੁਭਾ ਪ੍ਰਬਲ ਹੋ ਜਾਂਦਾ ਹੈ ਤਾਂ ਇਹ ਆਪਣੇ ਆਪ ਨੂੰ ਚੰਗਾ ਸਮਝਦਾ ਹੈ। ਕਦੇ ਅਸੁਭ ਸੁਭਾ ਸੁਭ ਸੁਭਾ ਨੂੰ ਖਤਮ ਕਰ ਦਿੰਦਾ ਹੈ ਤਾਂ ਇਹ ਪਸਚਾਤਾਪ ਕਰਦਾ ਹੈ । ਕਿ ਹੇ ਵਾਹਿਗੁਰੂ ਇਹ ਕੀ ਹੋ ਗਿਆ। ਐਸੇ ਧਰਮ ਤੇ ਅਧਰਮ ਦਾ ਟਾਕਰਾ ਲਗਾ ਹੀ ਰਹਿੰਦਾ ਹੈ। ਅਗੇ ਸ਼ੀਸ਼ ਮਹਿਲ ਵੱਤ ਦਸਮ ਦੁਆਰ ਹੈ ਜਿਸ ਵਿਚ ਨਾਨ੍ਹਾਂ ਤਰ੍ਹਾਂ ਦੀਆਂ ਮਾਸ ਤੇ ਮਿਝ ਦੀਆਂ ਬੋਟੀਆਂ ਦੀਆਂ ਚਮਕਾਂ ਪੈ ਰਹੀਆਂ ਹਨ, ਬਹੁਤ ਸੁੰਦਰ ਪ੍ਰਕਾਸ਼ ਹੈ। ਤੱਤਾਂ ਦੇ ਰੰਗ ਦਿਸਦੇ ਹਨ ਧਰਤੀ ਦਾ ਪੀਲਾ, ਜਲ ਦਾ ਉਜਲ, ਹਵਾ ਦਾ ਹਰਾ, ਅਗਨੀ ਦਾ ਲਾਲ, ਅਕਾਸ਼ ਦਾ ਨੀਲਾ, ਇਹ ਨਾਨਾਂ ਤਰ੍ਹਾਂ ਦੇ ਸ਼ੀਸ਼ੇ ਜੜੇ ਹੋਏ ਹਨ, ਕਈ ਇਨ੍ਹਾਂ ਦੇ ਦੇਖਣ ਵਿਚ ਹੀ ਲਗ ਗਏ, ਅਖੀਰ ਸਮਾ ਬਤੀਤ ਹੋ ਗਿਆ ਅਤੇ ਖਤਮ ਹੋ ਗਏ। ਕੋਈ ਮਹਾਂ-ਪੁਰਖ ਗੁਰਮੁਖ ਜੋ ਪ੍ਰਮੇਸ਼ਰ ਦੀ ਖੋਜ ਵਿਚ ਸਨ ਉਨਾਂ ਲੇਖ ਪੜਿਆ ਤੇ ਧੀਰਜ ਰਖ ਕੇ ਭਾਲ ਕੀਤੀ। ਕਿ ਰਾਜਾ ਵਾਹਿਗੁਰੂ ਹੈ ਤਾਂ ਅੰਤਰ ਹੀ ਸੋ ਚਿੱਤ ਨੂੰ ਸੰਸਾਰਕ ਪਦਾਰਥਾਂ ਆਦਿ ਸਭ ਤੋਂ ਨਿਰਮੋਹ ਰਖ ਕੇ ਖੋਜ-ਦਿਆਂ ਖੋਜਦਿਆਂ ਇਕ ਢੇਰੀ ਕੀ ਸਰੀਰ ਦੇਖਿਆ ਇਸ ਵਿਚ ਢੇਰੀ ਹਉਮੈ ਦੀ ਸੀ। 'ਢੇਰੀ ਢਾਹਹੁ ਸਾਧ ਸੰਗਿ ਅਹੰਬੁਧਿ ਬਿਕਰਾਲ' ਸੁਖ ਪਾਵਹੁ ਸਹਜੇ ਬਸਹੁ......। ਸੋ ਜਦੋਂ ਦੇਹ ਅਭਿਮਾਨ ਜਾਂ ਹੰਗਤਾਂ ਦੀ ਢੇਰੀ ਦੇ ਤਾਈਂ ਢਾਹਿਆ ਤਾਂ ਅੰਦਰੋਂ ਹੀ ਦਰਸ਼ਨ ਹੋ ਗਏ। ਕਾਹੇ ਰੇ ਬਨ ਖੋਜਨ ਜਾਈ......ਸੋ ਅਕਾਲ ਪੁਰਖ ਸਭ ਗਣਾ ਰੂਪ ਅਹਿਲਕਾਰਾਂ ਦੇ ਸਮੇਤ ਸਰੂਪ ਦੀ ਪ੍ਰਾਪਤੀ ਰੂਪ ਤਿਲਕ ਦੇ ਦਿੱਤਾ। ਦਾਸ ਕਬੀਰ ਚੜਿਓ ਗੜ ਊਪਰ ਰਾਜ ਲੀਓ। ਅਬਨਾਸ਼ੀ ਅਬਚਲ ਪਦਵੀ ਰੂਪ ਰਾਜ ਪ੍ਰਾਪਤ ਹੋਇਆ। ਬ੍ਰਹਮ ਗਿਆਨੀ ਆਪ ਪ੍ਰਮੇਸ਼ਰ ਰੂਪ ਰਾਜਾ ਵਾ ਪ੍ਰਕਾਸ਼ ਸਰੂਪ ਹੋ ਗਏ ਇਉਂ ਪ੍ਰਮੇਸ਼ਰ ਨੇ ਆਪਣਾ ਸਰੂਪ ਹੀ ਕਰ ਲਿਆ।

**ਦੂਜੀ ਸੰਥਾ ਕਥਾ ਦੀ ਸਮਾਪਤੀ–**

ਉਪਰੋਕਤ ਰੂਪਕ ਵਿਚ ਸਪੱਸ਼ਟ ਕੀਤਾ ਕਿ ਇਸ ਮਨੁਖਾ ਦੇਹ ਦੇ ਅੰਦਰੋਂ ਜਾਂ ਇਸ ਦੇਹ ਵਿਚ ਹੁੰਦਿਆਂ ਸ਼ੰਸਾਰ ਬਾਗ ਵਿਚੋਂ ਵਾਹਿਗੁਰੂ ਰਾਜੇ ਨੂੰ ਕਿਵੇਂ ਲੱਭਣਾ ਹੈ। ਵਿਦਿਆਰਥੀਆਂ ਦੇ ਗਿਆਨ ਵਿਚ ਵਾਧੇ ਹਿਤ ਹਰ ਰੋਜ਼ ਕੋਈ ਨ ਕੋਈ ਰੂਪਕ ਜਾਂ ਅਜਿਹੀ ਸਾਖੀ ਸੁਣਾਇਆ ਕਰਦੇ ਜਿਸ ਨਾਲ ਉਸ ਤੁਕ ਜਾਂ ਸ਼ਬਦ ਦਾ ਭਾਵ ਸਪਸ਼ਟ ਹੋ ਜਾਂਦਾ। ਗੁਰਬਾਣੀ ਦੇ ਸ਼ਬਦਾਂ ਦੀਆਂ ਉਥਾਨਕਾ, ਸ਼ਬਦ ਦਾ ਭਾਵ, ਇਕ ਸ਼ਬਦ ਦਾ ਦੂਜੇ ਸ਼ਬਦ ਨਾਲ ਸਬੰਧ ਜੋੜਨਾ, ਕਈ ਮੁਸ਼ਕਲ ਤੁਕਾਂ ਦੇ ਅਨਵੇਂ ਅਰਥ ਕਰਨੇ, ਕਈ ਤੁਕਾਂ 'ਦੇ ਅੱਡ

ਅੱਡ ਵਿੱਦਵਾਨ ਟੀਕਾਕਾਰਾਂ, ਕੋਸ਼ਕਾਰਾਂ, ਤੇ ਪ੍ਰਜਾਯ ਲੇਖਕਾਂ ਦੇ ਸਾਰੇ ਅਰਥ ਸੁਣਾ ਦੇਂਦੇ ਤੇ ਪ੍ਰਸੰਗ ਅਨੁਸਾਰ ਗੁਰਮਤਿ ਅਨਕੂਲ ਮੁਖ ਅਰਥ ਸਭ ਤੋਂ ਪਹਿਲਾਂ ਕਰਦੇ। ਇਸ ਤਰ੍ਹਾਂ ਅਰਥਾਂ ਦੀ ਬਹੁ ਪੱਖੀ ਵਾਕਫੀਅਤ ਵਿਦਿਆਰਥੀਆਂ ਨੂੰ ਆਪ ਜੀ ਦੀ ਕਥਾ ਵਿਚੋਂ ਮਿਲ ਜਾਂਦੀ ਸੀ। ਗੁਰਬਾਣੀ ਦੇ ਸ਼ੁੱਧ ਉਚਾਰਨ ਤੇ ਬਿਸਰਾਮਾਂ ਆਦਿ ਵਲ ਖਾਸ ਧਿਆਨ ਦੁਆਉਂਦੇ, ਆਪ ਦੀ ਕਥਾ ਦੀ ਵੱਡੀ ਖੂਬੀ ਇਹ ਸੀ ਕਿ ਵਿਦਵਾਨਾਂ ਨੂੰ ਆਪ ਦੀ ਕਥਾ ਵਿਦਵਤਾ ਪੂਰਨ, ਵਿਦਿਆਰਥੀਆਂ ਨੂੰ ਅਰਥ ਗਿਆਨਦਾਤੀ ਤੇ ਰੌਚਕ ਅਤੇ ਸੰਗਤਾਂ ਨੂੰ ਆਮ ਸਮਝ ਵਿਚ ਆਉਣ ਵਾਲੀ ਸਿਖਿਆ ਦਾਇਕ ਪ੍ਰਤੀਤ ਹੁੰਦੀ ਸੀ। ਇਹ ਵੀ ਸਾਰੀ ਕਥਾ ਬੋਪਾਰਾਇ ਦੇ ਗੁਰਦੁਆਰੇ ਹੀ ਸੰਪੂਰਨ ਕੀਤੀ। ਬਾਹਰ ਦੇ ਪ੍ਰੋਗਰਾਮ ਵਿਚ ਸ਼ਬਦ ਦੀ ਕਥਾ ਕਰਦੇ ਰਹੇ ਜਾਂ ਹੋਰ ਗ੍ਰੰਥਾਂ ਦੀ ਸੰਥਾ ਸਿੰਘਾਂ ਨੂੰ ਪੜ੍ਹਾਉਂਦੇ ਰਹੇ। ੧੯੩੨ ਈ: ਦੀ ੧੫ ਫਰਵਰੀ ਮੁਤਾਬਕ ੪ ਫੱਗਣ ਨੂੰ ਸਾਲਾਨਾ ਜੋੜ ਮੇਲੇ ਦੇ ਅੰਤਲੇ ਦਿਨ ਇਸ ਦੂਜੀ ਸੰਥਾ ਕਥਾ ਦਾ ਭੋਗ ਪਾਇਆ ਗਿਆ।

**ਗੁਰਧਾਮ ਯਾਤਰਾ :–**

੧੯ ਫਰਵਰੀ ਨੂੰ ਕੁਝ ਸਿੰਘਾਂ ਸਮੇਤ ਸ੍ਰੀ ਅੰਮ੍ਰਿਤਸਰ ਦੀ ਯਾਤਰਾ ਨੂੰ ਚਲੇ ਗਏ। ਖੁੱਲੇ ਦਰਸ਼ਨ ਦੀਦਾਰ ਇਸ਼ਨਾਨ ਆਦਿ ਕੀਤੇ, ਕੜਾਹ ਪ੍ਰਸ਼ਾਦ ਦੀ ਦੇਗ ਕਰਵਾਈ। ਵਾਪਸ ਮੁੜਦਿਆਂ ਜਨਮ ਨਗਰ ਅਖਾੜੇ ਆ ਗਏ ਉਥੋਂ ਰਾਜੋਆਣੇ ਕੁਝ ਸਮਾਂ ਠਹਿਰ ਕੇ ਪਿੰਡ ਸਧਾਰ ਪੁਜ ਗਏ, ਇਥੋਂ ਜੱਥੇਦਾਰ ਕਪੂਰ ਸਿੰਘ ਨੂੰ ਨਾਲ ਲੈ ਕੇ ਦੋਰਾਹੇ ਤੱਕ ਪੈਦਲ ਗਏ। ਉਥੋਂ ਗੱਡੀ ਚੜ੍ਹ ਕੇ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨਾਂ ਨੂੰ ਚਲੇ ਗਏ। ਨਾਲ ਬਾਰਾਂ ਤੇਰਾਂ ਸਿੰਘ ਸਨ ਜਿਨ੍ਹਾਂ ਚੋਂ ਖਾਸ ਇਹ ਸਨ। (੧) ਗਿਆਨੀ ਸੂਬਾ ਸਿੰਘ, (੨) ਗੁਰਬਚਨ ਸਿੰਘ ੮੮ ਚੱਕ ਵਾਲਾ, (੩) ਜੱਥੇਦਾਰ ਕਪੂਰ ਸਿੰਘ, (੪) ਪ੍ਰੀਤਮ ਸਿੰਘ, (੫) ਜੁਆਲਾ ਸਿੰਘ ਤੁਗਲ, (੬) ਹਰਨਾਮ ਸਿੰਘ ਸਧਾਰ, (੭) ਕਿਸ਼ਨ ਸਿੰਘ, (੮) ਬਖਤੌਰ ਸਿੰਘ, (੯) ਗਿਆਨੀ ਦੀਦਾਰ ਸਿੰਘ, (੧੦) ਬਾਬਾ ਮੇਹਰ ਸਿੰਘ ਪੰਜੋਖਰਾ ਤੇ ਉਸ ਦੀ ਧਰਮ ਪਤਨੀ, (੧੧) ਮਾਤਾ ਚਤੁਰ ਕੌਰ। ਇਸ ਯਾਤਰਾ ਸਮੇਂ ਸੰਤਾਂ ਦੇ ਸਤਿਕਾਰ ਯੋਗ ਬਜ਼ੁਰਗ ਪਿਤਾ ਬਾਬਾ ਰੂੜ ਸਿੰਘ ਜੀ ਵੀ ਨਾਲ ਸਨ। ਹੋਲੇ ਮਹੱਲੇ ਦਾ ਸਲਾਨਾ ਜੋੜ ਮੇਲਾ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਹੀ ਕੀਤਾ। ਇਥੇ ਦੋ ਢਾਈ ਮਹੀਨੇ ਰਹੇ। ਸੱਚਖੰਡ ਅਤੇ ਇਰਦ ਗਿਰਦ ਦੇ ਸਾਰੇ ਇਤਿਹਾਸਕ ਗੁਰਦੁਆਰਿਆਂ ਦੇ ਖੁੱਲੇ ਦਰਸ਼ਨ ਦੀਦਾਰ ਤੇ ਇਸ਼ਨਾਨ ਕੀਤੇ। ਕੀਰਤਨ ਸੁਣੇ। ਆਪ ਸੁਬ੍ਹਾ ਦੀ ਮਹਾਂ ਵਾਕ ਦੀ ਕਥਾ ਸੱਚਖੰਡ ਤੇ ਸ਼ਾਮ ਦੀ ਇਤਿਹਾਸ ਦੀ ਕਥਾ ਬਾਬਾ ਨਿਧਾਨ ਸਿੰਘ ਦੇ ਅਸਥਾਨ ਗੁਰਦੁਆਰਾ ਲੰਗਰ ਸਾਹਿਬ ਵਿਖੇ ਸੰਗਤਾਂ ਨੂੰ ਸੁਣਾ ਕੇ ਨਿਹਾਲ ਕਰਦੇ ਰਹੇ। ਵਾਪਸ ਮੁੜਦਿਆਂ ਪੰਜੋਖਰੇ ਸਾਹਿਬ ਆ ਗਏ।

ਏਥੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਦਾ ਪਹਿਲਾਂ ਤੋਂ ਹੀ ਆਉਣ ਜਾਣ ਸੀ। ਦੂਜੀ ਸੰਥਾ ਕਥਾ ਜਿਸ ਦਾ ਭੋਗ ਇਸੇ ਸਾਲ ਬੋਪਾਰਾਇ ਪਾਇਆ ਗਿਆ ਉਸ ਦਾ ਅਰੰਭ ਏਸੇ ਨਗਰ ਵਿਚ ਹੀ ਕੀਤਾ ਸੀ। ਇਸ ਪਿੰਡ ਤੇ ਇਲਾਕੇ ਦੀ ਸੰਗਤ ਅਤੇ ਇਸ ਪਿੰਡ ਦੇ ਬਾਬਾ ਮੇਹਰ ਸਿੰਘ ਜੀ ਅਤੇ ਉਨ੍ਹਾਂ ਦੀ ਧਰਮ ਪਤਨੀ ਮਾਤਾ ਚਤੁਰ ਕੌਰ ਆਪ ਦੇ ਪ੍ਰਮੁਖ ਸ਼ਰਧਾਲੂਆਂ ਵਿਚੋਂ ਇਕ ਸਨ। ਜਦ ਬੋਪਾਰਾਇ ਦੀ ਸੰਗਤਾਂ ਨੂੰ ਆਪ ਦਾ ਪੰਜੋਖਰੇ ਆਉਣ ਦਾ ਪਤਾ ਲਗਾ ਤਾਂ ਇਹ ਸਮਝ ਕੇ ਕਿ ਕਿਤੇ ਗਿਆਨੀ ਜੀ ਉਥੇ ਹੀ ਕਥਾ ਨ ਸ਼ੁਰੂ ਕਰ ਦੇਣ ਸੰਗਤ ਅਤੇ ਜੱਥੇਦਾਰ ਗੁਰਦਿਆਲ ਸਿੰਘ ਜੀ ਆਪ ਜਾ ਕੇ ਪੰਜੋਖਰੇ ਤੋਂ ਬੋਪਾਰਾਇ ਲੈ ਆਏ।

# ਤੀਜੀ ਅੰਮ੍ਰਿਤ ਵਰਖਾ

**ਤੀਜੀ ਸੰਥਾ-ਕਥਾ** :—ਪਹਿਲੀ ਸੰਥਾ ਕਥਾ ਤਾਂ ਵੱਡੇ ਮਹਾਂਪੁਰਖ ਸੰਤ ਗਿਆਨੀ ਸੁੰਦਰ ਸਿੰਘ ਜੀ ਵਲੋਂ ਅਰੰਭ ਕੀਤੀ ਹੋਈ ਸੀ ਜਿਸ ਨੂੰ ਉਨ੍ਹਾਂ ਦੇ ਹੁਕਮ ਮੁਤਾਬਕ ਬੋਪਾਰਾਇ ਹੀ ਸੰਪੂਰਨ ਕੀਤਾ। ਦੂਜੀ ਪੰਜੋਖਰੇ ਸਾਹਿਬ ਅਰੰਭ ਕੀਤੀ ਹੋਈ ਸੀ, ਜਿਸ ਦਾ ਭੋਗ ਇਸੇ ਸਾਲ ੪ ਫੱਗਣ ਨੂੰ ਸਾਲਾਨਾ ਜੋੜ ਮੇਲੇ ਸਮੇਂ ਬੋਪਾਰਾਇ ਦੇ ਗੁਰਦੁਆਰੇ ਸਾਹਿਬ ਪਾਇਆ ਗਿਆ। ਪਰ ਇਹ ਤੀਜੀ ਸੰਥਾ ਕਥਾ ਦਾ ਅਰੰਭ ਬੋਪਾਰਾਇ ਪੂਰੀ ਬਿਧੀ ਨਾਲ ਕੀਤਾ ਗਿਆ। ਨਿਯਮ ਅਨੁਸਾਰ ਪਹਿਲਾਂ ਅਖੰਡ ਪਾਠ ਅਰੰਭ ਕਰਕੇ ਹਾੜ ਦੀ ਸੰਗ੍ਰਾਂਦ ੧੯੩੨ ਈ: ਨੂੰ ਭੋਗ ਪਾਇਆ ਗਿਆ। ਫਿਰ ਕਥਾ ਦੀ ਅਰੰਭ ਦੀ ਅਰਦਾਸ ਕਰਕੇ ਮਹਾਂਵਾਕ ਲੈ ਕੇ ਸੰਥਾ ਕਥਾ ਅਰੰਭ ਕੀਤੀ ਗਈ।

ਕਥਾ ਅਰੰਭ ਕਰਨ ਤੋਂ ਪਹਿਲਾਂ ਸਾਰੀ ਸੰਗਤ ਨੇ ਮਿਲ ਕੇ ਮੂਲ ਮੰਤਰ ਅਤੇ ਗੁਰਮੰਤਰ ਦਾ ਪੰਜ ਵਾਰ ਜਾਪ ਕੀਤਾ। ਫਿਰ ਮੂਲ ਮੰਤਰ ਦੇ ਅਰਥ ਅਤੇ ਜਪੁ ਜੀ ਸਾਹਿਬ ਦੀ ਉਥਾਨਕਾ ਤੋਂ ਪਹਿਲਾਂ ਸੰਪ੍ਰਦਾਈ ਅਰਥ ਪੜ੍ਹਾਉਣ ਵਾਲੇ ਮਹਾਂਪੁਰਖਾਂ ਵਾਂਗ ਕੁਝ ਪ੍ਰਸ਼ਨਾਂ ਦੇ ਗੁਰਮਤਿ ਅਨੁਸਾਰ ਉੱਤਰ ਸੁਣਾਏ।

**੧. ਪ੍ਰਸ਼ਨ** :—ਅਵਤਾਰ ਕਿਸ ਨੂੰ ਆਖਦੇ ਹਨ ?

**ਉੱਤਰ** :—ਪੁਰਾਣਕ ਮਤ ਅਨੁਸਾਰ 'ਅਵਤਾ ਰਖਯਤੀ ਅਵਤਾਰਾ' ਅਰਥਾਤ ਘੁੰਮਣ ਘੇਰੀ ਭਾਵ ਕਿਸੇ ਬਿਪਤਾ ਵਿਚ ਫਸਿਆਂ ਦੀ ਰਖਿਆ ਹਿਤ ਕੋਈ ਦੇਵਤਾ ਜਾਂ ਮਹਾਨ ਆਤਮਾ ਮਨੁਖਾ ਦੇਹ ਵਿਚ ਪ੍ਰਗਟ ਹੋਵੇ ਉਸ ਨੂੰ ਅਵਤਾਰ ਆਖਦੇ ਹਨ। ਜਿਵੇਂ ਕਿ ਦਸਮ ਗ੍ਰੰਥ ਦੇ ਪੰਨਾ ੧੫੫ ਉਪਰ ਵਰਣਨ ਕੀਤਾ ਗਿਆ ਹੈ :—

"ਜਬ ਜਬ ਅਰਿਸਟ ਹੋਤ ਸੰਸਾਰਾ ॥ ਤਬ ਤਬ ਦੇਹ ਧਰਤ ਅਵਤਾਰਾ ॥"

ਦੂਜਾ ਅਰਥ ਵਿਦਵਾਨਾਂ ਨੇ ਐਉਂ ਭੀ ਕੀਤਾ ਹੈ :—

'ਅਵਤੀ ਸ੍ਵੈ ਭਗਤਾਨ, ਦੁਸ਼ਟੇ ਭਇਯੋ ਰਖਸ਼ਤੀ,<br>ਸੰਸਾਰ ਸਾਗਰਾਤ ਤਾਰਿਅਤੀ, ਇਤੀ ਸਾ ਅਵਤਾਰਾ।'

ਅਰਥਾਤ ਆਪਣੇ ਭਗਤਾਂ ਦੀ ਬਿਪਤਾ ਅਤੇ ਦੁਸ਼ਟਾ ਤੋਂ ਰਖਿਆ ਕਰਕੇ ਉਨ੍ਹਾਂ ਨੂੰ ਸੰਸਾਰ ਸਮੁੰਦਰ ਤੋਂ ਜੋ ਤਾਰ ਦੇਂਦਾ ਹੈ ਉਸ ਦਾ ਨਾਮ ਅਵਤਾਰ ਹੈ।

**੨. ਪ੍ਰਸ਼ਨ** :—ਅਵਤਾਰ ਕਿੰਨੇ ਪ੍ਰਕਾਰ ਦੇ ਹਨ ਤੇ ਉਨ੍ਹਾਂ ਦੇ ਵੱਖ ਵੱਖ ਲੱਛਣ ਭੀ ਬਿਆਨ ਕਰੋ।

**ਉੱਤਰ** :—ਵਿਦਵਾਨਾਂ ਨੇ ਅਵਤਾਰ ਛੇ ਪ੍ਰਕਾਰ ਦੇ ਮੰਨੇ ਹਨ।

**੧. ਅੰਸਾ ਅਵਤਾਰ** :—ਜਿਸ ਵਿਅਕਤੀ ਵਿਚ ਈਸ਼ਰ ਦੀ ਕੋਈ ਅੰਸ਼ ਹੋਵੇ ਜਿਵੇਂ ਕਿ ਰਾਜੇ। ਰਾਜਿਆਂ ਵਿਚ ਹਕੂਮਤ ਕਰਨ ਵਾਲੀ ਅੰਸ਼ ਹੋਣ ਕਰਕੇ ਰਾਜਿਆਂ ਨੂੰ ਅੰਸ਼ਾ ਅਵਤਾਰ ਕਿਹਾ ਗਿਆ ਹੈ। ਗੁਰਬਾਣੀ ਵਿਚ ਵੀ ਜ਼ਿਕਰ ਆਇਆ ਹੈ "ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ।"

ਜਿਉ ਰਾਜੇ ਰਾਜ ਕਮਾਵਦੇ ਦੁਖ ਸੁਖ ਭਿੜੀਆ ॥" (ਪੰ: ੫੧੬)

**੨. ਆਵੇਸ਼ਾ ਅਵਤਾਰ** :—ਜਿਸ ਵਿਅਕਤੀ ਵਿਚ ਪਹਿਲਾਂ ਕੋਈ ਸ਼ਕਤੀ ਨ ਹੋਵੇ, ਜਪ, ਤਪ ਜਾਂ ਭਜਨ ਸਿਮਰਨ ਸੇਵਾ ਦੁਆਰਾ ਉਸ ਵਿਚ ਈਸ਼ਰੀ ਸ਼ਕਤੀ ਦਾਂ [ਆਵੇਸ਼] ਪ੍ਰਵੇਸ਼ ਹੋਵੇ ਉਸ ਨੂੰ 'ਆਵੇਸ਼ਾ ਅਵਤਾਰ' ਕ [illegible] ਹਨ। ਜਿਵੇਂ ਵਿਸ਼ਨੂੰ ਜੀ ਦਾ ਅਵਤਾਰ ਪਰਸਰਾਮ ਨੂੰ ਮੰਨਿਆ ਗਿਆ, ਜਿਸ ਵਿਚ ਪਹਿਲਾਂ ਕੋਈ ਸ਼ਕਤੀ ਨਹੀਂ ਸੀ ਸਿਰਫ ਤਪ ਕਰਨੇ ਕਰਕੇ ਹੀ ਉਸ ਵਿਚ ਈਸ਼ਰੀ ਸ਼ਕਤੀ ਦਾ ਪ੍ਰਵੇਸ਼ ਹੋਇਆ ਸੀ।

**੩. ਕਲਾ ਅਵਤਾਰ**:—ਜਿਸ ਵਿਅਕਤੀ ਵਿਚ ਕਿਸੇ ਖਾਸ ਕਾਰਨ ਵਾਸਤੇ ਕੁਝ (ਕਲਾ) ਸ਼ਕਤੀਆਂ ਹੋਣ ਉਸ ਨੂੰ ਕਲਾ ਅਵਤਾਰ ਕਿਹਾ ਜਾਂਦਾ ਹੈ। ਜਿਵੇਂ ਸੰਖਾਸੁਰ ਦੈਂਤ ਨੂੰ ਮਾਰ ਕੇ ਵੇਦਾਂ ਨੂੰ ਬਚਾਉਣ ਲਈ ਵਿਸ਼ਨੂੰ ਨੇ ਬਰਾਹ ਅਵਤਾਰ ਅਤੇ ਸਮੁੰਦਰ ਰਿੜਕਣ ਸਮੇਂ ਬਿੰਧਿਆਚਲ ਪਰਬਤ ਨੂੰ ਟਿਕਾਉਣ ਵਾਸਤੇ ਕੱਛ ਅਵਤਾਰ ਧਾਰਿਆ ਸੀ। ਆਮ ਮਨੁੱਖਾਂ ਨਾਲੋਂ ਅਵਤਾਰਾਂ ਵਿਚ ਜੋ ਖਾਸ ਸ਼ਕਤੀਆਂ ਹੁੰਦੀਆਂ ਹਨ, ਉਨ੍ਹਾਂ ਨੂੰ ਕਲਾਂ ਆਖਦੇ ਹਨ।

**੪. ਨਿੱਤ ਅਵਤਾਰ** :—ਸਾਧੂ ਸੰਤ ਭਗਤ ਤੇ ਗੁਰਮੁਖ ਵਿਅਕਤੀਆਂ ਜਿਨ੍ਹਾਂ ਅੰਦਰ ਭਜਨ ਸਿਮਰਨ ਸੇਵਾ ਪਰਉਪਕਾਰ ਦੇ ਕਾਰਨ ਦੈਵੀ ਸ਼ਕਤੀਆਂ ਕੰਮ ਕਰਦੀਆਂ ਹਨ ਜੋ ਸਦਾ ਜੀਆਂ ਨੂੰ ਨੇਕੀ ਦੇ ਰਾਹ ਤੋਰ ਕੇ ਵਾਹਿਗੁਰੂ ਜੀ ਨਾਲ ਜੋੜੀ ਰੱਖਣ ਵਿਚ ਹੀ ਯਤਨ ਸ਼ੀਲ ਰਹਿੰਦੇ ਹਨ ਉਨ੍ਹਾਂ ਨੂੰ ਵਿਦਵਾਨਾਂ ਨੇ ਨਿਤ ਅਵਤਾਰ ਮੰਨਿਆ ਹੈ। ਉਹ ਵਾਹਿਗੁਰੂ ਜੀ ਦੀ ਚਲਾਈ ਹੋਈ ਮਰਯਾਦਾ ਨੂੰ ਅਗੋਂ ਕਾਇਮ ਰੱਖਦੇ ਹਨ।

**੫. ਨਮਿੱਤ ਅਵਤਾਰ** :—ਜੋ ਸ਼ਕਤੀਮਾਨ ਵਿਅਕਤੀ ਕਿਸੇ ਖਾਸ ਨਮਿੱਤ (ਕਾਰਨ) ਨੂੰ ਮੁੱਖ ਰੱਖ ਕੇ ਅਵਤਾਰ ਧਾਰੇ ਤੇ ਉਸੇ ਹੀ ਕਾਰਜ ਨੂੰ ਪੂਰਾ ਕਰਕੇ ਫਿਰ ਅਲੋਪ ਹੋ ਜਾਵੇ, ਉਸ ਨੂੰ ਵਿਦਵਾਨ ਨਮਿੱਤ ਅਵਤਾਰ ਮੰਨਦੇ ਹਨ ਜਿਵੇਂ ਕਿ :—

ਵਿਸ਼ਨੂੰ ਜੀ ਨੇ ਕੇਵਲ ਪ੍ਰਹਿਲਾਦ ਦੀ ਰਖਿਆ ਵਾਸਤੇ ਨਰ ਸਿੰਘ ਅਵਤਾਰ ਅਤੇ ਬਲ ਰਾਜੇ ਨੂੰ ਛਲਣ ਵਾਸਤੇ ਬਾਵਨ ਅਵਤਾਰ ਧਾਰਿਆ ਸੀ।

**੬. ਪੂਰਨ ਅਵਤਾਰ** :—ਵਿਸ਼ਨੂੰ ਜੀ ਦੇ ੨੪ ਅਵਤਾਰਾਂ ਵਿਚੋਂ ਕੇਵਲ ਦੋ ਹੀ ਪੂਰਨ ਅਵਤਾਰ ਮੰਨੇ ਹਨ। ਸ੍ਰੀ ਰਾਮ ਚੰਦਰ ਜੀ ਅਤੇ ਸ੍ਰੀ ਕ੍ਰਿਸ਼ਨ ਜੀ। ਇਨ੍ਹਾਂ ਚੋਂ ਸ੍ਰੀ ਰਾਮ ਚੰਦਰ ਜੀ ੧੪ ਕਲਾਂ ਅਤੇ ਕ੍ਰਿਸ਼ਨ ਜੀ ਨੂੰ ੧੬ ਕਲਾਂ* ਮੰਨਿਆ ਹੈ।

**੩. ਪ੍ਰਸ਼ਨ** :—ਕੀ ਸਤਿਗੁਰੂ ਨਾਨਕ ਦੇਵ ਜੀ ਪੂਰਨ ਅਵਤਾਰ ਸਨ?

**ਉੱਤਰ** :—ਵੱਧ ਤੋਂ ਵੱਧ ੧੬ ਕਲਾਂ ਵਾਲੇ ਅਵਤਾਰ ਨੂੰ ਪੂਰਨ ਅਵਤਾਰ ਆਖਦੇ ਹਨ। ਪਰ ਸਤਿਗੁਰੂ ਜੀ ਤਾਂ ਅਨੰਤ ਕਲਾਂ ਦੇ ਮਾਲਕ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ :—

ਸੋਲਹ ਕਲਾ ਸੰਪੂਰਨ ਫਲਿਆ ॥ ਅਨਤ ਕਲਾ ਹੋਇ ਠਾਕੁਰੁ ਚੜਿਆ ॥ (ਪੰਨਾ ੧੦੮੧

---

***ਪ੍ਰਸਿੱਧ ਸੋਲ੍ਹਾਂ ਕਲਾਂ ਇਹ ਹਨ** :—੧. ਗਿਆਨ। ੨. ਧਿਆਨ। ੩. ਸ਼ੁਭ ਕਰਮ। ੪. ਹਨ। ੫. ਸੰਜਮ। ੬. ਧਰਮ। ੭. ਦਾਨ। ੮. ਵਿਦਿਆ। ੯. ਭਜਨ। ੧੦. ਸ਼ੁਭ ਪ੍ਰੇਮ। ੧੧. ਜਤ। ੧੨. ਅਧਿਆਤਮ। ੧੩. ਦਯਾ। ੧੪. ਨੇਮ। ੧੫. ਚਤੁਰਤਾ। ੧੬. ਨਿਰਮਲ ਬੁੱਧੀ। (ਦੇਖੋ ਬ੍ਰਹਮ ਵੈਵਰਤ ਪੁਰਾਣ)

ਜਿਸ ਦਾ ਭਾਵ ਹੈ ਕਿ ਸ੍ਰੀ ਕ੍ਰਿਸ਼ਨ ਜੀ ਸੋਲਾਂ ਕਲਾਂ ਵਿਚ ਸੰਪੂਰਨ ਸਨ ਪਰ ਬੇਅੰਤ ਸ਼ਕਤੀਆਂ ਦੇ ਮਾਲਕ ਨਿਰੰਕਾਰ ਜੀ ਨੇ ਆਪ ਹੀ ਸ੍ਰੀ ਗੁਰੂ ਨਾਨਕ ਰੂਪ ਹੋ ਕੇ ਸੰਸਾਰ ਵਿਚ ਅਵਤਾਰ ਧਾਰਿਆ ਹੈ। ਭੱਟਾਂ ਨੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਨਿਰੰਕਾਰ ਦਾ ਹੀ ਅਕਾਰਧਾਰੀ ਹੋ ਕੇ ਸੰਸਾਰ ਵਿਚ ਪ੍ਰਗਟ ਹੋਣਾ ਮੰਨਿਆ ਹੈ :–

'ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥' (ਪੰਨਾ ੧੪੦੮)

'ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥' (ਪੰ: ੧੩੯੫)

ਉਪ੍ਰੋਕਤ ਕਥਨ ਦਾ ਭਾਵ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੁਤਬਾ ਅਵਤਾਰਾਂ ਤੇ ਪੂਰਨ ਅਵਤਾਰਾਂ ਤੋਂ ਬਹੁਤ ਬੁਲੰਦ ਹੈ ਤੇ ਸਤਿਗੁਰੂ ਜੀ ਦੇ ਗੁਣ ਸੁਭਾਵ ਤੇ ਸ਼ਕਤੀਆਂ ਕਿਸੇ ਪੱਖੋਂ ਵੀ ਘਟ ਨਹੀਂ ਸਗੋਂ ਕਈ ਪੱਖਾਂ ਵਿਚ ਉਨ੍ਹਾਂ ਨਾਲੋਂ ਵਿਸ਼ੇਸ਼ ਗੁਣਾਂ ਤੇ ਸ਼ਕਤੀਆਂ ਦੇ ਮਾਲਕ ਸਨ। ਪੂਰਨ ਅਵਤਾਰਾਂ ਨਾਲ ਸਤਿਗੁਰਾਂ ਦੀ ਸਮਾਨਤਾ ਅਤੇ ਉਨ੍ਹਾਂ ਨਾਲੋਂ ਵਿਸ਼ੇਸ਼ਤਾ ਦਾ ਹੇਠ ਜ਼ਿਕਰ ਕਰਦੇ ਹਾਂ। ਇਹ ਸਮਾਨਤਾ ਤੇ ਵਿਸ਼ੇਸ਼ਤਾ ਪੰਜਾਂ ਪੱਖਾਂ ਤੋਂ ਵਿਚਾਰੀ ਜਾ ਸਕਦੀ ਹੈ।

**੧. ਸ਼ਕਤੀ** :–ਸ੍ਰੀ ਰਾਮ ਚੰਦਰ ਜੀ ਦੀ ਮਾਤਾ ਕੁਸ਼ਲਿਆ ਜਦੋਂ ਦੇਵੀ ਪੂਜਣ ਗਈ ਤਾਂ ਰਾਮ ਚੰਦਰ ਜੀ ਨੇ ਦੇਵੀ ਦੀ ਥਾਂ ਮਾਤਾ ਨੂੰ ਆਪਣਾ ਸਰੂਪ ਵਿਖਾਇਆ। ਇਸੇ ਤਰ੍ਹਾਂ ਕ੍ਰਿਸ਼ਨ ਜੀ ਨੇ ਆਪਣੀ ਮਾਤਾ ਦੇਵਕੀ ਨੂੰ ਮਿੱਟੀ ਖਾਣ ਦੇ ਬਹਾਨੇ ਮੂੰਹ ਅੱਡ ਕੇ ਆਪਣੇ ਮੂੰਹ ਵਿਚ ਸਾਰਾ ਬ੍ਰਹਮੰਡ ਵਿਖਾਇਆ। ਇਨ੍ਹਾਂ ਵਾਂਗ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਕ ਰਾਤ ਆਪਣੀ ਮਾਤਾ ਤ੍ਰਿਪਤਾ ਜੀ ਨੂੰ ਦੇਵਤੇ ਗੁਰੂ ਜੀ ਦੀ ਪੂਜਾ ਕਰਦੇ ਦਿਖਾਏ। ਐਉਂ ਗੁਰੂ ਜੀ ਦੀ ਇਸ ਸ਼ਕਤੀ ਵਿਚ ਸਤਿਗੁਰਾਂ ਦੀ ਅਵਤਾਰਾਂ ਨਾਲ ਸਮਾਨਤਾ ਸਮਝ ਲਉ, ਪਰ ਹਜ਼ੂਰ ਦੀਆਂ ਹੋਰ ਅਨੰਤ ਸ਼ਕਤੀਆਂ ਹਨ ਜਿਵੇਂ ਕਿ ਸੱਪ ਨੇ ਸੁੱਤੇ ਪਿਆਂ ਤੇ ਛਾਂ ਕਰਨੀ, ਬ੍ਰਿਛ ਦੀ ਛਾਂ ਇਕ ਥਾਂ ਟਿਕੀ ਰਹਿਣੀ, ਖੇਤੀ ਹਰੀ ਕਰਨੀ, ਚਰਨਾਂ ਨਾਲ ਮੱਕੇ ਦਾ ਫਿਰਨਾ, ਮਦੀਨੇ 'ਚ ਮੁਹੰਮਦ ਸਾਹਿਬ ਦੀ ਕਬਰ ਨੇ ਨਮਸਕਾਰ ਕਰਨੀ, ਕਾਬਲ ਦੇ ਚੁਫੇਰੇ ਮਸੀਤ ਦੁੜਾਉਣੀ, ਰੀਠਾ ਮਿੱਠਾ ਕਰਨਾ, ਸਿੱਧਾਂ ਦੀਆਂ ਸ਼ਕਤੀਆਂ ਖੋਹ ਕੇ ਫੇਰ ਵਾਪਸ ਕਰਨੀਆਂ, ਪਹਾੜ ਵਿਚ ਪੰਜਾ ਲਾਉਣਾ, ਨਦੀਆਂ ਤੇ ਪਹਾੜਾਂ ਨੇ ਰਾਹ ਦੇਣਾ, ਸਮੁੰਦਰ ਉਪਰ ਧਰਤੀ ਵਾਂਗ ਤੁਰੇ ਫਿਰਨਾ, ਲੱਖਾਂ ਅਕਾਸ਼ ਤੇ ਪਤਾਲ ਵਿਖਾਲਣੇ, ਤਪਦੇ ਕੜਾਹੇ ਠਾਰਨੇ, ਆਦਿ ਸਤਿਗੁਰਾਂ ਦੀਆਂ ਅਨੰਤ ਸ਼ਕਤੀਆਂ ਹਨ ਜੋ ਦੂਜੇ ਅਵਤਾਰਾਂ ਨਾਲੋਂ ਸਤਿਗੁਰਾਂ ਨੂੰ ਵਿਸ਼ੇਸ਼ ਸ਼ਕਤੀਆਂ ਦਾ ਮਾਲਕ ਦਰਸਾਂਦੀਆਂ ਹਨ। ਫਿਰ ਅਵਤਾਰਾਂ ਨੇ ਆਪਣੇ ਮਾਣ ਲਈ ਸ਼ਕਤੀ ਵਿਖਾਈ ਹੈ, ਪਰ ਸਤਿਗੁਰਾਂ ਨੇ ਜੀਆਂ ਦੀ ਕਲਿਆਣ ਹਿਤ ਜਾਂ ਹੰਕਾਰੀਆਂ ਤੇ ਮਾਨੀਆਂ ਦੇ ਹੰਕਾਰ ਤੇ ਮਾਣ ਮੇਟਣ ਹਿਤ ਸ਼ਕਤੀ ਵਰਤੀ ਹੈ ਜਿਵੇਂ ਵਲੀ ਕੰਧਾਰੀ ਦਾ ਪਾਣੀ ਖਿੱਚ ਕੇ ਮਾਣ ਮੇਟਿਆ ਤੇ ਗੋਰਖ ਸਿਲਾ ਨ ਚੁੱਕ ਸਕਿਆ।

**੨. ਵਿਅਕਤੀ** :–ਵਿਅਕਤੀ ਦਾ ਅਰਥ ਹੈ ਦੇਹ, ਸਰੀਰ, ਸਰੂਪ, ਸਤਿਗੁਰਾਂ ਦਾ ਸਰੀਰ ਪਹਿਲੇ ਹੋ ਚੁੱਕੇ ਅਵਤਾਰਾਂ ਤੋਂ ਕਿਤੇ ਵਿਸ਼ੇਸ਼ ਹੈ। ਸ੍ਰੀ ਰਾਮਚੰਦਰ ਜੀ ਅਤੇ ਸ੍ਰੀ ਕ੍ਰਿਸ਼ਨ ਜੀ ਦੇ ਸਾਰੀ ਉਮਰ ਦਾੜ੍ਹਾ ਨਹੀਂ ਆਇਆ। ਸਤਿਗੁਰਾਂ ਦੇ ਜਿੰਨਾ ਸਮਾ ਦਾੜ੍ਹਾ ਨਹੀਂ ਆਇਆ, ਉਨਾ ਸਮਾ ਅਵਤਾਰਾਂ ਦੀ ਵਿਅਕਤੀ ਨਾਲ ਸਮਾਨਤਾ ਸਮਝ ਲਉ ਪਰ ਬਾਅਦ ਵਿਚ ਚਿਹਰੇ ਉਪਰ ਸੁੰਦਰ ਦਾੜ੍ਹਾ ਆਉਣਾ ਪਹਿਲੇ ਅਵਤਾਰਾਂ ਨਾਲੋਂ ਵਿਅਕਤੀ ਦੀ ਵਿਸ਼ੇਸ਼ਤਾ ਹੈ। ਫਿਰ ਜਦ ਜਨਕਪੁਰੀ ਵਿਚ ਸ੍ਰੀ ਰਾਮ ਚੰਦਰ ਜੀ ਗਏ ਤਾਂ ਉਨ੍ਹਾਂ ਦਾ ਸੁੰਦਰ ਸਰੂਪ ਵੇਖ ਕੇ ਇਸਤ੍ਰੀਆਂ ਮੋਹਿਤ ਹੋ ਗਈਆਂ। ਉਨ੍ਹਾਂ ਨੂੰ ਰਾਮ ਚੰਦਰ ਜੀ ਨੇ ਕਿਹਾ ਕਿ

ਮੈਂ ਤੁਹਾਨੂੰ ਦੁਆਪਰ ਵਿਚ ਵਰਾਂਗਾ। ਉਹ ਗੋਪੀਆਂ ਬਣੀਆਂ ਰਾਮ ਚੰਦਰ ਜੀ ਨੇ ਕ੍ਰਿਸ਼ਨ ਰੂਪ ਹੋ ਕੇ ਵਰੀਆਂ ਉਨ੍ਹਾਂ ਦੇ ਸਰੀਰ ਨੂੰ ਵੇਖਕੇ ਇਸਤ੍ਰੀਆਂ ਵਿਚ ਕਾਮਵਾਸ਼ਨਾ ਪੈਦਾ ਹੋਈ, ਜਿਸ ਨੂੰ ਰਾਮ ਚੰਦਰ ਜੀ ਮੇਟ ਨ ਸਕੇ। ਪਰ ਸ੍ਰੀ ਗੁਰੂ ਨਾਨਕ ਦੇਵ ਜੀ ਸੰਗਲਾਦੀਪ ਗਏ, ਪਦਮਨੀਆਂ ਸਤਿਗੁਰਾਂ ਦਾ ਸੁੰਦਰ ਸਰੂਪ ਵੇਖਕੇ ਮੋਹਿਤ ਹੋ ਗਈਆਂ ਪਰ ਸਤਿਗੁਰਾਂ ਨੇ 'ਗਾਛਹੁ ਪੁਤ੍ਰੀ ਰਾਜ ਕੁਆਰਿ' ਕਹਿ ਕੇ ਉਨ੍ਹਾਂ ਦੀ ਕਾਮ-ਵਾਸ਼ਨਾਂ ਸਦਾ ਲਈ ਮੇਟ ਦਿੱਤੀ। ਇਹ ਸਤਿਗੁਰਾਂ ਦੀ ਅਵਤਾਰਾਂ ਨਾਲੋਂ ਵਿਅਕਤੀ ਦੀ ਵਿਸ਼ੇਸ਼ਤਾ ਹੈ।

**੩. ਪ੍ਰਗਜਾ** :–ਪ੍ਰਗਜਾ ਦਾ ਅਰਥ ਹੈ ਬੁੱਧੀ। ਬੁੱਧੀ ਦੇ ਪੱਖੋਂ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਹੋ ਚੁੱਕੇ ਅਵਤਾਰਾਂ ਤੋਂ ਵਿਸ਼ੇਸ਼ ਤੇ ਵਿਲੱਖਣ ਬੁੱਧੀ ਦੇ ਮਾਲਕ ਸਨ। ਜਿਸ ਦੀ ਸਪੱਸ਼ਟਤਾ ਹੇਠ ਲਿਖੇ ਉਦਾਹਰਣਾਂ ਤੋਂ ਹੀ ਹੋ ਜਾਵੇਗੀ।

ਸ੍ਰੀ ਰਾਮ ਚੰਦਰ ਜੀ ਨੇ ਵਿਸ਼ਿਸ਼ਟ ਰਿਖੀ ਨੂੰ ਧਾਰਮਿਕ ਗੁਰੂ ਧਾਰ ਕੇ ਉਸ ਪਾਸੋਂ ੬੪ ਦਿਨਾਂ ਵਿੱਚ ਬ੍ਰਹਮ ਵਿਦਿਆ ਪੜ੍ਹੀ, ਜਿਸ ਦਾ ਜ਼ਿਕਰ ਵਿਸ਼ਿਸ਼ਟ ਪੁਰਾਣ ਵਿਚ ਬਿਆਸ ਜੀ ਨੇ ਵਿਸਥਾਰ ਸਹਿਤ ਲਿਖਿਆ ਹੈ। ਅਤੇ ਵਿਸ਼ਵਾ ਮਿੱਤ੍ਰ ਨੂੰ ਰਾਜਨੀਤਕ ਗੁਰੂ ਧਾਰ ਕੇ ਉਸ ਪਾਸੋਂ ੮ ਦਿਨਾਂ ਵਿਚ ਸ਼ਸਤ੍ਰ ਵਿਦਿਆ ਸਿੱਖੀ। ਏਸੇ ਤਰ੍ਹਾਂ ਸ੍ਰੀ ਕ੍ਰਿਸ਼ਨ ਜੀ ਨੇ ਦੁਰਬਾਸਾ ਰਿਖੀ ਨੂੰ ਧਾਰਮਿਕ ਗੁਰੂ ਧਾਰ ਕੇ ਉਸ ਪਾਸੋਂ ੮ ਦਿਨਾਂ ਵਿਚ ਬ੍ਰਹਮ ਵਿਦਿਆ ਪ੍ਰਾਪਤ ਕੀਤੀ। ਅਤੇ ਸੰਦੀਪਨ ਨੂੰ ਰਾਜਨੀਤਕ ਉਸਤਾਦ ਮੰਨ ਕੇ ਉਸ ਪਾਸੋਂ ੬੪ ਦਿਨਾਂ ਵਿਚ ਸ਼ਸਤ੍ਰ ਵਿਦਿਆ ਸਿੱਖੀ।

ਉਪ੍ਰੋਕਤ ਦੋਹਾਂ ਪੂਰਨ ਅਵਤਾਰਾਂ ਦੇ ਮੁਕਾਬਲੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਿਨਾ ਅਕਾਲ ਪੁਰਖ ਤੋਂ ਕਿਸੇ ਦੁਨਿਆਵੀ ਧਾਰਮਿਕ ਵਿਅਕਤੀ ਨੂੰ ਆਪਣਾ ਗੁਰੂ ਨਹੀਂ ਧਾਰਿਆ। ਸੰਸਾਰਕ ਵਿਦਿਆ ਹਿੰਦੀ ਤੇ ਸੰਸਕ੍ਰਿਤ ਪਾਂਧੇ ਕੋਲ ਪੜ੍ਹਨ ਗਏ ਤਾਂ ਦੂਜੇ ਹੀ ਦਿਨ ਉਸਨੂੰ ਧੁਰ ਕੀ ਬਾਣੀ ਸੁਣਾ ਕੇ ਨਿਹਾਲ ਕਰ ਦਿੱਤਾ ਅਤੇ ਉਸ ਨੇ ਗੁਰੂ ਜੀ ਦਾ ਸਿਖ ਬਣ ਕੇ ਪਿਤਾ ਕਲਿਆਣ ਚੰਦ ਜੀ ਨੂੰ ਇਹ ਸ਼ਬਦ ਕਹੇ :–

"ਬਿਨਾ ਪੜ੍ਹਾਏ ਪੜ੍ਹ ਰਹੇ ਅਵਰ ਪੜ੍ਹਾਵਨ ਹਾਰ ॥"
"ਇਹ ਕਰਤਾ ਵਿਦਿਆ ਕੇ ਜਾਲਾ ॥ ਇਨ ਪੜਨੇ ਕੇ ਪਰਹੁ ਨ ਖਜਾਲਾ ॥"

(ਸ੍ਰੀ ਗੁਰ ਨਾਨਕ ਪ੍ਰਕਾਸ਼)

ਫਿਰ ਪਿਤਾ ਜੀ ਫ਼ਾਰਸੀ ਪੜ੍ਹਾਣ ਲਈ ਮੁੱਲਾਂ ਨੂਰ ਦੀਨ ਕੋਲ ਛੱਡ ਕੇ ਆਏ। ਹਜ਼ੂਰ ਨੇ ਪਹਿਲੇ ਹੀ ਦਿਨ :–

"ਯਕ ਅਰਜ ਗੁਫਤਮ ਪੇਸ ਤੋ ਦਰ ਗੋਸ ਕੁਨ ਕਰਤਾਰ ॥" (ਪੰਨਾ ੭੨੧)

ਗੁਰੂ ਫ਼ਾਰਸੀ ਭਾਸ਼ਾ ਵਿਚ ਅਜਿਹਾ ਵੈਰਾਗ ਮਈ ਉਪਦੇਸ਼ ਸੁਣਾਇਆ, ਜਿਸ ਨੂੰ ਸੁਣ ਕੇ ਮੁੱਲਾਂ ਹੱਕਾ ਬੱਕਾ ਰਹਿ ਗਿਆ। ਅਗਲੇ ਦਿਨ ਪਿਤਾ ਜੀ ਨੂੰ ਕਿਹਾ ਇਹ ਤਾਂ ਆਪ ਸਾਰੀਆਂ ਵਿਦਿਆ ਦੇ ਰਚਣਹਾਰ ਤੇ ਦਾਤੇ ਹਨ।

ਦੂਜੇ ਅਵਤਾਰਾਂ ਨੇ ਕੁਝ ਦਿਨਾਂ ਵਿਚ ਵਿਦਿਆ ਪੜ੍ਹੀ ਜਾਂ ਸਿੱਖੀ ਪਰ ਸਤਿਗੁਰੂ ਜੀ ਨੇ ਕਿਸੇ ਪਾਸੋਂ ਵਿਦਿਆ ਨਹੀਂ ਪੜ੍ਹੀ ਆਪ ਨੂੰ ਸਾਰੀਆਂ ਵਿਦਿਆਂ ਸਫੁਰਨ ਸਨ। ਸ਼ਸਤ੍ਰ ਵਿਦਿਆ ਦੀ ਥਾਂ ਬਾਣੀ ਰੂਪ ਖੰਡਾ ਪਕੜ ਕੇ ਸਾਰੇ ਸੰਸਾਰ ਵਿਚ ਧਰਮ ਦੀ ਧੁਜਾ ਫਹਿਰਾਈ। ਉਪ੍ਰੋਕਤ ਕਥਨ ਤੋਂ ਸਪੱਸ਼ਟ ਹੋ ਗਿਆ ਹੈ ਕਿ ਸਤਿਗੁਰੂ ਜੀ ਦੀ ਬੁੱਧੀ ਦੂਜੇ ਅਵਤਾਰਾਂ ਤੋਂ ਵਿਸ਼ੇਸ਼ ਤੇ ਵਿਲੱਖਣ ਸੀ।

**੪. ਆਯੂ** :–ਸ੍ਰੀ ਰਾਮ ਚੰਦਰ ਜੀ ਦੀ ਉਮਰ ਇਕ ਹਜ਼ਾਰ ਵਰ੍ਹੇ ਦੀ ਸੀ ਅਤੇ ਸ੍ਰੀ ਕ੍ਰਿਸ਼ਨ ਜੀ ਦੀ ਉਮਰ ਇਕ ਹਜ਼ਾਰ ਵਰ੍ਹੇ ਦੀ ਲਿਖੀ ਹੈ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਉਮਰ ਉਨ੍ਹਾਂ ਦੇ

ਮੁਕਾਬਲੇ ਬਹੁਤ ਛੋਟੀ ਭਾਵ ੭੦ ਵਰ੍ਹੇ ਤੋਂ ਵੀ ਕੁਝ ਘੱਟ ਸੀ। ਪਰ ਹਜ਼ੂਰ ਦੇ ਕਰਤੱਬ ਤੇ ਪ੍ਰਉਪਕਾਰ ਪਹਿਲੇ ਦੋਹਾਂ ਅਵਤਾਰਾਂ ਤੋਂ ਕਿਤੇ ਵੱਧ, ਸਹੀ ਤੇ ਜੀਵਾਂ ਦੀ ਕਲਿਆਣ ਕਰਨ ਵਾਲੇ ਸਨ। ਜਦ ਕਿ ਅਵਤਾਰਾਂ ਦੇ ਬਹੁਤੇ ਕਰਤੱਬਾਂ ਵਿਚ ਇਤਰਾਜ ਕੀਤੇ ਜਾ ਸਕਦੇ ਹਨ। ਆਯੂ ਦੇ ਪੱਖੋਂ ਵੀ ਪਹਿਲੋਂ ਹੋ ਚੁੱਕੇ ਪੂਰਨ ਅਵਤਾਰਾਂ ਨਾਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਸਤਿਗੁਰੂ ਜੀ ਮਹਾਨ ਤੇ ਪੂਰਨ ਪਾਰਬ੍ਰਹਮ ਕਰਤਾਰ ਦਾ ਰੂਪ ਸਿੱਧ ਹੁੰਦੇ ਹਨ।

**੫ ਕਰਤੱਬ** :—ਕਰਤੱਬ ਦੇ ਪੱਖੋਂ ਵੀ ਸਤਿਗੁਰੂ ਜੀ ਸ੍ਰੀ ਰਾਮ ਚੰਦਰ ਜੀ ਅਤੇ ਸ੍ਰੀ ਕ੍ਰਿਸ਼ਨ ਜੀ ਤ੍ਰੇਤੇ ਤੇ ਦੁਆਪਰ ਯੁਗਾਂ ਦੇ ਅਵਤਾਰਾਂ ਤੋਂ ਮਹਾਨ ਦੇਖੇ ਜਾ ਸਕਦੇ ਹਨ।

ਸ੍ਰੀ ਰਾਮਚੰਦਰ ਜੀ ਆਪਣੀ ਦਸ ਹਜ਼ਾਰ ਵਰ੍ਹੇ ਦੀ ਆਯੂ ਵਿਚੋਂ ਚੌਦਾਂ ਸਾਲ ਬਨਬਾਸ 'ਚ ਰਹੇ। ਉਥੋਂ ਸੀਤਾ ਨੂੰ ਰਾਵਣ ਚੁਰਾ ਕੇ ਲੈ ਗਿਆ ਜਿਸ ਕਰ ਕੇ ਰਾਵਣ ਨੂੰ ਮਾਰ ਕੇ ਉਸ ਦੀ ਕੈਦ ਵਿਚੋਂ ਸੀਤਾ ਤੇ ਦੇਵਤਿਆਂ ਨੂੰ ਛੁਡਾਇਆ। ਰਾਵਣ ਦੇ ਭਰਾ ਤੇ ਆਪਣੇ ਭਗਤ ਭਭੀਖਨ ਨੂੰ ਰਾਜ ਦਿੱਤਾ ਬਾਅਦ 'ਚ ਅਯੁਧਿਆ ਆ ਕੇ ਚੌਦਾਂ ਸਾਲ ਰਾਜ ਕੀਤਾ। ਰਾਜ ਕਰਦਿਆਂ ਪ੍ਰਤੱਗਿਆ ਕੀਤੀ ਕਿ ਮੇਰੇ ਰਾਜ ਵਿਚ ਮਾਤਾ ਪਿਤਾ ਦੇ ਅੱਗੇ ਪੁੱਤਰ ਨਹੀਂ ਮਰੇਗਾ। ਪਰ ਇਸ ਪ੍ਰਤੱਗਿਆ ਦੇ ਹੁੰਦਿਆ ਇਕ ਬ੍ਰਾਹਮਣ ਦਾ ਪੁੱਤਰ ਮਰ ਗਿਆ ਉਸ ਨੇ ਆ ਕੇ ਸ਼ਕਾਇਤ ਕੀਤੀ ਕਿ ਮੇਰਾ ਪੁੱਤਰ ਮਰ ਗਿਆ ਹੈ, ਇਸ ਨੂੰ ਜਿਉਂਦਾ ਕਰੋ। ਜਦ ਬ੍ਰਾਹਮਣ ਤੋਂ ਪੁੱਤਰ ਮਰਨ ਦਾ ਕਾਰਨ ਪੁਛਿਆ ਤਾਂ ਉਸ ਨੇ ਕਿਹਾ ਕਿ ਤੁਹਾਡੇ ਰਾਜ ਵਿਚ ਸ਼ੂਦਰ ਵੀ ਤਪ ਕਰਨ ਲਗ ਪਏ ਹਨ ਇਸ ਕਰਕੇ ਮੇਰਾ ਪੁੱਤਰ ਮਰਿਆ ਹੈ। ਇਹ ਸੁਣ ਕੇ ਸ੍ਰੀ ਰਾਮ ਚੰਦਰ ਜੀ ਨੇ ਸੰਬੂਕ ਨਾਮ ਦੇ ਸ਼ੂਦਰ ਦਾ ਆਪ ਜਾ ਕੇ ਸਿਰ ਵੱਢ ਦਿੱਤਾ ਜੋ ਕਿ ਖੂਹ 'ਚ ਲਟਕ ਕੇ ਤਪ ਕਰ ਰਿਹਾ ਸੀ ਤੇ ਬ੍ਰਾਹਮਣ ਦਾ ਪੁੱਤਰ ਜਿਉਂਦਾ ਕਰ ਦਿੱਤਾ। ਇਹ ਪ੍ਰਸੰਗ ਬਾਲਮੀਕੀ ਰਾਮਾਇਣ ਅਤੇ ਦਸਮ ਗ੍ਰੰਥ ਵਿਚ ਲਿਖਿਆ ਹੋਇਆ ਹੈ। ਫਿਰ ਭੁਲੇਖੇ ਨਾਲ ਆਪਣੇ ਹੀ ਪੁੱਤਰਾਂ ਲਊ ਤੇ ਕੁਸ਼ੂ ਨਾਲ ਜੰਗ ਕੀਤਾ ਉਨ੍ਹਾਂ ਨੇ ਪਿਤਾ ਸਮੇਤ ਸਾਰੀ ਫੌਜ ਮੂਰਛਤ ਕਰ ਦਿੱਤੀ ਤਾਂ ਸੀਤਾ ਨੇ ਆਪਣੇ ਸਤ ਨਾਲ ਸਭ ਨੂੰ ਸੁਰਜੀਤ ਕੀਤਾ। ਇਸ ਦੇ ਬਾਵਜੂਦ ਰਾਮ ਚੰਦਰ ਜੀ ਨੇ ਅੰਤ ਨੂੰ ਰਾਜ ਆਪਣੇ ਪੁੱਤਰਾਂ ਨੂੰ ਹੀ ਦਿੱਤਾ।

ਸ੍ਰੀ ਕ੍ਰਿਸ਼ਨ ਜੀ ਨੇ ਕੰਸ ਨੂੰ ਮਾਰ ਕੇ ਰਾਜ ਆਪਣੇ ਨਾਨੇ ਉਗ੍ਰਸੈਨ ਨੂੰ ਦਿੱਤਾ।

ਉਪ੍ਰੋਕਤ ਅਵਤਾਰਾਂ ਦੇ ਮੁਕਾਬਲੇ ਸ੍ਰੀ ਗੁਰੂ ਨਾਨਕ ਦੇਵ ਜੀ ੨੯ ਸਾਲ ਦੀ ਉਮਰ ਤੱਕ ਸੁਲਤਾਨਪੁਰ ਲੋਧੀ ਰਹਿ ਕੇ ਮੋਦੀਖਾਨੇ ਦੀ ਕਾਰ ਕਰਦੇ ਰਹੇ। ਉਥੇ ਹੀ ਵੇਈਂ ਨਦੀ ਰਾਹੀਂ ਸੱਚਖੰਡ ਜਾ ਕੇ ਸ੍ਰੀ ਅਕਾਲ ਪੁਰਖ ਨੂੰ ਗੁਰੂ ਧਾਰ ਕੇ ਮੂਲ ਮੰਤ੍ਰ ਲੈ ਕੇ ਵਾਪਸ ਆਏ। ਸ੍ਰਿਸ਼ਟੀ ਉਧਾਰ ਲਈ ਘਰ ਬਾਰ ਇਸਤ੍ਰੀ ਪੁੱਤ੍ਰਾਂ ਦਾ ਮੋਹ ਤਿਆਗ ਕੇ ਨਉਖੰਡਾਂ, ਸੱਤਾਂ ਦੀਪਾਂ ਵਿਚ ਵਿਚਰ ਕੇ ਸਤਿਨਾਮ ਦਾ ਨਿਸ਼ਾਨ ਸਾਹਿਬ ਝੁਲਾਇਆ। ਹਜ਼ੂਰ ਨੇ ਸ੍ਰਿਸ਼ਟੀ ਦੇ ਦੁਖੀ ਜੀਵਾਂ ਨੂੰ ਤਾਰਨ ਤੇ ਸਰਬੱਤ ਦੇ ਭਲੇ ਲਈ ਜਿੰਨਾ ਪੈਦਲ ਜਾਂ ਹੋਰ ਉਸ ਸਮੇਂ ਦੇ ਸੀਮਤ ਸਾਧਨਾਂ ਰਾਹੀਂ ਸਫ਼ਰ ਕੀਤਾ ਉਨਾਂ ਸਫਰ ਸੰਸਾਰ ਦੇ ਇਤਿਹਾਸ ਵਿਚ ਉਸ ਸਮੇਂ ਤੇ ਉਸ ਤੋਂ ਪਹਿਲੇ ਸਮੇਂ ਵਿਚ ਕਿਸੇ ਵੀ ਪੀਰ ਪੈਗੰਬਰ, ਅਵਤਾਰ, ਰਿਸ਼ੀ ਮੁਨੀ ਜਾਂ ਧਾਰਮਿਕ ਨੇਤਾ ਨੇ ਨਹੀਂ ਕੀਤਾ ਇਹ ਇਕ ਰੀਕਾਰਡ ਹੈ।

'ਬਾਬੇ ਤਾਰੇ ਚਾਰ ਚੱਕ ਨਉਖੰਡ ਪ੍ਰਿਥਮੀ ਸੱਚਾ ਢੋਆ' ॥ (ਵਾਰ ੧, ਪਉੜੀ ੨੭)

ਸਤਿਗੁਰਾਂ ਨੇ ਪਰਮ ਉੱਚਾ ਸੁੱਚਾ ਸਿੱਖੀ ਪੰਥ ਤੋਰਿਆ। ਜ਼ਾਲਮ ਬਾਦਸ਼ਾਹਾਂ, ਦੇਵਲੂਤ, ਹਬਸ਼ ਦੇਸ਼ ਦੇ ਬਾਦਸ਼ਾਹ ਲਾਜਵਰਦ, ਕਾਊ ਤੇ ਬਾਬਰ ਵਰਗਿਆਂ ਨੂੰ ਜਾਨੋਂ ਮਾਰਨ ਦੀ ਥਾਂ ਉਨ੍ਹਾਂ ਦੇ ਅੰਦਰਲੇ ਜ਼ਾਲਮ ਸੁਭਾਵਾਂ ਨੂੰ ਮਾਰ ਕੇ ਇਨਸਾਫ-ਪਸੰਦ ਤੇ ਗਰੀਬਾਂ ਦੇ ਮਦਦਗਾਰ ਬਣਾ ਦਿੱਤਾ। ਕੌਡੇ ਰਾਖਸ਼, ਭੂਮੀਏ ਚੋਰ, ਸੱਜਣ ਠੱਗ ਤੇ ਸ਼ਹੁ ਸੁਹਾਗਣ ਵਰਗਿਆਂ ਦਾ ਕਾਇਆਂ ਕਲਪ ਕਰ ਦਿੱਤਾ। ਬੁਰੇ ਸੁਭਾਵਾਂ

ਵਾਲਿਆਂ ਨੂੰ ਚੰਗੇ ਸੁਭਾਵਾਂ ਵਾਲੇ ਬਣਾ ਦਿੱਤਾ। ਚਹੁੰ ਵਰਨਾਂ ਤੇ ਸਾਰੇ ਮਜ਼ਹਬਾਂ ਵਾਲਿਆਂ ਨੂੰ ਇਕੋ ਜੇਹਾ ਸਰਬ ਸਾਂਝਾ ਉਪਦੇਸ਼ ਦਿੱਤਾ। ਅੰਤ ਸਮੇਂ ਆਪਣੇ ਪੁਤਰਾਂ ਦਾ ਮੋਹ ਨਹੀਂ ਕੀਤਾ। ਗੁਰਿਆਈ ਗੱਦੀ ਦੇਣ ਸਮੇਂ ਆਪਣੇ ਪੁੱਤ੍ਰਾਂ ਦੀ ਬਜਾਇ ਆਪਣੇ ਪਰਮ ਸੇਵਕ ਨੂੰ ਬਖਸ਼ਸ਼ ਕੀਤੀ ਜਿਸ ਨੂੰ ਸੁਣ ਕੇ ਲੋਕੀਂ ਕਹਿ ਉਠੇ।

"ਫੇਰਿਓਂ ਗੰਗ ਵਹਾਈਐ ਦੁਨੀਆਈ ਆਖੈ ਕਿ ਕਿਓਨ॥" (ਪੰ: ੯੬੭)

ਅਰਥਾਤ ਦੁਨੀਆਂ ਦੇ ਲੋਕ ਕਹਿੰਦੇ ਹਨ ਕਿ ਗੁਰੂ ਜੀ ਨੇ ਪੁੱਤ੍ਰਾਂ ਦੀ ਥਾਂ ਸੇਵਕ ਨੂੰ ਗੁਰਗੱਦੀ ਦੇ ਕੇ ਉਲਟੀ ਗੰਗਾ ਵਗਾ ਦਿੱਤੀ ਹੈ ਇਹ ਕੀ ਕੀਤਾ ਜੇ।

ਇਸੇ ਤਰ੍ਹਾਂ ਦਸਮ ਸਰੂਪ ਵਿਚ ਮਾਤਾ ਤੇ ਚਾਰੇ ਸਾਹਿਬਜ਼ਾਦੇ ਆਪਣੇ ਸਾਜੇ ਪਿਆਰੇ ਖਾਲਸਾ ਪੰਥ ਉਪਰੋਂ ਵਾਰ ਕੇ ਫੁਰਮਾਇਆ ਸੀ :—

ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ॥
ਚਾਰ ਮੂਏ ਤੋ ਕਿਆ ਭਇਆ ਜੀਵਤ ਲਾਖ ਹਜ਼ਾਰ॥

ਇਹ ਕੁਰਬਾਨੀ, ਗੁਰਸਿੱਖੀ ਦੀ ਕਾਇਮੀ ਤੇ ਹਿੰਦੂ ਧਰਮ ਦੀ ਰਖਿਆ ਹਿਤ ਕੀਤੀ। ਗੁਰਸਿੱਖੀ ਸਦਾ ਲਈ ਅਚੱਲ ਕੀਤੀ ਤੇ ਗੁਰਬਾਣੀ ਸਰੂਪ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਦਾ ਵਾਸਤੇ ਅਚੱਲ ਗੁਰਤਾ ਗੱਦੀ ਪਰ ਅਸਥਾਪਨ ਕੀਤੇ।

ਐਉਂ ਪਹਿਲੇ ਅਵਤਾਰਾਂ ਨਾਲੋਂ ਸਤਿਗੁਰਾਂ ਦੇ ਕਰਤੱਬਾਂ ਵਿਚ ਮਹਾਨ ਵਿਸ਼ੇਸ਼ਤਾਈਆਂ ਹਨ ਜਿਨ੍ਹਾਂ ਤੋਂ ਸਤਿਗੁਰੂ ਜੀ ਅਵਤਾਰਾਂ ਤੋਂ ਮਹਾਨ ਉੱਚੇ ਦਰਜੇ ਦੇ ਮਾਲਕ ਨਿਰੰਕਾਰ ਦਾ ਅਵਤਾਰ ਸਿੱਧ ਹੁੰਦੇ ਹਨ।

**੪. ਪ੍ਰਸ਼ਨ** :—ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰ ਕੇ ਕੀ ਪ੍ਰਯੋਜਨ ਸਿੱਧ ਕੀਤਾ?

**ਉੱਤਰ** :—ਸਤਿਗੁਰਾਂ ਨੇ ਆਪਣੇ ਜੀਵਨ ਚਰਿਤ੍ਰਾਂ ਅਤੇ ਉਪਦੇਸ਼ਾਂ ਰਾਹੀਂ ਅਨੇਕਾਂ ਪ੍ਰਯੋਜਨ ਸਿੱਧ ਕੀਤੇ ਜਿਵੇਂ ਕਿ :—

੧. ਹਿਰਦੇ ਗਿਆਨ—ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ॥ (੭੯੧)
੨. ਮੁਖ ਭਗਤੀ—'ਹਰਿ ਕੀ ਭਗਤਿ ਕਰਹੁ ਮਨ ਮੀਤ॥' (ਪੰ: ੨੮੮)
'ਗੁਰਮੁਖ ਨਾਮ ਦਾਨ ਇਸਨਾਨ॥' (ਪੰ: ੯੪੨)
੩. ਵਰਤਣ ਵੈਰਾਗ—'ਜੇ ਧਰਤੀ ਸਭ ਕੰਚਨ ਕਰ ਦੀਜੈ
ਬਿਨੁ ਨਾਵੈ ਅਵਰੁ ਨ ਭਾਇਆ ਰਾਮ॥' (ਪੰ: ੪੪੪)
੪. ਗੁਰੂ ਦੀ ਸੇਵਾ, ਨਾਮ ਦਾ ਧਿਆਉਣਾ ਤੇ ਹੰਕਾਰ ਦਾ ਤਿਆਗ :—
'ਗੁਰ ਸੇਵਹੁ ਅਰੁ ਨਾਮ ਧਿਆਵਹੁ ਤਿਆਗਹੁ ਮਨਹੁ ਗੁਮਾਨੀ॥' (ਪੰ: ੨੧੯)
੫. ਦਸਾਂ ਨੌਹਾਂ ਦੀ ਭਾਵ ਧਰਮ ਦੀ ਕ੍ਰਿਤ ਕਰਨੀ ਵੰਡ ਕੇ ਛਕਣਾ, ਗੁਰੂ ਘਰ ਨੂੰ ਦਸਵੰਧ ਦੇਣਾ, ਗ੍ਰਿਹਸਤ ਵਿੱਚ ਰਹਿੰਦਿਆਂ ਪ੍ਰਮੇਸ਼ਰ 'ਚ ਜੁੜਨਾ।
੬. ਪੰਥ ਦੀ ਸਾਜਨਾ:—ਮਾਰਿਆ ਸਿੱਕਾ ਜਗਤ ਵਿਚਿ ਨਾਨਕ ਨਿਰਮਲ ਪੰਥ ਚਲਾਇਆ।
(ਵਾਰ ੧ ਪ: ੪੫) ਅਰਥਾਤ ਸਿੱਖੀ ਪੰਥ ਤੋਰਿਆ।
੭. ਨਾਨਕ ਸਤਿਗੁਰਿ ਭੇਟੀਐ ਪੂਰੀ ਹੋਵੈ ਜੁਗਤਿ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ, ਵਿਚੇ ਹੋਵੈ ਮੁਕਤਿ (ਪੰ: ੫੨੨)
੮. ਸਤਿ ਸੰਗਤ ਕਾਇਮ ਕੀਤੀ :—ਜਹ ਸਤਿਗੁਰੁ ਤਹ ਸਤਸੰਗਤਿ ਬਣਾਈ॥ (ਪੰ: ੧੦੮)
੯. ਨੀਚ ਪਾਪੀਆਂ ਦਾ ਉਧਾਰ :—"ਕਲਜੁਗ ਉਧਾਰਿਆ ਗੁਰਦੇਵ॥
ਮਲ ਮੂਤ ਮੂੜ ਜਿ ਮੁਘਦ ਹੋਤੇ ਸਭ ਲੱਗੇ ਤੇਰੀ ਸੇਵ॥" (ਪੰ: ੪੦੬)

੧੦. ਪਰਾਇਆ ਹੱਕ ਖਾਣੋਂ ਰੋਕਿਆ :—

'ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ ॥'' (ਪੰ: ੧੪੧)

੧੧. ਮਨੁੱਖੀ ਏਕਤਾ :—ਹਿੰਦੂ ਮੁਸਲਮਾਨਾਂ ਵਿਚ ਮਨੁੱਖੀ ਏਕਤਾ ਪੈਦਾ ਕਰਕੇ ਸਾਰਿਆਂ ਅੰਦਰੋਂ ਜਾਤ ਮਜ਼ਹਬ ਦੀ ਨਫਰਤ ਦੂਰ ਕਰਕੇ ਸਭ ਮਜ਼ਹਬਾਂ ਤੇ ਜਾਤਾਂ ਵਿਚ ਇਕੋ ਪ੍ਰਮੇਸ਼ਰ ਦੀ ਜੋਤਿ ਦਾ ਉਪਦੇਸ਼ ਬਖਸ਼ ਕੇ ਮਨੁੱਖੀ ਏਕਤਾ ਤੇ ਜ਼ੋਰ ਦਿੱਤਾ।

੧੨. ਇਸਤ੍ਰੀ ਜਾਤੀ ਨੂੰ ਬਰਾਬਰ ਦੇ ਹੱਕ—ਅਨੇਕਾਂ ਜੁਗਾਂ ਤੋਂ ਪਛੜੀ ਇਸਤ੍ਰੀ ਜਾਤੀ ਨੂੰ ਧਾਰਮਿਕ ਸਮਾਜਕ, ਭਾਈਚਾਰਕ ਤੇ ਰਾਜਨੀਤਕ ਪੱਖੋਂ ਮਰਦ ਦੇ ਬਰਾਬਰ ਦੇ ਸਾਰੇ ਹੱਕ ਹਕੂਕ ਪ੍ਰਦਾਨ ਕੀਤੇ।

''ਸੋ ਕਿਉ ਮੰਦਾ ਆਖੀਐ ਜਿਤ ਜੰਮਹਿ ਰਾਜਾਨ ॥

੧੩. ਸੰਗਤ ਪੰਗਤ ਦੀ ਸਾਂਝ—ਚਹੁੰ ਵਰਨਾਂ ਤੇ ਆਸ਼੍ਰਮਾਂ ਤੇ ਮਜ਼ਹਬਾਂ ਨੂੰ ਸੰਗਤ ਪੰਗਤ ਵਿਚ ਇਕੱਠੇ ਬੈਠ ਕੇ ਨਾਮ ਜਪਣ, ਕੀਰਤਨ ਕਰਨ ਤੇ ਲੰਗਰ ਛਕਣ ਦੀ ਪ੍ਰਥਾ ਚਲਾਈ।

੧੪. ਪਖੰਡ ਦਾ ਖੰਡਨ—ਹਰ ਪ੍ਰਕਾਰ ਦੇ ਪਖੰਡ ਦਾ ਖੰਡਨ ਕੀਤਾ ਤੇ ਸ਼ੁੱਧ ਹਿਰਦੇ ਨਾਲ ਦੁਨਿਆਵੀ ਤੇ ਧਾਰਮਿਕ ਕਾਰਜ ਦਾ ਸਭ ਨੂੰ ਉਪਦੇਸ਼ ਬਖਸ਼ਿਆ, ਊਚ ਨੀਚ ਦਾ ਭੇਦ ਮੇਟਿਆ। ਨਾਨ੍ਹਾ ਉਪਾਸ਼ਨਾਂ ਤੋਂ ਛੁਡਾ ਕੇ ਇਕ ਅਕਾਲ ਪੁਰਖ ਦੀ ਉਪਾਸ਼ਨਾ ਦ੍ਰਿੜ੍ਹ ਕਰਵਾਈ।

੧੫. ਪਹਿਲੇ ਅਵਤਾਰ ਆਪਣੇ ਤੋਂ ਬਾਦ ਆਪਣੇ ਥਾਂ ਕਿਸੇ ਨੂੰ ਵੀ ਥਾਪ ਕੇ ਨਹੀਂ ਗਏ ਸਤਿਗੁਰਾਂ ਦਸ ਸਰੂਪ ਧਾਰੇ ਤੇ ਅਖੀਰ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੁਗੋ ਜੁਗ ਅਟੱਲ ਸਤਿਗੁਰੂ ਥਾਪ ਗਏ ਜਿਸ ਕਰਕੇ ਅਗੋਂ ਸਦਾ ਸੰਸਾਰ ਦੀ ਕਲਿਆਣ ਹੁੰਦੀ ਰਹੇਗੀ।

ਸਤਿਗੁਰਾਂ ਨੇ ਅਵਤਾਰ ਧਾਰ ਕੇ ਉਪ੍ਰੋਕਤ ਪ੍ਰਯੋਜਨ ਸਿੱਧ ਕੀਤੇ।

**੫. ਪ੍ਰਸ਼ਨ** :—ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰੂ ਕੌਣ ਸਨ ?

**ਉੱਤਰ** :—ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਗੁਰੂ ਧਾਰਨ ਦੀ ਲੋੜ ਹੀ ਨਹੀਂ ਸੀ ਕਿਉਂਕਿ ਉਹ ਧੁਰ ਤੋਂ ਹੀ ਗੁਰੂ ਸਰੂਪ ਪ੍ਰਗਟ ਹੋਏ ਸਨ। ਸਤਿਗੁਰਾਂ ਤੋਂ ਪਹਿਲਾਂ ਹੋ ਚੁੱਕੇ ਸਾਰੇ ਧਰਮਾਂ ਤੇ ਮਜ਼ਹਬਾਂ ਦੇ ਮੁਖੀਆਂ ਵਿਚੋਂ ਕਿਸੇ ਨੂੰ ਗੁਰੂ ਪਦਵੀ ਪ੍ਰਾਪਤ ਨਹੀਂ ਸੀ। ਵਿਸ਼ਨੂੰ ਜੀ ਦੇ ੨੪ ਅਵਤਾਰਾਂ ਚੋਂ ਕਿਸੇ ਦੇ ਨਾਮ ਨਾਲ ਵੀ ਗੁਰੂ ਪਦ ਨਹੀਂ ਵਰਤਿਆ ਜਾਂਦਾ।

ਪਰਾਸੁਰ, ਅੱਤ੍ਰੀ, ਪੁਲੱਸਤ, ਅੰਗਰੇ ਆਦਿ ਦੇ ਨਾਵਾਂ ਨਾਲ ਰਿਸ਼ੀ ਪਦ ਅਤੇ ਕਪਲ-ਵਿਸ਼ਸ਼ਟ ਆਦਿ ਦੇ ਨਾਵਾਂ ਨਾਲ ਮੁਨੀ ਸ਼ਬਦ ਵਰਤਿਆ ਜਾਂਦਾ ਹੈ ਇਵੇਂ ਹੀ ਇੰਦ੍ਰ, ਕੁਬੇਰ, ਬ੍ਰਹਸਪਤਿ ਆਦਿਕਾਂ ਦੇ ਨਾਵਾਂ ਨਾਲ ਦੇਵਤਾ ਆਦਿ ਸ਼ਬਦ ਦਾ ਪ੍ਰਯੋਗ ਹੁੰਦਾ ਹੈ, ਗੁਰੂ ਪਦ ਦਾ ਨਹੀਂ। ਦੱਤ੍ਰਾ ਤ੍ਰੇਯ ਦੇ ਨਾਮ ਨਾਲ ਸੰਨਿਆਸੀ ਤੇ ਜੜ੍ਹ ਭਰਤ ਆਦਿ ਦੇ ਨਾਵਾਂ ਨਾਲ ਅਵਧੂਤ ਪਦ ਜੋੜਿਆ ਜਾਂਦਾ ਹੈ। ਵਿਦਵਾਨਾਂ ਦੇ ਨਾਵਾਂ ਨਾਲ ਪੰਡਿਤ, ਗਿਆਨੀ ਅਤੇ ਉੱਚੀ ਅਵਸਥਾ ਵਾਲੇ ਮਹਾਂ ਪੁਰਸ਼ਾਂ ਦੇ ਨਾਵਾਂ ਨਾਲ ਹੰਸ, ਪਰਮ ਹੰਸ, ਬ੍ਰਹਮ ਗਿਆਨੀ ਆਦਿ ਸ਼ਬਦ ਵਰਤੇ ਜਾਂਦੇ ਹਨ। ਭਗਤੀ ਕਰਨ ਵਾਲਿਆਂ ਨੂੰ ਭਗਤ ਜਿਵੇਂ ਕਬੀਰ, ਨਾਮਦੇਵ, ਰਵਿਦਾਸ ਆਦਿ। ਸ਼ਾਂਤ ਚਿਤ ਪੁਰਸ਼ਾਂ ਨੂੰ ਸੰਤ, ਮਨ ਤੇ ਇੰਦ੍ਰੀਆਂ ਨੂੰ ਸਾਧਨ ਵਾਲਿਆਂ ਨੂੰ ਸਾਧੂ ਕਿਹਾ ਜਾਂਦਾ ਹੈ। ਸ਼ੰਕਰਾਚਾਰਯ, ਸੁਰੇਸ਼ਵਰਾਚਾਰਜ ਅਤੇ ਮਾਧਵਾਚਾਰਯ ਆਦਿ ਦੇ ਨਾਵਾਂ ਦੇ ਅੰਤ ਵਿਚ ਅਚਾਰਯ ਪਦ ਲਾਇਆ ਜਾਂਦਾ ਹੈ ਗੁਰੂ ਪਦ ਕਿਸੇ ਦੇ ਵੀ ਨਾਮ ਦੇ ਨ ਆਦਿ ਵਿਚ ਅਤੇ ਨ ਅੰਤ ਵਿਚ ਲੱਗਦਾ ਹੈ।

ਮੁਸਲਮਾਨਾਂ ਵਿਚ ਪੈਗੰਬਰ, ਨਬੀ, ਪੀਰ, ਮੁਰਸ਼ਦ, ਦਰਵੇਸ਼ ਆਦਿ ਪਦਾਂ ਦੀ ਵਰਤੋਂ ਕੀਤੀ ਜਾਂਦੀ

ਹੈ, ਇਵੇਂ ਹੀ ਈਸਾਈਆਂ, ਬੋਧੀਆਂ, ਜੈਨੀਆਂ ਤੇ ਹੋਰ ਮੱਤਾਂ ਮੱਤਾਂਤਰਾਂ ਦੇ ਆਪਣੇ ਮਤ ਦੇ ਮਹਾਨ ਪੁਰਸ਼ਾਂ, ਮੁਖੀਆਂ ਰਹਨੁਮਾਵਾਂ ਦੇ ਨਾਵਾਂ ਨਾਲ ਅੱਡ ਅੱਡ ਸਤਿਕਾਰ ਯੋਗ ਸ਼ਬਦਾਂ ਦਾ ਪ੍ਰਯੋਗ ਹੁੰਦਾ ਹੈ ਪਰ ਉਪ-ਰੋਕਤ ਕਿਸੇ ਵੀ ਮੱਤ ਦੇ ਮੁਖੀ ਨੂੰ ਗੁਰੂ ਨਹੀਂ ਕਿਹਾ ਜਾਂਦਾ।

ਸੰਸਾਰ ਦੇ ਸਾਰੇ ਧਰਮਾਂ ਮੱਤਾਂ ਤੇ ਮਜ਼ਹਬਾਂ ਦੇ ਚੋਣਵੇਂ ਵਿਅਕਤੀਆਂ ਦੇ ਬਹੁਤ ਵੱਡੇ ਇਕੱਠ ਵਿੱਚ ਕੋਈ ਇਕ ਆਦਮੀ ਉੱਚੀ ਆਵਾਜ਼ ਨਾਲ ਕਹੇ ਕਿ ਮੈਂ ਗੁਰੂ ਕੇ ਸਿਖ ਨੂੰ ਮਿਲਣਾ ਹੈ ਤਾਂ ਸਾਰਿਆਂ ਦਾ ਧਿਆਨ ਉਸੇ ਵਕਤ ਸ੍ਰੀ ਗੁਰੂ ਨਾਨਕ ਦੇਵ ਭਾਵ ਦਸਾਂ ਸਤਿਗੁਰਾਂ ਦੇ ਸਿਖ ਵਲ ਹੀ ਜਾਵੇਗਾ ਜਿਸ ਤੋਂ ਸਪਸ਼ਟ ਹੈ ਕਿ ਸੰਸਾਰ ਵਿੱਚ ਗੁਰੂ ਪਦਵੀ ਦੇ ਮਾਲਕ ਕੇਵਲ ਤੇ ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਦਸ ਪਾਤਸ਼ਾਹੀਆਂ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ। ਹੋਰ ਸੰਸਾਰ ਦਾ ਕੋਈ ਵਿਅਕਤੀ ਨਹੀਂ। ਚੂੰਕਿ ਵਾਹਿਗੁਰੂ ਜੀ ਸਾਰੇ ਸੰਸਾਰ ਦੇ ਜੀਵਾਂ, ਅਵਤਾਰਾਂ, ਰਿਸ਼ੀਆਂ, ਮੁਨੀਆਂ, ਭਗਤਾਂ ਤੇ ਦੇਵਤਿਆਂ ਦੇ ਗੁਰੂ ਹਨ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਵਾਹਿਗੁਰੂ ਜੀ ਦੇ ਅਵਤਾਰ ਹੋਣ ਕਰਕੇ ਸਭ ਦੇ ਗੁਰੂ ਭਾਵ ਜਗਤ ਗੁਰੂ ਹਨ।

ਜੇ ਸੰਸਾਰਕ ਮਰਯਾਦਾ ਦੀ ਪੂਰਤੀ ਲਈ ਗੁਰੂ ਧਾਰਨਾ ਅਤਿ ਜ਼ਰੂਰੀ ਸਮਝਿਆ ਜਾਵੇ ਤਾਂ ਵੇਈਂ ਨਦੀ ਰਾਹੀਂ ਜਦ ਹਜ਼ੂਰ ਸੱਚਖੰਡ ਅਪੜੇ ਤਾਂ ਉਸ ਸਮੇਂ ਅਕਾਲ ਪੁਰਖ ਨੂੰ ਗੁਰੂ ਧਾਰਨ ਕੀਤਾ ਐਉਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਗੁਰੂ ਅਕਾਲ ਪੁਰਖ ਹੈ। ਆਪ ਜੀ ਦਾ ਅਮਰ ਫੁਰਮਾਣ ਹੈ :–

"ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ।" (ਪੰ: ੧੦੪੩)
"ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ॥" (ਪੰ: ੫੯੯)
"ਗੁਰੁ ਨਾਨਕ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥" (ਪੰ: ੭੪੭)
"ਗੁਰ ਹਰਿ ਮਿਲਿਆ ਭਗਤਿ ਦ੍ਰਿੜਾਈ ॥ (ਪੰ: ੩੫੬)
ਸਤਿਗੁਰੁ ਪਰਮੇਸਰੁ ਮੇਰਾ ॥ (ਪੰ: ੮੬੪)

ਪੁਰਾਤਨ ਜਨਮ ਸਾਖੀ ਚ ਲਿਖਿਆ ਹੈ ਕਿ ਸ੍ਰੀ ਅਕਾਲ ਪੁਰਖ ਜੀ ਨੇ ਕਿਹਾ ਸੀ ਕਿ ਹੇ ਨਾਨਕ ਮੈਂ ਪਾਰਬ੍ਰਹਮ ਪਰਮੇਸ਼ਰ ਤੇ ਤੂੰ ਗੁਰੂ ਪ੍ਰਮੇਸ਼ਰ ਹੈਂ। ਇਸ ਤੋਂ ਵੀ ਸਿੱਧ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਗੁਰੂ ਪਦਵੀ ਸ੍ਰੀ ਅਕਾਲ ਪੁਰਖ ਜੀ ਨੇ ਹੀ ਬਖਸ਼ੀ ਹੈ।

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਵਾਕ ਹੈ

"ਆਦਿ ਅੰਤਿ ਏਕੈ ਅਵਤਾਰਾ ॥ ਸੋਈ ਗੁਰੂ ਸਮਝੀਯਹੁ ਹਮਾਰਾ ॥"
ਕੋਟਿਕ ਇੰਦ੍ਰ ਕਰੇ ਜਿਹ ਕੇ, ਕੋਟਿ ਉਪਿੰਦ੍ਰ ਬਨਾਇ ਖਪਾਯੋ ॥
ਦਾਨਵ ਦੇਵ ਫਨਿੰਦ ਧਰਾਧਰ, ਪੱਛ ਪਸੂ ਨਹਿ ਜਾਤ ਗਨਾਯੋ ॥
ਆਜ ਲਗੇ ਤਪ ਸਾਧਤ ਹੈਂ ਸਿਵਊ ਬ੍ਰਹਮਾ ਕਛ ਪਾਰ ਨ ਪਾਯੋ ॥
ਬੇਦ ਕਿਤੇਬ ਨ ਭੇਦ ਲਖਯੋ ਜਿਹ, ਸੋਊ ਗੁਰੂ ਗੁਰ ਮੋਹਿ ਬਤਾਯੋ।"
(ਦਸਮ ਪੰ: ੭੧੪) ॥

ਪ੍ਰਸਿਧ ਵਿਦਵਾਨ, ਸ਼੍ਰੋਮਣੀ ਕਵੀ ਤੇ ਮਹਾਨ ਸਿਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਕ੍ਰਿਤ ਸ੍ਰੀ ਗੁਰੁ ਪੰਥ ਪ੍ਰਕਾਸ਼ ਦੇ ਮੇਰੇ ਵਲੋਂ ਸੰਪਾਦਿਤ ਐਡੀਸ਼ਨ ਦੇ ਬਿਸ੍ਰਾਮ ਨੰਬਰ ੫ ਦੇ ਅੰਕ ਨੰ: ੭੦ ਚ ਆਪ ਐਉਂ ਲਿਖਦੇ ਹਨ।

ਜੀਵ ਉਧਾਰਨ ਕਾਰਨ ਕਲਿ ਮੈ, ਪ੍ਰਗਟੇ ਦੋਈ ਮੰਤ੍ਰ ਗੁਰ ਦੁਆਰਾ ॥
ਤਬ ਤੇ ਗੁਰੁ ਨਾਨਕ ਕਾ ਸਤਿਗੁਰ, ਹੋਯੋ ਆਪਿ ਹਰੀ ਕਰਤਾਰਾ ॥

ਯਾਹੀ ਤੇ ਗੁਰੁ ਆਦਿ, ਆਪਿ ਬਾਨੀ ਮੈ, ਅਪਨਾ ਗੁਰ ਹਰਿ ਗਾਯਾ ॥
ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥

ਉਪਰੋਕਤ ਵਿਚਾਰਾਂ ਤੋਂ ਸਿੱਧ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਦਾ ਅਵਤਾਰ ਹੋਣ ਤੇ ਧੁਰੋਂ ਹੀ ਗੁਰੂ ਸਰੂਪ ਧਾਰ ਕੇ ਹੀ ਆਏ ਸਨ। ਦੂਜਾ ਉਨ੍ਹਾਂ ਦੇ ਗੁਰੂ ਅਕਾਲ ਪੁਰਖ ਵਾਹਿਗੁਰੂ ਜੀ ਆਪ ਸਨ। ਜਾਂ ਸਿੱਧਾਂ ਨੇ ਪ੍ਰਸ਼ਨ ਕੀਤਾ ਸੀ "ਤੇਰਾ ਕਵਨ ਗੁਰੂ ਜਿਸ ਕਾ ਤੂ ਚੇਲਾ।" ਤਾਂ ਆਪ ਨੇ ਫੁਰਮਾਇਆ ਸੀ।

"ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥" (ਪੰ: ੯੪੩)

ਅਤੇ "ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥ (ਪੰ: ੬੩੫)

ਇਸੇ ਲਈ ਸ਼ਬਦ ਰੂਪ ਗੁਰਬਾਣੀ ਨੂੰ ਹੀ ਸਤਿਗੁਰਾਂ ਨੇ ਗੁਰੂ ਕਿਹਾ ਹੈ—

"ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤ ਸਾਰੇ" (ਪੰ: ੯੮੨)

"ਸਤਿਗੁਰੂ ਬਚਨ ਬਚਨ ਹੈ ਸਤਿਗੁਰ ॥ ਪਾਧਰੁ ਮੁਕਤਿ ਜਨਾਵੈਗੋ ॥" (ਪੰ: ੧੩੧੦)

ਇਸੇ ਸਿਧਾਂਤ ਨੂੰ ਮੁਖ ਰਖਦਿਆਂ ਦਸਮ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣੇ ਤੋਂ ਬਾਅਦ ਦੇਹ ਧਾਰੀ ਗੁਰੂ ਦੀ ਪ੍ਰਥਾ ਹਟਾ ਕੇ ਸ਼ਬਦ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੁਗੋ ਜੁਗ ਅਟੱਲ ਸਤਿਗੁਰੂ ਥਾਪ ਗਏ।

੬ **ਪ੍ਰਸ਼ਨ** :-ਗੁਰਬਾਣੀ ਵੇਦਾਂ ਅਨੁਸਾਰ ਹੈ ਕਿ ਵਿਰੁੱਧ ਹੈ। ਜੇ ਅਨੁਸਾਰ ਹੈ ਤਾਂ ਦੁਨੀਆਂ ਦੀ ਕਲਿਆਣ ਵੇਦਾਂ ਰਾਹੀਂ ਹੋ ਰਹੀ ਸੀ ਫੇਰ ਗੁਰਮੁਖੀ ਅੱਖਰ ਬਣਾ ਕੇ ਗੁਰਬਾਣੀ ਉਚਾਰਨ ਦੀ ਕੀ ਲੋੜ ਸੀ। ਜੇ ਵੇਦਾਂ ਦੇ ਵਿਰੁੱਧ ਹੈ ਤਾਂ ਇਹ ਨਾਸਤਕ ਮਤ ਹੋਇਆ ਕਿਉਂਕਿ ਵੇਦਾਂ ਦਾ ਮਤ ਆਸਤਕ ਹੈ। ਨਾਸਤਕਤਾ ਤਾਂ ਅੱਗੇ ਹੀ ਬਹੁਤ ਸੀ। ਇਸ ਲਈ ਦੱਸੋ ਕਿ ਗੁਰਬਾਣੀ ਰਚਣ ਦੀ ਕੀ ਲੋੜ ਪਈ ?

. **ਉੱਤਰ** :—ਸਾਰੀ ਗੁਰਬਾਣੀ ਨ ਤਾਂ ਵੇਦਾਂ ਅਨੁਸਾਰ ਹੈ ਤੇ ਨ ਹੀ ਵਿਰੁੱਧ, ਸਗੋਂ ਸੁਤੰਤਰ ਹੈ। ਵੇਦਾਂ ਵਿੱਚ ਜਿੱਥੇ ਗਿਆਨ ਤੇ ਸੱਚ ਦਾ ਕਥਨ ਹੈ ਉਹ ਗੁਰਬਾਣੀ ਦੇ ਅਨੁਸਾਰ ਹੈ। ਚੂੰਕਿ ਗੁਰਬਾਣੀ ਦਾ ਮੱਤ ਵੀ ਆਸਤਿਕ ਹੈ ਇਸ ਕਰਕੇ ਗੁਰਬਾਣੀ ਵੇਦਾਂ ਦੇ ਵਿਰੁੱਧ ਨਹੀਂ। ਜੱਥੇ ਵੇਦਾਂ ਵਿੱਚ ਨਾਨ੍ਹਾ ਤਰ੍ਹਾਂ ਦੇ ਕਰਮ ਕਾਂਡ ਦਾ ਹੀ ਕਥਨ ਹੈ। ਉਥੇ ਗੁਰਬਾਣੀ ਵੇਦਾਂ ਤੋਂ ਸੁਤੰਤਰ ਹੋਣ ਕਰਕੇ ਕਰਮ ਕਾਂਡ ਦਾ ਖੰਡਨ ਕਰਦੀ ਹੈ। ਵੇਦਾਂ ਅਤੇ ਪੁਰਾਣਾਂ ਵਿੱਚ ਕਈ ਵਾਰ ਇਕ ਥਾਂ ਇਕ ਕਰਮ ਦਾ ਮੰਡਨ ਹੈ। ਪਰ ਕਿਸੇ ਹੋਰ ਥਾਂ ਉਸੇ ਦਾ ਖੰਡਨ ਹੈ ਅਜਿਹੇ ਕਥਨਾ ਨੂੰ ਸੁਣ ਕੇ ਸ਼ੰਕਾ ਪੈਦਾ ਹੋਣੀ ਸੁਭਾਵਕ ਹੈ। ਭਗਤ ਰਵਿਦਾਸ ਜੀ ਦਾ ਬਚਨ ਹੈ :—

"ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥
ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨ ॥" (ਪੰ: ੩੪੬)

ਕਬੀਰ ਜੀ ਦਾ ਬਚਨ ਹੈ :—

"ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰ ਨ ਜਾਇ ॥" (ਪੰ: ੭੨੭)

ਭਾਈ ਗੁਰਦਾਸ ਬਚਨ :—

"ਸਹਸਾ ਮਨਹੁ ਨ ਚੁਕਈ ਕਰਮਾ ਅੰਦਰਿ ਭਰਮ ਭੁਲਾਵੈ ॥
ਕਰਮ ਦ੍ਰਿੜਾਏ ਜਗਤ ਵਿਚਿ ਕਰਮ ਬੰਧਿ ਕਰਿ ਆਵੈ ਜਾਵੈ ॥ (ਵਾ ੧, ਪਉੜੀ ੧੦)

ਜਿੱਥੇ ਵੇਦਾਂ ਕਿਤੇਬਾਂ ਤੇ ਪੁਰਾਣਾ ਦੇ ਗਿਆਨ ਕਰਕੇ ਸੰਸਾ, ਸ਼ੰਕਾ, ਫਿਕਰ ਦੂਰ ਨਹੀਂ ਹੁੰਦੇ ਸਗੋਂ ਵਧਦੇ ਹਨ ਉਥੇ ਗੁਰੂ ਕੀ ਬਾਣੀ ਇਨ੍ਹਾਂ ਚਿੰਤਾਵਾਂ ਨੂੰ ਮੇਟਣਹਾਰੀ ਹੈ :—

"ਧੁਰ ਕੀ ਬਾਣੀ ਆਈ ॥ ਤਿਨ ਸਗਲੀ ਚਿੰਤ ਮਿਟਾਈ ॥" (ਪੰ: ੬੨੮)

ਵੇਦਾਂ ਵਿਚ ਅੱਸੀ ਹਜ਼ਾਰ ਸਲੋਕ ਕੇਵਲ ਕਰਮ ਕਾਂਡ ਦਾ ਹੀ ਕਥਨ ਕਰਦੇ ਹਨ। ਪਰ ਗੁਰਬਾਣੀ

ਅੰਦਰ ਪਖੰਡ ਪੂਰਬਕ ਕੀਤੇ ਕਰਮ ਧਰਮ ਦਾ ਖੰਡਨ ਹੈ।

"ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥ (ਪੰ: ੭੪੭)

ਵੇਦਾਂ ਵਿਚ ਚਾਰ ਹਜ਼ਾਰ ਸਲੋਕ ਗਿਆਨ ਦੇ ਹੋਣ ਦੇ ਬਾਵਜੂਦ ਸੋਲ੍ਹਾਂ ਹਜ਼ਾਰ ਸਲੋਕ ਉਪਾਸ਼ਨਾ ਤੇ ਅੱਸੀ ਹਜ਼ਾਰ, ਸ਼ਲੋਕ ਕਰਮ ਕਾਂਡ ਹੋਣ ਕਰਕੇ ਕਰਮ ਕਾਂਡ ਦੀ ਹੀ ਬਹੁਲਤਾ ਰਹਿੰਦੀ ਹੈ ਪਰ ਗੁਰਬਾਣੀ ਵਿਚ ਨਾਮ ਸਿਮਰਨ, ਜਾਪ, ਧਿਆਨ, ਭਾਉ ਭਗਤੀ, ਵਾਹਿਗੁਰੂ ਅਤੇ ਉਸ ਦੇ ਜਪਣ ਵਾਲਿਆਂ ਦੀ ਮਹਿਮਾ ਹੈ ਤੇ ਗਿਆਨ ਦਾ ਹੀ ਕਥਨ ਹੈ। ਵੇਦਾਂ ਦੇ ਹੁੰਦਿਆਂ ਵੀ ਗੁਰਬਾਣੀ ਦੀ ਅਤਿਅੰਤ ਲੋੜ ਸੀ ਇਸ ਪ੍ਰਸ਼ਨ ਦਾ ਉੱਤਰ ਦੇਂਦਿਆਂ ਹਜ਼ੂਰ ਸ੍ਰੀ ਗੁਰੂ ਅਮਰਦਾਸ ਜੀ ਇਕ ਦ੍ਰਿਸ਼ਟਾਂਤ ਦੁਆਰਾ ਆਪਣਾ ਪੱਖ ਸਪੱਸ਼ਟ ਕਰਦੇ ਹਨ :—

"ਜੈਸੀ ਧਰਤੀ ਊਪਰਿ ਮੇਘੁਲਾ ਬਰਸਤ ਹੈ ਕਿਆ ਧਰਤੀ ਮਧੇ ਪਾਣੀ ਨਾਹੀ ॥
ਜੈਸੇ ਧਰਤੀ ਮਧੇ ਪਾਣੀ ਪਰਗਾਸਿਆ ਬਿਨੁ ਪਗਾ ਵਰਸਤ ਫਿਰਾਹੀ ॥" (ਪੰ: ੧੬੨)

ਅਰਥਾਤ ਜਿਸ ਤਰ੍ਹਾਂ ਧਰਤੀ ਦੇ ਉਪਰ ਬੱਦਲ ਬਰਖਾ ਕਰਦਾ ਹੈ ਕੀ ਧਰਤੀ ਦੇ ਵਿਚ ਭਾਵ ਹੇਠ ਪਾਣੀ ਨਹੀਂ ਹੈ ਭਾਵ ਪਾਣੀ ਧਰਤੀ ਦੇ ਹੇਠ ਹੈ ਫਿਰ ਵੀ ਬੱਦਲ ਦੇ ਪਾਣੀ ਦੀ ਅਤਿਅੰਤ ਲੋੜ ਰਹਿੰਦੀ ਹੈ ਇਵੇਂ ਹੀ ਧਰਤੀ ਦੇ ਹੇਠਲੇ ਪਾਣੀ ਦੀ ਤਰ੍ਹਾਂ ਵੇਦਾਂ ਦਾ ਗਿਆਨ ਹੈ ਤੇ ਉਸ ਗਿਆਨ ਦੇ ਹੁੰਦਿਆਂ ਵੀ ਬੱਦਲ ਦੇ ਪਾਣੀ ਦੀ ਤਰ੍ਹਾਂ ਗੁਰਬਾਣੀ ਦੇ ਗਿਆਨ ਦੀ ਵੀ ਬੇਹੱਦ ਜ਼ਰੂਰਤ ਸੀ। ਜਿਵੇਂ ਧਰਤੀ ਦੇ ਹੇਠਲੇ ਪਾਣੀ ਨੂੰ ਪ੍ਰਗਟ ਕਰਨ ਵਾਸਤੇ ਧਨ ਤਾਕਤ ਤੇ ਸਮੇਂ ਦੀ ਬਹੁਤ ਲੋੜ ਹੈ ਜੇ ਇਹ ਸਾਧਨ ਵੀ ਇਕੱਠੇ ਹੋ ਜਾਣ ਫਿਰ ਪਾਣੀ ਖਾਰਾ ਨਿਕਲ ਆਵੇ ਤਾਂ ਫਿਰ ਵੀ ਉਹ ਕਿਸੇ ਅਰਥ ਨਹੀਂ। ਖਰਚ, ਖੇਚਲ, ਸਮਾਂ ਵਿਅਰਥ ਗਿਆ ਜੇ ਪਾਣੀ ਚੰਗਾ ਵੀ ਨਿਕਲ ਆਵੇ ਤਾਂ (ਬਿਨ ਪਗਾ) ਪੈਰਾਂ ਤੋਂ ਬਿਨਾ ਹੈ ਭਾਵ ਨੇੜੇ ਦੀ ਥੋੜੀ ਜ਼ਮੀਨ ਸਿੰਜ ਸਕਦਾ ਹੈ ਦੂਰ ਦੁਰਾਡੇ ਉਚੇ ਥਾਵਾਂ ਤੇ ਨਹੀਂ ਪਹੁੰਚ ਸਕਦਾ। ਬਿਖੜੇ ਰਸਤਿਆਂ ਤੇ ਖੱਡਾਂ ਵਿਚੋਂ ਅੱਗੇ ਨਹੀਂ ਲੰਘ ਸਕਦਾ ਪਰ ਬੱਦਲ ਦੇ ਪਾਣੀ ਤੇ ਨ ਖਰਚ ਨ ਖੇਚਲ ਤੇ ਨ ਸਮਾਂ ਹੀ ਖਰਚ ਕਰਨਾ ਪੈਂਦਾ ਹੈ ਸਗੋਂ ਉਹ ਤਾਂ ਹਰ ਉਚੇ ਨੀਵੇਂ ਚੰਗੇ ਮਾੜੇ ਸਭ ਥਾਵਾਂ ਵਿਚ ਆਪ ਹੀ (ਵਰਸਤ ਫਿਰਾਹੀ) ਵਰ੍ਹਦਾ ਫਿਰਦਾ ਹੈ। ਇਸੇ ਤਰ੍ਹਾਂ ਹੀ ਵੇਦਾਂ ਦਾ ਗਿਆਨ ਮਾਰਵਾੜ ਦੇਸ਼ ਦੇ ਧਰਤੀ ਹੇਠਲੇ ਪਾਣੀ ਦੀ ਤਰ੍ਹਾਂ ਹੈ, ਜਿਸ ਨੂੰ ਪ੍ਰਾਪਤ ਕਰਨਾ ਬਹੁਤ ਹੀ ਕਠਨ ਹੈ ਕਿਉਂਕਿ ਪਹਿਲਾਂ ਤਾਂ ਬ੍ਰਾਹਮਣ ਤੋਂ ਬਿਨਾਂ ਦੂਜੇ ਕਿਸੇ ਵੀ ਵਰਨ ਨੂੰ ਪੜ੍ਹਨ ਪੜ੍ਹਾਉਣ ਤੇ ਸੁਣਨ ਦਾ ਹੀ ਪੂਰਾ ਅਧਿਕਾਰ ਨਹੀਂ। ਛੱਤ੍ਰੀ ਪੜ੍ਹ ਸੁਣ ਸਕਦਾ ਹੈ ਪੜ੍ਹਾਉਣ ਦਾ ਅਧਿਕਾਰੀ ਨਹੀਂ, ਵੈਸ਼ ਸੁਣ ਸਕਦਾ ਹੈ ਨ ਪੜ੍ਹ ਸਕਦਾ ਹੈ ਤੇ ਨ ਹੀ ਪੜ੍ਹਾ ਸਕਦਾ ਹੈ। ਸ਼ੂਦਰ ਨ ਪੜ੍ਹ ਸਕਦਾ ਹੈ ਨ ਪੜ੍ਹਾ ਸਕਦਾ ਹੈ, ਤੇ ਨ ਹੀ ਸੁਣ ਸਕਦਾ ਹੈ। ਜੇ ਕੋਈ ਛੱਤ੍ਰੀ ਪੜ੍ਹਾਉਂਦਾ ਪਕੜਿਆ ਜਾਵੇ। ਵੈਸ਼ ਪੜ੍ਹਦੇ ਦਾ ਪਤਾ ਲਗ ਜਾਵੇ ਤੇ ਸ਼ੂਦਰ ਭਾਵੇਂ ਭੁਲਖੇ ਨਾਲ ਹੀ ਸੁਣ ਲਵੇ ਤਾਂ ਉਸ ਦੇ ਕੰਨਾਂ ਵਿਚ ਸਿੱਕਾ ਢਾਲ ਕੇ ਪਾ ਦਿੱਤਾ ਜਾਂਦਾ ਸੀ। ਪੜ੍ਹਨ ਵਾਲੇ ਦੀ ਜ਼ਬਾਨ ਕੱਟ ਦਿੱਤੀ ਜਾਂਦੀ ਸੀ ਜਾਂ ਜ਼ਬਾਨ ਵਿਚ ਮੇਖ ਠੋਕਣ ਦੀ ਸਜ਼ਾ ਦੇਣੀ ਲਿਖੀ ਹੈ। ਸਾਰੇ ਵਰਨਾਂ ਦੀਆਂ ਇਸਤਰੀਆਂ ਨੂੰ ਸ਼ੂਦਰ ਵਰਨ ਵਿਚ ਗਿਣਿਆ ਜਾਂਦਾ ਸੀ। ਇਸ ਤਰ੍ਹਾਂ ਵੇਦ ਗਿਆਨ ਬਹੁਤ ਸੀਮਤ ਹੋ ਗਿਆ ਸੀ। ਬ੍ਰਾਹਮਣ ਤੇ ਛੱਤ੍ਰੀ ਵੇਦ ਪੜ੍ਹਨ ਤੋਂ ਪਹਿਲਾਂ ਵੇਦ ਦੇ ਛੇ ਅੰਗ ਸਿਖਿਆ, ਕਲਪ, ਨਿਰੁਕਤ, ਜੋਤਸ਼, ਪਿੰਗਲ ਅਤੇ ਵਿਆਕਰਣ ਪੜ੍ਹੇ ਤਾਂ ਜਾ ਕੇ ਉਹ ਵੇਦ ਪੜ੍ਹਨ ਦਾ ਅਧਿਕਾਰੀ ਬਣਦਾ ਸੀ। ਫੇਰ ਬਾਰਾਂ ਸਾਲ ਵੇਦ ਪੜ੍ਹਨ ਤੇ ਲਾਵੇ ਉਹ ਵੀ ਜੇ ਨਿਰਮਲ ਬੁੱਧੀ ਹੋਵੇ ਤਾਂ (ਪਰਗਾਸਿਆ) ਵੇਦਾਂ ਦਾ ਪੂਰਾ ਗਿਆਨ ਪ੍ਰਗਟ ਹੋਵੇਗਾ। ਫਿਰ ਵੇਦ ਗਿਆਨ (ਬਿਨ ਪਗਾ) ਪੈਰਾਂ ਤੋਂ ਬਿਨਾ ਹੈ ਭਾਵ ਸਾਰੇ ਵਰਨਾ ਇਸਤ੍ਰੀ ਜਾਤੀ ਤੇ ਘਟ ਬੁੱਧੀ ਵਾਲਿਆਂ ਤੱਕ ਇਸ ਦੀ ਪਹੁੰਚ ਨਹੀਂ ਸੀ ਹੋ ਸਕਦੀ। ਧਰਤੀ ਹੇਠ ਦੇ ਪਾਣੀ ਦਾ ਖਾਰਾ ਪਨ ਇਹ

ਸੀ ਕਿ ਵੇਦ ਗਿਆਨ ਹਾਸਲ ਕਰਕੇ 'ਅਹੰਬ੍ਰਹਮ ਅਸਮੀ' ਮੈਂ ਹੀ ਬ੍ਰਹਮ ਹਾਂ ਅਖਵਾਉਣ ਲਗ ਪੈਂਦੇ ਕਰਣੀ-ਹੀਨ ਹੋਣ ਤੇ ਜੀਵਨ ਆਚਰਨ ਹੀਨ ਹੋ ਕੇ ਉਨ੍ਹਾਂ ਦੀ ਆਪਣੀ ਨਿਰਮਲ ਬੁੱਧੀ ਕਲਰੀ ਜ਼ਮੀਨ ਵਰਗੀ ਹੋ ਜਾਂਦੀ ਜਿਸ ਨਾਲ ਉਨ੍ਹਾਂ ਦਾ ਆਪਣਾ ਜੀਵਨ ਵੀ ਤਬਾਹ ਹੋ ਜਾਂਦਾ ਤੇ ਉਸ ਗਿਆਨ ਨਾਲ ਕਿਸੇ ਹੋਰ ਜੀਵ ਨੂੰ ਵੀ ਕੋਈ ਲਾਭ ਨ ਹੁੰਦਾ। ਇਕ ਔਕੜ ਹੋਰ ਇਹ ਆਉਂਦੀ ਕਿ ਵੇਦ ਗਿਆਨ ਕੋਈ ਪੜ੍ਹ ਵੀ ਲਵੇ ਪਰ ਜਦ ਉਹ ਦੂਜਿਆਂ ਨੂੰ ਸਮਝਾਉਣਾ ਚਾਹੇ ਤਾਂ ਉਸ ਦੀ ਵਿਦਿਆ ਦੀ ਭਾਸ਼ਾ ਸੰਸਕ੍ਰਿਤ ਹੋਣ ਕਰਕੇ ਉਸ ਦੇ ਕਥਨ ਦੀ ਕਿਸੇ ਨੂੰ ਵੀ ਸਮਝ ਨਹੀਂ ਸੀ ਲਗਦੀ ਜਾਂ ਫਿਰ ਵਕਤੇ ਨੂੰ ਉਸ ਸੰਸਕ੍ਰਿਤ ਭਾਸ਼ਾ ਦਾ ਦੇਸ਼ ਭਾਸ਼ਾ ਵਿਚ ਉਲਥਾ ਕਰਕੇ ਸੁਣਾਉਣਾ ਪੈਂਦਾ ਸੀ ਜਿਸ ਵਿਚ ਉਸ ਵਿਦਵਾਨ ਨੂੰ ਕਾਫੀ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਸੀ।

ਸਤਿਗੁਰਾਂ ਨੇ ਸੰਸਾਰ ਵਿਚ ਬੱਦਲ ਰੂਪ ਹੋ ਕੇ "ਘਨ ਗਰਜ਼ਤ ਗੋਵਿੰਦ ਰੂਪ" (ਵਰਸਤ ਫਿਰਾਹੀ) ਸੁਖਾਲੀ ਆਮ ਲੋਕਾਂ ਦੀ ਸਮਝ ਵਿਚ ਆ ਜਾਣ ਵਾਲੀ ਧੁਰ ਕੀ ਬਾਣੀ ਰਾਹੀਂ ਇਲਾਹੀ ਗਿਆਨ ਦੀ ਸਾਰੇ ਸੰਸਾਰ ਵਿਚ ਵਿਚਰ ਕੇ ਬਰਖਾ ਕੀਤੀ। ਜਿਵੇਂ ਮੀਂਹ ਦੇ ਪਾਣੀ ਨੂੰ ਪ੍ਰਾਪਤ ਕਰਨ ਦਾ ਸਭ ਨੂੰ ਇਕ ਜੇਹਾ ਅਧਿਕਾਰ ਹੈ ਇਵੇਂ ਹੀ ਗੁਰਬਾਣੀ ਦੇ ਪੜ੍ਹਨ ਸੁਣਨ ਤੇ ਵੀਚਾਰਨ ਦਾ ਸਭ ਇਸਤ੍ਰੀ ਪੁਰਸ਼ਾਂ ਸਾਰੇ ਵਰਨਾ ਆਸ਼੍ਰਮਾਂ ਤੇ ਸਾਰੇ ਧਰਮਾਂ ਤੇ ਮਜਹਬਾਂ ਨੂੰ ਬਰਾਬਰ ਦਾ ਅਧਿਕਾਰ ਹੈ। ਹਜ਼ੂਰ ਦੇ ਪਵਿੱਤਰ ਬਚਨ ਹਨ :—

'ਖਤ੍ਰੀ ਬ੍ਰਹਮਣ ਸੂਦ ਵੈਸ ਉਪਦੇਸ ਚਹੁ ਵਰਨਾ ਕਉ ਸਾਂਝਾ ॥ (ਪੰ: ੭੪੮)
ਖਤ੍ਰੀ ਬ੍ਰਹਮਣੁ ਸੂਦੁ ਬੈਸ ਉਧਰੈ ਸਿਮਰਿ ਚੰਡਾਲ ॥" (ਪੰ: ੩੦੦)
"ਜਾਤਿ ਅਜਾਤਿ ਜਪੈ ਜਨੁ ਕੋਇ ॥ ਜੋ ਜਾਪੈ ਤਿਸ ਕੀ ਗਤਿ ਹੋਇ ॥" (ਪੰ: ੧੧੫੦)
ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥ (ਪੰ: ੭੯੭)

ਜਿਵੇਂ ਬੱਦਲ ਉਚੇ ਨੀਵੇਂ ਗੰਦੇ ਚੰਗੇ ਸਭ ਥਾਈਂ ਵਰਖਾ ਕਰਦਾ ਹੈ ਤਿਵੇਂ ਹੀ ਹਜ਼ੂਰ ਨੇ ਉਚੇ ਥਾਵਾਂ ਤੇ ਬੈਠੇ ਸਿੱਧਾਂ ਤੇ ਵਲੀ ਕੰਧਾਰੀ ਉਪਰ ਗੁਰਮਤਿ ਗਿਆਨ ਦੀ ਵਰਖਾ ਕੀਤੀ ਤੇ ਸ਼ਾਂਤਿ ਚਿਤ ਹੋ ਕੇ ਸਿੱਧ ਇਸ ਤਰ੍ਹਾਂ ਬੋਲ ਉੱਠੇ :—

"ਸਿਧ ਬੋਲਨਿ ਸੁਭ ਬਚਨ ਧੰਨੁ ਨਾਨਕ ਤੇਰੀ ਬਡੀ ਕਮਾਈ।"
(ਭਾਈ ਗੁਰਦਾਸ ਵਾਰ ੧ ਪਉੜੀ ੪੪) ॥

ਨੀਵੇਂ ਥਾਵਾਂ ਵਾਂਗ ਨਿੰਮ੍ਰਤਾ ਵਾਲੇ ਭਾਈ ਲਾਲੋ ਜੀ ਤੇ ਬਖਸ਼ਸ਼ਾਂ ਦਾ ਮੀਂਹ ਵਰ੍ਹਾਇਆ। ਮੰਦੇ ਸ਼ਰਾਬੀ, ਕਬਾਬੀ, ਚੋਰ ਯਾਰ ਅਤੇ ਪਾਪੀਆਂ ਤੇ ਵੀ ਮਿਹਰਾਂ ਦੀ ਬਾਰਸ਼ ਕੀਤੀ । ਚੰਗੇ ਥਾਵਾਂ ਦੀ ਤਰ੍ਹਾਂ ਉੱਤਮ ਅਧਿਕਾਰੀਆਂ ਦੀ ਕਲਿਆਣ ਵੀ ਗੁਰਬਾਣੀ ਦੇ ਉਪਦੇਸ਼ਾਂ ਰਾਹੀਂ ਹੀ ਕੀਤੀ।

ਉਪਰੋਕਤ ਵਿਸਤ੍ਰਿਤ ਵਿਚਾਰ ਤੋਂ ਸਪੱਸ਼ਟ ਹੋਇਆ ਕਿ ਸੰਸਾਰ ਵਿੱਚ ਵੇਦ ਵਿਦਿਆ ਹੋਣ ਦੇ ਬਾਵਜੂਦ ਵੀ ਗੁਰੂ ਜੀ ਵਲੋਂ ਬਖਸ਼ੀ ਧੁਰ ਕੀ ਬਾਣੀ ਦੀ ਅਤਿਅੰਤ ਲੋੜ ਸੀ ਜਿਸ ਨੂੰ ਸਤਿਗੁਰਾਂ ਨੇ ਪੂਰਿਆਂ ਕੀਤਾ।

੭. ਪ੍ਰਸ਼ਨ :—ਗੁਰਮੁਖੀ ਲਿਪੀ ਦੇ ਅੱਖਰ ਕਿਸ ਗੁਰੂ ਸਾਹਿਬ ਨੇ ਰਚੇ :—

ਉੱਤਰ :—ਗੁਰਮੁਖੀ ਅੱਖਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਘੜੇ, ਇਨ੍ਹਾਂ ਦੀਆਂ ਸ਼ਕਲਾਂ ਬਣਾਈਆਂ, ਅਵਾਜ਼ਾਂ ਨਿਸਚਿਤ ਕੀਤੀਆਂ, ਮਾਤ੍ਰਾ ਆਦਿ ਦੇ ਰੂਪ ਬਣਾਏ ਅਤੇ ਆਪਣੀ ਇਸ ਲਿਪੀ ਦੀ ਵਖਰੀ ਹੀ ਵਰਣ ਮਾਲਾ ਕਾਇਮ ਕੀਤੀ। ਜਿਸ ਦਾ ਸਬੂਤ ਹਜ਼ੂਰ ਦੀ ਆਸਾ ਰਾਗ ਵਿੱਚ ਲਿਖੀ ਹੋਈ ਬਾਣੀ 'ਪਟੀ ਲਿਖੀ' ਤੋਂ ਮਿਲਦਾ ਹੈ:—

"ਸਸੈ ਸੋਇ ਸ੍ਰਿਸਟਿ ਜਿਨ ਸਾਜੀ ਸਭਨਾ ਸਾਹਿਬ ਏਕ ਭਇਆ ॥" (ਪੰ: ੪੩੨)

ਜਦ ਭਾਈ ਬਾਲਾ ਜੀ ਚਾਚਾ ਲਾਲੂ ਜੀ ਪਾਸੋਂ ਗੁਰੂ ਨਾਨਕ ਦੇਵ ਜੀ ਦੀ ਜਨਮ ਪੱਤ੍ਰੀ ਲੈ ਕੇ ਖਡੂਰ ਸਾਹਿਬ ਪੁੱਜੇ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਦੇਖਿਆ ਕਿ ਇਹ ਦੇਵ ਨਾਗਰੀ ਅੱਖਰਾਂ ਵਿਚ ਲਿਖੀ ਹੋਈ ਹੈ ਤਾਂ ਹਜ਼ੂਰ ਦਾ ਸਿੱਖਾਂ ਪ੍ਰਤੀ ਬਚਨ ਹੋਇਆ ਕਿ ਭਾਈ ਕੋਈ ਐਸਾ ਸਿੱਖ ਬੁਲਾਉ ਕਿ ਜਿਹੜਾ ਦੇਵ ਨਾਗਰੀ ਤੇ ਗੁਰਮੁਖੀ ਦੋਨੋਂ ਤਰ੍ਹਾਂ ਦੇ ਅੱਖਰ ਜਾਣਦਾ ਹੋਵੇ ਤੇ ਉਸ ਸਿੱਖ ਨੂੰ ਕਹੋ ਕਿ ਉਹ ਇਸ ਜਨਮ ਪੱਤ੍ਰੀ ਨੂੰ ਗੁਰਮੁਖੀ ਅਖਰਾਂ ਵਿਚ ਲਿਖ ਦੇਵੇ।

ਸਹਸਕ੍ਰਿਤ ਅੱਛਰ ਜਬ ਚੀਨੇ। ਤਬ ਅੰਗਦ ਜੀ ਬਚਨ ਸੁ ਕੀਨੇ ॥
ਇਨ ਅੱਛਰਨ ਕੋ ਜੋਊ ਜਾਨੈ। ਸੋ ਯਾ ਕੋ ਪਢਿ ਅਰਥ ਬਖਾਨੈ ॥
ਗੁਰਮੁਖੀ ਚਹੀਏ ਕਰਵਾਈ। ਪਢਹਿ ਸੁਨਹਿ ਸਿੱਖ ਗੁਰਮਤਿ ਪਾਈ ॥੯੫॥
ਦੋਹਿਰਾ–ਮਹਿਮਾ ਖਹਰਾ ਜੱਟ ਇਕ, ਕਹਿ ਗੁਰ ਅੰਗਦ ਪਾਸ ॥
ਪੈੜਾ ਮੋਖਾ ਖੱਤ੍ਰੀ ਸੁਲਤਾਨਹਿ ਪੁਰ ਬਾਸ ॥੯੭॥
ਚੌਪਈ–ਅੱਛਰ ਜਾਨਤ ਹੈ ਵਹਿ ਦੋਊ ॥ ਪਦ ਲਿਖ ਹੈ ਬਲਵੱਦੀਏ ਸੋਊ ॥

ਉਸ ਨੇ ਗੁਰਮੁਖੀ ਅਖਰਾਂ ਦੀ ਵਿਦਿਆ ਕਦੋਂ ਪੜ੍ਹੀ ਤਾਂ ਉਤਰ ਮਿਲਿਆ ਕਿ :–

ਸੋਰਠਾ :–ਸਤਿਗੁਰ ਕ੍ਰਿਪਾ ਨਿਧਾਨ, ਸ੍ਰੀ ਨਾਨਕ ਜਗ ਬਿਦਤ ਜਬ ॥
ਸੰਗਤ ਕੀਨ ਮਹਾਨ, ਜਾਨੀ ਬਿਦਯਾ ਬਰਨ ਤਬ ॥੯੯॥

(ਸ੍ਰੀ ਗੁਰੂ ਨਾਨਕ ਪ੍ਰਕਾਸ਼ ਅਧਿਆਇ ੩)

ਉਪਰੋਕਤ ਕਥਨ ਦਾ ਭਾਵ ਹੈ ਕਿ ਭਾਈ ਪੈੜੇ ਮੋਖੇ ਨੇ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਾਨ ਸੰਗਤ ਕੀਤੀ, ਤਦੋਂ ਹੀ ਇਹ ਗੁਰਮੁਖੀ ਅੱਖਰਾਂ ਦੀ ਵਿਦਿਆ ਸਤਿਗੁਰਾਂ ਤੋਂ ਸਿੱਖੀ ਸੀ। ਇਨ੍ਹਾਂ ਗੁਰਬਾਣੀ ਤੇ ਗੁਰ ਇਤਿਹਾਸ ਦੇ ਦੋਹਾਂ ਹਵਾਲਿਆਂ ਤੋਂ ਸਪੱਸ਼ਟ ਹੋ ਗਿਆ ਹੈ ਕਿ ਗੁਰਮੁਖੀ ਅੱਖਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਰਚੇ ਸਨ।

ਆਪ ਤੋਂ ਬਾਦ ਅੱਗੋਂ ਇਨ੍ਹਾਂ ਅੱਖਰਾਂ ਨੂੰ ਲਿਖਣ, ਪੜ੍ਹਨ, ਪ੍ਰਚਾਰਨ ਤੇ ਵਧੇਰੇ ਫੈਲਾਉਣ ਦਾ ਬਹੁਤਾ ਕੰਮ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਕਰਵਾਇਆ, ਜਿਸ ਦੇ ਕਾਰਨ ਕਈ ਇਤਿਹਾਸਕਾਰਾਂ ਨੇ ਲਿਖ ਦਿੱਤਾ ਕਿ ਗੁਰਮੁਖੀ ਅੱਖਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਰਚੇ ਸਨ।

**੪. ਪ੍ਰਸ਼ਨ** :–ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਤ ਦ੍ਵੈਤਮਤ ਹੈ ਕਿ ਅਦ੍ਵੈਤ ਮਤ ?

**ਉੱਤਰ** :–ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਤ ਅਦ੍ਵੈਤ ਮਤ ਹੈ। ਆਪ ਜੀ ਦੀ ਰਚੀ ਪਹਿਲੀ ਅਰੰਭਕ ਬਾਣੀ ਸ੍ਰੀ ਜਪੁ ਜੀ ਸਾਹਿਬ ਦੇ ਮੁੱਢ ਵਿੱਚ ਲਿਖੇ ਮੂਲ ਮੰਤ੍ਰ ਦੇ ਅਰੰਭ ਵਿਚ ਏਕਾ (੧) ਅੰਕ ਲਿਖਣਾ ਹੀ ਸਿੱਧ ਕਰ ਦੇਂਦਾ ਹੈ ਕਿ ਆਪ ਦਾ ਮਤ ਅਦ੍ਵੈਤ ਹੈ ਭਾਵ ਇਕ ਨੂੰ ਮੰਨਣ ਵਾਲਾ ਹੈ।

ੴ (ਓਅੰਕਾਰ) ਦੇ ਮੁੱਢ ਵਿੱਚ ਏਕਾ (੧) ਅੰਕ ਲਿਖਣ ਦਾ ਇਕ ਭਾਵ ਇਹ ਵੀ ਹੈ ਕਿ ਵਿਦਵਾਨਾਂ ਨੇ ਓ ਪਦ ਦੇ ੯੩ ਪ੍ਰਕਾਰ ਦੇ ਭੇਦ ਕਲਪੇ ਹੋਏ ਸਨ ਪਰ ਸਤਿਗੁਰਾਂ ਨੇ ਅਰੰਭ ਵਿੱਚ (੧) ਏਕਾ ਅੰਕ ਲਿਖ ਕੇ ਸਪੱਸ਼ਟ ਕਰ ਦਿੱਤਾ ਹੈ ਕਿ ਉਹ ਪ੍ਰਮੇਸ਼ਰ ਇਕ ਹੈ ਤੇ (ਓ) ਸਾਰਿਆਂ ਦਾ ਪ੍ਰਕਾਸ਼ਕ ਹੈ ਇਸ ਦੇ ੯੩ ਭੇਦ ਨਹੀਂ ਸਗੋਂ ਓ ਜੋ ਸਾਰਿਆਂ ਦਾ ਪ੍ਰਕਾਸ਼ਕ ਹੈ ਇਕ ਹੀ ਹੈ, ਇਉਂ ਹਜ਼ੂਰ ਨੇ ਸਾਰੇ ਮੱਤਾਂ ਦਾ ਝਗੜਾ ਸਦਾ ਲਈ ਨਿਬੇੜ ਦਿੱਤਾ ਹੈ।

ਗੁਰਬਾਣੀ ਵਿੱਚ ਥਾਂ ਥਾਂ ਇਕ ਦੀ ਹੋਂਦ, ਇੱਕ ਦੀ ਵਿਆਖਿਆ, ਇਕ ਦੀ ਮਹਿਮਾ ਤੇ ਇਕ ਦੇ ਗੁਣ ਗਾਉਣ ਦੀ ਪ੍ਰੇਰਨਾ ਮਿਲਦੀ ਹੈ :–

"ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥" (ਪੰਨਾ ੨)
"ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥
ਏਕਸ ਕੇ ਗੁਣ ਗਾਉ ਅਨੰਤ ॥ ਮਨਿ ਤਨਿ ਜਾਪਿ ਏਕੁ ਭਗਵੰਤ ॥
ਏਕੋ ਏਕੁ ਏਕੁ ਹਰਿ ਆਪਿ ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥
ਅਨਿਕ ਬਿਸਥਾਰ ਏਕ ਤੇ ਭਏ ॥ ਏਕੁ ਅਰਾਧਿ ਪ੍ਰਾਛਤ ਗਏ ॥
ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ ॥ ਗੁਰ ਪ੍ਰਸਾਦਿ ਨਾਨਕ ਇਕੁ ਜਾਤਾ ॥" (ਪੰਨਾ ੨੮੯)
"ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥" (ਪੰ: ੬੪੬)
"ਹਰਿ ਏਕੁ ਸਿਮਰਿ ਏਕ ਸਿਮਰਿ ਪਿਆਰੇ ॥" (ਪੰ: ੬੭੯)
"ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ ॥" (ਪੰ: ੭੧੦)
"ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕ ਤੂ ॥" (ਪੰ: ੭੯੧)

ਗੁਰਮਤ ਵਿੱਚ ਦ੍ਵੈਤ ਮੱਤ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਗੁਰਬਾਣੀ ਅੰਦਰ ਅਨੇਕ ਥਾਵਾਂ ਤੇ ਦ੍ਵੈਤ ਮੱਤ ਦਾ ਭਰਵਾਂ ਖੰਡਨ ਕੀਤਾ ਗਿਆ ਹੈ ਜਿਵੇਂ ਕਿ :—

ਅਵਰੁ ਦੂਜਾ ਕਿਉ ਸੇਵੀਐ, ਜੰਮੈ ਤੈ ਮਰਿ ਜਾਇ ॥
ਨਿਹਫਲ ਤਿਨ ਕਾ ਜੀਵਿਆ, ਜਿ ਖਸਮ ਨ ਜਾਣਹਿ ਆਪਣਾ, ਅਵਰੀ ਕਉ ਚਿਤੁ ਲਾਇ ॥
ਨਾਨਕ ਏਵ ਨ ਜਾਪਈ ਕਰਤਾ ਕੇਤੀ ਦੇਇ ਸਜਾਇ ॥ (ਪੰ: ੫੦੯) ॥
"ਜੇ ਤੂ ਤੁਠਾ ਕ੍ਰਿਪਾ ਨਿਧਾਨ ਨ ਦੂਜਾ ਵੇਖਾਲਿ ॥" (ਪੰ: ੭੬੧)
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ, ਏਕਹੀ ਸਰੂਪ ਸਭੈ ਏਕੈ ਜੋਤਿ ਜਾਨਬੋ ॥
(ਦਸਮ ਪੰ: ੧੯)।

ਉਪਰੋਕਤ ਵੀਚਾਰ ਅਤੇ ਗੁਰਬਾਣੀ ਦੇ ਪ੍ਰਮਾਣਾਂ ਤੋਂ ਭਲੀ ਭਾਂਤਿ ਸਿੱਧ ਹੋ ਗਿਆ ਹੈ ਕਿ ਗੁਰੂ ਕਾ ਮੱਤ ਅਦ੍ਵੈਤ ਮੱਤ ਹੈ ਇਸ ਵਿਚ ਦ੍ਵੈਤ ਮੱਤ ਦਾ ਭਰਪੂਰ ਖੰਡਨ ਹੈ।

ਉਪਰੋਕਤ ਅੱਠ ਪ੍ਰਸ਼ਨਾਂ ਦੇ ਵਿਸਥਾਰ ਸਹਿਤ ਉੱਤਰ ਸੁਣਾ ਕੇ ਫਿਰ ਪਹਿਲੇ ਸਤਿਗੁਰਾਂ ਤੋਂ ਨੌਵੇਂ ਸਤਿਗੁਰਾਂ ਤੱਕ ਗੁਰਬਾਣੀ ਦੇ ਅਰਥਾਂ ਦੀ ਪਰੰਪਰਾ ਬਾਰੇ ਆਪਣੇ ਵੀਚਾਰ ਪ੍ਰਗਟ ਕੀਤੇ। ਉਪਰੰਤ ਗੁਰਬਾਣੀ ਦੇ ਅਰਥਾਂ ਦੀ ਸੰਪ੍ਰਦਾਈ ਪ੍ਰਣਾਲੀ ਦਾ ਪਿਛੋਕੜ ਤੇ ਤਖਤ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਵਿਖੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਵਲੋਂ ਸ੍ਰੀ ਅੰਮ੍ਰਿਤਸਰ ਵਿਖੇ ਰਾਮਸਰ ਸਰੋਵਰ ਦੇ ਕਿਨਾਰੇ ਬੈਠ ਕੇ ਭਾਈ ਗੁਰਦਾਸ ਜੀ ਦੇ ਹੱਥੀਂ ਲਿਖਵਾ ਕੇ ਸੰਪੂਰਨ ਕੀਤੀ ਆਦਿ ਗ੍ਰੰਥ ਸਾਹਿਬ ਜੀ ਦੀ ਬੀੜ ਵਿਚ ਥਾਂ ਸਿਰ ਨੌਵੇਂ ਸਤਿਗੁਰਾਂ ਦੀ ਬਾਣੀ ਚੜ੍ਹਾ ਕੇ ਸਾਰੀ ਬੀੜ ਨਵੇਂ ਸਿਰਿਓਂ ਭਾਈ ਮਨੀ ਸਿੰਘ ਜੀ ਦੇ ਹੱਥੀਂ ਲਿਖਵਾ ਕੇ ਸੰਪੂਰਨ ਕਰਵਾਈ ਜਿਸ ਨੂੰ ਅਜ ਕਲ ਦਮਦਮੀ ਬੀੜ ਦੇ ਨਾਮ ਨਾਲ ਪੁਕਾਰਿਆ ਜਾਂਦਾ ਹੈ।

ਅਜ ਕਲ ਦੇ ਕਈ ਨਵੀਨ ਲੇਖਕਾਂ ਨੇ ਸਾਬੋ ਕੀ ਤਲਵੰਡੀ ਵਾਲੇ ਤਖਤ ਸ੍ਰੀ ਦਮਦਮੇ ਸਾਹਿਬ ਦੀ ਬਜਾਇ ਦਮਦਮੀ ਆਦਿ ਬੀੜ ਲਿਖ ਕੇ ਸੰਪੂਰਨ ਕਰਨ ਦਾ ਸਥਾਨ ਸ੍ਰੀ ਅਨੰਦਪੁਰ ਸਾਹਿਬ ਵਾਲੇ ਦਮਦਮੇ ਤੇ ਜ਼ੋਰ ਦਿੱਤਾ ਹੈ। ਇਸ ਸਬੰਧੀ ਗੁਰਬਿਲਾਸ ਪਾਤਸ਼ਾਹੀ ੬ ਦੇ ਅਧਿਆਇ 'ਚ ਲਿਖਿਆ ਹੈ ਕਿ :—

"ਸੁਨ ਕੈ ਹਮ ਤਾਹੀ ਕੇ ਬੈਨਨ ਕੋ ਦਮਦਮਾ ਸੋ ਮਾਲਵੇ ਬੀਰ ਸਵਾਰੇਂ ॥
ਢਿਗ ਤਾਹੀ ਤਲਵੰਡੀ ਕੇ ਕਾਸ਼ੀ ਰਚੇਂ ਜਹ ਬੈਲ ਪੜ੍ਹੇਂ ਹੋਇ ਬੁਧਿ ਉਦਾਰੇ ॥
ਗ੍ਰੰਥ ਉਚਾਰਨ ਕਰੋਂ ਤਹ ਬੈਠ ਕੇ, ਬੀੜ ਸੋਊ ਜਗ ਮਾਹਿ ਬਿਥਾਰੋਂ ॥
ਅੱਖਰ ਏਕ ਕੋ ਭੇਦ ਧਰੋਂ ਨਹਿ, ਰਾਮ ਦਾਸ ਗੁਰੂ ਸੰਮ੍ਰਥ ਬਿਚਾਰੋਂ ॥"

ਰਤਨ ਸਿੰਘ ਭੰਗੂ ਆਪਣੇ ਪ੍ਰਾਚੀਨ ਪੰਥ ਪ੍ਰਕਾਸ਼ ਦੇ ਪੰ: ੭੨, ੭੩ ਤੇ ਸਾਬੋ ਕੀ ਤਲਵੰਡੀ ਵਿਖੇ ਸਤਿਗੁਰਾਂ ਦੇ ਮੁਕਾਮ ਕਰਨ ਦਾ ਜ਼ਿਕਰ ਕਰਦਾ ਹੈ :—

''ਸਤਿਗੁਰ ਬੈਠ ਸੁ ਦਮਦਮੇ, ਲੇਖਣ ਘੜ ਸੁੱਟ ਦੇਇ ॥
ਹਮਰੀ ਕਾਸ਼ੀ ਯਹ ਭਈ, ਆਇ ਮੂਰਖ ਇਹਾ ਪੜ੍ਹੇਇ ॥'' ੭੩॥

ਨੌ ਮਹੀਨੇ ਤੇ ਨੌ ਦਿਨੈ, ਤਲਵੰਡੀ ਰਖੈ ਮੁਕਾਮ ॥
ਡੇਰਾ ਤੋਰਾ ਰੁਖ਼ ਦੱਖਣ ਛੱਡ ਤੁਰਕਨ ਬਡ ਥਾਮ ॥

ਤਖਤ ਸ੍ਰੀ ਦਮਦਮਾ ਸਾਹਿਬ ਨੂੰ ਗੁਰੂ ਜੀ ਨੇ ਗੁਰੂ ਕੀ ਕਾਂਸ਼ੀ ਹੋਣ ਦਾ ਵਰਦਾਨ ਦਿੱਤਾ ਤੇ ਕਲਮਾਂ ਘੜ ਘੜ ਕੇ ਜਿਸ ਸਰੋਵਰ ਵਿਚ ਹਜ਼ੂਰ ਨੇ ਸੁਟਵਾਈਆਂ ਉਸ ਸਰੋਵਰ ਤੇ ਗੁਰ ਅਸਥਾਨ ਦਾ ਨਾਮ ਲਿਖਣ ਸਰ ਹੈ। ਇਸ ਕਥਨ ਦੀ ਪੁਸ਼ਟੀ ਲਈ ਅਸੀਂ ਹੇਠ ਭਾਈ ਸੁੱਖਾ ਸਿੰਘ ਰਚਿਤ ਗੁਰ ਬਿਲਾਸ ਚੋਂ ਕੁਝ ਕਾਵਿ ਅੰਸ਼ ਹੇਠ ਦਰਜ ਕਰਦੇ ਹਾਂ।

ਚੌਪਈ:—ਇਹ ਹੈ ਪ੍ਰਗਟ ਕਾਂਸੀ ਹਮਾਰੀ ॥ ਪੜ੍ਹ ਹੈਂ ਇਹਾ ਢੋਰ ਮਤਿ ਰਾਸੀ ॥
ਲੇਖਕ ਗੁਨੀ ਕਵਿੰਦ ਗਿਆਨੀ ॥ ਬੁਧਿ ਸਿੰਧ ਹ੍ਵੈ ਹੈਂ ਇਤ ਆਨੀ ॥

ਦੋਹਰਾ—ਤਿਨ ਕੇ ਕਾਰਨ ਕਲਮ ਘੜ ਦੇਤ ਪ੍ਰਗਟ ਹਮ ਡਾਰ ॥
ਸਿੱਖ ਸਖਾ ਇਤ ਪੜ੍ਹੈਂਗੇ, ਹਮਰੇ ਕਈ ਹਜ਼ਾਰ ॥ (ਪੰ: ੪੮੮)

ਤਖਤ ਸ੍ਰੀ ਦਮਦਮੇ ਸਾਹਿਬ ਸਾਬੋਕੀ ਤਲਵੰਡੀ ਨੂੰ ਗੁਰੂ ਕੀ ਕਾਸ਼ੀ ਅਤੇ ਪਸ਼ੂ ਜਾਂ ਬੈਲ ਬੁਧੀ ਪੁਰਸ਼ਾਂ ਦਾ ਇੱਥੇ ਪੜ੍ਹ ਕੇ ਵਿਦਵਾਨ ਬਣਨ ਦਾ ਵਰਦਾਨ ਦੇਣਾ। ਕਲਮ ਘੜ ਘੜ ਕੇ ਸਰੋਵਰ ਚ ਸੁਟਣਾ। ਸੰਪੂਰਨ ਦਮਦਮੀ ਬੀੜ ਦਾ ਭਾਈ ਮਨੀ ਸਿੰਘ ਦੇ ਹਥੀਂ ਲਿਖਵਾ ਕੇ ਸੰਪੂਰਨ ਕਰਨਾ ਆਦਿ ਬਾਰੇ ਗਿਆਨੀ ਗਿਆਨ ਸਿੰਘ ਨੇ ਆਪਣੇ ਰਚਿਤ ਸੰਪਾਦਿਤ ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਪੂਰਬਾਰਧ ਬਿਸ੍ਰਾਮ ਨੰ: ੯੮ ਤੇ ਅੰਕ ਨੰ: ੨੬ ਤੋਂ ੩੨ ਅਤੇ ਅੰਕ ਨੰ: ੪੬ ਤੋਂ ੫੭ ਤੱਕ ਅਤੇ ਤਵਾਰੀਖ ਗੁਰੂ ਖਾਲਸਾ ਛਾਪਾ ਪੱਥਰ ਦੇ ਪੰਨਾ ੩੪੧-੪੨, ਉਪਰ ਅਤੇ ਫੁੱਟ ਨੋਟਾਂ ਵਿੱਚ ਸਪੱਸ਼ਟ ਤੌਰ ਤੇ ਜ਼ਿਕਰ ਕੀਤਾ ਹੈ।

ਐਉਂ ਉਪਰੋਕਤ ਪੁਰਾਤਨ ਗੁਰ ਇਤਿਹਾਸ ਦੇ ਗ੍ਰੰਥਾਂ ਵਿਚੋਂ ਪ੍ਰਮਾਣ ਦੇ ਕੇ ਸਿੱਧ ਕੀਤਾ ਕਿ ਤਖ਼ਤ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਵਿਖੇ ਹੀ ਦਸਮ ਪਾਤਸ਼ਾਹ ਜੀ ਨੇ ਦਮਦਮੀ ਬੀੜ ਸੰਪੂਰਨ ਕੀਤੀ ਏਥੇ ਹੀ ਸਿੰਘਾਂ ਨੂੰ ਆਪਣੇ ਮੁਖਾਰਬਿੰਦ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਦੇ ਅਰਥ ਪੜ੍ਹਾਏ ਜਿਸ ਤੋਂ ਅਗੋਂ ਸੰਪ੍ਰਦਾਈ ਅਰਥ ਪ੍ਰਣਾਲੀ ਚੱਲੀ। ਗੁਰਬਾਣੀ ਅਰਥ ਪਰੰਪਰਾ ਸੰਪ੍ਰਦਾਈ ਅਰਥ ਪ੍ਰਣਾਲੀ ਤੇ ਦਮਦਮੀ ਟਕਸਾਲ ਦੀਆਂ ਪ੍ਰਸਿੱਧ ਸ਼ਾਖਾਂ ਬਾਰੇ ਪਾਠਕ ਪਿੱਛੇ ਪੰ: ੨੬ ਤੋਂ ੩੧ ਤੱਕ ਪੜ੍ਹ ਆਏ ਹਨ ਇਸ ਕਰਕੇ ਦੋਬਾਰਾ ਇਥੇ ਲਿਖਣਾ ਯੋਗ ਨਹੀਂ ਸਮਝਿਆ।

ਵਿਦਵਤਾ ਤੇ ਖੋਜ ਭਰਪੂਰ ਉਪਰੋਕਤ ਵਿਖਿਆਨ ਤੋਂ ਬਾਦ ਮੂਲ ਮੰਤ੍ਰ ਦੇ ਅਰਥ ਭਾਵ ਤੇ ਜਪੁ ਜੀ ਬਾਣੀ ਦੀ ਉਥਾਨਕਾ ਸੁਣਾਈ।

ਇਹ ਤੀਜੀ ਸੰਥਾ ਕਥਾ ਹਾੜ ਦੀ ਸੰਗ੍ਰਾਂਦ ਨੂੰ ੧੯੩੨ ਈ: ਵਿਚ ਬੋਪਾਰਾਇ ਦੇ ਗੁਰਦੁਆਰੇ ਅਰੰਭ ਕੀਤੀ ਸੀ ਤੇ ੧੯੩੩ ਈ: ਦੇ ਸਾਲਾਨਾ ਜੋੜ ਮੇਲੇ ਤੋਂ ਬਾਦ ਕੁਝ ਸਿੰਘਾਂ ਸਮੇਤ ਸੰਤ ਜੀ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਨੂੰ ਚਲੇ ਗਏ। ਹੋਲੇ ਮਹੱਲੇ ਦਾ ਸਾਲਾਨਾ ਜੋੜ ਮੇਲਾ ਉਥੇ ਹੀ ਮਨਾਇਆ। ਸੁਬ੍ਹਾ ਮਹਾਂਵਾਕ ਦੀ ਕਥਾ ਸੱਚ ਖੰਡ ਅਤੇ ਸ਼ਾਮ ਦੀ ਇਤਿਹਾਸ ਦੀ ਕਥਾ ਬਾਬਾ ਨਿਧਾਨ ਸਿੰਘ ਜੀ ਦੇ ਅਸਥਾਨ ਗੁਰਦੁਆਰਾ ਲੰਗਰ ਸਾਹਿਬ ਵਿਖੇ ਸੰਗਤਾਂ ਨੂੰ ਸੁਣਾ ਕੇ ਨਿਹਾਲ ਕਰਦੇ ਰਹੇ।

## ਗੁਰਮੁਖ ਪ੍ਰਕਾਸ਼ ਗ੍ਰੰਥ ਲਿਖਣਾ :

ਸਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਹਾੜ ਦੀ ਸੰਗ੍ਰਾਂਦ ਵਾਲੇ ਦਿਨ ਅਰਦਾਸ ਕਰਕੇ 'ਗੁਰਮੁਖ ਪ੍ਰਕਾਸ਼' ਗ੍ਰੰਥ ਕਵਿਤਾ ਵਿੱਚ ਲਿਖਣਾ ਅਰੰਭ ਕੀਤਾ। ਜਿਸ ਵਿੱਚ ਗੁਰਬਾਣੀ ਦੇ ਅਰਥਾਂ ਦੀ ਟਕਸਾਲ ਦੀ ਭਿੰਡਰਾਂ ਵਾਲੀ ਸੰਪ੍ਰਦਾਇ ਦੇ ਸੰਚਾਲਕ ਵੱਡੇ ਮਹਾਂਪੁਰਖ ਸੰਤ ਗਿਆਨੀ ਸੁੰਦਰ ਸਿੰਘ ਜੀ ਦੇ ਜੀਵਨ ਸਮਾਚਾਰ ਵਿਸਥਾਰ ਪੂਰਬਕ ਵਖ ਵਖ ਛੰਦਾਂ ਵਿੱਚ ਲਿਖਣੇ ਅਰੰਭ ਕੀਤੇ। ਰੋਜ਼ਾਨਾ ਇਸ ਗ੍ਰੰਥ ਦੀ ਲਿਖਾਈ ਕਰਦੇ, ਦੋਨੋਂ ਸਮੇਂ ਕਥਾ ਵੀ ਕਰਦੇ ਤੇ ਵਿਦਿਆਰਥੀਆਂ ਨੂੰ ਦਸਮ ਗ੍ਰੰਥ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਵਾਰਾਂ ਅਤੇ ਕਬਿੱਤ ਸ੍ਵੈਯਾਂ ਦੀ ਸੰਥਾ ਅਰਥਾਂ ਸਹਿਤ ਪੜ੍ਹਾਉਂਦੇ ਰਹੇ। ਨਦੇੜ ਸ਼ਹਿਰ ਦੇ ਇਰਦ ਗਿਰਦ ਦੇ ਇਤਿਹਾਸਕ ਗੁਰਦੁਆਰਿਆਂ ਦੀ ਯਾਤਰਾ ਵੀ ਕੀਤੀ। ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਗੋਦਾਵਰੀ ਨਦੀ ਕਿਨਾਰੇ ਸਿਮਰਨ ਰਾਹੀਂ ਆਤਮਕ ਅਨੰਦ ਵੀ ਮਾਣਦੇ ਰਹੇ। ਸ੍ਰੀ ਹਜ਼ੂਰ ਸਾਹਿਬ ਤੋਂ ਦਸਹਿਰੇ ਦਾ ਜੋੜ ਮੇਲਾ ਮਨਾ ਕੇ ਜਦ ਵਾਪਸ ਬੋਪਾਰਾਇ ਪੁੱਜੇ ਤਾਂ ਬਾਕੀ ਰਹਿੰਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਬੋਪਾਰਾਇ ਦੇ ਗੁਰਦੁਆਰੇ ਹੀ ਕਰਦੇ ਰਹੇ। ਉਥੇ ਹੀ ੧੯੩੪ ਈ: ਦੇ ਸਲਾਨਾ ਜੋੜ ਮੇਲੇ ਦੇ ਅੰਤਲੇ ਦਿਨ ੪ ਫੱਗਣ ਨੂੰ ਸੰਗਤਾਂ ਦੇ ਭਾਰੀ ਇਕੱਠ ਵਿੱਚ ਪੰਥ ਦੇ ਮਹਾਨ ਵਿਦਵਾਨ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂਵਾਲਿਆਂ ਨੇ ਗੁਰਮਤਿ ਨਾਮ ਰੰਗੀ ਆਤਮਾ ਚੋਂ ਸੁੰਦਰਰਸੀਲੇ ਗਲੇ ਰਾਹੀਂ ਅਨੁਭਵ ਭਰਪੂਰ ਅੰਮ੍ਰਿਤ ਬਾਣੀ ਦੀ ਕਥਾ ਦਾ ਰਸਮਈ ਢੰਗ ਨਾਲ ਭੋਗ ਪਾਇਆ। ਸ੍ਰੋਤਿਆਂ ਉਪਰ ਅਦਭੁਤ ਰਸ ਛਾਇਆ ਰਿਹਾ। ਸੰਗਤਾਂ ਆਪ ਦੀ ਕਥਾ ਦੀ ਸਿਫਤ ਸਲਾਹ ਤੇ ਆਪ ਦੇ ਦੈਵੀ ਗੁਣਾਂ, ਸੀਤਲ ਤੇ ਨਿੰਰਮਾਣ ਸੁਭਾਵ ਦੇ ਗੁਣ ਗਾਉਂਦੀਆਂ ਆਪਣੇ ਨਗਰਾਂ ਨੂੰ ਵਾਪਸ ਗਈਆਂ। ਵਿਦਿਆਰਥੀ ਤੇ ਵਿਦਵਾਨ ਆਪ ਦੀ ਵਿਦਵਤਾ ਦਾ ਲੋਹਾ ਮੰਨ ਕੇ ਗਏ।

## ਸ੍ਰੀ ਅਨੰਦਪੁਰ ਸਾਹਿਬ ਦੀ ਯਾਤਰਾ :—

ਮਾਲਵੇ, ਮਾਝੇ, ਦੁਆਬੇ, ਪੋਠੋਹਾਰ ਤੇ ਬਾਰ ਦੇ ਇਲਾਕੇ ਦੇ ਵੱਡੇ ਸੰਤਾਂ ਦੇ ਸਹਿਯੋਗੀ ਤੇ ਸ਼ਰਧਾਲੂ ਸੰਗਤਾਂ ਇਹ ਚਾਹੁੰਦੀਆਂ ਸਨ ਕਿ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਜੀ ਵੀ ਵੱਡੇ ਸੰਤਾਂ ਵਾਂਗ ਹੀ ਜੱਥੇ ਸਮੇਤ ਵਿਚਰ ਕੇ ਗੁਰਮਤਿ ਪ੍ਰਚਾਰ ਕਰਨ ਪਰ ਵੱਡੇ ਸੰਤਾਂ ਦੇ ਜੱਥੇ ਦੇ ਮੁਖੀ ਸਿੰਘ ਜੱਥੇਦਾਰ ਗੁਰਦਿਆਲ ਸਿੰਘ ਅਤੇ ਬੋਪਾਰਾਇ ਤੇ ਇਰਦ ਗਿਰਦ ਦੇ ਨਗਰਾਂ ਦੀ ਸੰਗਤ ਚਾਹੁੰਦੀ ਸੀ ਕਿ ਆਪ ਬੋਪਾਰਾਇ ਟਿਕ ਕੇ ਹੀ ਗੁਰਮਤਿ ਪ੍ਰਚਾਰ ਦੀ ਸੇਵਾ ਕਰਨ ਇਸ ਕਰਕੇ ਕਈ ਵਾਰ ਬਾਹਰਲੀਆਂ ਸੰਗਤਾਂ ਤੇ ਪ੍ਰੇਮੀਆਂ ਦੇ ਬੇਨਤੀਆਂ ਕਰਨ ਦੇ ਬਾਵਜੂਦ ਵੀ ਜਦ ਬੋਪਾਰਾਇ ਦੀ ਸੰਗਤ ਤੇ ਜੱਥੇਦਾਰ ਸਾਹਿਬ ਨਾਂ ਮੰਨੇ ਤਾਂ ੧੯੩੪ ਈ: ਦੇ ਹੋਲੇ ਮਹੱਲੇ ਤੋਂ ਕੁਝ ਦਿਨ ਪਹਿਲਾਂ ਇਕ ਦਿਨ ਰਾਤ ਨੂੰ ਪਿੰਡ ਬੋਪਾਰਾਇ ਤੋਂ ਸ੍ਰੀਮਾਨ ਗਿਆਨੀ ਗੁਰਬਚਨ ਸਿੰਘ ਜੀ ਇਕੱਲੇ ਹੀ ਦਿਲੇਆਂ ਪਿੰਡ ਦੇ ਗੁਰਦੁਆਰੇ ਫਲਾਹੀ ਸਾਹਿਬ ਆ ਗਏ। ਮਿਸਤ੍ਰੀ ਰਾਮ ਸਿੰਘ ਸਧਾਰ ਵਾਲੇ ਦੇ ਹੱਥ ਸੰਤਾਂ ਨੇ ਜੱਥੇਦਾਰ ਕਪੂਰ ਸਿੰਘ ਸਧਾਰ ਨੂੰ ਸੁਨੇਹਾ ਭੇਜਿਆ ਕਿ ਤੇਰੇ ਆਏ ਤੋਂ ਹੀ ਅਸੀਂ ਅੱਗੇ ਜਾਵਾਂਗੇ ਛੇਤੀ ਪੁੱਜਣਾ। ਸੁਨੇਹਾ ਮਿਲਣ ਤੇ ਜੱਥੇਦਾਰ ਕਪੂਰ ਸਿੰਘ ਪੁੱਜ ਗਿਆ। ਇਥੋਂ ਅੱਗੇ ਚਲਣ ਸਮੇਂ ਸੰਤਾਂ ਨੇ ਕਪੂਰ ਸਿੰਘ ਤੋਂ ਪ੍ਰਣ ਲਿਆ ਕਿ ਮੈਂ ਅੱਗੇ ਤੋਂ ਪੱਕੇ ਤੌਰ ਤੇ ਸਦਾ ਲਈ ਆਪ ਦੇ ਨਾਲ ਰਹਾਂਗਾ ਰਾਹ ਵਿੱਚ ਚਾਰ ਪੰਜ ਸਿੰਘ ਹੋਰ ਨਾਲ ਆ ਰਲੇ। ਐਉਂ ਸਿੰਘਾਂ ਸਮੇਤ ਹੋਲੇ ਮਹੱਲੇ ਦੇ ਜੋੜ ਮੇਲ ਤੋਂ ਪਹਿਲਾਂ ਹੀ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਏ।

ਏਧਰ ਜਦ ਬੋਪਾਰਾਇ ਦੀ ਸੰਗਤ ਨੂੰ ਪਤਾ ਲੱਗਾ ਕਿ ਸੰਤ ਇਕੱਲੇ ਹੀ ਬਿਨਾ ਕਿਸੇ ਨੂੰ ਦੱਸੇ

ਰਾਤ ਨੂੰ ਚਲੇ ਗਏ ਹੰਨ ਤੇ ਹੋਲੇ ਮਹੱਲੇ ਸਮੇਂ ਸ੍ਰੀ ਅਨੰਦਪੁਰ ਸਾਹਿਬ ਹੋਣਗੇ ਤਾਂ ਜੱਥੇਦਾਰ ਗੁਰਦਿਆਲ ਸਿੰਘ ਜੀ ਦੋ ਬੱਸਾਂ ਇਕ ਸਿੰਘਾਂ ਦੀ ਅਤੇ ਇਕ ਮਾਈਆਂ ਦੀ ਭਰ ਕੇ ਬੋਪਾਰਾਇ ਤੋਂ ਚਲ ਕੇ ਅਨੰਦਪੁਰ ਸਾਹਿਬ ਪਹੁੰਚ ਗਏ। ਜ਼ੈਲਦਾਰ ਅਤੇ ਜ਼ੈਲਦਾਰਨੀ ਸੰਤਾਂ ਦੇ ਬਹੁਤ ਸ਼ਰਧਾਲੂ ਸਨ। ਉਹ ਸਾਰੀ ਸੰਗਤ ਦੇ ਮੋਹਰੀ ਸਨ। ਹੋਲੇ ਮਹੱਲੇ ਤੋਂ ਪਹਿਲੇ ਦੋ ਦਿਨ ਤਾਂ ਸਾਰੀ ਸੰਗਤ ਜਥੇਦਾਰ ਸਮੇਤ ਸੰਤਾਂ ਦੇ ਨਾਲ ਨਾਲ ਹੀ ਦਰਸ਼ਨ ਕਰਦੇ ਫਿਰਦੇ ਰਹੇ। ਸਾਰਿਆਂ ਦਾ ਵਿਚਾਰ ਸੀ ਕਿ ਸੰਤਾਂ ਨੂੰ ਵਾਪਸ ਬੋਪਾਰਾਇ ਲੈ ਜਾਣ ਲਈ ਹੋਲੇ ਮਹੱਲੇ ਵਾਲੇ ਦਿਨ ਹੀ ਗਲਬਾਤ ਕਰਾਂਗੇ ਪਰ ਹੋਲ਼ੇ ਮਹੱਲੇ ਵਾਲੇ ਦਿਨ ਤੋਂ ਪਹਿਲੀ ਰਾਤ ਨੂੰ ਸੁਬ੍ਹਾ ਇਕ ਵਜੇ ਸੰਤ ਜਥੇਦਾਰ ਕਪੂਰ ਸਿੰਘ ਨੂੰ ਜਗਾ ਕੇ ਨਾਲ ਲੈ ਗਏ। ਸ਼ਹੀਦੀ ਬਾਗ਼ ਵਿਚ ਇਸ਼ਨਾਨ ਕੀਤਾ ਤੇ ਕਪੂਰ ਸਿੰਘ ਨੂੰ ਕਿਹਾ ਕਿ ਤੂੰ ਕੜਹਿਰਾ ਪਰਨਾ ਤੇ ਗੜਵਾ ਲੈ ਜਾ, ਅਸੀਂ ਹੁਣ ਸਾਰੇ ਗੁਰਦੁਆਰਿਆਂ ਦੇ ਦਰਸ਼ਨ ਕਰਕੇ ਊਨੇ ਸਾਹਿਬ ਦੇ ਰਾਹ ਪੈ ਕੇ ਦਰਿਆ ਦੇ ਉਰਲੇ ਪਾਸੇ ਤੁਹਾਨੂੰ ਉਡੀਕਾਂਗੇ। ਤੁਸੀਂ ਏਥੋਂ ਉਦੋਂ ਚਲਿਆ ਜੇ ਜਦੋਂ ਬੋਪਾਰਾਇ ਦੀ ਸੰਗਤ ਪਿੰਡ ਨੂੰ ਵਾਪਸ ਚਲੀ ਜਾਵੇ। ਜੇ ਸੰਗਤ ਪੁੱਛੇ ਤਾਂ ਸਾਡੇ ਬਾਰੇ ਕੁਝ ਨ ਦੱਸਣਾ। ਸੰਤ ਚਲੇ ਗਏ ਤੇ ਕਪੂਰ ਸਿੰਘ ਆਪਣੇ ਆਸਣ ਤੇ ਆ ਗਿਆ। ਤਿੰਨ ਕੁ ਵਜੇ ਸੁਬ੍ਹਾ ਜੱਥੇਦਾਰ ਗੁਰਦਿਆਲ ਸਿੰਘ ਜੀ ਨੇ ਏਧਰ ਓਧਰ ਦੇਖਿਆ, ਜਦ ਸੰਤ ਜੀ ਨਾ ਦਿਸੇ ਤਾਂ ਉਹਨਾਂ ਨੇ ਕਪੂਰ ਸਿੰਘ ਤੋਂ ਪੁਛਿਆ ਕਿ ਸੰਤ ਕਿੱਥੇ ਹਨ। ਕਪੂਰ ਸਿੰਘ ਨੇ ਕਿਹਾ ਜੀ ਮੈਂ ਇਸ਼ਨਾਨ ਕਰਵਾ ਕੇ ਆ ਗਿਆ ਸਾਂ ਸੰਤ ਜੀ ਏਥੇ ਹੀ ਹੋਣੇ ਹਨ। ਕਹਿੰਦੇ ਸਨ ਕਿ ਅਸੀਂ ਸਾਰੇ ਗੁਰਦੁਆਰਿਆਂ ਦੇ ਦਰਸ਼ਨ ਕਰਨ ਚੱਲੇ ਹਾਂ। ੪ ਕੁ ਵਜੇ ਉਹਨਾਂ ਫਿਰ ਪੁਛਿਆ ਪਰ ਕਪੂਰ ਸਿੰਘ ਨੇ ਕੁਝ ਨ ਦੱਸਿਆ ਤਾਂ ਜੱਥੇਦਾਰ ਜੀ ਅਤੇ ਸੰਗਤ ਦਾ ਸ਼ੱਕ ਵਧ ਗਿਆ। ਸਾਰੇ ਗੁਰਦੁਆਰਿਆਂ 'ਚ ਟੋਲਿਆਂ ਜਦ ਕਿਤੋਂ ਨ ਲੱਭੇ ਤਾਂ ਸੰਗਤ ਤੇ ਜੱਥੇਦਾਰ ਗੁਰਦਿਆਲ ਸਿੰਘ ਜੀ ਨਿਰਾਸ਼ ਹੋ ਕੇ ਵਾਪਸ ਬੋਪਾਰਾਇ ਨੂੰ ਪਰਤ ਆਏ।

ਬਾਦ ਵਿਚ ਜੱਥੇਦਾਰ ਕਪੂਰ ਸਿੰਘ ਜੀ ਅਤੇ ੧੫ ਹੋਰ ਸਿੰਘ ਜਿਨ੍ਹਾਂ ਵਿੱਚ ਦਲੀਪ ਸਿੰਘ ਸ਼ਾਹ ਮਹਿਤਾ, ੨. ਪ੍ਰੀਤਮ ਸਿੰਘ ਦੁਕਾਨਦਾਰ ਸੁਧਾਰ, ੩. ਗਿਆਨੀ ਸੂਬਾ ਸਿੰਘ, ੪. ਟਹਿਲ ਸਿੰਘ, ੫. ਚੰਨਣ ਸਿੰਘ ਸੇਖਾਂ, ੬. ਫੂਲਾ ਸਿੰਘ, ੭. ਸੁੱਚਾ ਸਿੰਘ ਲੋਹਟ ਬੱਧੀ, ਆਦਿ ਸ਼ਾਮਲ ਸਨ। ਕੁਲ ੧੬ ਸਿੰਘ ਨਾਲ ਸਨ (ਦੇਖੋ ਗੁਰਮੁਖ ਪ੍ਰਕਾਸ਼ ਪੰ: ੯੧੮)। ਸ਼ਾਮ ਦੇ ਤਿੰਨ ਕੁ ਵਜੇ ਸੰਤਾਂ ਨੂੰ ਨੀਅਤ ਥਾਂ ਤੇ ਜਾ ਮਿਲੇ। ਰਾਤ ਗੁਰਦੁਆਰਾ ਚੋਪਈ ਸਾਹਿਬ ਬਿਭੌਰ ਕੱਟੀ। ਅਗਲੇ ਦਿਨ ਊਨੇ ਸਾਹਿਬ ਪਹੁੰਚ ਗਏ। ਸੂਬਾ ਸਿੰਘ ਊਨੇ ਤੋਂ ਵਾਪਸ ਆ ਗਿਆ ਤੇ ਬਾਕੀ ਸਿੰਘ ਸੰਤਾਂ ਸਮੇਤ ਰਵਾਲਸਰ ਨੂੰ ਪੈਦਲ ਹੋ ਤੁਰੇ, ਏਥੇ ਇਕ ਹਫਤਾ ਰਹੇ। ਹਰ ਰੋਜ਼ ਸੁਬ੍ਹਾ ਸ਼ਬਦ ਦੀ ਕਥਾ ਕਰਦੇ ਰਹੇ, ਏਥੋਂ ਦੇ ਗ੍ਰੰਥੀ ਸਿੰਘ ਨੇ ਬੇਅੰਤ ਸੇਵਾ ਕੀਤੀ। ਏਥੋਂ ਪੈਦਲ ਚਲ ਕੇ ਕੁੱਲੂ ਤੇ ਬਿਆਸ ਕੁੰਡ ਹੋ ਕੇ ਜੋਗਿੰਦਰ ਨਗਰ ਪੁੱਜ ਗਏ। ਏਥੇ ਬੋਪਾਰਾਇ ਦਾ ਇਕ ਸਿੰਘ ਬਿਜਲੀ ਦੇ ਮਹਿਕਮੇ ਦਾ ਵੱਡਾ ਅਫਸਰ ਸੀ। ਉਸ ਨੇ ਸੰਤਾਂ ਨੂੰ ਸਿਆਣ ਲਿਆ ਸਾਰੇ ਸਿੰਘਾਂ ਦੀ ਬੜੀ ਸੇਵਾ ਕੀਤੀ। ਪਹਾੜੀ ਪੈਦਲ ਸਫਰ 'ਚ ਜੋੜੇ ਟੁਟ ਗਏ ਤੇ ਕਪੜੇ ਪਾਟ ਗਏ ਸਨ, ਇਸ ਲਈ ਉਸ ਨੇ ਸਾਰੇ ਸਿੰਘਾਂ ਦੇ ਕਪੜੇ ਤੇ ਜੋੜੇ ਆਪਣੇ ਕੋਲੋਂ ਬਣਵਾ ਕੇ ਦਿੱਤੇ। ਉਥੇ ਇਕ ਹਫਤਾ ਰਹੇ ਤੇ ਹਰ ਰੋਜ਼ ਗੁਰਦੁਆਰੇ ਸ਼ਬਦ ਦੀ ਕਥਾ ਕਰਦੇ ਰਹੇ। ਬੈਜਨਾਥ ਤੇ ਬਾਸਠ ਨਗਰ ਹੁੰਦੇ ਹੋਏ ਉਥੋਂ ਪਠਾਨਕੋਟ ਆ ਕੇ ਰਾਤ ਰਹੇ ਤੇ ਮੁੜ ਕੇ ਮਹਿਤਾ ਪਿੰਡ ਦੇ ਗੁਰਦੁਆਰੇ ਸਿੰਘ ਬੇਲੇ ਆ ਗਏ। ਕੁਝ ਦਿਨ ਰਹੇ ਤੇ ਸ਼ਬਦ ਦੀ ਕਥਾ ਕਰਦੇ ਰਹੇ।

# ਚੌਥੀ ਅੰਮ੍ਰਿਤ-ਵਰਖਾ

**ਚੌਥੀ ਸੰਥਾ ਕਥਾ :–**

ਮਹਿਤਾ ਪਿੰਡ ਦੇ ਸ਼ਾਹ ਦਲੀਪ ਸਿੰਘ ਜੋ ਵੱਡੇ ਸੰਤਾਂ ਦੇ ਸ਼ਰਧਾਲੂ ਸਨ ਤੇ ਆਪ ਉਪਰ ਵੀ ਵੱਡੇ ਸੰਤਾਂ ਵਰਗੀ ਸ਼ਰਧਾ ਰਖਦੇ ਸਨ ਤੇ ਇਸ ਪਹਾੜੀ ਯਾਤਰਾ ਸਮੇਂ ਵੀ ਆਪ ਦੇ ਨਾਲ ਸਨ। ਉਹਨਾਂ ਅਤੇ ਨਗਰ ਮਹਿਤਾ ਤੇ ਇਲਾਕੇ ਦੀਆਂ ਸੰਗਤਾਂ ਦੀ ਸ਼ਰਧਾ ਪ੍ਰੇਮ ਤੇ ਕਥਾ ਸੁਣਨ ਦੀ ਲਗਨ ਨੂੰ ਤੱਕ ਕੇ, ਸੰਗਤਾਂ ਤੇ ਸ਼ਾਹ ਦਲੀਪ ਸਿੰਘ ਜੀ ਦੀ ਬੇਨਤੀ ਮੰਨ ਕੇ, ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਨੇ ੧੯੩੪ ਈ: ਦੇ ਵਿਸਾਖੀ ਵਾਲੇ ਦਿਨ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੰਥਾ ਕਥਾ ਆਰੰਭ ਕਰ ਦਿੱਤੀ। ਇਸ ਸਮੇਂ ਤੱਕ ਜੱਥੇ ਵਿਚ ੨੫ ਸਿੰਘ ਸ਼ਾਮਲ ਹੋ ਚੁੱਕੇ ਸਨ। ਇਹ ਸੰਤਾਂ ਦੀ ਚੌਥੀ ਸੰਥਾ ਕਥਾ ਸੀ। ਇਲਾਕੇ ਵਿੱਚ ਵਿਚਰ ਕੇ ਕਥਾ ਕੀਰਤਨ ਤੇ ਗੁਰਮਤਿ ਪ੍ਰਚਾਰ ਕਰਦੇ ਰਹੇ। ਇਸੇ ਦੌਰਾਨ ਹੀ ਸ੍ਰੀ ਹਰਿਗੋਬਿੰਦਪੁਰ ਸਾਹਿਬ ਦੇ ਇਤਿਹਾਸਕ ਗੁਰਦੁਆਰੇ ਦਾ ਸਰੋਵਰ ਪੱਕਾ ਕਰਵਾਇਆ।

ਕਥਾ ਆਰੰਭ ਹੋਇਆਂ ਅਜੇ ਮਸਾਂ ਤਿੰਨ ਕੁ ਮਹੀਨੇ ਹੀ ਹੋਏ ਸਨ ਕਿ ਜੱਥੇਦਾਰ ਗੁਰਦਿਆਲ ਸਿੰਘ ਜੀ ਅਤੇ ਸੰਤ ਅਜਾਇਬ ਸਿੰਘ ਜੀ ਕੁਝ ਹੋਰ ਸੰਗਤਾਂ ਸਮੇਤ ਬੋਪਾਰਾਇ ਤੋਂ ਚਲ ਕੇ ਮਹਿਤੇ ਆਏ ਤੇ ਸੰਤਾਂ ਨੂੰ ਜੱਥੇ ਸਮੇਤ ਬੋਪਾਰਾਇ ਆਉਣ ਲਈ ਪ੍ਰੇਰਨ ਲੱਗੇ। ਜਦ ਮਹਿਤੇ ਨਗਰ ਤੇ ਇਲਾਕੇ ਦੀਆਂ ਸੰਗਤਾਂ ਨੂੰ ਪਤਾ ਲਗਾ ਤਾਂ ਉਹ ਭਾਰੀ ਗਿਣਤੀ ਵਿਚ ਇਕੱਠੀਆਂ ਹੋ ਕੇ ਆਈਆਂ ਤੇ ਆ ਕੇ ਸੰਤਾਂ ਨੂੰ ਬੜੀ ਅਧੀਨਗੀ ਸਹਿਤ ਬੇਨਤੀ ਕੀਤੀ ਕਿ ਕਿਰਪਾ ਕਰਕੇ ਇਹ ਸਾਰੀ ਕਥਾ ਏਥੇ ਹੀ ਸੰਪੂਰਨ ਕਰੋ। ਸੰਗਤਾਂ ਦੀ ਸ਼ਰਧਾ, ਪਿਆਰ ਤੇ ਕਥਾ ਸੁਣਨ ਦੀ ਲਗਨ ਨੂੰ ਮੁਖ ਰਖਦਿਆਂ ਸੰਤਾਂ ਨੇ ਜੱਥੇਦਾਰ ਜੀ ਤੇ ਸਾਰੀ ਸੰਗਤ ਨੂੰ ਬੇਨਤੀ ਕੀਤੀ ਕਿ ਮੈਂ ਸਾਲਾਨਾ ਜੋੜ ਮੇਲੇ ਤੇ ਆ ਜਾਵਾਂਗਾ, ਇਸ ਕਥਾ ਦਾ ਭੋਗ ਏਥੇ ਹੀ ਪਾਵਾਂਗੇ।

**ਸਤਿਸੰਗਤ ਕੈਸੀ ਜਾਣੀਐ :–**

ਇਕ ਦਿਨ ਚਲਦੀ ਸੰਥਾ ਕਥਾ ਵਿੱਚ ਤੁਕ ਆਈ :

"ਸਤਿ ਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥" (ਪੰ: ੭੨)

ਸਿਆਣੇ ਵਿਦਿਆਰਥੀਆਂ ਦੇ ਪ੍ਰਸ਼ਨ ਕਰਨ ਤੇ ਕਿ ਸੰਗਤ, ਸਤ ਸੰਗਤ, ਸਾਧ ਸੰਗਤ ਅਤੇ ਸੰਤ ਸੰਗਤ ਆਦਿ ਸ਼ਬਦ ਗੁਰਬਾਣੀ ਵਿਚ ਆਉਂਦੇ ਹਨ, ਇਨ੍ਹਾਂ ਬਾਰੇ ਵਿਸਥਾਰ ਸਹਿਤ ਵਿਆਖਿਆ ਕਰੋ ਤਾਂ ਆਪ ਨੇ ਜੋ ਆਪਣੇ ਸਮੇਂ ਵਿਚ ਗੁਰਬਾਣੀ ਦੇ ਅਰਥਾਂ ਦੇ ਧੁਰੰਧਰ ਵਿਦਵਾਨ, ਅਚਾਰਯ ਤੇ ਵਿਆਖਿਆਕਾਰ ਸਨ, ਹੇਠ ਲਿਖੇ ਅਨੁਸਾਰ ਉਪਰੋਕਤ ਸਿਰਲੇਖ ਹੇਠ ਸੰਗਤਾਂ ਅਤੇ ਵਿਦਿਆਰਥੀਆਂ ਨੂੰ ਗੁਰਬਾਣੀ ਦੇ ਪ੍ਰਮਾਣਾਂ ਸਹਿਤ ਤੇ ਹੋਰ ਵਿਦਵਾਨਾਂ ਦੀਆਂ ਟੂਕਾਂ ਦੇ ਕੇ ਕੁਝ ਕੁ ਇਤਿਹਾਸਕ ਹਵਾਲਿਆਂ ਸਮੇਤ ਬਾ-ਦਲੀਲ ਪ੍ਰਭਾਵਸ਼ਾਲੀ ਵਿਖਿਆਨ ਦਿੱਤਾ।

ਮਨੋਵਿਗਿਆਨਕਾਂ ਨੇ ਮਨੁੱਖੀ ਮਨ ਦੇ ਦੋ ਵਿਸ਼ੇਸ਼ ਸੁਭਾਵ ਲੱਭੇ ਹਨ ਇਕ ਇਹ ਕਿ ਮਨੁੱਖੀ ਮਨ ਆਪਣੇ ਖਿਆਲਾਂ ਨੂੰ ਆਪਣੇ ਇਰਦ ਗਿਰਦ ਖਿਲਾਰਦਾ ਰਹਿੰਦਾ ਹੈ, ਦੂਜਿਆਂ ਨੂੰ ਆਪਣੇ ਹਮ ਖਿਆਲ ਬਣਾਨ 'ਚ ਵਧੇਰੇ ਦਿਲਚਸਪੀ ਰਖਦਾ ਹੈ ਤੇ ਉਨ੍ਹਾਂ ਨੂੰ ਆਪਣੇ ਵਰਗੇ ਤੱਕਣ ਦਾ ਚਾਹਵਾਨ ਹੁੰਦਾ ਹੈ।

ਇਸ ਮਕਸਦ ਦੀ ਪੂਰਤੀ ਲਈ ਜ਼ਿੰਦਗੀ ਦਾ ਕੀਮਤੀ ਭਾਗ ਵੀ ਖਰਚ ਕਰਨ ਤੋਂ ਸੰਕੋਚ ਨਹੀ ਕਰਦਾ। ਤੱਕੋ ਇਕ ਅਫੀਮੀ ਆਦਮੀ ਮਹਿੰਗੇ ਭਾਅ ਦੀ ਖਰੀਦੀ ਹੋਈ ਅਫ਼ੀਮ ਦੇ ਗੋਲੇ ਵੱਟ ਵੱਟ ਕੇ ਸੋਫੀਆਂ ਨੂੰ ਮੁਫ਼ਤ ਵੰਡ ਰਿਹਾ ਹੈ, ਉਹ ਦੂਜਿਆਂ ਨੂੰ ਆਪਣੇ ਵਾਂਗ ਅਫ਼ੀਮ ਦੀ ਮਸਤੀ 'ਚ ਮਖਮੂਰ ਹੋਇਆ ਤੱਕਣਾ ਚਾਹੁੰਦਾ ਹੈ। ਉਸ ਦੇ ਮਨ ਦੇ ਪਿੱਛੇ ਵੀ ਮਨੁੱਖੀ ਮਨ ਦਾ ਇਹੋ ਸੁਭਾਵ ਕੰਮ ਕਰ ਰਿਹਾ ਹੁੰਦਾ ਹੈ।

ਦੂਜਾ ਸੁਭਾਵ ਇਹ ਕਿ ਮਨੁੱਖ ਆਪਣੇ ਚੁਗਿਰਦੇ ਦੇ ਅਸਰ ਤੋਂ ਮੁਕਤ ਨਹੀਂ ਹੋ ਸਕਦਾ। ਆਪਣੇ ਇਰਦ ਗਿਰਦ ਦੇ ਖਿਆਲਾਂ ਨੂੰ ਆਪਣੇ ਅੰਦਰ ਜਜ਼ਬ ਕਰਦਾ ਰਹਿੰਦਾ ਹੈ, ਦੂਜਿਆਂ ਦੀ ਨਕਲ ਕਰਦਾ ਤੇ ਉਹੋ ਜਿਹਾ ਬਣਨ ਲਈ ਵੱਧ ਤੋਂ ਵੱਧ ਯਤਨ ਕਰਦਾ ਰਹਿੰਦਾ ਹੈ। ਬਚਪਨ ਵਿੱਚ ਮਾਤਾ ਪਿਤਾ ਦੀ ਅਤੇ ਸਕੂਲਾਂ ਕਾਲਜਾਂ ਜਾਂ ਹੋਰ ਕਿੱਤਿਆਂ ਦੇ ਸਿੱਖਣ ਸਮੇਂ ਆਪਣੇ ਉਸਤਾਦਾਂ ਦੀ ਨਕਲ ਕਰਦਾ ਹੈ। ਇਨਸਾਨ ਬਚਪਨ ਤੋਂ ਲੈ ਕੇ ਅਤੰਲੀ ਉਮਰ ਤੱਕ ਜੋ ਕੁੱਝ ਬਣਿਆ ਹੁੰਦਾ ਹੈ, ਮਨੁੱਖੀ ਮਨ ਦੇ ਇਸੇ ਸੁਭਾਵ ਦਾ ਹੀ ਨਤੀਜਾ ਹੈ।

ਇਨ੍ਹਾਂ ਦੋ ਤਰ੍ਹਾਂ ਦੇ ਸੁਭਾਵਾਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਇਨਸਾਨੀ ਜ਼ਿੰਦਗੀ ਨੂੰ ਪੂਰਨਤਾ ਤੱਕ ਅਪੜਾਣ ਲਈ ਗੁਰਮਤਿ ਵਿਚ ਸਤ-ਸੰਗਤ ਦਾ ਅਸੂਲ ਕਾਇਮ ਕੀਤਾ ਗਿਆ ਹੈ।

ਆਪ ਨੇ ਫੁਰਮਾਇਆ ਕਿ ਜਦ ਸੰਗਤ ਦਾ ਅਸਰ ਬਨਸਪਤੀ, ਮਿੱਟੀ, ਪਸ਼ੂ ਤੇ ਪੰਛੀਆਂ ਉਪਰ ਪੈਂਦਾ ਪ੍ਰਤੱਖ ਦਿਖਾਈ ਦੇ ਰਿਹਾ ਹੈ ਤਾਂ ਮਨੁਖੀ ਮਨ ਤੇ ਸੰਗਤ ਦਾ ਅਸਰ ਪੈਣਾ ਕੋਈ ਗ਼ੈਰ ਕੁਦਰਤੀ ਨਹੀਂ, ਸਗੋਂ ਸੁਭਾਵਕ ਹੀ ਹੈ ਜਿਵੇਂ ਕਿ :–

**ਬਨਸਪਤੀ ਉਪਰ ਸੰਗਤ ਦਾ ਅਸਰ :–**

ਸੰਗਤ ਦਾ ਅਸਰ ਕੇਵਲ ਮਨੁੱਖ ਹੀ ਨਹੀਂ ਕਬੂਲਦਾ ਸਗੋਂ ਪਸ਼ੂ ਪੰਛੀ ਤੇ ਇੱਥੋਂ ਤੱਕ ਕਿ ਬਨਸਪਤੀ ਵੀ ਸੰਗਤ ਦੇ ਅਸਰ ਤੋਂ ਮੁਕਤ ਨਹੀਂ। ਬਨਸਪਤੀ ਦੀ ਦੁਨੀਆਂ ਵਿਚ ਕਬੀਰ ਜੀ ਦਾ ਇਹ ਪ੍ਰਮਾਨ ਜਗਤ ਪ੍ਰਸਿੱਧ ਹੈ ਕਿ ਚੰਦਨ ਦੀ ਸੰਗਤ ਦਾ ਅਸਰ ਕਬੂਲ ਕੇ ਢੱਕ ਤੇ ਪਲਾਹ ਦੇ ਤੁੱਛ ਬੂਟੇ ਵੀ ਚੰਦਨ ਬਣ ਜਾਂਦੇ ਹਨ :–ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥ ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸ ॥" ਏਸੇ ਤਰ੍ਹਾਂ ਪਹਾੜ ਦੀਆਂ ਉਚੀਆਂ ਚੋਟੀਆਂ ਤੇ ਸੁਗੰਧਿਤ ਜੜੀਆਂ ਬੂਟੀਆਂ ਕੋਲ ਉੱਗਿਆ ਘਾਹ ਵੀ ਕਈ ਵੇਰ ਖੁਸ਼ਬੂਦਾਰ ਹੋ ਜਾਂਦਾ ਹੈ। ਘਾਹ ਦੀ ਗੱਲ ਤਾਂ ਛੱਡੋ ਕਈ ਖੁਸ਼ਬੂਦਾਰ ਫੁੱਲਾਂ ਦੀ ਸੰਗਤ ਦਾ ਪ੍ਰਭਾਵ ਗ੍ਰਹਿਣ ਕਰਕੇ ਕੋਲ ਵਸਣ ਵਾਲੀ ਮਿਟੀ ਵੀ ਸੁਗੰਧਿਤ ਹੋ ਜਾਂਦੀ ਹੈ।

**ਮਿੱਟੀ ਉਪਰ ਸੰਗਤ ਦਾ ਅਸਰ :–**

ਇਸ ਸਬੰਧੀ ਈਰਾਨ ਦੇ ਮਸ਼ਹੂਰ ਸ਼ਾਇਰ ਤੇ ਫਿਲਾਸਫਰ ਸ਼ੇਖ ਸਾਅਦੀ ਦਾ ਆਪਣਾ ਕਿਤਨਾ ਸੁੰਦਰ ਕਥਨ ਹੈ :–

ਗਿਲੇ ਖੁਸ਼ਬੂਦਾਰ ਹਮਾਮ ਰੋਜ਼ੇ, ਰਸੀਦ ਅਜ਼ ਦਸਤੇ ਮਹਬੂਬੇ ਬਦਸਤਮ ॥
ਬਾ ਓ ਬਿਗੁਫਤਮ ਕਿ ਮੁਸ਼ਕੀ ਯਾ ਅੰਬੀਰੀ, ਕਿ ਅਜ਼ ਖੁਸ਼ਬੂ ਦਿਲ ਵਜ਼ੂ ਤੋਂ ਮਸਤਮ ॥
ਬਿਗੁਫਤਾ ਮਮ ਗਿਲੇ ਨਾਚੀਜ਼ ਬੂਦਮ, ਵਲੈਕਨ ਮੁਦਤੇ ਬਾ ਗੁਲ ਨਿਸ਼ਮਤਮ ॥
ਜਮਾਲੇ ਹਮ-ਨਸ਼ੀਂ ਦਰ ਮਨ ਅਸਰ ਕਰਦ, ਵਗਰਨਾ ਮਨ ਹਮ ਖਾਕਮ ਕਿ ਹਸਤਮ ॥

**ਅਰਥ** :–ਇਕ ਦਿਨ ਮੇਰੀ ਮਹਬੂਬਾ ਦੇ ਹਥੀਂ ਗੁਸਲਖਾਨੇ ਵਿੱਚ ਖੁਸ਼ਬੂਦਾਰ ਮਿਟੀ ਮੇਰੇ ਹੱਥ 'ਚ ਪੁੱਜੀ। ਮੈਂ ਉਸ (ਮਿੱਟੀ) ਨੂੰ ਕਿਹਾ ਕਿ ਤੂੰ ਕਸਤੂਰੀ ਹੈਂ ਕਿ ਅੰਬਰ ਹੈਂ ਕਿਉਂਕਿ ਤੇਰੀ ਖੁਸ਼ਬੂ ਦੀ ਵਜ੍ਹਾ ਕਰਕੇ ਮੇਰਾ ਦਿਲ ਮਸਤ ਹੋ ਰਿਹਾ ਹੈ (ਤਾਂ ਉੱਤਰ ਵਿੱਚ) ਉਸ ਨੇ ਕਿਹਾ ਮੈਂ ਨਾਚੀਜ਼ ਮਿੱਟੀ ਹਾਂ ਲੇਕਿਨ

ਕਾਫ਼ੀ ਅਰਸੇ ਤੋਂ ਮੈਂ ਖੁਸ਼ਬੂਦਾਰ ਫੁੱਲ ਦੇ ਕੋਲ ਬੈਠਦੀ ਰਹੀ ਹਾਂ। ਕੋਲ ਬੈਠਣ ਵਾਲੇ ਦੇ ਜਮਾਲ ਨੇ ਮੇਰੇ ਵਿਚ ਅਸਰ ਕੀਤਾ ਹੈ ਨਹੀਂ ਤਾਂ ਮੈਂ ਨਿਮਾਣੀ ਮਿੱਟੀ ਕੀ ਹਾਂ ਭਾਵ ਕੁਝ ਵੀ ਨਹੀਂ ਹਾਂ।

**ਪਸ਼ੂਆਂ ਉਪਰ ਸੰਗਤ ਦਾ ਅਸਰ :–**

ਬਨਸਪਤੀ ਤੋਂ ਅਗੋਂ ਪਸ਼ੂਆਂ ਨੂੰ ਤੱਕੋ ਖ਼ੂੰਖਾਰ ਜੰਗਲੀ ਭੇਂਸਿਆਂ ਦੀ ਸੰਤਾਨ ਮੱਝਾਂ ਤੇ ਮਾਰ ਖੋਰ ਬੈਲਾਂ ਦੀ ਉਲਾਦ ਗਊਆਂ ਬੜੀ ਨਰਮ ਤੇ ਹਲੀਮੀ ਵਾਲੇ ਸੁਭਾਵ ਦੀਆਂ ਹੋ ਕੇ ਮਨੁੱਖ ਨੂੰ ਦੁੱਧ, ਦਹੀਂ ਮੱਖਣ ਤੇ ਘਿਉ ਜਿਹੀਆਂ ਅਮੋਲਕ ਵਸਤੂਆਂ ਰਾਹੀਂ ਮਾਲਾ ਮਾਲ ਕਰ ਰਹੀਆਂ ਹਨ। ਜਦ ਕਿ ਪਹਿਲੋਂ ਪਹਿਲ ਇਹੋ ਹੀ ਪਸ਼ੂ ਬੜੇ ਤੁੰਦ, ਅੱਖੜ ਤੇ ਗੁਸੈਲੇ ਮਨੁੱਖ ਮਾਰੂ ਸਨ। ਪਰ ਹੁਣ ਦੇਰ ਤੋਂ ਮਨੁੱਖ ਦੀ ਸੰਗਤ ਕਰਕੇ ਇਹਨਾਂ ਦੇ ਸੁਭਾਵ ਵਿਚ ਜ਼ਮੀਨ ਆਸਮਾਨ ਜਿੰਨਾ ਫ਼ਰਕ ਪੈ ਗਿਆ ਹੈ। ਏਸੇ ਤਰ੍ਹਾਂ ਸਿੱਖੇ ਹੋਏ ਘੋੜੇ ਤੇ ਹਾਥੀ ਮਨੁਖ ਨੂੰ ਸਵਾਰੀ ਦਾ ਸੁਖ ਦੇਂਦੇ, ਚਿਤਰੇ ਤੇ ਸ਼ੇਰ ਸਰਕਸ ਵਿਚ ਤਮਾਸ਼ੇ ਵਿਖਾ ਵਿਖਾ ਖੁਸ਼ ਕਰਦੇ ਹਨ। ਜਦ ਕਿ ਪਹਿਲੋਂ ਇਹ ਜੰਗਲਾਂ 'ਚ ਰਹਿਣ ਸਮੇਂ ਮਨੁੱਖ ਮਾਰੂ ਤੇ ਆਦਮ ਖੋਰਾਂ ਦੀ ਸ਼ਕਲ ਵਿੱਚ ਮਨੁੱਖ ਲਈ ਹਾਨੀਕਾਰਕ ਸਨ । ਮਨੁੱਖੀ ਸੰਗਤ ਨੇ ਹੀ ਇਹਨਾਂ ਖ਼ੂੰਖਾਰ ਪਸ਼ੂਆਂ ਨੂੰ ਕੁਝ ਅਕਲ ਸਿਖਾਈ ਹੈ।

**ਪੰਛੀਆਂ ਉਪਰ ਸੰਗਤ ਦਾ ਅਸਰ :–**

ਪਸ਼ੂਆਂ ਤੋਂ ਇਲਾਵਾ ਪੰਛੀਆਂ ਦੀ ਦੁਨੀਆਂ ਨੂੰ ਦੇਖੋ ਪਿੰਜਰੇ 'ਚ ਪਿਆ ਤੋਤਾ ਜਾਂ ਮੈਨਾ ਘਰ ਆਏ ਪ੍ਰਾਹੁਣੇ ਨੂੰ "ਜੀ ਆਇਆਂ ਨੂੰ" ਆਖ ਰਹੇ ਹਨ। ਇਹ ਪ੍ਰਾਹੁਣੇ ਦੇ ਸੁਆਗਤ ਦਾ ਮਨੁੱਖੀ ਫ਼ਰਜ਼ ਨਿਭਾਉਣ ਦੀ ਜਾਚ ਪੰਛੀਆਂ ਨੂੰ ਮਨੁੱਖ ਦੀ ਸੰਗਤ ਕਰਕੇ ਪ੍ਰਾਪਤ ਹੋਈ ਹੈ।

ਅਜ ਦੇ ਮਨੁੱਖ ਨੂੰ ਵੇਖੀਏ ਤਾਂ ਪਤਾ ਚਲਦਾ ਹੈ ਕਿ ਅਜ ਦਾ ਹਵਾਈ ਜਹਾਜ਼ ਤੇ ਰਾਕਟਾਂ ਦਾ ਸਵਾਰ ਮਨੁੱਖ ਦਾ ਜੀਵਨ ਡਾਰਵਨ ਦੇ ਕਥਨ ਅਨੁਸਾਰ ਬਾਂਦਰ ਤੋਂ ਜਾਂ ਬਨਮਾਨਸ ਦੇ ਜੀਵਨ ਤੋਂ ਅਰੰਭ ਹੋ ਕੇ ਸਹਿਜੇ ਸਹਿਜੇ ਸੰਗੀਆਂ ਕੋਲੋਂ ਜਾਚਾਂ ਸਿੱਖ ਸਿੱਖ ਚਤੁਰ ਤੇ ਉੱਚਾ ਹੁੰਦਾ ਗਿਆ। ਜਿਸ ਦਾ ਭਾਵ ਇਹ ਹੈ ਕਿ ਮਨੁਖੀ ਜੀਵਨ ਸਹਿਜੇ ਸਹਿਜੇ ਉਚੇਰੀ ਸੰਗਤ ਕਰਕੇ ਉੱਚਾ ਹੁੰਦਾ ਗਿਆ ਹੈ।

**ਸੰਗਤ ਅਨੁਸਾਰ ਫਲ :–**

ਜੀਵਨ ਦੇ ਇਸ ਸੁਭਾਵ ਨੂੰ ਕਿਸੇ ਕਵੀ ਨੇ ਵੇਲ ਨਾਲ ਤਸ਼ਬੀਹ ਦਿੱਤੀ ਹੈ, ਉਹ ਲਿਖਦਾ ਹੈ ਕਿ :–

"ਪਾਸ ਬੈਠੀਏ ਬਡਨ ਕੇ ਹੋਤ ਬਡਨ ਸੋ ਮੇਲ ॥ ਸਬ ਜਾਨਤ ਕਿ ਬੜ੍ਹਤ ਹੈ ਬ੍ਰਿਖਸ਼ ਬਰਾਬਰ ਬੇਲ ॥"

ਵੱਡੇ ਪੁਰਸ਼ਾਂ ਦੀ ਸੰਗਤ ਕਰੀਏ ਕਿਉਂਕਿ ਐਉਂ ਆਪ ਵੱਡੇ ਹੋ ਜਾਈਦਾ ਹੈ। ਜਿਵੇਂ ਉੱਚੇ ਦਰਖ਼ਤ ਨਾਲ ਬੰਨ੍ਹੀ ਬੇਲ ਉਸ ਦਰਖਤ ਦੀ ਸੰਗਤ ਕਰਕੇ ਉਦੇ ਜਿੱਡੀ ਹੀ ਵੱਡੀ ਹੋ ਜਾਂਦੀ ਹੈ। ਵਧੇਰੇ ਫੈਲਦੀ ਫੁਲਦੀ ਤੇ ਫਲ ਦੇਂਦੀ ਹੈ। ਪਰ ਜੇ ਵੇਲ ਦੇ ਨੇੜੇ ਕੋਈ ਸੁੱਕਾ ਖੂਹ ਜਾਂ ਟੋਆ ਹੋਵੇ ਤਾਂ ਵੇਲ ਉਸ ਵਿਚ ਹੇਠਾਂ ਡਿੱਗ ਕੇ ਸੁਕ ਸੜ ਕੇ ਤਬਾਹ ਤੇ ਬਰਬਾਦ ਹੋ ਜਾਂਦੀ ਹੈ। ਇਹੋ ਹਾਲ ਮਨੁਖੀ ਜ਼ਿੰਦਗੀ ਦਾ ਹੈ । ਸਤਿ ਪੁਰਸ਼ਾਂ ਦੀ ਸੰਗਤ ਦਾ ਸਦਕਾ ਰੂਹ ਆਤਮਿਕ ਮੰਡਲਾਂ ਵਿਚ ਰੰਗ ਮਾਣਦੀ ਹੈ ਤੇ ਗੁਨਾਹੀਆਂ ਦੀ ਸੰਗਤ ਕਾਰਨ ਦੁੱਖਾਂ ਤੇ ਨਰਕਾਂ ਵਿਚ ਪੈ ਕੇ ਸੁਕ ਸੜ ਜਾਂਦੀ ਹੈ। ਸੰਗਤ ਦੇ ਅਸਰ ਨਾਲ ਮਨੁਖ ਚੰਗਾ ਵੀ ਹੋ ਜਾਂਦਾ ਹੈ ਤੇ ਬੁਰਾ ਵੀ ਇਹ ਸੰਗਤ ਤੇ ਨਿਰਭਰ ਕਰਦਾ ਹੈ। ਜਿਵੇਂ ਕਬੀਰ ਜੀ ਨੇ ਕਿਹਾ ਹੈ :—

ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥ (ਪੰ: ੧੩੬੯)

ਤੁਲਸੀ ਜੀ ਨੇ ਵੀ ਕਿਹਾ ਹੈ ਕਿ :—

ਜੋ ਜੈਸੀ ਸੰਗਤ ਕਰੀ ਸੋ ਤੈਸੋ ਫਲ ਦੀਨ ॥
ਕਦਲੀ, ਸੀਪ, ਭੁਜੰਗ ਮੁਖ, ਏਕ ਬੂੰਦ ਗੁਣ ਤੀਨ ॥

ਅਰਥਾਤ ਇਕੋ ਸ੍ਵਾਂਤੀ ਬੂੰਦ ਦੇ ਸੰਗਤ ਦੇ ਅਸਰ ਨਾਲ ਵੱਖ ਵੱਖ ਤਿੰਨ ਗੁਣ ਹੋ ਗਏ। ਕੇਲੇ 'ਚ ਪੈ ਕੇ ਕਪੂਰ, ਸਿੱਪੀ 'ਚ ਪੈ ਮੋਤੀ ਤੇ ਸੱਪ ਦੇ ਮੂੰਹ 'ਚ ਪੈ ਕੇ ਜ਼ਹਿਰ ਬਣ ਗਈ। ਜਿਸ ਦਾ ਭਾਵ ਇਹ ਹੈ ਕਿ ਚੰਗੀ ਸੰਗਤ ਮਿਲੇ ਤਾਂ ਫਲ ਚੰਗਾ ਤੇ ਮਾੜੀ ਸੰਗਤ ਮਿਲੇ ਤਾਂ ਫਲ ਮਾੜਾ ਹੀ ਮਿਲੇਗਾ। ਜੀਵਨ ਦੇ ਚੜ੍ਹਾ ਜਾਂ ਉਤਰਾ ਦਾ ਸਬੰਧ ਚੰਗੀ ਜਾਂ ਮਾੜੀ ਸੰਗਤ ਨਾਲ ਹੈ, ਇਕ ਪਾਸੇ ਚੰਗੀ ਸੰਗਤ ਦੇ ਪ੍ਰਤਾਪ ਨਾਲ ਜੀਵਨ ਉਪਰ ਨੂੰ ਚੜ੍ਹ ਰਿਹਾ ਹੈ ਤੇ ਦੂਜੇ ਪਾਸੇ ਪਹਾੜਾਂ ਤੋਂ ਥੱਲੇ ਨੂੰ ਡਿੱਗਦੇ ਪਾਣੀ ਵਾਂਗ ਤੇਜ਼ੀ ਨਾਲ ਹੇਠਾਂ ਨੂੰ ਗਿਰ ਰਿਹਾ ਹੈ। ਦੇਖੋ ਚੰਗੀ ਸੰਗਤ ਦੇ ਆਸਰੇ ਨਿਰਧਨਾ ਦੇ ਪੁੱਤਰ ਧਨੀ, ਅਨਪੜ੍ਹਾਂ ਦੇ ਵਿਦਵਾਨ, ਮੂਰਖਾਂ ਦੇ ਚਤਰ ਕਾਇਰਾਂ ਦੇ ਬੀਰ ਤੇ ਬਦਾਂ ਦੇ ਭਲੇ ਹੋ ਜਾਂਦੇ ਦਿਸ ਆਉਂਦੇ ਹਨ। ਕੁਸੰਗਤ ਦੇ ਅਸਰ ਨਾਲ ਇਸ ਦੇ ਉਲਟ ਧਨੀਆਂ ਦੇ ਨਿਰਧਨ, ਵਿਦਵਾਨਾਂ ਦੇ ਅਨਪੜ੍ਹ, ਚਤੁਰਾਂ ਦੇ ਮੂਰਖ, ਬੀਰਾਂ ਦੇ ਕਾਇਰ ਤੇ ਨੇਕਾਂ ਦੇ ਬਦ ਹੋਏ ਹੋਏ ਤੁਹਾਨੂੰ ਮਿਲਣਗੇ।

**ਕੁਸੰਗਤ ਤੋਂ ਬਚੋ :—**

ਖੋਟੀ ਸੰਗਤ 'ਚ ਬੈਠੇ ਮਨੁੱਖ ਆਪਣੇ ਜੀਵਨ ਦਾ ਤੱਤ ਹੀ ਖੋ ਬੈਠਦੇ ਹਨ, ਕੁਸੰਗਤ ਦੀ ਮਾਰ ਬੜੀ ਹੀ ਪ੍ਰਬਲ ਹੈ। ਅਮਲੀਆਂ, ਸ਼ਰਾਬੀਆਂ ਤੇ ਆਚਰਨਹੀਨ ਬੰਦਿਆਂ ਦੀ ਕੁਸੰਗਤ ਵੱਡੇ ਵੱਡੇ ਪ੍ਰਹੇਜ਼ਗਾਰਾਂ ਤੇ ਸੰਜਮੀਆਂ ਨੂੰ ਹੇਠਾਂ ਸੁਟ ਦੇਂਦੀ ਹੈ।

ਜਿਵੇਂ ਕਿ ਕਬੀਰ ਜੀ ਲਿਖਦੇ ਹਨ :—

ਕਬੀਰ ਮਾਰੀ ਮਰਉ ਕੁਸੰਗ ਕੀ, ਕੇਲੇ ਨਿਕਟਿ ਜੁ ਬੇਰਿ ॥
ਉਹ ਝੂਲੇ ਉਹ ਚੀਰਿਐ ਸਾਗਤ ਸੰਗੁ ਨ ਹੇਰਿ ॥ (ਪੰਨਾ ੧੩੬੯)

ਅਰਥਾਤ ਬੇਰੀ ਦੀ ਕੁਸੰਗਤ ਦਾ ਸਦਕਾ ਉਸ ਦੇ ਨੇੜੇ ਉੱਗੇ ਹੋਏ ਕੇਲ ਦਾ ਹਾਲ ਦੇਖੋ ਜਿਵੇਂ ਜਿਵੇਂ ਬੇਰੀ ਪਸਰਦੀ ਹੈ ਤਿਵੇਂ ਤਿਵੇਂ ਉਹ ਵਿਚਾਰਾ ਚੀਰੀਦਾ ਹੈ। ਇਸੇ ਲਈ ਨੀਤੀ ਦੇ ਗ੍ਰੰਥਾਂ ਵਿਚ ਲਿਖਿਆ ਹੈ ਕਿ :—

ਸਿੰਘਨ ਕੇ ਬਨ ਮੈਂ ਬਸੀਏ, ਧਸੀਏ ਜਲ ਮੋਂ, ਬਿਛੂਆ ਗਹਿ ਲੀਜੈ ॥
ਕਾਨ ਖਜੂਰਾ ਪ੍ਰਵੇਸ ਕਰਾਇ ਕੈ, ਸਾਂਪ ਕੇ ਮੁਖ ਮੈਂ ਉਂਗਰੀ ਦੀਜੈ ॥
ਗਿਰ ਤੇ ਗਿਰੀਏ, ਆਗ ਮੇਂ ਜਰੀਏ, ਆਰੀ ਕੇ ਘਾਵ ਅਨੇਕ ਸਹੀਜੈ ॥
ਏਤੇ ਤੋਂ ਕਸ਼ਟ ਅਨੰਤ ਸਹੋ ਪਰ ਮੂਰਖ ਮੀਤ ਕੋ ਸੰਗ ਨ ਕੀਜੈ ॥

ਅਰਥਾਤ—ਸ਼ੇਰ ਦੇ ਜੰਗਲ 'ਚ ਜਾ ਵਸੀਏ, ਪਾਣੀ 'ਚ ਛਾਲ ਮਾਰ ਦੇਈਏ, ਬਿੱਛੂ ਫੜ ਲਈਏ। ਕੰਨ ਖਜੂਰਾ ਆਪਣੇ ਕੰਨ 'ਚ ਵਾੜ ਲਈਏ, ਸੱਪ ਦੇ ਮੂੰਹ 'ਚ ਉਂਗਲੀ ਦੇ ਦੇਈਏ। ਪਹਾੜ ਤੋਂ ਡਿਗ ਪਈਏ, ਅੱਗ 'ਚ ਸੜ ਜਾਈਏ, ਆਰੇ ਹੇਠ ਬੈਠ ਕੇ ਅਨੇਕ ਜ਼ਖਮ ਸਹਾਰ ਲਈਏ। ਇਹੋ ਜਿਹੇ ਹੋਰ ਅਨੇਕਾਂ ਕਸ਼ਟ ਸਹਾਰ ਲਵੋ ਪਰ ਮੂਰਖ ਮਿੱਤਰ ਦੀ ਸੰਗਤ ਨ ਕਰੋ। ਸਮਝ ਲਵੋ ਕਿ ਕੁਸੰਗਤ ਇਨਸਾਨ ਨੂੰ ਮਾਰਦੀ ਹੈ ਤੇ ਸ਼ੁਭ ਸੰਗਤ ਜੀਵਾਲਦੀ ਹੈ।

ਆਂ ਹਜੂਮੇ ਬਦ ਕਿ ਸ਼ੈਤਾਨੀ ਬਵੱਦ। ਆਕਬਤ ਅਜ਼ ਵੈ ਪਸ਼ੇਮਾਨੀ ਬਵੱਦ।

ਉਹ ਇਕੱਠ ਬੁਰਾ ਹੈ ਜਿੱਥੇ ਗੁਨਾਹ ਹੁੰਦੇ ਹਨ। ਉਸ ਨਾਲ ਪ੍ਰਲੋਕ ਵਿੱਚ ਸ਼ਰਮਸਾਰ ਹੋਈਦਾ ਹੈ।

**ਉਤਮ ਸੰਗਤ ਕਰੋ :–**

ਸ਼ੁਭ ਸੰਗਤ ਕੀ ਹੈ ਇਸ ਦੇ ਉੱਤਰ 'ਚ ਸਤਿਗੁਰੂ ਫ਼ੁਰਮਾਉਂਦੇ ਹਨ "ਊਤਮ ਸੰਗਤ ਊਤਮ ਹੋਵੈ ॥ ਗੁਣ ਕਉ ਧਾਵੈ ਅਉਗਣ ਹੋਵੈ ।" ਅਰਥਾਤ ਉਤਮ ਪੁਰਸ਼ਾਂ ਦੀ ਸੰਗਤ ਨਾਲ ਮਨੁੱਖ ਦੀ ਜ਼ਿੰਦਗੀ ਉਤਮ ਬਣ ਜਾਂਦੀ ਹੈ ਉਹ ਗੁਣਾਂ ਵਲ ਧਾਉਣ ਲਗ ਪੈਂਦਾ ਹੈ ਤੇ ਅਉਗਣਾ ਨੂੰ ਅੰਦਰੋਂ ਧੋਣ ਲਗ ਪੈਂਦਾ ਹੈ ਐਉਂ ਜ਼ਿੰਦਗੀ ਨਿਰਮਲ ਤੇ ਪਵਿੱਤ੍ਰ ਬਣ ਕੇ ਉਚੇਰੀ ਹੁੰਦੀ ਜਾਂਦੀ ਹੈ । ਕਬੀਰ ਜੀ ਨੇ ਸੰਤਾਂ ਦੀ ਸੰਗਤ ਨਾਲ ਮਿਲ ਕੇ ਰਾਮ ਰੂਪ ਹੋ ਨਿਬੜਨ ਦੀ ਗੱਲ ਕਹੀ ਹੈ ਜਿਵੇਂ ਕਿ : ਚੰਦਨ ਕੇ ਸੰਗਿ ਕਾਸਟ ਬਿਗਰਿਓ" ਸੋ ਕਾਸਟ ਚੰਦਨ ਹੋਇ ਨਿਬਰਿਓ ।" ਗੰਗਾ ਕੇ ਸੰਗਿ ਸਲਿਤਾ ਬਿਗਰੀ "ਸੋ ਸਲਿਤਾ ਗੰਗਾ ਹੋਇ ਨਿਬਰੀ ।"

ਪਾਰਸ ਕੇ ਸੰਗ ਤਾਬਾ ਬਿਗਰਿਓ, ਸੋ ਤਾਬਾ ਕੰਚਨ ਹੋਇ ਨਿਬਰਿਓ ॥
ਸੰਤਨ ਸੰਗ ਕਬੀਰਾ ਬਿਗਰਿਓ, ਸੋ ਕਬੀਰ ਰਾਮੈ ਹੋਇ ਨਿਬਰਿਓ ॥

ਅਰਥਾਤ ਜਿਵੇਂ ਚੰਦਨ ਨਾਲ ਮਿਲ ਕੇ ਲਕੜੀ ਖੁਸ਼ਬੂਦਾਰ, ਗੰਗਾ ਨਾਲ ਮਿਲਕੇ ਹੋਰ ਨਦੀਆਂ ਪਵਿੱਤ੍ਰ ਤੇ ਪਾਰਸ ਨਾਲ ਮਿਲ ਕੇ ਤਾਂਬਾ ਆਦਿ ਅੱਠ ਧਾਤਾਂ ਸੋਨਾ ਭਾਵ ਕੀਮਤੀ ਬਣ ਜਾਂਦੀਆਂ ਹਨ ਤਿਵੇਂ ਸੰਤਾਂ ਨਾਲ ਮਿਲ ਕੇ ਕਬੀਰ ਰਾਮ ਰੂਪ ਹੋ ਗਿਆ ।

**ਸਤਿ ਸੰਗਤ ਦਾ ਲਾਭ–**

ਜਨ ਸੁਸੀਲ ਕੀ ਸੰਗਤਿ ਕਰਿਯੈ ॥ ਜਿਸ ਮਿਲਤੇ ਅਵਗੁਨ ਪਰਿਹਰਿਯੈ ॥
ਗੁ: ਪ੍ਰ: ਸੂ: ਰੁ: ਪ: ਅੰ: ੪੫

ਸੰਗਤ ਦਾ ਅੰਤਮ ਮੁਕਾਮ ਸਤਿ ਸੰਗਤ ਹੈ । ਸਤਿਵਾਦੀ ਮਨੁੱਖਾਂ ਦੀ ਸੁਹਬਤ ਮਨੁੱਖ ਅੰਦਰ ਸਤਿ ਦਾ ਪ੍ਰਵੇਸ਼ ਕਰਵਾਉਂਦੀ ਹੈ । ਸਤਿ ਬਚਨ ਤੋਂ ਸਤਿ ਚਿੰਤਨ ਤੇ ਸਤਿ ਬਿਉਹਾਰ ਪ੍ਰਾਪਤ ਹੁੰਦਾ ਹੈ । ਜਿਨ੍ਹਾਂ ਦੇ ਦਰਸ਼ਨ ਕੀਤਿਆਂ ਖੋਟੀ ਬੁਧੀ ਨਾਸ਼ ਹੋ ਜਾਏ ਅਸਲ ਮਿੱਤ੍ਰ ਉਹ ਹਨ । ਗੁਰਮੁਖ ਜਗ ਵਿਚ "ਹੈਨ ਵਿਰਲੇ ਨਾਹੀ ਘਣੇ" ਮਿਲ ਤਾਂ ਪੈਂਦੇ ਹਨ ਪਰ ਢੂੰਡ ਕਰਨ ਨਾਲ ਹੀ ਮਿਲਦੇ ਹਨ ।

"ਜਿੰਨ੍ਹਾਂ ਦਿਸੰਦੜਿਆਂ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ ॥
ਹਉ ਢੂੰਡੇਦੀ ਜਗ ਸਬਾਇਆ ਜਨ ਨਾਨਕ ਵਿਰਲੇ ਕੇਈ ॥"

ਸੱਚੀ ਸੰਗਤ ਵਿਚ ਬੈਠਣ ਨਾਲ ਹੀ ਸੱਚਾ ਨਾਮ ਤੇ ਮਨ ਨੂੰ ਧੀਰਜ ਪ੍ਰਾਪਤ ਹੁੰਦਾ ਹੈ ।

"ਸਚੀ ਸੰਗਤ ਬੈਸਣਾ ਸਚ ਨਾਮ ਮਨ ਧੀਰ ॥"

ਜਿਵੇਂ ਚੰਦਨ ਦੀ ਵਾਸ ਲੈ ਕੇ ਬਨਸਪਤੀ ਚੰਦਨ ਹੋ ਜਾਂਦੀ ਹੈ । ਪਾਰਸ ਨਾਲ ਮਿਲਕੇ ਅੱਠ ਧਾਤਾਂ ਸੋਨਾ ਬਣ ਜਾਂਦੀਆਂ ਹਨ ਤੇ ਨਦੀਆਂ ਨਾਲੇ ਗੰਗਾ ਨਾਲ ਮਿਲਕੇ ਪਵਿੱਤ੍ਰ ਹੋ ਜਾਂਦੇ ਹਨ । ਏਸੇ ਤਰ੍ਹਾਂ ਹੀ ਪਤਿਤ ਉਧਾਰਨ ਸਾਧ ਸੰਗਤ ਪਾਪਾਂ ਦੀ ਮੈਲ ਧੋ ਸੁੱਟਦੀ ਹੈ ।

ਚੰਦਨ ਵਾਸ ਬਨਾਸਪਤ ਸਭ ਚੰਦਨ ਹੋਵੈ ॥
ਅਸਟ ਧਾਤ ਇਕ ਧਾਤ ਹੋਇ ਸੰਗ ਪਾਰਸ ਢੋਵੈ ॥
ਨਦੀਆ ਨਾਲੇ ਵਾਹੜੇ ਮਿਲਿ 'ਗੰਗ ਗੰਗੋਵੈ ॥
ਪਤਿਤ ਉਧਾਰਨ ਸਾਧ ਸੰਗ ਪਾਪਾ ਮਲ ਧੋਵੈ ॥ (ਭਾਈ ਗੁਰਦਾਸ ਜੀ)

**ਸਤਿ ਸੰਗਤ ਦਾ ਲੱਛਣ :–**

ਸਚੀ ਸੰਗਤਿ ਸਚਿ ਮਿਲੈ ਸਚੈ ਨਾਇ ਪਿਆਰ ॥ ਮਹਲਾ ੩ ਵਾਰ ਵਡਹੰਸਾ (੩)
ਨਾਵ ਰੂਪ ਭਇਓ ਸਾਧ ਸੰਗ ਭਵ ਨਿਧਿ ਪਾਰਿ ਪਰਾ ॥ ਜੈਤਸਰੀ ਮਹੱਲਾ ੫ (੬)
ਸਤ ਸੰਗਤਿ ਸਤਿ ਗੁਰ ਚਟ ਸਾਲ ਹੈ ਜਿਤੁ ਹਰਿ ਗੁਣ ਸਿਖਾ ॥ ਵਾਰ ਕਾਨੜਾ ਮਹੱਲਾ ੪ (੪)

ਸਤ ਪੁਰਸ਼ਾਂ ਨੇ ਸਤ ਸੰਗਤ ਸਤਿ ਦੀ ਵਿਚਾਰ ਦੇ ਆਸਰੇ ਕਾਇਮ ਕੀਤੀ ਹੈ ਉਹਨਾਂ ਦੇ ਖਿਆਲ ਵਿਚ ਧਰਮ ਸਤਿ ਪ੍ਰਭੂ ਦਾ ਨਾਮ ਹੈ। ਇਸ ਲਈ ਸਹੀ ਅਰਥਾਂ ਵਿਚ ਸਤਿ ਸੰਗਤ ਉਸਨੂੰ ਹੀ ਕਹਿੰਦੇ ਹਨ ਜਿੱਥੇ ਕੇਵਲ ਨਾਮ ਦਾ ਹੀ ਵਖਿਆਨ ਕੀਤਾ ਜਾਵੇ, ਹਜ਼ੂਰ ਦਾ ਹੁਕਮ ਹੈ :–

ਸਤਿ ਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮ ਵਖਾਣੀਐ ॥ ਇਸੇ ਹੀ ਤੁਕ ਦਾ ਅਨਵਾਦ ਭਾਈ ਨੰਦ ਲਾਲ ਜੀ ਆਪਣੇ ਸ਼ਬਦਾਂ ਵਿਚ ਐਉਂ ਕਰਦੇ ਹਨ।

ਆਂ ਹਜੂਮਿ ਖੁਸ਼ ਕਿ ਬਹਰਿ ਜ਼ਿੰਦਗੀ ॥ ਆਂ ਹਜੂਮੇ ਖੁਸ਼ ਕਿ ਬਹਰਿ ਬੰਦਗੀਸਤ ॥

ਆਂ ਹਜੂਮਿ ਖੁਸ਼ ਕਿ ਬਹਰੇ ਯਾਦਿ ਓਸਤ ॥ ਆਂ ਹਜੂਮੇ ਖੁਸ਼ ਕਿ ਹਕ ਬੁਨਿਯਾਦੇ ਓਸਤ ਹੈ॥

ਅਰਥਾਤ ਉਹ ਇਕੱਠ ਚੰਗਾ ਹੈ ਕਿ ਜੋ ਸਚਾ ਜੀਵਨ ਹਾਸਲ ਕਰਨ ਲਈ ਹੈ। ਉਹ ਜੋੜ ਮੇਲਾ ਅੱਛਾ ਹੈ ਜੋ ਭਗਤੀ ਵਾਸਤੇ ਹੈ। ਉਹ ਸਮਾਗਮ ਚੰਗਾ ਹੈ ਜੋ ਉਸ ਦੀ ਯਾਦਗੀਰੀ ਲਈ ਹੈ। ਉਹ ਮਿਲਾਪ ਉਤਮ ਹੈ ਜਿਸ ਦਾ ਮੂਲ ਕਾਰਨ ਵਾਹਿਗੁਰੂ ਦੀ ਵੀਚਾਰ ਹੈ।

ਸਤ ਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿਗੁਣ ਸਿਖਾ ॥ (ਪੰ: ੧੩੧੬)

**ਹੰਕਾਰੀ ਸੰਗਤ ਚੋਂ ਲਾਭ ਨਹੀਂ ਲੈ ਸਕਦਾ :–**

ਸੰਗਤ ਚੋਂ ਲਾਭ ਨਿੰਮ੍ਰਤਾ ਭਾਵ ਨਾਲ ਪ੍ਰਾਪਤ ਹੁੰਦਾ ਹੈ ਹੰਕਾਰੀ ਆਦਮੀ ਸੰਗਤ ਦੇ ਗੁਣ ਘੱਟ ਗ੍ਰਹਿਣ ਕਰਦਾ ਹੈ ਜਿਵੇਂ ਕਿ ਕਬੀਰ ਜੀ ਦਾ ਫੁਰਮਾਣ ਹੈ।

ਕਬੀਰ ਬਾਂਸ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥
ਚੰਦਨ ਕੇ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥ (ਪੰ: ੧੩੬੫)

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਮਹਾਂਵਾਕ ਹੈ ਕਿ :–

ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ ॥
ਨਿਕਟਿ ਬਸੰਤੋ ਬਾਂਸੋ ਨਾਨਕ ਅਹੰਬੁਧਿ ਨ ਬੋਹਤੇ ॥ (ਪੰ: ੧੩੬੦)

ਅਰਥਾਤ ਬਾਂਸ ਆਪਣੇ ਲੰਬੇ ਕੱਦ ਦੇ ਹੰਕਾਰ 'ਚ ਡੁਬਿਆ ਹੋਇਆ ਚੰਦਨ ਕੋਲ ਵਸਣ ਦੇ ਬਾਵਜੂਦ ਚੰਦਨ ਦੀ ਸੁਗੰਧੀ ਤੋਂ ਵਿਰਵਾ ਰਹਿ ਗਿਆ ਹੈ ਉਸ ਬਾਂਸ ਵਾਂਗ ਕੋਈ ਹੋਰ ਮਨੁਖ ਕਿਤੇ ਹੰਕਾਰ 'ਚ ਨ ਡੁੱਬ ਜਾਵੇ ਇਹ ਮਨੁਖ ਨੂੰ ਤਾਕੀਦ ਹੈ।

**ਗਲਤ ਸੰਗਤ ਦਾ ਅਸਰ :–**

ਸੰਗਤ ਕਰਨ ਤੋਂ ਪਹਿਲਾਂ ਉਸ ਦੀ ਪਰਖ ਕਰ ਲੈਣੀ ਚਾਹੀਦੀ ਹੈ ਕਈ ਵਾਰ ਆਦਮੀ ਸੋਨੇ ਦੇ ਭੁਲੇਖੇ ਮਲੰਮਾ ਖਰੀਦ ਬੈਠਦਾ ਹੈ। ਇਹ ਜ਼ਰੂਰੀ ਨਹੀਂ ਕਿ ਜਿਹੜੀ ਸ਼ੈ ਚਮਕੇ ਉਹ ਲਾਲ ਹੀ ਹੋਵੇ ਜਾਂ ਹਰ ਮਿਠ ਬੋਲਾ ਆਦਮੀ ਪ੍ਰਨ ਪਾਲ ਹੀ ਹੁੰਦਾ ਹੈ :–

ਹਰ ਚੀਜ਼ ਜੋ ਚਮਕੇ ਸਦਾ ਲਾਲ ਨਹੀਂ ਹੁੰਦਾ। ਮਿਠ ਬੋਲ ਜੋ ਬੋਲੇ ਪ੍ਰਨਪਾਲ ਨਹੀਂ ਹੁੰਦਾ।

ਕਈ ਵਾਰ ਤਪਦੇ ਹੋਏ ਮਾਰੂਥਲ ਮਸੂਮ ਮ੍ਰਿਗਾਂ ਨੂੰ ਪਾਣੀ ਦੇ ਸਰੋਵਰ ਨਜ਼ਰ ਆਉਂਦੇ ਹਨ। ਏਸੇ ਤਰ੍ਹਾਂ ਬਹੁਤ ਸਾਰੇ ਗੁਣ ਗ੍ਰਾਹੀ ਬਿਹਬਲ ਹੋਏ ਅਜੇਹੀ ਸੰਗਤ ਤੇ ਵੀ ਭਰਮ ਜਾਂਦੇ ਹਨ ਜੋ ਪਹਿਲੇ ਗੁਣਾਂ ਨੂੰ ਗਾਲ ਦਿੰਦੀ ਹੈ। ਜਿਵੇਂ ਕਿ ਕਾਬਲ ਦਾ ਮਸ਼ਹੂਰ ਜਰਨੈਲ ਬਾਈਆਜ਼ੀਦ ਖਾਨ ਵੈਰਾਗ ਦੀ ਠੋਕਰ ਖਾ ਬੈਰਾਗੀ ਸਾਧੂ ਹੋ ਗਿਆ। ਉਹਨਾਂ ਕੋਲ ਸੋਨੇ ਦਾ ਬੜਾ ਸਾਜੋ ਸਾਮਾਨ ਸੀ। ਇਕ ਰਾਤ ਸਾਧੂਆਂ ਦੀ ਮੰਡਲੀ ਤੇ ਡਾਕਾ ਪਿਆ। ਜਦ ਪੁਲੀਸ ਪੜਤਾਲ ਤੇ ਆਈ ਤਾਂ ਵੱਡੇ ਪੁਲੀਸ ਅਫਸਰ ਨੇ ਬਾਈਆਜ਼ੀਦ ਖਾਨ ਨੂੰ ਪਛਾਣ ਕੇ ਕਿਹਾ ਕਿ ਤੇਰੇ ਜਰਨੈਲ ਦੇ ਹੁੰਦਿਆਂ ਡਾਕੂਆਂ ਨੂੰ ਡਾਕਾ ਮਾਰਨ ਦੀ ਜੁਅਰਤ ਕਿਵੇਂ ਪਈ ਤਾਂ ਸ਼ਰਮਿੰਦਾ ਹੋ

ਕੇ ਬਾਈਆਜ਼ੀਦ ਖਾਨ ਨੇ ਕਿਹਾ ਕਿ ਜਦੋਂ ਮੈਂ ਪਠਾਣ ਪੁਤਰ ਸਾਂ ਤਾਂ ਦਸਤਿਆਂ ਦੇ ਮੂੰਹ ਮੋੜ ਦੇਂਦਾ ਸਾਂ ਪਰ ਜਦੋਂ ਸਾਧਾਂ ਦੀ ਸੰਗਤ 'ਚ ਰਚਿਆ ਹਾਂ ਤਿਨਕਾ ਵੀ ਤੋੜ ਨਹੀਂ ਸਕਦਾ :—

ਜਬ ਹੁਤੈ ਪੂਤ ਅਫ਼ਗਾਨ ਕੇ ਦੇਤੇ ਦਸਤੇ ਮੋੜ। ਅਬ ਸ਼ਰਨ ਗਹੀ ਰਘਨਾਥ ਕੀ ਸਕੈ ਨ ਤਿਨਕਾ ਤੋੜ।

ਸੰਗਤ ਦੀ ਅਸਲੀਅਤ ਨੂੰ ਨ ਪਛਾਣ ਕੇ ਖਾਨ ਵਿਚਾਰਾ ਆਪਣੀ ਖਾਨਦਾਨੀ ਬੀਰਤਾ ਦਾ ਜੌਹਰ ਵੀ ਗਵਾ ਬੈਠਾ ਇਸ ਦੇ ਉਲਟ ਜਦ ਸੁਭਾਗ ਵਸ ਸਹੀ ਸੰਗਤ ਪ੍ਰਾਪਤ ਹੋ ਜਾਵੇ ਤਾਂ ਗਵਾਚੇ ਹੋਏ ਗੁਣ ਫਿਰ ਲਭ ਪੈਂਦੇ ਹਨ ਬਾਈਆਜੀਂਦ ਖਾਨ ਵਾਂਗ ਹੀ ਬੀਰ ਰਾਜਪੂਤ ਲਛਮਨ ਦਾਸ ਮਾਧੋਦਾਸ ਬੈਰਾਗੀ ਬਣ ਖਾਨਦਾਨੀ ਬੀਰਤਾ ਦਾ ਗੁਣ ਗਵਾ ਬੈਠਾ ਸੀ। ਜਦੋਂ ਪੂਰਬਲੇ ਕਰਮਾਂ ਦੇ ਅੰਕੁਰ ਫੁੱਟੇ ਰਸਿਕ ਬੈਰਾਗੀ ਪੁਰਖ ਗੁਰੂ ਗੋਬਿੰਦ ਸਿੰਘ ਜੀ ਮਿਲੇ ਤਾਂ ਬਕਰੇ ਦੇ ਖ਼ੂਨ ਨੂੰ ਵੇਖ ਘਬਰਾ ਉਠਣ ਵਾਲਾ ਬੈਰਾਗੀ ਸਾਧੂ ਬੀਰ ਬੰਦਾ ਸਿੰਘ ਬਹਾਦਰ ਹੋ ਚਮਕਿਆ ਤੇ ਸੁਤੀ ਹੋਈ ਬੀਰਤਾ ਜਾਗ ਪਈ। ਜਿਵੇਂ ਥਕਿਆ ਹੋਇਆ ਮਨੁਖ ਸਉਂ ਕੇ ਤਰੋਤਾਜ਼ਾ ਹੋ ਉਠਦਾ ਹੈ।

ਇਵੇਂ ਹੀ ਗੁਰੂ ਨਾਨਕ ਦੇ ਅਨਿੰਨ ਸਿੱਖ ਮਨਸੁਖ ਨੂੰ ਸੰਗਲਾ ਦੀਪ ਦੇ ਰਾਜੇ ਸ਼ਿਵ ਨਾਭ ਨੇ ਇਕਾਦਸ਼ੀ ਦਾ ਬ੍ਰਤ ਨ ਰੱਖਣ ਦੇ ਜ਼ੁਰਮ ਵਿਚ ਰਾਜਧਰਮ ਵਿਰੋਧੀ ਜਾਣ ਕੇ ਕੈਦ 'ਚ ਪਾ ਰੱਖਿਆ ਸੀ ਉਸ ਦੀ ਸੁਰੀਲੀ ਆਵਾਜ਼ ਚੋਂ ਗੁਰਬਾਣੀ ਦਾ ਰਸ ਭਿੰਨਾ ਕੀਰਤਨ ਸੁਣ ਕੇ ਚਿੰਤਾਤੁਰ ਮਨ ਨੂੰ ਢਾਰਸ ਮਿਲੀ, ਬੁਲਾ ਕੇ ਦਰਸ਼ਨ ਕੀਤੇ, ਬਚਨ ਸੁਣੇ, ਬਸ ਮਨਸੁਖ ਦੀ ਸੰਗਤ ਦੀ ਮਿਕਨਾਤੀਸੀ ਕਸ਼ਸ਼ ਨੇ ਗੁਰੂ ਨਾਨਕ ਦੇ ਦਰਸ਼ਨਾਂ ਦਾ ਮਤਵਾਲਾ ਬਣਾ ਦਿੱਤਾ ਤੇ ਅੰਤ ਗੁਰੂ ਨਾਨਕ ਦੇ ਦਰਸ਼ਨ ਪਾ ਪਰਮ ਪਦ ਨੂੰ ਪ੍ਰਾਪਤ ਹੋਇਆ। ਇਵੇਂ ਹੀ ਮੁਹੰਮਦ ਸਾਹਿਬ ਨੂੰ ਕਤਲ ਕਰਨ ਦੇ ਇਰਾਦੇ ਨਾਲ ਤੁਰਿਆ। ਉਮਰ ਉਨ੍ਹਾਂ ਦੀ ਸੰਗਤ ਕਰਕੇ ਸਾਰੇ ਮੁਸਲਮਾਨਾਂ ਦਾ ਸਰਦਾਰ ਤੇ ਮਸ਼ਹੂਰ ਆਦਿਲ ਖਲੀਫਾ ਉਮਰ ਹੋ ਕੇ ਪ੍ਰਗਟ ਹੋਇਆ।

ਬਿਸਰਿ ਗਈ ਸਭ ਤਾਤਿ ਪਰਾਈ ਜਬ ਤੇ ਸਾਧ ਸੰਗਤਿ ਮੋਹਿ ਪਾਈ ॥੧॥ਰਹਾਉ॥
ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥ (ਪੰ: ੧੨੯੯)
ਮੇਰੇ ਮਾਧਉ ਜੀ ਸਤਿ ਸੰਗਤਿ ਮਿਲੇ ਸੁ ਤਰਿਆ ॥
ਗੁਰ ਪ੍ਰਸਾਦਿ ਪਰਮ ਪਦੁ ਪਾਇਆ, ਸੂਕੇ ਕਾਸਟ ਹਰਿਆ ॥੧॥ਰਹਾਉ॥ (ਪੰ: ੧੦)
ਮਹਾ ਪਵਿਤ੍ਰ ਸਾਧ ਕਾ ਸੰਗੁ ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥ (ਆਸਾ ਮ: ੫ ਪੰਨਾ ੩੯੨)
ਹਰਿਕੇ ਜਨ ਉਤਮ ਜਗਿ ਕਹੀਅਹਿ ਜਿਨ ਮਿਲਿਆ ਪਾਥਰ ਸੈਨ ॥ (ਪੰਨਾ ੧੨੯੫)
ਜਿਉ ਚੰਦਨ ਨਿਕਟਿ ਵਸੈ ਹਿਰਡ ਬਪੁੜਾ ਤਿਉ ਸਤ ਸੰਗਤਿ ਮਿਲਿ ਪਤਿਤ ਪਰਵਾਣੁ ॥੩॥ (ਪੰਨਾ ੮੬੧)

**ਸਾਧ ਸੰਗਤ ਦੀ ਮਹਿਮਾ :-**

ਕਲਗੀਧਰ ਦੇ ਅਨਿੰਨ ਸਿੱਖ ਤੇ ਫ਼ਾਰਸੀ ਦੇ ਮਹਾਨ ਵਿਦਵਾਨ ਭਾਈ ਨੰਦ ਲਾਲ ਜੀ ਸਾਧ ਸੰਗਤ ਦੀ ਮਹਿਮਾ ਹੇਠਲੇ ਸ਼ਿਅਰਾਂ ਵਿਚ ਐਉਂ ਬਿਆਨ ਕਰਦੇ ਹਨ :-

ਸੁਹਬਤੇ ਨੇਕਾਂ ਗਰ ਤੁਰਾ ਬਾਸ਼ਦ ਨਸੀਬ ॥ ਦੌਲਤੇ ਜਾਵੇਦ ਯਾਬੀ ਐ ਹਬੀਬ ॥ (੯)
(ਹੇ ਪਿਆਰੇ ਜੇ ਤੈਨੂੰ ਭਲੇ ਪੁਰਸ਼ਾਂ ਦਾ ਸੰਗ ਮਿਲੇ ਤਾਂ ਤੈਨੂੰ ਅਬਿਨਾਸ਼ੀ ਧਨ ਦੀ ਪ੍ਰਾਪਤੀ ਹੋ ਜਾਵੇ।)
ਜ਼ੱਰਰਾ ਰਾਦੀਦਮ ਕਿ ਖੁਰਸ਼ੀਦੇ ਜਹਾਂ ॥ ਸ਼ੁਦ ਜ਼ਿਫ਼ੈ ਜ਼ੇ ਸੁਹਬਤੇ ਸਾਹਿਬ ਦਿਲਾਂ ॥ (੧੨੩)
(ਸਤ ਸੰਗਤ ਦੇ ਪ੍ਰਭਾਉ ਕਰਕੇ ਮੈਂ ਧੂੜ ਦੇ ਕਿਣਕੇ ਨੂੰ ਸੰਸਾਰ ਦਾ ਸੂਰਜ ਹੋਇਆ ਡਿੱਠਾ ਹੈ।)
ਆਂ ਅੰਦਰ ਸੁਹਬਤੇ ਮਰਦਾਨੇ ਓਸ ॥ ਦੌਲਤੇ ਹਰ ਦੋ ਜਹਾਂ ਦਰ ਖਾਨੇ ਓਸਤ ॥੪੪॥
(ਜੋ ਵਾਹਿਗੁਰੂ ਦੇ ਪਿਆਰਿਆਂ ਦੀ ਸੰਗਤ ਵਿਚ ਹੈ ਦੋਹਾਂ ਲੋਕਾਂ ਦੀ ਮਾਇਆ ਉਸ ਦੇ ਘਰ ਵਿਚ ਹੈ।)

ਐ ਜਹੇ ਸੁਹਬਤ ਕਿ ਖਾਕ ਅਕਸੀਰ ਕਰਦ ॥ ਨਾਕਸੇ ਰਾ ਸਾਹਿਬੇ ਤਦਬੀਰ ਕਰਦ ॥੨੫੪॥

(ਅਹੋ ਧੰਨ ਸਤ ਸੰਗ ਹੈ ਜਿਸ ਨੇ ਧੂੜ ਨੂੰ ਰਸਾਇਣ ਬਣਾ ਦਿੱਤਾ ਹੈ ਅਤੇ ਨਿਕੰਮੇ ਮੂਰਖ ਨੂੰ ਮਹਾਂ ਚਤੁਰ ਕਰ ਦਿੱਤਾ ਹੈ।)

ਪੰਚਮ ਪਾਤਿਸ਼ਾਹ ਸਾਧ ਸੰਗਤ ਦੀ ਮਹਿਮਾ ਦਾ ਜ਼ਿਕਰ ਐਉਂ ਕਰਦੇ ਹਨ :–

ਹੇ ਮੇਰੇ ਮਿੱਤ੍ਰ ! ਸਾਧ ਸੰਗਤ ਦੀ ਮਹਿਮਾ ਸੁਣ, ਵਡਭਾਗੀਆਂ ਸੰਗੀਆਂ ਦੀ ਮੈਲ ਖੋਈ ਗਈ ਕ੍ਰੋੜਾਂ ਪਾਪਾਂ ਦਾ ਅਸਰ ਮਿਟ ਗਿਆ, ਚਿਤ ਨਿਰਮਲ ਹੋ ਗਏ। ਪਿੰਗਲੇ ਪਰਬਤਾਂ ਤੋਂ ਪਾਰ ਲੰਘ ਗਏ। ਮੂਰਖ ਚਤਰ ਵਕਤੇ ਹੋ ਗਏ। ਅੰਨ੍ਹਿਆਂ ਨੂੰ ਤਿੰਨੇ ਭਵਣ ਸੁੱਝ ਪਏ। ਗੁਰਾਂ ਨਾਲ ਮਿਲਕੇ ਪਵਿੱਤ੍ਰ ਹੋ ਗਏ। ਸ਼ੇਰ ਬਿੱਲੀ ਬਣ ਗਿਆ, ਸੁਮੇਰ ਪਰਬਤ ਕੱਖ ਦਿਸਣ ਲੱਗ ਪਿਆ। ਅੱਧੀ ਦਮੜੀ ਹਿਤ ਕਲੇਸ਼ ਕਰਨ ਵਾਲੇ ਮਹਾਂ ਧਨੀ ਹੋ ਗਏ।

ਪਿੰਗੁਲ ਪਰਬਤ ਪਾਰਿ ਪਰੇ, ਖਲ ਚਤੁਰ ਬਕੀਤਾ ॥
ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥੧॥
ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥
ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥੧॥ਰਹਾਉ॥......
ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ ॥
ਸ੍ਰੰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ ॥੩॥ (ਪੰ: ੮੦੯)

ਪਹਿਲੇ ਗੁਰੂ ਸਾਹਿਬਾਨ ਵੀ ਸਤ ਸੰਗਤ ਦੀ ਮਹਿਮਾ ਆਪਣੀ ਰਸਨਾ ਤੋਂ ਐਉਂ ਉਚਾਰਦੇ ਹਨ।

ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਿ ਸੰਗਤਿ ਕੀ ਵਡਿਆਈ ॥ (ਪੰਨਾ ੫੦੫)
ਸਚੀ ਸੰਗਤਿ ਸਚਿ ਮਿਲੈ ਸਚੈ ਨਾਇ ਪਿਆਰੁ ॥ (ਪੰਨਾ ੫੮੬)
ਨਾਵ ਰੂਪ ਭਇਓ ਸਾਧ ਸੰਗੁ ਭਵ ਨਿਧਿ ਪਾਰਿ ਪਰਾ ॥ (ਪੰਨਾ ੭੦੧)

ਜਿਉ ਚੰਦਨ ਨਿਕਟਿ ਵਸੈ ਹਿਰਡ ਬਪੁਰਾ ਤਿਉ ਸਤ ਸੰਗਤਿ ਮਿਲਿ ਪਤਿਤ ਪਰਵਾਣ ॥ (ਪੰਨਾ ੮੬੧)

ਗੁਰ ਉਪਦੇਸਿ ਸਾਧ ਕੀ ਸੰਗਤਿ ਬਿਨਸਿਓ ਸਗਲ ਸੰਤਾਪੁ ॥
ਮਿਤ੍ਰ ਸਤ੍ਰ ਪੇਖਿ ਸਮਤੁ ਬੀਚਾਰਿਓ ਸਗਲ ਸੰਭਾਖਨ ਜਾਪੁ ॥੧॥ (ਪੰਨਾ ੧੨੧੭)

**ਥੋੜੇ ਸਮੇਂ ਦੀ ਸੰਗਤ ਦਾ ਲਾਭ :–**

ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥੨੩੨॥ (ਪੰਨਾ ੧੩੭੭)

**ਥੋੜ੍ਹੇ ਸਮੇਂ ਦੀ ਸੰਗਤ ਦਾ ਲਾਭ ਤੇ ਕੁਸੰਗਤ ਦਾ ਹਾਨ :–**

ਕਬਿੱਤ :–ਤਨਕ ਹੀ ਜਾਮਨ ਕੇ ਦੂਧ ਦਧਿ ਹੋਤ ਜੈਸੇ, ਤਨਕ ਹੀ ਕਾਂਜੀ ਪਰੈ ਦੂਧ ਫਟ ਜਾਤ ਹੈ ॥
ਤਨਕ ਹੀ ਬੀਜ ਬੋਏ, ਬਿਰਖ ਬਿਥਾਰ ਹੋਇ, ਤਨਕ ਚਿਨਗ ਪਰੇ ਭਸਮ ਸਮਾਤ ਹੈ ॥
ਤਨਕ ਹੀ ਖਾਏ ਬਿਖ ਹੋਤ ਹੈ ਬਿਨਾਸ ਕਾਜ, ਤਨਕ ਹੀ ਅੰਮ੍ਰਿਤ ਕੈ ਅਮਰ ਹ੍ਵੈ ਗਾਤ ਹੈ ॥
ਸੰਗਤਿ ਅਸਾਧਿ ਸਾਧ ਗਨਿਕਾ ਬਿਵਾਹਿਤਾ ਜਯੋਂ, ਤਨਕ ਮੈਂ ਉਪਕਾਰ ਔ ਬਿਕਾਰ ਘਾਤ ਹੈ॥੧੭੪॥
(ਭਾਈ ਗੁਰਦਾਸ)

**ਸਤਿਸੰਗ ਵਿਚ ਸਿੱਖ ਨੇਮ ਨਾਲ ਪੁੱਜਦੇ ਹਨ :–**

ਅਪਣੇ ਅਪਣੇ ਵਰਨ ਵਿਚਿ ਚਾਰਿ ਵਰਨ ਕੁਲ ਧਰਮ ਧਰੰਦੇ ॥
ਛਿਅ ਦਰਸ਼ਨ ਛਿਅ ਸ਼ਾਸਤ੍ਰਾਂ ਗੁਰਮਤੀ ਖਟ ਕਰਮ ਕਰੰਦੇ ॥
ਅਪਣੇ ਅਪਣੇ ਸਾਹਿਬੈ ਚਾਕਰ ਜਾਇ ਜੁਹਾਰ ਜੁੜੰਦੇ ॥
ਅਪਣੇ ਅਪਣੇ ਵਣਜ ਵਿਚਿ ਵਾਪਾਰੀ ਵਾਪਾਰ ਮਚੰਦੇ ॥
ਅਪਣੇ ਅਪਣੇ ਖੇਤ ਵਿਚਿ ਬੀਉ ਸਭੈ ਕਿਰਸਾਣ ਬੀਜੰਦੇ ॥
ਕਾਰੀਗਰ ਕਾਰੀਗਰਾਂ ਕਾਰਖਾਨੇ ਵਿਚਿ ਜਾਇ ਮਿਲੰਦੇ ॥
ਸਾਧ ਸੰਗਤ ਗੁਰਸਿੱਖ ਪੁਜੰਦੇ ॥੩॥
(ਭਾਈ ਗੁਰਦਾਸ ਵਾਰ ੫)

**ਸਾਧ ਦੀ ਸੰਗਤ ਕਰੋ ਤੇ ਸਾਕਤ ਦੀ ਸੰਗਤ ਤੋਂ ਬਚੋ :–**

ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ ॥
ਸਾਕਤ ਸੰਗੁ ਨ ਕੀਜੀਐ ਜਾਂ ਤੇ ਹੋਇ ਬਿਨਾਹੁ ॥੯੩॥
ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥
ਹੋਨਹਾਰੁ ਸੋ ਹੋਇ ਹੈ ਸਾਕਤ ਸੰਗਿ ਨ ਜਾਉ ॥੯੯॥ (ਪੰ: ੧੩੬੯)
ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥੧੩੧॥ (ਪੰ: ੧੩੭੧)

**ਸਾਧ ਸੰਗਤ ਹੀ ਬੈਕੁੰਠ ਹੈ :–**

ਹਿੰਦੂ ਮਤ ਵਿਚ ਵਿਸ਼ਨੂੰ ਜੀ ਦੇ ਨਿਵਾਸ ਅਸਥਾਨ ਨੂੰ ਬੈਕੁੰਠ ਆਖਦੇ ਹਨ । ਹਿੰਦੂ ਲੋਕ ਇਹ ਟਿਕਾਣਾ ਅਰਸ਼ਾਂ ਵਿਚ ਮੰਨਦੇ ਹਨ ਪਰ ਬੈਕੁੰਠ ਸ਼ਬਦ ਦੇ ਅਖਰੀਂ ਅਰਥ ਹਨ ਉਹ ਜਗ੍ਹਾ ਜਾਂ ਮਾਨਸਿਕ ਅਵਸਥਾ ਜਿੱਥੇ ਪਹੁੰਚ ਕੇ ਮਨ ਵਿਚੋਂ [ਬੈ] ਦ੍ਵੈਤ [ਕੁੰਠ] ਰੁਕ ਜਾਵੇ। ਇਸ ਮਾਤ ਲੋਕ ਵਿਚ ਦ੍ਵੈਤ ਨੂੰ ਮੇਟ ਕੇ ਏਕਤਾ ਵਿਚ ਮਨ ਨੂੰ ਟਿਕਾਣ ਵਾਲਾ ਅਸਥਾਨ ਸਾਧ ਸੰਗਤ ਹੈ। ਕਬੀਰ ਜੀ ਦਾ ਪਵਿੱਤ੍ਰ ਬਚਨ ਹੈ :–

ਕਹ ਕਬੀਰ ਇਹ ਕਹੀਐ ਕਾਹਿ ॥ ਸਾਧ ਸੰਗਤਿ ਬੈਕੁੰਠੈ ਆਹਿ ॥ (ਪੰਨਾ ੩੨੫)

**ਸਾਰੇ ਸੁਖਾਂ ਦਾ ਸੋਮਾ ਸਾਧ ਸੰਗਤ ਹੈ :–**

"ਜੇ ਲੋੜਹਿ ਸਦਾ ਸੁਖੁ ਭਾਈ ॥ ਸਾਧੂ ਸੰਗਤਿ ਗੁਰਹਿ ਬਤਾਈ ॥" (ਪੰ: ੧੨੮੨)
"ਸਾਧ ਸੰਗਿ ਪ੍ਰਭ ਦੇਹੁ ਨਿਵਾਸ ॥ ਸਰਬ ਸੂਖ ਨਾਨਕ ਪਰਗਾਸ ॥" (ਪੰ: ੨੯੦)
"ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਏ ॥" (ਪੰ: ੧੨੦੮)

ਸਾਧ ਸੰਗਤ ਲਈ ਵਧੇਰੇ ਗਿਣਤੀ ਦੀ ਵੀ ਲੋੜ ਨਹੀਂ । ਇਸ ਸਬੰਧੀ ਗੁਰਮਤਿ ਦੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਦਾ ਪਵਿਤ੍ਰ ਬਚਨ ਹੈ :–

"ਏਕ ਸਿਖ ਦੁਇ ਸਾਧ ਸੰਗ ਪੰਜੀਂ ਪਰਮੇਸਰ ॥"

ਇਕ ਵਕਤਾ ਤੇ ਇਕ ਸ੍ਰੋਤਾ ਦੋਨੋਂ ਹੀ ਸਾਧ ਸੰਗਤ ਦਾ ਰੂਪ ਹੋ ਸਕਦੇ ਹਨ ਜੇਕਰ ਸ਼ਬਦ ਦੇ ਸਹੀ ਅਰਥਾਂ ਵਿਚ ਸਾਧ ਸੰਗਤ ਕਰ ਰਹੇ ਹੋਣ ।

ਕਾਮ ਕ੍ਰੋਧ ਆਦਿਕਾਂ ਨੂੰ ਹਜ਼ੂਰ ਨੇ ਦੁਸ਼ਟ ਦਾ ਖਿਤਾਬ ਦਿੱਤਾ ਹੈ। ਇਨ੍ਹਾਂ ਨੂੰ ਵਸ ਕਰਨਾ ਕਿਸੇ ਦੇ

ਵਸ ਦਾ ਰੋਗ ਨਹੀਂ। ਮਾਤਾ, ਪਿਤਾ, ਮਿੱਤਰ ਤੇ ਭਰਾ ਵੀ ਉਨ੍ਹਾਂ ਦੇ ਅਸਰ ਤੋਂ ਮਨੁੱਖ ਨੂੰ ਬਚਾ ਨਹੀਂ ਸਕਦੇ ਧਨ ਤੇ ਸਿਆਣਪ ਦੇ ਬਲ ਨਾਲ ਵੀ ਉਨ੍ਹਾਂ ਨੂੰ ਰੋਕ ਕੇ ਨਹੀਂ ਰੱਖਿਆ ਜਾ ਸਕਦਾ। ਉਨ੍ਹਾਂ ਦੇ ਵਸ ਕਰਨ ਦਾ ਇਕੋ ਇਕ ਢੰਗ ਹੈ ਸਾਧ ਸੰਗਤ, ਜਿਵੇਂ ਕਿ ਹਜ਼ੂਰ ਦਾ ਮਹਾਂਵਾਕ ਹੈ :—

ਉਨ ਤੇ ਰਾਖੈ ਬਾਪੁ ਨ ਮਾਈ॥ ਉਨ ਤੇ ਰਾਖੈ ਮੀਤੁ ਨ ਭਾਈ॥
ਦਰਬਿ ਸਿਆਣਪ ਨ ਓਇ ਰਹਿਤੇ॥ ਸਾਧ ਸੰਗਿ ਓਇ ਦੁਸਟ ਵਸਿ ਹੋਤੇ॥ (ਪੰ: ੧੮੨)

ਅਜਿਹੀ ਸਤਿ ਸੰਗਤ ਭਾਗਾਂ ਬਗੈਰ ਨਹੀਂ ਮਿਲ ਸਕਦੀ ਤੇ ਚੰਗੀ ਸੰਗਤ ਤੋਂ ਬਿਨਾਂ ਮਨ ਪਾਪਾਂ ਦੀ ਮੈਲ ਨਾਲ ਭਰਿਆ ਰਹਿੰਦਾ ਹੈ :—

ਵਡਭਾਗੀ ਹਰਿ ਸੰਗਤਿ ਪਾਵਹਿ॥ ਭਾਗ ਹੀਨ ਭ੍ਰਮਿ ਚੋਟਾ ਖਾਵਹਿ॥
ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤ ਮੈਲੁ ਭਰੀਜੈ ਜੀਉ॥ (ਪੰ: ੯੫)

**ਸਾਧ ਸੰਗਤ ਦਾ ਫਲ :—**

ਸਾਧੂਆਂ ਦੀ ਸੰਗਤ ਕਰਨ ਨਾਲ ਪਿਛਲੇ ਜਨਮਾਂ ਦੇ ਕੀਤੇ ਪਾਪ ਮਿਟ ਜਾਂਦੇ ਹਨ ਅਤੇ ਸਾਧ ਸੰਗਤ ਨਾਲ ਮਿਲ ਕੇ ਮਰਿਆ ਹੋਇਆ ਮਨ ਜਿਊਂਦਾ ਹੋ ਜਾਂਦਾ ਹੈ।

"ਮਿਟਹਿ ਕਮਾਣੇ ਪਾਪ ਚਿਰਾਣੇ ਸਾਧ ਸੰਗਤਿ ਮਿਲਿ ਮੁਆ ਜੀਜੈ॥" (ਪੰ: ੬੮੩)

ਅਠਾਸੀ ਹਜ਼ਾਰ ਵਰ੍ਹਿਆਂ ਦੇ ਤਪ ਨਾਲੋਂ ਦੋ ਘੜੀ ਦੀ ਸਤਿ ਸੰਗਤ ਦਾ ਫਲ ਵਧੇਰੇ ਹੈ। ਇਕ ਵਾਰ ਵਸ਼ਿਸ਼ਟ ਜੀ ਨੇ ਵਿਸ਼ਵਾ ਮਿਤ੍ਰ ਉਪਰ ਖੁਸ਼ ਹੋ ਕੇ ਉਸਨੂੰ ਆਪਣੇ ਵਲੋਂ ਕੀਤੀ ਦੋ ਘੜੀ ਦੀ ਸਤਿ ਸੰਗਤ ਦਾ ਫਲ ਦਿੱਤਾ ਤਾਂ ਉਸ ਨੇ ਕਿਹਾ ਤੁਸਾਂ ਮੇਰੇ ਨਾਲ ਮਖੌਲ ਕੀਤਾ ਹੈ ਤਾਂ ਵਸ਼ਿਸ਼ਟ ਜੀ ਨੇ ਕਿਹਾ ਕਿ ਤਪਾਂ ਨਾਲੋਂ ਸਤਿਸੰਗਤ ਕਰਨ ਦਾ ਫਲ ਵਧੇਰੇ ਹੈ ਤਾਂ ਵਿਸ਼ਵਾਮਿਤ੍ਰ ਨ ਮੰਨਿਆ। ਇਸ ਗੱਲ ਦਾ ਨਿਰਣਾ ਕਰਵਾਉਣ ਲਈ ਦੋਨੋਂ ਬ੍ਰਹਮਾ ਕੋਲ ਪੁੱਜੇ ਉਨ੍ਹਾਂ ਕਿਹਾ ਇਸ ਦਾ ਜਵਾਬ ਲੈਣ ਲਈ ਆਪਾਂ ਸ਼ਿਵ ਜੀ ਕੋਲ ਚਲਦੇ ਹਾਂ, ਤਿੰਨੇ ਉਨ੍ਹਾਂ ਕੋਲ ਗਏ। ਸ਼ਿਵ ਜੀ ਨੇ ਕਿਹਾ ਇਸ ਉੱਤਰ ਲਈ ਵਿਸ਼ਨੂੰ ਜੀ ਪਾਸ ਚਲੀਏ। ਚਾਰੇ ਉਹਨਾਂ ਕੋਲ ਗਏ ਉਨ੍ਹਾਂ ਨੇ ਕਿਹਾ ਇਹ ਫ਼ੈਸਲਾ ਸ਼ੇਸ਼ ਨਾਗ ਹੀ ਕਰ ਸਕਦਾ ਹੈ। ਫਿਰ ਪੰਜੇ ਸ਼ੇਸ਼ ਨਾਗ ਕੋਲ ਗਏ। ਹਿੰਦੂ ਮਿਥਿਹਾਸ ਅਨੁਸਾਰ ਉਸ ਨੇ ਧਰਤੀ ਸਿਰ ਤੇ ਚੁੱਕੀ ਹੋਈ ਸੀ। ਉਸ ਨੇ ਕਿਹਾ ਪਹਿਲਾਂ ਮੇਰੇ ਸਿਰ ਤੋਂ ਧਰਤੀ ਦਾ ਭਾਰ ਹੌਲਾ ਕਰੋ ਫਿਰ ਤੁਹਾਡੇ ਝਗੜੇ ਦਾ ਫ਼ਸਲਾ ਦਿਆਂਗਾ। ਵਿਸ਼ਵਾ ਮਿੱਤਰ ਨੇ ਆਪਣੇ ਅਠਾਸੀ ਹਜ਼ਾਰ ਵਰ੍ਹੇ ਦੇ ਤਪ ਦਾ ਫਲ ਦਿੱਤਾ ਪਰ ਧਰਤੀ ਖੜ੍ਹੀ ਨ ਹੋਈ ਫਿਰ ਜਦ ਵਸ਼ਿਸ਼ਟ ਜੀ ਨੇ ਆਪਣੀ ਕੀਤੀ ਦੋ ਘੜੀ ਦੀ ਸਤਿਸੰਗਤ ਦਾ ਫਲ ਦਿੱਤਾ ਤਾਂ ਧਰਤੀ ਖੜੀ ਹੋ ਗਈ। ਸ਼ੇਸ਼ ਨਾਗ ਨੇ ਕਿਹਾ ਕਿ ਫ਼ੈਸਲਾ ਆਪੇ ਹੀ ਹੋ ਗਿਆ ਹੈ ਕਿ ਅਠਾਸੀ ਹਜ਼ਾਰ ਵਰ੍ਹੇ ਦੇ ਤਪ ਨਾਲੋਂ ਦੋ ਘੜੀ ਦੀ ਸਤਿਸੰਗਤ ਦਾ ਫਲ ਵਧੇਰੇ ਹੈ।

ਵਡਿਆਂ ਭਾਗਾਂ ਕਰਕੇ ਸਾਧ ਸੰਗਤ ਪ੍ਰਾਪਤ ਹੁੰਦੀ ਹੈ ਤੇ ਉਨ੍ਹਾਂ ਨਾਲ ਮਿਲ ਕੇ ਖੋਟੀ ਮਤ ਮਿਟ ਜਾਂਦੀ ਹੈ। ਸਾਧ ਸੰਗਤ ਕਰਨ ਨਾਲ ਮਨੁੱਖ ਵੱਡੇ ਭਾਗਾਂ ਵਾਲੇ ਹੋ ਜਾਂਦੇ ਹਨ। ਜਿਨ੍ਹਾਂ ਦਾ ਸੰਤਾਂ ਦੀ ਸੰਗਤ ਵਿਚ ਵਾਸਾ ਹੋਵੇ, ਉਨ੍ਹਾਂ ਪੁਰਸ਼ਾਂ ਨੂੰ ਵਡਿਆਂ ਭਾਗਾਂ ਵਾਲੇ ਕਿਹਾ ਜਾਂਦਾ ਹੈ। ਜਿਵੇਂ ਕਿ ਹਜ਼ੂਰ ਦੇ ਪਵਿੱਤ੍ਰ ਮਹਾਂਵਾਕ ਹਨ :—

ਵਡਭਾਗੀ ਸਾਧ ਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ॥ (ਪੰ: ੬੧੮)
ਸਾਧ ਸੰਗੁ ਜਿਨ ਪਾਇਆ ਸੇਈ ਵਡ ਭਾਗੇ॥ (ਪੰ: ੩੨੨)
ਵਡਭਾਗੀ ਸੇ ਕਾਢੀਅਹਿ ਪਿਆਰੇ ਸੰਤ ਸੰਗਤਿ ਜਿਨਾ ਵਾਸੋ॥ (ਪੰ: ੮੦੨)

ਬਿਨਾਂ ਚੰਗੀ ਸੰਗਤ ਤੋਂ ਮਨੁੱਖ ਦਾ ਹੰਕਾਰ ਦੂਰ ਨਹੀਂ ਹੁੰਦਾ। ਨਾ ਹੀ ਹਉਮੈ ਉੱਕਾ ਹੀ ਦੂਰ ਹੋ ਸਕਦੀ ਹੈ।

ਚਾਰੇ ਜੁਗ ਮੈ ਸੋਧਿਆ ਵਿਣੁ ਸੰਗਤਿ ਅਹੰਕਾਰੁ ਨ ਭਗੈ ॥
ਹਉਮੈ ਮੂਲ ਨ ਛੁਟਈ ਵਿਣੁ ਸਾਧੂ ਸਤ ਸੰਗੈ ॥ (ਪੰਨਾ ੧੦੯੮)

ਜੋ ਸਤਿਸੰਗਤ ਨਾਲ ਮਿਲਦਾ ਹੈ ਉਹੀ ਤਰਦਾ ਹੈ ਇਸ ਲਈ ਸਤਿਸੰਗਤ ਵਿਚ ਐਉਂ ਮਿਲਕੇ ਰਹਿਣਾ ਚਾਹੀਦਾ ਹੈ ਜਿਵੇਂ ਸ਼ਹਿਦ ਦੀਆਂ ਮੱਖੀਆਂ ਆਪਸ ਵਿਚ ਮਿਲਕੇ ਸ਼ਹਿਦ ਇਕੱਠਾ ਕਰਦੀਆਂ ਹਨ।

ਮੇਰੇ ਮਾਧਉ ਜੀ ਸਤਿ ਸੰਗਤਿ ਮਿਲੇ ਸੁ ਤਰਿਆ ॥ (ਪੰ: ੧੦)
ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧਪ ਮਖੀਰਾ ॥ (ਪੰ: ੪੮੬)

**ਸਾਧ ਸੰਗਤ ਜ਼ਿੰਦਗੀ ਪਲਟ ਦੇਂਦੀ ਹੈ :—**

ਗਲਤ ਰਾਹ ਜਾਂਦੀ ਜ਼ਿੰਦਗੀ ਦੀ ਟ੍ਰੇਨ ਨੂੰ ਕਾਂਟਾ ਬਦਲ ਕੇ ਨੇਕ ਰਾਹ ਤੇ ਲਿਆਉਣ ਵਾਲੀ ਸ਼ਕਤੀ ਦਾ ਨਾਮ ਸਾਧ ਸੰਗਤ ਹੈ। ਅਨੇਕਾਂ ਠੱਗਾਂ, ਚੋਰਾਂ, ਡਾਕੂਆਂ, ਕੁਕਰਮੀਆਂ ਦੀ ਜ਼ਿੰਦਗੀ ਨੂੰ ਕੇਵਲ ਮਹਾਂਪੁਰਖਾਂ ਦੀ ਸੰਗਤ ਨੇ ਪਲਟਾਇਆ ਹੈ। ਇਸ ਸਬੰਧ ਵਿਚ ਹਜ਼ਾਰਾਂ ਇਤਿਹਾਸਕ ਗਵਾਹੀਆਂ ਪੇਸ਼ ਕੀਤੀਆਂ ਜਾਂ ਸਕਦੀਆਂ ਹਨ।

ਬਾਲਮੀਕ ਬਟਵਾਰਾ, ਸਜਣ ਠੱਗ, ਭੂਮੀਆ ਚੋਰ, ਕੌਡਾ ਰਾਖਸ਼, ਦੇਵਲੂਤ ਹਬਸ਼ ਦੇਸ਼ ਦਾ ਬਾਦਸ਼ਾਹ ਲਾਜਵਰਦ ਤੇ ਕਾਰੂੰ ਅਨੇਕਾਂ ਅਜਿਹੇ ਪੁਰਸ਼ਾਂ ਦੇ ਨਾਮ ਲਏ ਜਾ ਸਕਦੇ ਹਨ ਕਿ ਜਿਨ੍ਹਾਂ ਦੀ ਜ਼ਿੰਦਗੀ ਦੇ ਸੁਧਾਰ ਦੀ ਕਿਸੇ ਆਦਮੀ ਨੂੰ ਸੁਪਨੇ ਵਿਚ ਆਸ ਨਹੀਂ ਸੀ ਪਰ ਗੁਰੂ ਸਾਹਿਬਾਨ ਜਾਂ ਗੁਰਮੁਖ ਮਹਾਂਪੁਰਖਾਂ ਦੀ ਸੰਗਤ ਦੀ ਪਾਰਸ ਛੋਹ ਨਾਲ ਉਹ ਕੁੰਦਨ ਹੋ ਗਏ :—ਇਕ ਕਵੀ ਦਾ ਕਥਨ ਹੈ :—

ਬਾਲਮੀਕ ਬਟਵਾਰਾ ਸੋਈ ਰਾਮ ਦਾ ਪਿਆਰਾ ਭੀਲਨੀ ਕੁਜਾਤ ਕੇ ਤੋ ਪਾਪ ਸਭ ਹਰੇ ਹੈਂ।
ਸਧਨਾ ਕਸਾਈ, ਰਵਿਦਾਸ ਤੋ ਚਮਾਰ, ਜਾ ਕੇ ਚਰਨੋਂ ਕੇ ਊਪਰ ਤੋ ਸੀਸ ਲੋਕ ਧਰੇ ਹੈਂ।
ਨਾਮਦੇਵ ਛੀਂਬਾ ਔ ਕਬੀਰ ਕੌਨ ਊਚੀ ਜਾਤਿ, ਭਗਤੋਂ ਕੇ ਸਿਰਤਾਜ ਆਜ ਵੁਹ ਥਿਰੇਂ ਹੈਂ।
ਦੇਖੀਏ ਵਿਚਾਰ ਨਿਰਧਾਰ ਕਰਤਾਰ ਸਿੰਘ, ਨੀਚਨ ਤੇ ਊਚ ਸਤਿਸੰਗ ਹੀ ਨੇ ਕਰੇ ਹੈਂ।

ਗੁਰਮੁਖ ਦਾ ਮੇਲ ਸਾਧ ਦਾ ਸੰਗ ਅਸੀਂ ਹਰ ਰੋਜ਼ ਅਰਦਾਸ 'ਚ ਮੰਗਦੇ ਹਾਂ ਜਿਸ ਤੋਂ ਸਾਫ਼ ਸਿੱਧ ਹੈ ਕਿ ਗੁਰਮਤਿ ਵਿਚ ਜ਼ਿੰਦਗੀ ਦੀ ਕਾਮਯਾਬੀ ਦਾ ਰਾਜ਼ ਕੇਵਲ ਨੇਕ ਪੁਰਸ਼ਾਂ ਦੀ ਸੰਗਤ ਕਰਨ ਵਿਚ ਲੁਕਿਆ ਹੋਇਆ ਹੈ ਜੋ ਜ਼ਿੰਦਗੀ ਦੇ ਹਰ ਮੋੜ ਤੇ ਮਨੁੱਖ ਦੀ ਰਹਿਨੁਮਾਈ ਕਰਦਾ ਹੈ।

ਗਿਆਨ ਬਢੈ ਗੁਨ ਵਾਨ ਕੀ ਸੰਗਤ, ਧਿਆਨ ਬਢੈ ਤਪਸੀ ਸੰਗ ਕੀਨੇ।
ਮੋਹ ਬਢੈ ਪ੍ਰਵਾਰ ਕੀ ਸੰਗਤ, ਲੋਭ ਬਢੈ ਧਨ ਮੈ ਚਿਤ ਦੀਨੇ।
ਕ੍ਰੋਧ ਬਢੈ ਨਰ ਮੂਢ ਕੀ ਸੰਗਤ, ਕਾਮ ਬਢੈ ਹਰਮਾ ਸੰਗ ਕੀਨੇ।
ਬੁਧ ਬਿਬੇਕ ਵਿਚਾਰ ਬਢੈ, ਕਵਿਦੀਨ ਸੁ ਸੱਜਣ ਸੰਗਤ ਕੀਨੇ। (ਇਕ ਕਵੀ)

**ਸਾਧ ਸੰਗਤ ਤੇ ਅਸਾਧ ਸੰਗਤ ਦਾ ਫਰਕ :—**

ਸਾਧੁ ਸੰਗ ਦ੍ਰਿਸਟਿ ਦਰਸ ਕੈ ਹੈ ਬ੍ਰਹਮ ਧਿਆਨ, ਸੋਈ ਤੌ ਅਸਾਧੁ ਸੰਗਿ ਦ੍ਰਿਸਟਿ ਬਿਕਾਰ ਹੈ ॥
ਸਾਧੁ ਸੰਗਿ ਸ਼ਬਦ ਸੁਰਤਿ ਕੈ ਹੈ ਬ੍ਰਹਮ ਗਯਾਨ, ਸੋਈ ਤੌ ਅਸਾਧੁ ਸੰਗਿ ਬਾਦ ਅਹੰਕਾਰ ਹੈ ॥
ਸਾਧੁ ਸੰਗ ਅਸਨ ਬਸਨ ਕੈ ਮਹਾ ਪ੍ਰਸਾਦ, ਸੋਈ ਤੌ ਅਸਾਧੁ ਸੰਗ ਬਿਖਮ ਅਹਾਰ ਹੈ ॥
ਦੁਰਮਤਿ ਜਨਮ ਮਰਨ ਹੈ ਅਸਾਧੁ ਸੰਗਿ, ਗੁਰਮਤਿ ਸਾਧੁ ਸੰਗ ਮੁਕਤਿ ਦੁਆਰ ਹੈ ॥੧੭੫॥
(ਕਬਿੱਤ ਭਾਈ ਗੁਰਦਾਸ)

**ਅਰਥ** :–ਜਿਸ ਦ੍ਰਿਸ਼ਟਿ (ਨਿਗ੍ਹਾ) ਨਾਲ ਸਾਧ ਸੰਗਤ ਦਾ ਦਰਸ਼ਨ ਕਰਨ ਕਰਕੇ ਬ੍ਰਹਮ ਧਿਆਨ (ਦਾ ਫਲ ਪ੍ਰਾਪਤ ਹੁੰਦਾ ਹੈ)। ਉਹੋ ਹੀ ਨਿਗਾਹ ਬੁਰੀ ਸੰਗਤ ਕਰਨ ਨਾਲ ਵਿਕਾਰੀ ਹੋ ਜਾਂਦੀ ਹੈ। ਸਾਧ ਸੰਗਤ ਦੁਆਰਾ ਸ਼ਬਦ ਵਿਚ ਸੁਰਤਿ ਜੋੜਨ ਨਾਲ ਬ੍ਰਹਮ ਗਿਆਨ ਪ੍ਰਾਪਤ ਹੁੰਦਾ ਹੈ ਪਰ ਉਸੇ ਹੀ ਸੁਰਤਿ ਵਿਚ ਅਸਾਧਾਂ ਦੇ ਸੰਗ ਵਿਚੋਂ ਝਗੜਾ ਤੇ ਹੰਕਾਰ ਪੈਦਾ ਹੁੰਦਾ ਹੈ। ਸਾਧ ਸੰਗਤ ਵਿਚ ਭੋਜਨ ਤੇ ਕਪੜਾ ਦੇਣ ਕਰਕੇ ਮਹਾਂ ਅਨੰਦ ਪ੍ਰਾਪਤ ਹੁੰਦਾ ਹੈ। ਉਹੀ ਭੋਜਨ ਤੇ ਕਪੜਾ ਅਸਾਧ ਸੰਗਤ ਵਿਚ ਦੁੱਖਦਾਈ ਭੋਜਨ ਤੇ ਬਸਤਰ ਬਣ ਜਾਂਦਾ ਹੈ। ਖੋਟੀ ਮਤਿ ਵਾਲੇ ਅਸਾਧਾਂ ਦਾ ਸੰਗ ਕਰਨ ਨਾਲ (ਮੁੜ ਮੁੜ ਕੇ) ਜਨਮ ਮਰਨ ਪ੍ਰਾਪਤ ਹੁੰਦਾ ਹੈ। ਪਰ ਗੁਰਮਤਿ ਵਾਲੇ ਸਾਧਾਂ ਦਾ ਸੰਗ ਕਰਨ ਕਰਕੇ ਮੁਕਤੀ ਦਾ ਦਰਵਾਜ਼ਾ (ਗਿਆਨ) ਪ੍ਰਾਪਤ ਹੋ ਜਾਂਦਾ ਹੈ।

**ਸਾਧ ਸੰਗ ਤੋਂ ਬਿਨਾਂ ਪ੍ਰੇਮ 'ਚ ਲਿਵ ਲੀਨ ਨਹੀਂ ਹੋਈਦਾ :–**

ਸਤ ਬਿਨ ਸੰਜਮ ਨ ਪਤਿ ਬਿਨ ਪੂਜਾ ਹੋਇ, ਸਚੁ ਬਿਨ ਸੋਚ ਨ ਜਨੇਊ ਜਤੁ ਹੀਨ ਹੈ ॥
ਬਿਨ ਗੁਰ ਦੀਖਯਾ ਨ ਗਯਾਨ ਬਿਨ ਦਰਸ ਧਯਾਨ, ਭਾਉ ਬਿਨੁ ਭਗਤਿ ਨ ਕਥਨੀ ਭੈ ਭੀਨ ਹੈ ॥
ਸ਼ਾਂਤਿ ਨ ਸੰਤੋਖ ਬਿਨੁ ਸੁਖੁ ਨ ਸਹਜ ਬਿਨੁ, ਸਬਦ ਸੁਰਤਿ ਬਿਨੁ ਪ੍ਰੇਮ ਨ ਪ੍ਰਬੀਨ ਹੈ ॥
ਬ੍ਰਹਮ ਬਿਬੇਕ ਬਿਨੁ ਹਿਰਦੈ ਨ ਏਕ ਟੇਕ, ਬਿਨ ਸਾਧ ਸੰਗਤਿ ਨ ਰੰਗ ਲਿਵ ਲੀਨ ਹੈ ॥੨੧੫॥
(ਕਬਿੱਤ ਭਾਈ ਗੁਰਦਾਸ)

**ਅਰਥ** :–ਸੰਜਮ (ਇੰਦ੍ਰੀਆਂ ਦੇ ਰੋਕਣ) ਤੋਂ ਬਿਨਾ ਸਤ (ਪਤੀ ਬ੍ਰਤ ਧਰਮ) ਦੀ ਪ੍ਰਾਪਤੀ ਨਹੀਂ ਹੁੰਦੀ। ਪੂਜਾ (ਸਤਿਕਾਰ) ਤੋਂ ਬਿਨਾਂ ਪਤਿ (ਇੱਜ਼ਤ) ਨਹੀਂ ਹੁੰਦੀ। ਵਿਚਾਰ ਤੋਂ ਬਿਨਾਂ ਸੱਚ ਨਹੀਂ ਬੋਲਿਆ ਜਾ ਸਕਦਾ। ਜਤੁ (ਇੰਦ੍ਰੀਆਂ ਨੂੰ ਕਾਬੂ ਰੱਖਣ) ਤੋਂ ਹੀਣੇ ਦਾ ਜਨੇਊ (ਕਿਸ ਕੰਮ ਹੈ), ਗੁਰਮੰਤ੍ਰ ਤੋਂ ਹੀਣੇ ਨੂੰ ਗਿਆਨ ਨਹੀਂ ਹੁੰਦਾ ਤੇ ਦਰਸ਼ਨ ਤੋਂ ਬਿਨਾਂ ਧਿਆਨ ਨਹੀਂ ਲਗਦਾ। ਪ੍ਰੇਮ ਤੋਂ ਬਿਨਾਂ ਭਗਤੀ ਨਹੀਂ ਹੁੰਦੀ ਅਤੇ ਭੈ ਵਿਚ ਭਿੱਜੇ ਤੋਂ ਬਿਨਾਂ ਕਥਨੀ (ਪ੍ਰਭਾਵ ਹੀਨ ਰਹਿੰਦੀ ਹੈ) ਸੰਤੋਖ ਤੋਂ ਬਿਨਾਂ ਸ਼ਾਂਤੀ ਨਹੀਂ ਪ੍ਰਾਪਤ ਹੁੰਦੀ, ਗਿਆਨ ਬਿਨਾਂ ਸੁਖ ਨਹੀਂ ਹੋ ਸਕਦਾ। ਸ਼ਬਦ ਵਿਚ ਸੁਰਤਿ ਜੋੜੇ ਤੋਂ ਬਿਨਾਂ ਪ੍ਰੇਮ ਵਿਚ ਚਤੁਰ ਨਹੀਂ ਹੋਈਦਾ। ਬ੍ਰਹਮ ਦੀ ਵਿਚਾਰ ਬਿਨਾਂ ਹਿਰਦੇ 'ਚ ਇਕ ਦੀ ਓਟ ਨਹੀਂ ਧਾਰੀ ਜਾ ਸਕਦੀ ਅਤੇ ਸਾਧ ਸੰਗਤਿ ਕੀਤੇ ਤੋਂ ਬਿਨਾਂ ਆਤਮਾ, ਅਨੰਦ ਵਿਚ ਲਿਵ ਲੀਨ ਨਹੀਂ ਹੁੰਦੀ।੨੧੫।

**ਹੋਰ ਸਾਧਨਾਂ ਦੇ ਮੁਕਾਬਲੇ ਸਾਧੁ ਸੰਗਤ :–**

ਜਪ ਤਪ ਸੰਜਮ ਸਾਧਨਾ ਹਠ ਨਿਗ੍ਰਹ ਕਰਣੇ ॥ ਵਰਤ ਨੇਮ ਤੀਰਥ ਘਣੇ ਅਧਿਆਤਮ ਧਰਣੇ ॥
ਦੇਵੀ ਦੇਵਾ ਦੇਹੁਰੇ ਪੂਜਾ ਪਰਵਰਣੇ ॥ ਹੋਮ ਜਗ ਬਹੁ ਦਾਨ ਕਰਿ ਮੁਖ ਵੇਦ ਉਚਰਣੇ ॥
ਕਰਮ ਧਰਮ ਭੈ ਭਰਮ ਵਿਚਿ ਬਹੁ ਜੰਮਣ ਮਰਣੇ ॥ ਗੁਰਮੁਖਿ ਸੁਖ ਫਲ ਸਾਧ ਸੰਗ ਮਿਲਿ ਦੁਤੁਰ ਤਰਣੇ ॥੧੨॥
(ਭਾਈ ਗੁਰਦਾਸ ਵਾਰ ੩੮)

**ਅਰਥ** :–ਜਪ ਤਪ ਤੇ ਇੰਦ੍ਰੀਆਂ ਨੂੰ ਰੋਕਣ ਦੇ ਸਾਧਨ ਜੋ ਹਠ ਧਾਰ ਕੇ ਕਰਨੇ ਹਨ। ਵਰਤ ਨੇਮ ਤੇ ਬਹੁਤੇ ਤੀਰਥ ਜੋ ਮਨ ਨਾਲ ਵਿਚਾਰ ਧਾਰ ਕੇ ਕਰਨੇ ਹਨ। ਦੇਵੀ ਦੇਵਤਿਆਂ ਠਾਕੁਰ ਦੁਆਰਿਆਂ ਦੀ ਪੂਜਾ ਵਿਚ ਮਨ ਨੂੰ ਪ੍ਰਵਿਰਤ ਕਰਨਾ ਹੈ। ਹੋਮ ਜੱਗ ਤੇ ਬਹੁਤਾ ਦਾਨ ਕਰਕੇ ਜੇਹੜੇ ਮੂੰਹੋਂ ਵੇਦ ਪੜ੍ਹਨੇ ਹਨ। ਏਹੋ ਜੇਹੇ ਕਰਮਾਂ ਧਰਮਾਂ ਦੇ ਭੈ ਭਰਮ ਵਿਚ ਲਗ ਕੇ ਬਹੁਤੇ ਲੋਕ ਜੰਮਦੇ ਮਰਦੇ ਹਨ। ਪਰ ਜੇਹੜੇ ਗੁਰਮੁਖਾਂ ਦੀ ਸਾਧ ਸੰਗਤ ਵਿਚ ਮਿਲੇ ਹਨ ਉਹ ਸੁਖ ਫਲ ਗਿਆਨ ਪਾ ਕੇ ਔਖੇ ਸੰਸਾਰ ਤੋਂ ਤਰਦੇ ਹਨ।

**ਸਾਧ ਸੰਗ ਤੋਂ ਹੋਰ ਸਾਧਨ ਵਾਰ ਸੁੱਟਾਂ :—**

ਹੋਮ ਜਗ ਨਈਬੇਦ ਆਦਿਕ ਪੂਜਾ ਅਨੇਕ, ਜਪ ਤਪ ਸੰਜਮ ਅਨੇਕ ਪੁੰਨ ਦਾਨ ਕੈ ॥
ਜਲ ਥਲ ਗਿਰਿ ਤਰੁ ਤੀਰਥ ਭਵਨ ਭ੍ਰਮਨ ਹਿਮਾਚਲ ਧਾਰਾ ਅਗ੍ਰ ਅਰਪਨ ਪ੍ਰਾਨ ਕੈ ॥
ਰਾਗ ਨਾਦ ਬਾਦ ਔ ਸੰਗੀਤ ਬੇਦ ਪਾਠ ਬਹੁ, ਸਹਜ ਸਮਾਧਿ ਸਾਧ ਕੋਟਿ ਜੋਗ ਧਯਾਨ ਕੈ ॥
ਚਰਨ ਸ਼ਰਨ ਗੁਰਸਿੱਖ ਸਾਧੁ ਸੰਗ ਪਰ, ਵਾਰ ਡਾਰੋਂ ਨਿਗ੍ਰਹਿ ਹਨ ਜਤਨ ਕੋਟਾਨ ਕੈ ॥੨੫੫॥
(ਕਬਿੱਤ ਭਾਈ ਗੁਰਦਾਸ)

**ਅਰਥ** :—ਹੋਮ ਜਗ ਤੇ ਨਈਬੇਦ (ਦੇਵਤੇ ਨੂੰ ਅਰਪਿਆ ਭੋਜਨ), ਪੂਜਾ, ਜਪ, ਤਪ ਤੇ ਸੰਜਮ ਅਤੇ ਅਨੇਕ ਤਰ੍ਹਾਂ ਦੇ ਦਾਨ ਪੁੰਨ ਕਰਨੇ। ਜਲ (ਦੇ ਸਥਾਨ ਗੰਗਾ ਸਾਗਰ ਆਦਿਕ) ਥਲ (ਦੇ ਸਥਾਨ, ਸ੍ਰੀਰੰਗ ਆਦਿਕ ਮੰਦਰਾਂ ਦੀ ਯਾਤਰਾ) ਗਿਰਨਾਰ (ਆਦਿਕ ਪਹਾੜਾਂ ਦਾ ਪਰਸਨਾ) ਤਰੁ (ਅਖੈ ਬਟ ਆਦਿਕਾਂ ਦੇ ਦਰਸ਼ਨ ਅਤੇ ਪ੍ਰਯਾਗ ਪੁਸ਼ਕਰ ਆਦਿਕ) ਤੀਰਥਾਂ (ਦੇ ਇਸ਼ਨਾਨ ਅਤੇ ਪ੍ਰਿਥਵੀ ਮੰਡਲ ਦੀ) (ਭਵਨ) ਯਾਤਰਾ ਲਈ ਭ੍ਰਮਨ (ਫਿਰਦਾ ਫਿਰਦਾ ਅਗਾਂਹ ਹੀ ਤੁਰਿਆ ਜਾਂਦਾ, ਅੰਤ ਨੂੰ) ਹਿਮਾਲਯ (ਦੀ ਬਰਫਾਨੀ) ਧਾਰਾ ਵਿਚ ਜਾ ਕੇ ਪ੍ਰਾਣਾਂ ਨੂੰ ਅਰਪਨ ਕਰ ਦੇਵੇ (ਅਰਥਾਤ ਹਿਮਾਲੇ ਦੀ ਬਰਫ ਵਿਚ ਹੀ ਗਲ ਕੇ ਮਰ ਜਾਵੇ) ਵਾਜਿਆਂ ਨਾਲ ਰਾਗਾਂ ਦੀਆਂ ਸੁਰਾਂ ਵਿਚ (ਭਜਨ ਬਿਸ਼ਨ ਪਦੇ ਜਾਂ ਕੀਰਤਨ ਭਗਤੀ ਕਰੇ ਅਤੇ ਗਾ ਕੇ ਵੇਦਾਂ ਦਾ ਬਹੁਤਾ ਪਾਠ ਕਰੇ ਸਹਿਜ ਸਮਾਧੀ ਦੇ ਕਰੋੜਾਂ ਸਾਧਨਾਂ ਨੂੰ ਕਰੇ ਜਾਂ ਜੋਗ ਦੇ ਧਾਰਨਾ ਧਿਆਨ ਆਦਿਕ ਕ੍ਰੋੜਾਂ ਸਾਧਨ ਕਰਦਾ ਰਹੇ। ਇਸ ਤਰ੍ਹਾਂ ਉਪਰੋਕਤ ਹਰ ਪ੍ਰਕਾਰ ਦੇ ਕਰਮ ਧਰਮ ਸਾਧਨ ਆਦਿ ਕਰਨੇ। ਗੁਰੂ ਜੀ ਦੀ ਚਰਨ ਸ਼ਰਨ ਪ੍ਰਾਪਤ ਹੋਏ ਸਿੱਖਾਂ ਦੀ ਸਾਧ ਸੰਗਤ ਉਪਰੋਂ ਹੱਠ ਨਿਗ੍ਰਹਿ ਆਦਿਕ ਕਰੋੜਾਂ ਯਤਨ ਪਿੱਛੇ ਦੱਸੇ ਕਰਮਾਂ ਸਾਧਨਾਂ ਸਣੇਂ ਸਾਰੇ ਹੀ ਵਾਰਨੇ ਕਰ ਸੁੱਟਾਂ।੨੫੫।

ਭਾਵ ਉੱਪਰ ਦੱਸੇ ਹੋਏ ਜਿੰਨੇ ਕਰਮ ਧਰਮ ਤੇ ਸਾਧਨ ਹਨ ਗੁਰਚਰਨ ਸ਼ਰਨ ਪ੍ਰਾਪਤ ਹੋਏ ਸਿੱਖ ਸੰਗਤ ਦੇ ਪ੍ਰਤਾਪ ਨੂੰ ਪੁੱਜ ਨਹੀਂ ਸਕਦੇ।

**ਗੁਰਸਿੱਖ ਸਾਧ ਸੰਗ ਕਿਵੇਂ ਛੱਡ ਸਕਦਾ ਹੈ :—**

ਮਾਰਬੇ ਕੋ ਤ੍ਰਾਸ ਦੇਖਿ ਚੋਰ ਨ ਤਜਤ ਚੋਰੀ, ਬਟਪਾਰਾ ਬਾਟਪਾਰੀ ਸੰਗਹੂੰ ਤਕਤ ਹੈ ॥
ਵੇਸ੍ਵਾ ਰਤ ਬ੍ਰਿਥਾ ਭਏ ਮਨ ਮੈ ਨ ਸੰਕਾ ਮਾਨੈ, ਜੁਆਰੀ ਨ ਸਰਬਸ ਹਾਰੇ ਸੈਂ ਥਕਤ ਹੈ ॥
ਅਮਲੀ ਨ ਅਮਲ ਤਜਤ ਜਯੋਂ ਧਿਕਾਰ ਕੀਏ, ਦੋਖ ਦੁਖ ਲੋਗ ਬੇਦ ਸੁਨਤ ਛਕਤ ਹੈ ॥
ਅਧਮ ਅਸਾਧੁ ਸੰਗ ਛਾਡਤ ਨ ਅੰਗੀਕਾਰੀ, ਗੁਰੂ ਸਿੱਖ ਸਾਧੁ ਸੰਗ ਛਾਡ ਕਯੋਂ ਸਕਤ ਹੈ ॥੩੨੩॥
(ਕਬਿੱਤ ਭਾਈ ਗੁਰਦਾਸ)

**ਅਰਥ** :—(ਜਿਸ ਤਰ੍ਹਾਂ) ਮਾਰ ਪੈਣ ਦੇ ਡਰ ਨੂੰ ਦੇਖ ਕੇ ਚੋਰ ਚੋਰੀ ਨਹੀਂ ਛੱਡਦਾ ਅਤੇ ਲੁਟੇਰਾ (ਦੂਜੇ ਲੁਟੇਰਿਆਂ ਦੇ) ਨਾਲ ਹੋ ਕੇ ਲੁੱਟਣ ਲਈ ਸਮਾਂ ਤਕਾਉਂਦਾ ਰਹਿੰਦਾ ਹੈ (ਜਿਸ ਤਰ੍ਹਾਂ) ਵੇਸਵਾ ਦਾ ਪ੍ਰੇਮੀ (ਆਤਸ਼ਕ) ਦਾ ਰੋਗੀ ਹੋ ਕੇ ਮਨ ਵਿਚ ਸ਼ਰਮ ਨਹੀਂ ਮੰਨਦਾ ਅਤੇ ਜੁਆਰੀਆ ਸਰਬੰਸ ਹਾਰ ਕੇ ਵੀ ਜੂਏ ਤੋਂ ਥਕਦਾ ਨਹੀਂ ਭਾਵ ਹਟਦਾ ਨਹੀਂ। (ਜਿਸ ਤਰ੍ਹਾਂ) ਅਮਲੀ ਨੂੰ ਲਾਹਣਤ ਫਿਟਕਾਰ ਪਾਈ ਜਾਵੇ ਤਾਂ ਭੀ ਉਹ ਅਮਲ ਖਾਣਾ ਨਹੀਂ ਛੱਡਦਾ, ਲੋਕਾਂ ਤੇ ਬੇਦਾਂ ਪਾਸੋਂ ਅਮਲ ਦੇ ਦੋਸ਼ ਤੇ ਦੁੱਖ ਸੁਣ ਕੇ ਵੀ ਅਮਲ ਖਾਂਦਾ ਰਹਿੰਦਾ ਹੈ। ਜਦ ਨੀਚ ਪੁਰਸ਼ ਬੁਰੀ ਸੰਗਤ ਅੰਗੀਕਾਰ ਕਰਕੇ ਫੇਰ ਨਹੀਂ ਛੱਡਦਾ ਤਾਂ ਗੁਰਸਿਖ ਸਾਧ ਸੰਗਤ ਕਰਨੀ ਕਿਸ ਤਰ੍ਹਾਂ ਛੱਡ ਸਕਦਾ ਹੈ।

**ਮਾਨ ਸਰੋਵਰ ਤੋਂ ਸਾਧ ਸੰਗਤ ਉਤਮ ਹੈ :–**

ਮਾਨਸਰਿ ਹੰਸ ਸਾਧ ਸੰਗਤ ਪਰਮ ਹੰਸ ਧਰਮ ਧੁਜਾ ਧਰਮ-ਸਾਲਾ ਚਲਿ ਆਵਹੀ ॥
ਉਤ ਮੁਕਤਾਹਲ ਅਹਾਰ ਦੁਤੀਆ ਨਾਸਤਿ ਇਤ ਗੁਰ ਸ਼ਬਦ ਸੁਰਤਿ ਲਿਵ ਲਾਵਹੀ ॥
ਉਤ ਖੀਰ ਨੀਰ ਨਿਰਵਾਰੋ ਕੈ ਬਖਾਨੀਅਤਿ ਇਤ ਗੁਰਮਤਿ ਦੁਰਮਤਿ ਸਮਝਾਵਹੀ ॥
ਉਤ ਬਗ ਹੰਸ ਬੰਸ ਦੁਬਿਧਾ ਨ ਮੇਟਿ ਸਕੈ ਇਤ ਕਾਗ ਪਾਗਿ ਸਮ ਰੂਪ ਕੈ ਮਿਲਾਵਹੀ ॥੩੪੦॥

**ਅਰਥ** :—(ਜਿਸ ਤਰ੍ਹਾਂ) ਮਾਨ ਸਰੋਵਰ ਉਤੇ ਹੰਸ (ਦੂਰੋਂ ਦੂਰੋਂ) ਚਲਕੇ ਆਉਂਦੇ ਹਨ, (ਏਹੋ) ਧਰਮ (ਮਾਨ ਸਰੋਵਰ ਦੀ ਧੁਜਾ) ਨਿਸ਼ਾਨੀ ਹੈ, (ਉਸੇ ਤਰ੍ਹਾਂ) ਸਾਧ ਸੰਗਤ ਵਿਚ ਪਰਮ ਹੰਸ (ਪੂਰਨ ਵਿਵੇਕੀ ਮਹਾਤਮਾ) ਮਿਲ ਬੈਠਨ ਲਈ ਧਰਮਸਾਲਾ ਵਿਚ ਤੁਰ ਕੇ ਆਉਂਦੇ ਹਨ। ਉਧਰ (ਹੰਸਾਂ ਨੂੰ) ਮੋਤੀਆਂ ਦੀ ਖੁਰਾਕ (ਮਿਲਦੀ ਹੈ) ਹੋਰ ਕੋਈ ਦੂਜੀ ਵਸਤੂ ਨਹੀਂ ਮਿਲਦੀ ਹੈ, ਅਤੇ ਇਧਰ (ਵਿਵੇਕੀ ਮਹਾਤਮਾ) ਗੁਰ ਸ਼ਬਦ ਵਿਚ ਸੁਰਤੀ ਰਾਹੀਂ ਲਿਵ ਲਾਉਂਦੇ ਹਨ। ਉਧਰ ਦੁਧ ਪਾਣੀ ਦਾ ਨਬੇੜਾ ਕਰਨਾ ਕਿਹਾ ਜਾਂਦਾ ਹੈ (ਅਰਥਾਤ ਲੋਕੀਂ ਆਖਦੇ ਹਨ, ਜੋ ਹੰਸ ਮਾਨ ਸਰੋਵਰ ਦੇ ਦੁਧ ਵਿਚ ਚੁੰਜ ਪਾ ਕੇ ਦੁਧ ਤੇ ਪਾਣੀ ਵਖਰਾ ਵਖਰਾ ਕਰ ਦੇਂਦਾ ਹੈ ਪਰ) ਇਧਰ ਗੁਰਮਤਿ ਤੇ ਦੁਰਮਤਿ ਦੀ ਸੂਝ ਸਮਝਾਈ ਜਾਂਦੀ ਹੈ (ਅਰਥਾਤ ਸਾਧ ਸੰਗਤ ਵਿਚ ਗੁਰ ਸਿਖਯਾ ਤੇ ਬੁਰੀ ਸਿਖਯਾ ਦੀ ਸੂਝ ਹਾਸਲ ਹੁੰਦੀ ਹੈ)। ਉਧਰ ਬਗਲਿਆਂ ਦੀ ਬੰਸ ਤੇ ਹੰਸਾਂ ਦੀ ਬੰਸ (ਕੱਠੀ ਹੁੰਦੀ ਹੈ, ਜੋ ਆਪੋ ਵਿਚ ਦੀ ਦੁਬਿਧਾ ਨੂੰ ਮੇਟ ਨਹੀਂ ਸਕਦੇ (ਅਰਥਾਤ ਨਾ ਤਾਂ ਹੰਸ ਬਗਲਿਆਂ ਨੂੰ ਹੰਸ ਕਰ ਸਕਦੇ ਹਨ ਅਤੇ ਨਾ ਹੀ ਬਗਲੇ ਹੰਸਾਂ ਨੂੰ ਬਗਲੇ ਬਣਾ ਸਕਦੇ ਹਨ, ਏਹ ਦੋਵੇਂ ਕੁਲਾਂ ਉਥੇ ਇਕ ਦੂਜੇ ਦੀਆਂ ਵਿਰੋਧੀ ਹੋ ਕੇ ਵਸਦੀਆਂ ਹਨ, ਪਰ) ਇਧਰ ਸਾਧ ਸੰਗਤ ਵਿਚ ਕਾਂ ਵਰਗੇ ਮਲਭੱਖੀ ਤੇ ਜਨਮਾਂ ਤੋਂ ਪਾਪਾਂ ਦੀ ਕਾਲਖ ਨਾਲ ਕਾਲੇ ਹੋਏ ਹੋਏ ਕਾਂ ਵਰਗੇ ਜੀਵਾਂ ਨੂੰ ਗੁਰੂ ਦੇ ਸਿੱਖ ਸਮ ਰੂਪ ਕਰਕੇ (ਆਪਣੇ ਨਾਲ ਹੀ) ਮਿਲਾ ਲੈਂਦੇ ਹਨ (ਅਰਥਾਤ ਮਹਾਂ ਨੀਚ ਤੋਂ ਨੀਚ ਭੀ) ਸਾਧ ਸੰਗਤ ਕਰਕੇ ਗੁਰਸਿੱਖ ਹੋ ਕੇ ਗੁਰਸਿੱਖਾਂ ਨਾਲ ਮਿਲ ਜਾਂਦਾ ਹੈ ਤੇ ਉਨ੍ਹਾਂ ਦੇ ਵਿਚ ਹੀ ਅਭੇਦ ਹੋ ਜਾਂਦਾ ਹੈ।੩੪੦।

ਸੰਗਤ ਵਿਚ ਆ ਕੇ ਵੱਧ ਤੋਂ ਵੱਧ ਲਾਭ ਕਿਸ ਨੂੰ ਅਤੇ ਨੁਕਸਾਨ ਕਿਸ ਨੂੰ ਹੁੰਦਾ ਹੈ। ਇਸ ਬਾਰੇ ਇਕ ਕਵੀ ਦਾ ਖਿਆਲ ਹੈ ਕਿ :—

ਇੱਕ ਤੋਂ ਦੂਣੇ ਹੋਣ ਉਨ੍ਹਾਂ ਦੇ ਜੋ ਸੰਗਤ ਵਿਚ ਆਂਦੇ ਨੇ।
ਦੂਣਿਓਂ ਚਉਣੇ ਹੋਣ ਉਨ੍ਹਾਂ ਦੇ ਜੋ ਆਂਦੇ ਤੇ ਗੁਣ ਗਾਂਦੇ ਨੇ।
ਚਉਣਿਓਂ ਠਉਣੇ ਹੋਣ ਉਨ੍ਹਾਂ ਦੇ ਗੁਣ ਗਾਕੇ ਮਨ ਵਸਾਂਦੇ ਨੇ।
ਸਾਂਵੇ ਸੱਟੇ ਹੋਣ ਉਨ੍ਹਾਂ ਦੇ ਆਂਦੇ ਤੇ ਉਂਘਲਾਂਦੇ ਨੇ।
ਉਨ੍ਹਾਂ ਦੇ ਕੁਛ ਹੱਥ ਨ ਪੱਲੇ ਜੋ ਆ ਕੇ ਰੌਲਾ ਪਾਂਦੇ ਨੇ।

**ਸੁਪਨੇ ਦੀ ਸੰਗਤ :–**

ਕਈ ਵਾਰ ਸੁਪਨੇ 'ਚ ਕੀਤੀ ਹੋਈ ਸੰਗਤ ਵੀ ਫਲ ਦੇ ਜਾਂਦੀ ਹੈ। ਈਸਾਈਆਂ ਦੇ ਮਸ਼ਹੂਰ ਸੰਤ ਸੈਂਟਪਾਲ ਨੂੰ ਈਸਾ ਜੀ ਦੀ ਸੰਗਤ ਸੁਪਨੇ ਵਿਚ ਹੀ ਪ੍ਰਾਪਤ ਹੋਈ ਸੀ। ਜਦੋਂ ਕੱਟੜ ਮਜ਼ਬੀ ਯਹੂਦੀ ਸਾਲ ਆਪਣੇ ਘਰੋਂ ਈਸਾਈਆਂ ਨੂੰ ਮੁਕਾਉਣ ਦੇ ਖਿਆਲ ਨਾਲ ਨਿਕਲਿਆ। ਤੇ ਕਈ ਮਾਸੂਮਾਂ ਨੂੰ ਪਕੜ ਕੇ ਕਤਲ ਕਰਾ ਚੁਕਿਆ ਤੇ ਮਸੀਹ ਉਸ ਨੂੰ ਸੁਪਨੇ ਵਿਚ ਮਿਲੇ ਤੇ ਉਨ੍ਹਾਂ ਨੇ ਅਜਿਹਾ ਪਲਟਾ ਦਿੱਤਾ ਕਿ ਕਾਤਲ ਸਾਲ ਸਾਲ ਸੈਂਟਪਾਲ ਬਣ ਗਿਆ। ਇਸ ਸੁਪਨੇ ਦੀ ਸੰਗਤ ਨੂੰ ਬੜਾ ਸਲਾਹਿਆ ਗਿਆ ਹੈ ਮਹਾਨ ਕਵੀਆਂ ਨੇ ਇਸ ਉਪਰ ਆਪਣੀ ਕਵਿਤਾ ਦੀ ਜ਼ੋਰ ਅਜ਼ਮਾਈ ਕੀਤੀ ਹੈ।

ਜਾ ਦਿਨ ਤੇ ਪੀਆ ਨੇ ਬਿਦੇਸ਼ ਕੋ ਗਵਨ ਕੀਨਾ, ਤਾਂ ਦਿਨ ਤੇ ਵਹਾ ਤੇ ਸੰਦੇਸਰੋ ਨ ਆਇਓ ਕੋਇ ॥

ਪਾਈ ਨਹਿ-ਪਾਤੀ ਨਹਿ ਚਿਤ੍ਰਕਾਰ ਆਇਓ ਕੋਇ, ਮਨੁਖ ਤੋ ਕਹਾਂ, ਨਾ ਬਨੇਰੇ, ਬੈਠਾ ਕਾਗ ਕੋਇ ॥
ਕਾਲਹੂ ਨ ਆਵੇ ਮੌਤ ਦਰਸ ਨ ਦਿਖਾਵੇ ਸਖੀ ਜੋਤਸ਼ੀ ਨ ਆਵੇ, ਜਾਂ ਤੇ ਪੁਛੋਂ ਕਬ ਆਵੈ ਸੋਇ ॥
ਆਉ ਨੀ ਸੁਭਾਗ ਵਾਨ ਨੀਦਰੀਏ ਤੂਹੀਂ ਆਉ, ਸੁਪਨੇ ਮੇਂ ਪਤਿ ਭਲਾ ਮੋਹਿਨਾ ਦਰਸ ਹੋਇ ॥

ਗੁਰਬਾਣੀ ਅੰਦਰ ਵੀ ਜ਼ਿਕਰ ਆਇਆ ਹੈ :—

ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥......
ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥ (ਵਡਹੰਸ ਮ: ੧ ਪੰ: ੫੫੮)

**ਖਿਆਲਾਂ ਦੀ ਸੰਗਤ :—**

ਸੁਪਨੇ ਦੀ ਸੰਗਤ ਤੋਂ ਇਲਾਵਾ ਖਿਆਲਾਂ ਦੀ ਸੰਗਤ ਵੀ ਬੜੀ ਮਹਾਨਤਾ ਰਖਦੀ ਹੈ। ਗੁਰਬਾਣੀ ਦੇ ਪਾਠ ਤੇ ਨਿਤਨੇਮ ਅਤੇ ਧਾਰਮਿਕ ਪੁਸਤਕਾਂ ਦਾ ਪਠਨ ਪਾਠਨ ਖਿਆਲਾਂ ਦੀ ਸੰਗਤ ਦਾ ਹੀ ਦੂਜਾ ਨਾਮ ਹੈ। ਸੰਸਾਰ ਭਰ ਦੀਆਂ ਲਾਇਬਰੇਰੀਆਂ (ਪੁਸਤਕਾਲਯ) ਇਸੇ ਖਿਆਲ ਨਾਲ ਹੀ ਹੋਂਦ ਵਿਚ ਆਈਆਂ ਹਨ ਕਿ ਇਹਨਾਂ ਪੁਸਤਕਾਂ ਰਾਹੀਂ ਹੀ ਮਨੁਖ ਉਚੇਰੇ ਖਿਆਲਾਂ ਦੀ ਸੰਗਤ ਕਰ ਸਕਦਾ ਹੈ। ਇਹੋ ਹੀ ਕਾਰਨ ਹੈ ਕਿ ਸਭਯ ਕੌਮਾਂ ਭਾਰੀ ਜੰਗਾਂ ਯੁੱਧਾਂ ਸਮੇਂ ਦੁਸ਼ਮਣਾਂ ਦੀਆਂ ਲਾਇਬਰੇਰੀਆਂ ਦੀ ਹਿਫ਼ਾਜ਼ਤ ਕਰਨੀ ਆਪਣਾ ਪਰਮ ਧਰਮ ਸਮਝਦੀਆਂ ਹਨ। ਬਾਕੀ ਧਰਮਾਂ ਜਿਵੇਂ ਕਿ ਹਿੰਦੂਆਂ 'ਚ ਗੀਤਾ ਦਾ ਪਾਠ, ਮੁਸਲਮਾਨਾਂ 'ਚ ਕੁਰਾਨ ਦੀ ਤਲਾਵਤ, ਰੋਜ਼ਾਨਾ ਦੇ ਨਿਤਨੇਮ 'ਚ ਸ਼ਾਮਲ ਹੈ ਉਸ ਤੋਂ ਵੱਧ ਸਿੱਖ ਧਰਮ ਵਿਚ ਗੁਰਬਾਣੀ ਦੇ ਪਾਠ ਕੀਰਤਨ ਕਥਾ ਵਿਖਿਆਨ ਨੂੰ ਨਿਤਨੇਮ ਵਿਚ ਪੱਕੇ ਤੌਰ ਤੇ ਸ਼ਾਮਲ ਕੀਤਾ ਗਿਆ ਹੈ। ਸਿੱਖ ਆਪਣਾ ਇਹ ਈਮਾਨ ਨਿੱਤ ਦੋਹਰਾਂਦੇ ਹਨ ਕਿ :—

ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ ॥
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ ॥
ਗੁਰੂ ਗ੍ਰੰਥ ਜੀ ਮਾਨੀਐ ਪ੍ਰਗਟ ਗੁਰਾਂ ਕੀ ਦੇਹ ॥
ਜੋ ਪ੍ਰਭ ਕੋ ਮਿਲਯੋ ਚਹੈ ਖੋਜ ਸ਼ਬਦ ਮਹਿ ਲੇਹਿ ॥ (ਸ੍ਰੀ ਗੁਰੂ ਪੰਥ ਪ੍ਰਕਾਸ਼)
ਰਾਜ ਕਰੇਗਾ ਖਾਲਸਾ ਆਕੀ ਰਹੈ ਨ ਕੋਇ ॥
ਖੁਆਰ ਹੋਇ ਸਭ ਮਿਲੈਂਗੇ ਬਚੇ ਸ਼ਰਨ ਜੋ ਹੋਇ ॥

ਅਰਦਾਸ ਅਤੇ ਇਹ ਉਪਰੋਕਤ ਦੋਹਰੇ ਹਰ ਰੋਜ਼ ਨਿਤਨੇਮ ਬਾਦ ਖਿਆਲਾਂ ਦੀ ਸੰਗਤ ਨੂੰ ਪ੍ਰੌੜਤਾ ਦੇਣ ਲਈ ਪੜ੍ਹੇ ਜਾਂਦੇ ਹਨ :—

**ਇਕ ਪਲਕ ਦੀ ਸੰਗਤ :—**

ਸੰਗਤ ਕਰਨ ਲਈ ਭਾਵੇਂ ਲੰਮੇ ਸਮੇਂ ਦੀ ਤਾਕੀਦ ਕੀਤੀ ਜਾਂਦੀ ਹੈ ਪਰ ਸੰਗਤ ਦਾ ਲਾਭ ਲੈਣ ਲਈ ਸਮੇਂ ਦੀ ਹੱਦ ਮੁਕਰੱਰ ਨਹੀਂ ਕੀਤੀ ਜਾ ਸਕਦੀ, ਕਬੀਰ ਜੀ ਦਾ ਫ਼ੁਰਮਾਨ ਹੈ :—

ਕਬੀਰ ਏਕ ਘੜੀ ਆਧੀ ਘਰੀ, ਆਧੀ ਹੂੰ ਤੇ ਆਧ ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥

ਪਰ ਕਈ ਵਾਰ ਪੂਰਬਲੇ ਭਾਗ ਅਜਿਹੇ ਮਹਾਂ ਪੁਰਖਾਂ ਦੀ ਸੰਗਤ ਕਰਾ ਦੇਂਦੇ ਹਨ ਜੋ ਸਮੇਂ ਦੀ ਲੰਬਾਈ ਨੂੰ ਕੱਟ ਦੇਂਦੀ ਹੈ। ਸਤਿਗੁਰਾਂ ਨੇ ਪਲਕ ਮਾਤ੍ਰ ਸਾਧ ਸੰਗ ਕਰਨ 'ਚ ਕ੍ਰੋੜਾਂ ਬੈਕੁੰਠਾਂ ਦਾ ਸੁੱਖ ਵਰਨਣ ਕੀਤਾ ਹੈ :—

ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹਿ ਪਾਏ ॥ (ਸਾਰੰਗ ਮ: ੫, ਪੰ: ੧੨੦੮)

ਇਸੇ ਤਰ੍ਹਾਂ ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਮੈਨੂੰ ਉਸ ਦੀ ਬਖਸ਼ਸ਼ ਭਰੀ ਇਕ ਨਿਗਾਹ

ਹੀ ਕਾਫ਼ੀ ਹੈ :—

ਯਕ ਨਿਗਾਹੇ ਜਾਂ ਫ਼ਿਜ਼ਾਇਸ਼ ਬਸ ਬਵੱਦ ਦਰਕਾਰੇ ਮਾ ॥

ਇਕ ਹੋਰ ਫ਼ਕੀਰ ਕਹਿੰਦਾ ਹੈ ਕਿ :–ਕੋਈ ਉਪਕਾਰੀ ਹੈ ਜੋ ਮੇਰੇ ਹਾਲ ਉਸ ਬਾਦਸ਼ਾਹ ਦਰਬਾਰ ਵਿਚ ਜਾ ਕਹੇ ਤੇ ਬਾਦਸ਼ਾਹਾਂ ਲਈ ਕੀ ਮੁਸ਼ਕਲ ਹੈ ਜੋ ਉਹ ਫ਼ਕੀਰਾਂ ਨੂੰ ਇਕ ਨਿਗਾਹ ਨਾਲ ਹੀ ਨਿਵਾਜ਼ ਦੇਣ :–

ਕੀਸਤ ਕਿ ਤਕਰੀਰ ਕੁਨੰਦ ਹਾਲੇ ਗਦਾ ਚ ਦਰ ਹਜ਼ਰਤੇ ਸਾਹੇ ॥
ਸਾਹਾਂ ਚਿ ਅਜਬ ਗਰ ਬਾ ਨਿਵਾਜ਼ੰਦ ਗਦਾ ਰਾ ਗਾਹੇ ਬਾ ਨਿਗਾਹੇ ॥

ਸੱਜਣ ਠੱਗ ਦੇ ਕੰਨੀ ਸ਼ਬਦ ਹੀ ਪਿਆ ਸੀ ਤੇ ਕੌਡੇ ਰਾਖਸ਼ ਤੇ ਗੁਰੂ ਨਾਨਕ ਦੀ ਨਿਗਾਹ ਹੀ ਪਈ ਸੀ ਦੋਵੇਂ ਸੰਤ ਹੋ ਗਏ।

ਸੰਗਤ ਭਾਵੇਂ ਸ਼ਖਸੀ ਕੀਤੀ ਜਾਵੇ ਭਾਵੇਂ ਸੁਪਨੇ ਵਿਚ ਤੇ ਭਾਵੇਂ ਖਿਆਲਾਂ ਰਾਹੀਂ ਮਨ ਜੋੜਿਆ ਜਾਵੇ ਹਰ ਸੂਰਤ ਵਿਚ ਲਾਭ ਦੇਂਦੀ ਹੈ। ਭਾਈ ਨੰਦ ਲਾਲ ਜੀ ਨੇ ਕਿਹਾ ਹੈ ਭਾਗਾਂ ਵਾਲੀ ਹੈ ਸੰਗਤ ਜੋ ਮਿਟੀ ਤੋਂ ਅਕਸੀਰ ਕਰਦੀ ਹੈ ਇਕ ਨਿਮਾਣੇ ਨੂੰ ਵੀ ਪਤਿਵੰਤਾ ਬਣਾ ਦੇਂਦੀ ਹੈ।

ਐ ਜ਼ਿਹੇ ਸੁਹਬਤ ਕਿ ਖਾਕ ਅਕਸੀਰ ਕਰਦ ॥
ਨਾਕਸੇ ਰਾ ਸਾਹਿਬੇ ਤਦਬੀਰ ਕਰਦ ॥

ਐਉਂ ਉਪ੍ਰੋਕਤ ਵਿਖਿਆਨ ਵਿਸਥਾਰ ਸਹਿਤ ਸੁਣਾਇਆ ਜਿਸ ਦਾ ਆਮ ਸੰਗਤ ਤੇ ਬਹੁਤ ਪ੍ਰਭਾਵ ਪਿਆ ਤੇ ਵਿਦਿਆਰਥੀਆਂ ਨੇ ਖਾਸ ਖਾਸ ਨੁਕਤੇ ਤੇ ਹੋਰ ਮਸਾਲਾ ਆਪਣੀਆਂ ਕਾਪੀਆਂ ਤੇ ਨੋਟ ਕਰ ਲਿਆ।

ਮਹਿਤੇ ਤੋਂ ਇਲਾਵਾ ਇਰਦ ਗਿਰਦ ਪਿੰਡਾਂ ਦੀ ਸੰਗਤ ਜੱਥੇ ਨੂੰ ਆਪੋ ਆਪਣੇ ਪਿੰਡਾਂ ਵਿਚ ਲੈ ਜਾ ਕੇ ਦੀਵਾਨ ਕਰਵਾਂਦੀ ਤੇ ਐਉਂ ਇਸ ਗੁਰਬਾਣੀ ਦੇ ਅਰਥਾਂ ਤੇ ਵਿਆਖਿਆ ਦੀ ਅੰਮ੍ਰਿਤ ਵੱਰਖਾ ਨਾਲ ਸਾਰਾ ਇਲਾਕਾ ਠੰਡਕ ਮਹਿਸੂਸ ਕਰਨ ਲਗਾ ਤੇ ਚੰਗੇ ਗੁਣਾਂ ਦੇ ਫੁੱਲਾਂ ਦੀ ਮਹਿਕ ਨਾਲ ਸੁਗੰਧਤ ਹੋ ਉਠਿਆ।

**ਪੰਡਿਤ ਕਿਰਪਾ ਰਾਮ :–**

ਮਹਿਤੇ ਤੋਂ ਠੱਕਰਵਾਲ (ਗੁਰਦਾਸਪੁਰ) ਦੀ ਸੰਗਤ ਜੱਥੇ ਨੂੰ ਆਪਣੇ ਨਗਰ ਲੈ ਗਈ। ਉਥੇ ਕੁਝ ਦਿਨ ਕਥਾ ਦਾ ਅੰਮ੍ਰਿਤ ਪ੍ਰਵਾਹ ਚਲਦਾ ਰਿਹਾ। ਨੇੜੇ ਦੇ ਪਿੰਡ ਹਰਚੋਵਾਲ ਦਾ ਮਸ਼ਹੂਰ ਪੰਡਿਤ ਕਿਰਪਾ ਰਾਮ ਸੰਤਾਂ ਨਾਲ ਚਰਚਾ ਕਰਨ ਦੇ ਖਿਆਲ ਨਾਲ ਇਕ ਦਿਨ ਠੱਕਰਵਾਲ ਆਇਆ। ਉਸ ਨੇ ਪਹਿਲੀ ਵਾਰ ਹੀ ਸੰਤਾਂ ਦੇ ਦਰਸ਼ਨ ਕੀਤੇ ਸਨ। ਕਥਾ ਸੁਣਨ ਲਈ ਸੰਗਤ ਵਿਚ ਬੈਠ ਗਿਆ।

ਸੰਤਾਂ ਦੀ ਅਗੰਮੀ ਤੇ ਅਸਚਰਜ ਕਥਾ ਸੁਣ ਕੇ ਅਤੇ ਤੇਜ਼ ਮਈ ਜਾਹੋ ਜਲਾਲ ਤੇ ਨੂਰੀ ਦਰਸ਼ਨ ਕਰਕੇ ਅਜਿਹਾ ਪ੍ਰਭਾਵਤ ਹੋਇਆ ਕਿ ਪ੍ਰਸ਼ਨ ਕਰਨ ਦੀ ਜੁਰਅਤ ਹੀ ਨ ਕਰ ਸਕਿਆ। ਭਾਵੇਂ ਕਿ ਉਹ ਬਹੁਤ ਪ੍ਰਸ਼ਨ ਆਪਣੇ ਮਨ ਵਿਚ ਲੈ ਕੇ ਆਇਆ ਸੀ। ਕਥਾ ਤੋਂ ਬਾਦ ਜਦ ਸਿੰਘ ਆਪੋ ਆਪਣੇ ਆਸਨਾਂ ਤੇ ਆ ਗਏ ਤਾਂ ਹੋਰ ਸਿੰਘਾਂ ਦੇ ਨਾਲ ਪੰਡਿਤ ਜੀ ! ਵੀ ਸੰਤਾਂ ਕੋਲ ਆ ਗਿਆ। ਸੰਤਾਂ ਨੂੰ ਨਮਸਕਾਰ ਕਰਨ ਲੱਗਾ ਤਾਂ ਸੰਤਾਂ ਨੇ ਕਿਹਾ ਪੰਡਿਤ ਜੀ ਆਪ ਤਾਂ ਬਹੁਤ ਵੱਡੇ ਵਿਦਵਾਨ ਹੋ ਕੋਈ ਪ੍ਰਮਾਰਥੀ ਬਚਨ ਬਿਲਾਸ ਸੁਣਾਓ ਤਾਂ ਉਸ ਕਿਹਾ ਮਹਾਰਾਜ ਕਿੱਥੇ ਸਮੁੰਦਰ ਤੇ ਕਿੱਥੇ ਛੱਪੜੀ, ਇਉਂ ਕਹਿ ਕੇ ਉਹ ਸੰਤਾਂ ਦੇ ਚਰਨਾਂ ਤੇ ਢਹਿ ਪਿਆ ਤੇ ਆਖਣ ਲੱਗਾ ਮਹਾਰਾਜ ਮੈਂ ਆਪਣੀ ਵਿਦਵਤਾ ਦੇ ਹੰਕਾਰ ਵਿਚ ਅੰਨ੍ਹਾ ਹੋ ਕੇ ਤੁਹਾਡੇ ਨਾਲ ਚਰਚਾ ਕਰਨ ਲਈ ਆਇਆ ਸੀ। ਪਰ ਆਪ ਜੀ ਦੀ ਰਸਨਾ ਤੋਂ ਗੁਰਬਾਣੀ ਦੀ ਅੰਮ੍ਰਿਤ ਕਥਾ ਸੁਣ ਕੇ ਮੈਨੂੰ ਚਾਨਣ ਹੋ ਗਿਆ ਹੈ। ਹੰਕਾਰ ਦਾ ਸਾੜਾ ਮਿਟ ਕੇ ਚਿੱਤ ਠੰਡਾ ਤੇ ਸ਼ਾਂਤ ਹੋ ਗਿਆ ਹੈ। ਮੇਰੀਆਂ

ਗ਼ਲਤੀਆਂ ਦੀ ਮੈਨੂੰ ਖਿਮਾ ਬਖਸ਼ੋ ਤੇ ਅੱਗੋਂ ਪ੍ਰਮਾਰਥ ਦਾ ਠੀਕ ਰਾਹ ਦੱਸੋ। ਸੰਤਾਂ ਨੇ ਪੰਡਿਤ ਨੂੰ ਗੁਰਬਾਣੀ ਦੀ ਰੌਸ਼ਨੀ 'ਚ ਚੱਲਣ ਦਾ ਉਪਦੇਸ਼ ਕੀਤਾ, ਇਲਾਕੇ 'ਚ ਇਸ ਵਾਰਤਾ ਦੀ ਚਰਚਾ ਸਦਕਾ ਗੁਰਸਿੱਖੀ ਦਾ ਬਹੁਤ ਪ੍ਰਭਾਵ ਤੇ ਸਤਿਕਾਰ ਵਧਿਆ।

**ਮੌਲਵੀ ਦੌਲਤ ਖਾਂ :–**

ਉਪਰੋਕਤ ਪੰਡਿਤ ਵਾਂਗ ਹੀ ਇਕ ਮੌਲਵੀ ਦੌਲਤ ਖਾਂ ਰਾਜਪੂਤ ਪਿੰਡ ਬੇਰੀ ਦਾ ਸੀ। ਉਸ ਨੇ ਠੱਕਰਵਾਲ ਨਗਰ ਸੰਤਾਂ ਕੋਲ ਆ ਕੇ ਸ਼ਰ੍ਹਾ ਦੀ ਕੋਈ ਗੱਲ ਕੀਤੀ। ਤਾਂ ਸੰਤਾਂ ਨੇ ਉਸ ਦਿਨ ਕਥਾ ਵਿਚ ਹੀ "ਅਲਹ ਅਗਮ ਖੁਦਾਈ ਬੰਦੇ" ਵਾਲੇ ਸਾਰੇ ਸ਼ਬਦ ਦੇ ਅਰਥ ਖੋਲ੍ਹ ਕੇ ਵਿਆਖਿਆ ਸਹਿਤ ਵਿਸਥਾਰ ਪੂਰਬਕ ਸੁਣਾਏ ਤਾਂ ਮੌਲਵੀ ਸੁਣ ਕੇ ਖੁਸ਼ ਹੋ ਗਿਆ ਤੇ ਅਜਿਹਾ ਮੁਤਾਸਰ ਹੋਇਆ ਕਿ ਆਪਣੀ ਜ਼ਬਾਨੋਂ ਆਖਣ ਲੱਗਾ ਕਿ ਜਿਵੇਂ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਉਹਨਾਂ ਵਰਗਾ ਕੋਈ ਪੀਰ ਨਹੀਂ ਸੀ ਇਵੇਂ ਹੀ ਇਹਨਾਂ ਬਜ਼ੁਰਗਾਂ ਵਰਗਾ ਇਸ ਸਮੇਂ ਹੋਰ ਕੋਈ ਆਲਮ ਤੇ ਕਾਮਲ ਫ਼ਕੀਰ ਜਾਂ ਸਾਧੂ ਨਹੀਂ ਹੈ। ਮੌਲਵੀ ਨਮਸਕਾਰ ਕਰਕੇ ਗਿਆ।

ਉਪਰੋਕਤ ਦੋਵੇਂ ਘਟਨਾਵਾਂ ਭਾਈ ਸਵਰਨ ਸਿੰਘ ਠੱਕਰਵਾਲ ਨੇ ਆਪ ਸੁਣਾਈਆਂ, ਭਾਈ ਸਵਰਨ ਸਿੰਘ ਢੇਰ ਸਮਾਂ ਬਤੌਰ ਗੜਵਈ ਸੰਤਾਂ ਦੀ ਹਜ਼ੂਰੀ ਸੇਵਾ ਕਰਦਾ ਰਿਹਾ ਹੈ। ਜਦੋਂ ਮੈਂ ਪਹਿਲੀ ਵਾਰ ਜੱਥੇ 'ਚ ਸ਼ਾਮਲ ਹੋਇਆ ਸਾਂ ਉਸ ਸਮੇਂ ਇਹੋ ਗੜਵਈ ਦੀ ਸੇਵਾ ਕਰਦਾ ਸੀ, ਚੰਗਾ ਨਾਮ ਅਭਿਆਸੀ ਹੈ ਤੇ ਸ਼ੌਕ ਨਾਲ ਸੇਵਾ ਕਰਨ ਵਾਲਾ ਗੁਰਮੁਖ ਸਿੰਘ ਹੈ। ਅਜ ਕਲ ਠੱਕਰਵਾਲ ਹੀ ਰਹਿ ਕੇ ਭਜਨ ਸਿਮਰਨ ਕਰ ਰਿਹਾ ਹੈ।

**ਚੌਥੀ ਸੰਥਾ ਕਥਾ ਦਾ ਭੋਗ :—**

ਜਦ ਪਿੰਡ ਲੋਹਟ ਬੱਧੀ ਜ਼ਿਲਾ ਲੁਧਿਆਣਾ ਵਿਖੇ ਸੰਤ ਸੁੰਦਰ ਸਿੰਘ ਜੀ ਲੋਹਟ ਬੱਧੀ ਵਾਲਿਆਂ ਵਲੋਂ ਮਾਘ ਦੇ ਮਹੀਨੇ ਗੁਰਦੁਆਰੇ ਵਿਚ ੧੦੧ ਅਖੰਡ ਪਾਠਾਂ ਦਾ ਪ੍ਰਵਾਹ ਚਲਾਇਆ ਤਾਂ ਆਪ ਆ ਕੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੂੰ ਬੇਨਤੀ ਕਰਕੇ ਮਹਿਤੇ ਤੋਂ ਜੱਥੇ ਸਮੇਤ ਆਪਣੇ ਨਗਰ ਲੋਹਟ ਬੱਧੀ ਲੈ ਗਏ। ਉਥੇ ਦੋ ਕੁ ਮਹੀਨੇ ਚਲਦੀ ਸੰਥਾ ਕਥਾ ਸੁਣਾ ਕੇ ਸੰਗਤਾਂ ਅਤੇ ਵਿਦਿਆਰਥੀਆਂ ਨੂੰ ਕ੍ਰਿਤਾਰਥ ਕਰਦੇ ਰਹੇ ੧੦੧ ਅਖੰਡ ਪਾਠਾਂ ਦੇ ਭੋਗ ਉਪਰੰਤ ੧੯੩੫ ਈ: ਦੇ ੨, ੩, ੪ ਫਗਣ ਮੁਤਾਬਕ ੧੩, ੧੪, ੧੫ ਫਰਵਰੀ ਦੇ ਵੱਡੇ ਸੰਤਾਂ ਨਮਿੱਤ ਹਰ ਸਾਲ ਮਨਾਏ ਜਾਂਦੇ ਸਾਲਾਨਾ ਜੋੜ ਮੇਲ ਬੋਪਾਰਾਇ ਕਰਕੇ ਜੱਥੇ ਸਮੇਤ ਵਾਪਸ ਮਹਿਤੇ ਪਿੰਡ ਆ ਗਏ। ਵਿਸਾਖੀ ਵਾਲੇ ਸ਼ੁਭ ਦਿਹਾੜੇ ਅਖੰਡ ਪਾਠ ਦੇ ਭੋਗ ਉਪਰੰਤ ਚਲ ਰਹੀ ਚੌਥੀ ਸੰਥਾ ਕਥਾ ਦਾ ਭੋਗ ਪਾਇਆ ਗਿਆ। ਇਸ ਕਥਾ ਦੇ ਭੋਗ ਸਮੇਂ ਤਿੰਨ ਦਿਨ ਬੜਾ ਭਾਰੀ ਜੋੜ ਮੇਲਾ ਹੋਇਆ। ਨਗਰ ਮਹਿਤਾ ਤੇ ਇਰਦ ਗਿਰਦ ਦੇ ਇਲਾਕੇ ਦੀਆਂ ਸੰਗਤਾਂ ਦੇ ਭਾਰੀ ਇਕੱਠ ਤੋਂ ਇਲਾਵਾ ਪਿੰਡ ਬੋਪਾਰਾਇ ਦੀ ਸੰਗਤ ਵੀ ਜੱਥੇਦਾਰ ਗੁਰਦਿਆਲ ਸਿੰਘ ਜੀ ਦੀ ਅਗਵਾਈ ਅੰਦਰ ਭਾਰੀ ਗਿਣਤੀ ਵਿਚ ਪੁੱਜੀ। ਇਸ ਸਮਾਗਮ ਦਾ ਇਲਾਕੇ ਦੀਆਂ ਸੰਗਤਾਂ ਤੇ ਬਹੁਤ ਪ੍ਰਭਾਵ ਪਿਆ ਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਦੇ ਦਰਸ਼ਨ ਦੀਦਾਰ ਕਰਕੇ, ਕਥਾ ਵੀਚਾਰ ਸੁਣ ਕੇ ਤੇ ਜੀਵਨ ਅਚਾਰ ਤੱਕ ਕੇ ਏਨੇ ਪ੍ਰਭਾਵਤ ਹੋਏ ਕਿ ਇਲਾਕਾ ਸਿੱਖੀ ਰੰਗਣ ਵਿਚ ਰੰਗਿਆ ਗਿਆ। ਭਾਰੀ ਗਿਣਤੀ ਵਿਚ ਇਲਾਕੇ ਦੇ ਮਾਈ ਭਾਈ ਅੰਮ੍ਰਿਤ ਪਾਨ ਕਰਕੇ ਸਿੰਘ ਸਿੰਘਣੀਆਂ ਸੱਜੇ। ਇਸ ਕਥਾ ਦੌਰਾਨ ਕੀਰਤਨ ਜਥੇਦਾਰ ਕਪੂਰ ਸਿੰਘ ਜੀ ਸਧਾਰ ਵਾਲੇ ਕਰਦੇ ਰਹੇ। ਏਥੇ ਹੀ ਗਿਆਨੀ ਨਿਰੰਜਨ ਸਿੰਘ ਜੀ ਮਾੜੀ ਮੇਘਾ (ਕਾਨ੍ਹੇ ਕਾਛੇ) ਵਾਲੇ ਜੱਥੇ ਵਿਚ ਭਰਤੀ ਹੋਏ ਜੋ ਆਪਣੇ ਚੰਗੇ ਗੁਣਾਂ ਤੇ ਸੇਵਾ ਭਾਵ ਦਾ ਸਦਕਾ ਸੰਤਾਂ ਦੇ ਨਿਕਟ ਵਰਤੀ ਹਜ਼ੂਰੀ ਸੇਵਕ (ਗੜਵਈ) ਬਣ ਕੇ ਬੜੀ ਸਾਵਧਾਨਤਾ ਨਾਲ ਸੇਵਾ ਕਰਦੇ ਰਹੇ।

# ਪੰਜਵੀਂ ਅੰਮ੍ਰਿਤ ਵਰਖਾ

**ਪੰਜਵੀਂ ਸੰਥਾ ਕਥਾ :—**

੧੯੩੫ ਈ: ਦੀ ਵਿਸਾਖੀ ਦੇ ਸ਼ੁਭ ਦਿਹਾੜੇ ਪਿੰਡ ਮਹਿਤਾ, ਜ਼ਿਲਾ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਦੀ ਚੌਥੀ ਸੰਥਾ ਕਥਾ ਦਾ ਭੋਗ ਪਾ ਕੇ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਜੱਥੇ ਸਮੇਤ ਮਹਿਤੇ ਤੋਂ ਬੜੇ ਪਿਆਰ ਸਤਿਕਾਰ ਨਾਲ ਵਿਦਾ ਹੋ ਕੇ ਚਲੇ। ਵਿਦਿਆਰਥੀ ਸਿੰਘਾਂ ਨੂੰ ਕੁਝ ਦਿਨਾਂ ਲਈ ਛੁੱਟੀ ਕਰ ਦਿੱਤੀ ਗਈ। ਉਹ ਆਪੋ ਆਪਣੇ ਪਿੰਡਾਂ 'ਚ ਘਰਦਿਆਂ ਤੇ ਰਿਸ਼ਤੇਦਾਰਾਂ ਨੂੰ ਮਿਲਣ ਚਲੇ ਗਏ। ਸਾਰੇ ਸਿੰਘਾਂ ਨੂੰ ਅਗਲੀ ਸੰਥਾ ਕਥਾ ਪੰਜੋਖਰੇ ਸਾਹਿਬ ਸ਼ੁਰੂ ਕਰਨ ਦੀ ਤਰੀਕ ਹਾੜ ਵਦੀ ਏਕਮ ਨੋਟ ਕਰਵਾ ਦਿੱਤੀ। ਜਿਸ ਦਿਨ ਛੇਵੇਂ ਸਤਿਗੁਰਾਂ ਦਾ ਅਵਤਾਰ ਗੁਰਪੁਰਬ ਹੈ। ਸੰਤ ਜੀ ਕੁਝ ਖਾਸ ਸਿੰਘਾਂ ਸਮੇਤ ਸ੍ਰੀ ਅੰਮ੍ਰਿਤਸਰ, ਤਰਨ ਤਾਰਨ ਸਾਹਿਬ, ਖਡੂਰ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ, ਸੁਲਤਾਨਪੁਰ ਲੋਧੀ, ਸ੍ਰੀ ਕਰਤਾਰਪੁਰ ਦੁਆਬੇ, ਆਦਿ ਇਤਿਹਾਸਕ ਗੁਰ-ਅਸਥਾਨਾਂ ਦੇ ਦਰਸ਼ਨ ਦੀਦਾਰ, ਇਸ਼ਨਾਨ, ਯਾਤਰਾ ਆਦਿ ਕਰਦੇ ਜ਼ਿਲਾ ਲੁਧਿਆਣਾ ਦੇ ਪਿੰਡਾਂ ਵਿਚ ਸੰਗਤਾਂ ਨੂੰ ਕਥਾ ਰਾਹੀਂ ਨਿਹਾਲ ਕਰਦੇ ਹੋਏ ਨੀਅਤ ਸਮੇਂ ਤੇ ਜ਼ਿਲਾ ਅੰਬਾਲਾ ਦੇ ਇਤਿਹਾਸਕ ਗੁਰਦੁਆਰੇ ਸ੍ਰੀ ਪੰਜੋਖਰਾ ਸਾਹਿਬ ਪਹੁੰਚ ਗਏ। ਇਸ ਅਸਥਾਨ ਤੇ ਦਿੱਲੀ ਨੂੰ ਜਾਂਦਿਆਂ ਹੋਇਆਂ ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੇ ਇਕ ਗੂੰਗੇ ਪਾਸੋਂ ਗੀਤਾਂ ਦੇ ਅਰਥ ਕਰਵਾਏ ਸਨ। ਪਾਠਕ ਪਿੱਛੇ ਪੜ੍ਹ ਆਏ ਹਨ ਕਿ ਵੱਡੇ ਮਹਾਂ ਪੁਰਖ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਬੀਮਾਰ ਹੋਣ ਸਮੇਂ ਆਪ ਜੀ ਨੇ ਇਸੇ ਗੁਰਦੁਆਰੇ ਸਾਹਿਬ ਵਿਦਿਆਰਥੀਆਂ ਨੂੰ ਪੜ੍ਹਾਉਣ ਅਤੇ ਸੰਗਤਾਂ ਨੂੰ ਸੁਣਾਉਣ ਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਅਰੰਭ ਕੀਤੀ ਹੋਈ ਸੀ। ਜਿਸ ਨੂੰ ਵਿਚੇ ਛੱਡ ਕੇ ਸੰਤਾਂ ਦੀ ਸੇਵਾ ਵਿਚ ਹਾਜ਼ਰ ਜਾ ਹੋਏ ਤੇ ਉਨ੍ਹਾਂ ਦੇ ਸਰੀਰ ਤਿਆਗਣ ਤੋਂ ਬਾਦ ਪਹਿਲਾਂ ਸੰਤਾਂ ਦੀ ਵਿੱਚ ਛੱਡੀ ਕਥਾ ਦਾ ਭੋਗ ਪਾਇਆ ਤੇ ਫਿਰ ਆਪਣੇ ਵਲੋਂ ਪੰਜੋਖਰੇ ਸਾਹਿਬ ਵਿਖੇ ਅਰੰਭ ਕੀਤੀ ਸੰਥਾ ਕਥਾ ਦਾ ਭੋਗ ਬੇਪਾਰਾਇ ਹੀ ਪਾਇਆ। ਇਹ ਪੰਜਵੀਂ ਸੰਥਾ ਕਥਾ ਹਾੜ ਵਦੀ ਏਕਮ ਛੇਵੇਂ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅਵਤਾਰ ਗੁਰਪੁਰਬ ਵਾਲੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਦੇ ਭੋਗ ਉਪਰੰਤ ਅਰੰਭ ਕੀਤੀ। ਪਹਿਲੇ ਦਿਨ ਜੱਥੇ 'ਚ ੨੭ ਵਿਦਿਆਰਥੀ ਸਨ ਜੋ ਬਾਦ ਵਿਚ ਇਹ ਗਿਣਤੀ ਵਧਦੀ ਗਈ। ਇਸ ਨਗਰ ਦੇ ਬਾਬਾ ਮੇਹਰ ਸਿੰਘ ਜੀ ਅਤੇ ਉਨ੍ਹਾਂ ਦੀ ਧਰਮ ਪਤਨੀ ਮਾਤਾ ਚਤੁਰ ਕੌਰ ਜੀ ਸੰਤਾਂ ਦੇ ਅਨੰਨਿ ਸ਼ਰਧਾਲੂ ਸੇਵਕ ਸਨ ਜਿਨ੍ਹਾਂ ਨੇ ਨਗਰ ਦੀ ਸੰਗਤ ਨਾਲ ਮਿਲ ਕੇ ਤਨ ਮਨ ਤੇ ਧਨ ਨਾਲ ਬੇਅੰਤ ਸੇਵਾ ਕੀਤੀ।

ਇਸ ਕਥਾ ਦੇ ਦੌਰਾਨ ਇਲਾਕੇ ਦੇ ਹੋਰ ਨਗਰਾਂ ਤੇ ਸ਼ਹਿਰਾਂ ਵਿਚ ਜੱਥੇ ਸਮੇਤ ਵਿਚਰਕੇ ਸੰਤ ਜੀ ਸੰਥਾ ਕਥਾ ਅਤੇ ਗੁਰਮਤਿ ਪ੍ਰਚਾਰ ਕਰਦੇ ਰਹੇ ਹਰ ਹਫਤੇ ਅੰਮ੍ਰਿਤ ਪ੍ਰਚਾਰ ਵੀ ਹੁੰਦਾ ਤੇ ਭਾਰੀ ਗਿਣਤੀ ਵਿਚ ਮਾਈ ਭਾਈ ਅੰਮ੍ਰਿਤ ਛਕ ਕੇ ਗੁਰੂ ਕੇ ਜਹਾਜ਼ੇ ਚੜ੍ਹਦੇ ਰਹੇ।

ਇਕ ਦਿਨ ਕਥਾ ਵਿਚ ਇਹ ਤੁਕ ਆਈ :—ਇਸ ਮਨ ਕਉ ਕੋਈ ਖੋਜਹੁ ਭਾਈ॥ ਤਾਂ ਵਿਦਿਆਰਥੀਆਂ ਦੇ ਪ੍ਰਸ਼ਨ ਕਰਨ ਤੇ ਕਿ ਮਨ ਬਾਰੇ ਪੂਰੇ ਵਿਸਥਾਰ ਸਹਿਤ ਗੁਰਬਾਣੀ ਦੇ ਪ੍ਰਮਾਣਾਂ ਅਤੇ

ਇਤਿਹਾਸਕ ਹਵਾਲਿਆਂ ਸਹਿਤ ਰੋਸ਼ਨੀ ਪਾਉ ਤਾਂ ਆਪ ਨੇ ਹੇਠ ਲਿਖੇ ਅਨੁਸਾਰ ਵਿਖਿਆਨ ਸ੍ਰਵਣ ਕਰਵਾਇਆ।

## ਇਸ ਮਨ ਕਉ ਕੋਈ ਖੋਜਹੁ ਭਾਈ :–

ਵਿਦਵਾਨਾਂ ਨੇ ਅੰਤਹ ਕਰਣ (ਭੀਤਰੀ ਇੰਦ੍ਰਯ) ਦੇ ਚਾਰ ਭੇਦ ਕਲਪੇ ਹਨ। ੧. ਮਨ (ਸੰਕਲਪ ਵਿਕਲਪ ਰੂਪ ਵਿਰਤੀ) ਜਿਵੇਂ ਕਿ "ਸੰਕਲਪੋ ਵਿਕਲਪੋ ਹੀ ਮਨਾ" ਜਾਂ ਇਉਂ ਕਹੋ ਕਿ ਖ਼ਿਆਲਾਂ ਦੇ ਇਕੱਠ ਦਾ ਨਾਮ ਹੀ ਮਨ ਹੈ। ੨. ਬੁੱਧੀ (ਵਿਚਾਰ ਨਾਲ ਨਿਸਚਯ ਕਰਨ ਵਾਲੀ ਸ਼ਕਤੀ) ੩. ਚਿੱਤ-ਅੰਤਹ ਕਰਣ ਦੀ ਉਹ ਸ਼ਕਤੀ ਜਿਸ ਨਾਲ ਭੁੱਲੀਆਂ ਵਿਸਰੀਆਂ ਗੱਲਾਂ ਦਾ ਚੇਤਾ ਆਉਂਦਾ ਹੈ। ੪. ਅਹੰਕਾਰ–ਅੰਤਰ ਕਰਣ ਦੀ ਉਹ ਸ਼ਕਤੀ ਜਿਸ ਤੋਂ ਸੰਸਾਰ ਦੇ ਪਦਾਰਥਾਂ ਨਾਲ ਆਪਣਾ ਸਬੰਧ ਪ੍ਰਤੀਤ ਹੁੰਦਾ ਹੈ। ਗੁਰੂ ਸਾਹਿਬ ਨੇ ਵੀ ਜਪੁਜੀ ਸਾਹਿਬ ਵਿਚ ਇਹ ਚਾਰੇ ਭੇਦ ਲਿਖੇ ਹਨ ਅਤੇ ਇਹਨਾਂ ਦਾ ਸੁਧਾਰ ਅਭਿਆਸ ਦੁਆਰਾ ਵਰਣਨ ਕੀਤਾ ਹੈ। ਜਿਵੇਂ ਕਿ :–ਤਿਥੈ ਘੜੀਐ ਸੁਰਤਿ, ਮਤਿ, ਮਨ, ਬੁਧਿ ॥ ਇਥੇ ਸੁਰਤਿ ਦਾ ਅਰਥ ਚਿੱਤ ਅਤੇ ਮਤਿ ਦਾ ਅਰਥ ਅਹੰਕਾਰ ਹੈ।

**ਮਨ**–ਸ਼ਰੀਰ ਅੰਦਰ ਮਨ ਹੀ ਇਕ ਅਜੇਹੀ ਸ਼ਕਤੀ ਹੈ ਜੋ ਸ਼ਰੀਰ ਦੀਆਂ ਸਾਰੀਆਂ ਕ੍ਰਿਆਵਾਂ ਉਪਰ ਆਪਣਾ ਅਸਰ ਪਾਉਂਦੀ ਹੈ। ਚੂੰਕਿ ਮਨ ਪੰਜਾਂ ਤੱਤਾਂ ਦੇ ਸਤੋਗੁਣ ਅੰਸ ਚੋਂ ਪੈਦਾ ਹੋਇਆ ਹੈ। ਇਸੇ ਲਈ ਇਸ ਨੂੰ ਸਾਰੇ ਇੰਦਰੀਆਂ ਦੇ ਸੁਆਦ ਦੀ ਖਬਰ ਹੈ :–

ਪਾਂਚ ਭੂਤ ਕੇ ਅੰਸ ਤੇ, ਮਨ ਉਪਜਯੋ ਯਹਿ ਜਾਨ ॥
ਸਭ ਇੰਦ੍ਰਿਨ ਕੇ ਸੁਆਦ ਕੀ, ਤਾਂ ਤੇ ਹੈ ਪਹਿਚਾਨ ॥ (ਅਧਿਆਤਮ ਪ੍ਰਕਾਸ਼)
ਸਤੋ ਅੰਸ਼ ਭੂਤਨ ਕੀ ਜੋ ਹੈ ॥ ਤਾਂ ਤੇ ਅੰਤਸ਼-ਕਰਨ ਭਯੋ ਹੈ ॥

ਸਰੀਰ ਨੂੰ ਇਕ ਰਥ ਸਮਝੋ ਤੇ ਮਨ ਇਸ ਰਥ ਨੂੰ ਚਲਾਉਣ ਵਾਲਾ ਰਥਵਾਹੀ ਹੈ।

'ਤਨ ਰਥ ਮਨ ਰਥਵਾਹੀ ਜਾਨੋ' ॥

ਜਾਂ ਐਉਂ ਸਮਝੋ ਕਿ ਸਰੀਰ ਦੀ ਗੱਡੀ ਨੂੰ ਚਲਾਉਣ ਵਾਲਾ ਮਨ ਡਰਾਈਵਰ ਹੈ। ਜੇ ਡਰਾਈਵਰ ਤੰਦਰੁਸਤ ਹੋਵੇ, ਤਾਕਤਵਰ ਹੋਵੇ, ਦਿਮਾਗੀ ਤੌਰ ਤੇ ਚੇਤੰਨ ਹੋਵੇ, ਜਾਗਦਾ ਹੋਵੇ, ਨਿਗਾਹ ਵੀ ਠੀਕ ਹੋਵੇ ਤਾਂ ਹੀ ਉਹ ਗੱਡੀ ਨੂੰ ਸਹੀ ਮੰਜ਼ਿਲ ਤੇ ਅਪੜਾ ਸਕਦਾ ਹੈ। ਜੇ ਡਰਾਈਵਰ ਬੀਮਾਰ ਹੋਵੇ, ਕਮਜ਼ੋਰ ਹੋਵੇ, ਪਾਗਲ ਹੋਵੇ, ਨਿਗਾਹ ਕਮਜ਼ੋਰ ਹੋਵੇ ਜਾਂ ਉਘਲਾਂਦਾ ਹੋਵੇ ਤਾਂ ਉਹ ਗੱਡੀ ਨੂੰ ਕਿਸੇ ਖੱਡ, ਟੋਏ 'ਚ ਸੁੱਟ ਕੇ ਜਾਂ ਕਿਸੇ ਦਰੱਖਤ ਵਿਚ ਮਾਰ ਕੇ ਆਪਣਾ ਤੇ ਗੱਡੀ ਦਾ ਸਤਿਆਨਾਸ ਕਰ ਦੇਵੇਗਾ। ਇਹੋ ਹਾਲ ਮਨੁੱਖੀ ਮਨ ਡਰਾਈਵਰ ਦਾ ਹੈ। ਜੇ ਮਨ ਨਿਰਮਲ, ਸਾਵਧਾਨ, ਚੇਤੰਨ ਤੇ ਮਜਬੂਤ ਹੋਵੇਗਾ ਤਾਂ ਸਰੀਰ ਦੀ ਗੱਡੀ ਨੂੰ ਚਲਾ ਕੇ ਪਰਮ ਪਦ ਦੀ ਮੰਜ਼ਿਲ ਤੇ ਪਹੁੰਚਾ ਦੇਵੇਗਾ। ਜੇ ਮਨ ਮੈਲਾ, ਚੰਚਲ, ਆਲਸੀ, ਅਉਗਣੀ ਤੇ ਢਿੱਲੜ ਹੋਵੇਗਾ ਤਾਂ ਸ਼ਰੀਰ ਦੀ ਗੱਡੀ ਨੂੰ ਚਲਾਂਦਾ ਹੋਇਆ ਨਰਕਾਂ ਜਾਂ ਜੂਨਾਂ ਦੀ ਖੱਡ 'ਚ ਸੁੱਟ ਕੇ ਜੀਵਨੀ ਤਬਾਹ ਤੇ ਬਰਬਾਦ ਕਰ ਦੇਵੇਗਾ। ਇਸੇ ਲਈ ਦੁਨੀਆਂ ਦੇ ਰੂਹਾਨੀ ਰਹਿਨੁਮਾਵਾਂ ਨੇ ਮਨ ਨੂੰ ਸਮਝਾਣ, ਇਸ ਨੂੰ ਰੋਕਣ, ਪਕੜਨ, ਜਿੱਤਣ ਜਾਂ ਵਸ ਕਰਨ ਦੇ ਤਰੀਕੇ ਤੇ ਸਾਧਨ ਸੁਝਾਏ ਹਨ। ਮਨ ਦੇ ਅਵਾਰਾ ਜਾਂ ਬੇਕਾਬੂ ਰਹਿਣ ਦੀ ਹਾਲਤ ਵਿਚ ਜੋ ਮਨੁੱਖ ਨੂੰ ਜ਼ਿੰਦਗੀ 'ਚ ਨੁਕਸਾਨ ਹੁੰਦੇ ਹਨ ਅਤੇ ਮਨ ਨੂੰ ਕਾਬੂ ਵਿੱਚ ਰੱਖਣ ਦੇ ਜੋ ਲਾਭ ਹੁੰਦੇ ਹਨ ਉਨ੍ਹਾਂ ਬਾਰੇ ਸਾਰੇ ਪੁਰਾਤਨ ਗ੍ਰੰਥਾਂ ਵਿਚ ਜ਼ਿਕਰ ਆਇਆ ਹੈ। ਗੁਰਬਾਣੀ ਅੰਦਰ ਵੀ ਇਸ ਸਬੰਧੀ ਵਿਸਥਾਰ ਪੂਰਬਕ ਵਿਆਖਿਆ ਮਿਲਦੀ ਹੈ ਜਿਸ ਵਿਚ ਮਨ ਦੇ ਸਾਰੇ ਪੱਖਾਂ ਤੇ ਭਰਪੂਰ ਚਾਨਣਾ ਪਾਇਆ ਗਿਆ ਹੈ। ਮਨੁੱਖੀ ਜ਼ਿੰਦਗੀ ਦੇ ਚੰਗੇ ਮਾੜੇ ਹੋਣ ਦਾ ਪਤਾ ਉਸ ਮਨੁੱਖ ਦੇ ਮਨ ਦੀ ਹਾਲਤ ਤੋਂ

ਲੱਗਦਾ ਹੈ। ਇਸੇ ਲਈ ਸਾਰੇ ਰਿਸ਼ੀਆਂ, ਮੁਨੀਆਂ, ਸੰਤਾਂ, ਭਗਤਾਂ, ਅਵਤਾਰਾਂ, ਪੀਰਾਂ, ਪੈਗੰਬਰਾਂ ਤੇ ਗੁਰੂਆਂ ਨੇ ਮਨ ਦੇ ਸਵਾਰਨ, ਸੁਧਾਰਨ ਸਬੰਧੀ ਬਹੁਤ ਉਪਦੇਸ਼ ਕਹੇ ਹਨ। ਇਸ ਲੇਖ ਵਿਚ ਮਨ ਸਬੰਧੀ ਸਾਰੇ ਪੱਖਾਂ ਦੀ ਖੋਜ ਗੁਰਬਾਣੀ ਦੀ ਰੌਸ਼ਨੀ ਵਿਚ ਕੀਤੀ ਗਈ ਹੈ ਜੋ ਇਸ ਪ੍ਰਕਾਰ ਹੈ।

**ਮਨ ਚੰਚਲ ਹੈ :—**

(ੳ) ਮਨੁੱਖ ਦੇ ਮਨ ਦੀ ਵਿਸ਼ੇਸ਼ ਖਾਸੀਅਤ ਇਹ ਹੈ ਕਿ ਇਹ ਚੰਚਲ ਹੈ, ਇਕ ਥਾਂ ਟਿਕ ਕੇ ਨਹੀਂ ਬੈਠਦਾ, ਸਦਾਂ ਹਿਲਦਾ ਜੁਲਦਾ ਰਹਿੰਦਾ ਹੈ, ਜਿਵੇਂ ਕਿ ਵਿਚਾਰ ਮਾਲਾ ਦੇ ਲੇਖਕ ਕਵੀ ਅਨਾਥ ਪੁਰੀ ਜੀ ਦਾ ਕਥਨ ਹੈ :—

ਚਲਦਲ ਪੱਤ੍ਰ, ਪਤਾਕ ਪਟ ਦਾਮਨ ਕੱਛਪ ਮਾਥ॥
ਭੂਤ ਦੀਪ, ਦੀਪਕ ਸਿਖਾ, ਯੌਂ ਮਨ ਬ੍ਰਿਤਿ ਅਨਾਥ॥

ਅਰਥਾਤ ਪਿੱਪਲ ਦੇ ਪੱਤ੍ਰੇ, ਨਿਸ਼ਾਨ ਸਾਹਿਬ ਦੇ ਫ਼ਰੇਰੇ, ਬਿਜਲੀ, ਕੱਛੂ ਦੇ ਮੱਥੇ ਭਾਵ ਸਿਰ, ਭੂਤਾਂ ਦੀ ਅੱਗ ਤੇ ਦੀਵੇ ਦੀ ਲਾਟ ਵਾਂਗ ਬਿਨਾ ਹੀ ਕਿਸੇ ਕਾਰਨ ਮਨ ਹਿਲਦਾ ਰਹਿੰਦਾ ਹੈ, ਟਿਕ ਕੇ ਨਹੀਂ ਬੈਠ ਸਕਦਾ, ਇਸ ਦਾ ਕਾਰਨ ਗੁਰੂ ਤੇਗ ਬਹਾਦਰ ਜੀ ਆਪਣੀ ਅਮਰ ਬਾਣੀ ਵਿਚ ਇਸ ਤਰ੍ਹਾਂ ਫ਼ੁਰਮਾਉਂਦੇ ਹਨ ਕਿ ਚੂੰਕਿ ਮਨ ਦੇ ਨਾਲ ਤ੍ਰਿਸ਼ਨਾ ਵਸਦੀ ਹੈ, ਇਸੇ ਕਰਕੇ ਚੰਚਲ ਹੈ ਤੇ ਇਸੇ ਕਾਰਨ ਹੀ ਇਸ ਨੂੰ ਪਕੜਿਆ ਨਹੀਂ ਜਾ ਸਕਦਾ ਹੈ ਤੇ ਨ ਹੀ ਇਹ ਟਿਕ ਕੇ ਬੈਠਦਾ ਹੈ :—

ਸਾਧੋ ਇਹੁ ਮਨੁ ਗਹਿਓ ਨ ਜਾਈ॥
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ॥ (ਪੰਨਾ ੨੧੯)

ਹੋਰ ਤਾਂ ਹੋਰ ਬ੍ਰਹਮਾ ਦੇ ਚਾਰ ਪੁੱਤ੍ਰਾਂ ਸਨਕ, ਸਨੰਦਨ, ਸਨਾਤਨ, ਸੰਤ ਕੁਮਾਰ ਅਤੇ ਨਾਰਦ ਮੁਨੀ ਤੇ ਸ਼ੇਸ਼ਨਾਗ ਵਰਗਿਆਂ ਨੇ ਵੀ ਆਪਣੇ ਮਨ ਨੂੰ ਆਪਣੇ ਸਰੀਰ ਅੰਦਰ ਟਿਕ ਕੇ ਬੈਠਾ ਨਹੀਂ ਵੇਖਿਆ :—

ਸਨਕਾਦਿਕ ਨਾਰਦ ਮੁਨਿ ਸੇਖਾ॥ ਤਿਨ ਭੀ ਤਨ ਮਹਿ ਮਨੁ ਨਹੀ ਪੇਖਾ॥ (ਪੰ: ੩੩੦)

ਮਨ ਸ਼ੈਤਾਨ ਵੀ ਹੈ। ਅਉਗਣ ਜਾਣ ਬੁੱਝ ਕੇ ਕਰਦਾ ਹੈ।

ਕਬੀਰ ਮਨ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥੨੧੬॥ (ਪੰ: ੧੩੭੬)

(ਅ) **ਮਨ ਮੈਲਾ ਹੈ :—**

ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥
ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥ (ਪੰ: ੬੫੧)
ਮਨਿ ਮੈਲੈ ਸਭੁ ਕਿਛੁ ਮੈਲਾ; ਤਨਿ ਧੋਤੈ ਮਨ ਹਛਾ ਨ ਹੋਇ॥
ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ॥੧॥......
ਜਿਧਾ ਕੇ ਆਸਣ ਜੇ ਸਿਖੈ, ਇੰਦ੍ਰੀ ਵਸਿ ਕਰਿ ਕਮਾਇ॥
ਮਨ ਕੀ ਮੈਲ ਨ ਉਤਰੈ, ਹਉਮੈ ਮੈਲੁ ਨ ਜਾਇ॥੨॥ (ਪੰ: ੫੫੮)

ਭਾਵ ਇਹ ਕਿ ਮਨ ਨੂੰ ਹਉਮੈ ਦੀ ਮੈਲ ਪਿਛਲੇ ਜਨਮਾਂ ਜਨਮਾਤ੍ਰਾਂ ਤੋਂ ਲੱਗੀ ਹੋਈ ਹੈ, ਜਿਸ ਨਾਲ ਏਨਾ ਕਾਲਾ ਹੋ ਗਿਆ ਹੈ ਕਿ ਜਿਵੇਂ ਤੇਲੀ ਦੀ ਕੋਲੂ ਸਾਫ਼ ਕਰਨ ਵਾਲੀ ਟਾਕੀ ਤੇਲ ਦੀ ਥਿੰਧਿਆਈ ਤੇ ਮੈਲ ਜੰਮ ਕੇ ਏਨੀ ਮੈਲੀ ਹੋ ਜਾਂਦੀ ਹੈ ਕਿ ਉਸ ਨੂੰ ਸੈਂਕੜੇ ਵਾਰ ਪਾਣੀ ਵਿਚ ਪਾ ਕੇ ਧੋਵੋ ਫਿਰ ਵੀ ਸਾਫ਼

ਨਹੀਂ ਹੁੰਦੀ ਇਵੇਂ ਹੀ ਸੈਂਕੜੇ ਵਾਰ ਕਰਮਾਂ ਧਰਮਾਂ ਤੇ ਸਾਧਨਾਂ ਦੇ ਪਾਣੀ ਨਾਲ ਧੋਤਿਆਂ ਇਹ ਮੈਲਾ ਮਨ ਸਾਫ਼ ਨਹੀਂ ਹੁੰਦਾ।

ਮਨ ਨਿਰਮਲ ਕਿਵੇਂ ਹੋਵੇ :–

ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥
ਨਾਨਕ ਮੈਲੁ ਨਾ ਲਗਈ ਨਾ ਫਿਰਿ ਜੋਨੀ ਪਾਹੁ ॥੧॥ (ਪੰ: ੬੫੧)
ਮਨੁ ਅਸਾਧੁ ਸਾਧੈ ਜਨੁ ਕੋਈ ॥ ਅਚਰ ਚਰੈ ਤਾ ਨਿਰਮਲ ਹੋਈ ॥

ਨਿਰਮਲ ਮਨ ਦਾ ਲਾਭ :–

ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥
ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥੫੫॥ (ਪੰਨਾ ੧੩੬੭)

(ੲ) **ਮਨ ਬਾਲਕ ਹੈ :–**

ਦੇਹ ਦੀ ਨਗਰੀ ਵਿਚ ਮਨ ਬਾਲਕ ਦੀ ਤਰ੍ਹਾਂ ਚੰਚਲ ਹੈ ਤੇ ਅਨੇਕਾਂ ਉਪਾਵਾਂ ਤੇ ਜਤਨਾਂ ਨਾਲ ਵੀ ਪਲ ਜਾਂ ਖਿਨ ਜਿਨਾ ਸਮਾਂ ਵੀ ਟਿਕ ਕੇ ਨਹੀਂ ਬੈਠਦਾ ਸਗੋਂ ਬਾਰ ਬਾਰ ਭਰਮਦਾ ਰਹਿੰਦਾ ਹੈ :–

ਕਾਂਇਆ ਨਗਰਿ ਇਕੁ ਬਾਲਕੁ ਵਸਿਆ, ਖਿਨੁ ਪਲੁ ਥਿਰੁ ਨ ਰਹਾਈ ॥
ਅਨਿਕ ਉਪਾਵ ਜਤਨ ਕਰਿ ਥਾਕੇ, ਬਾਰੰ ਬਾਰ ਭਰਮਾਈ ॥੧॥ (ਪੰ: ੧੧੯੧)

(ਸ) **ਮਨ ਪੰਛੀ ਹੈ :–**

ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹਦਿਸ ਜਾਇ ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥੮੬॥ (ਪੰਨਾ ੧੩੬੯)

(ਹ) ਮਨ ਨੂੰ ਬਾਜੇ ਸ਼ਿਕਰੇ ਦੀ ਸ਼ਕਲ ਦੇ ਇਕ ਛੋਟੇ ਜਿਹੇ ਸ਼ਿਕਾਰੀ ਪੰਛੀ ਨਾਲ ਵੀ ਤੁਲਨਾ ਦਿੱਤੀ ਹੈ :–

ਵਸਿ ਆਨਿਹੁ ਵੇ ਜਨ, ਇਸੁ ਮਨ ਕਉ, ਮਨੁ ਬਾਸੇ ਜਿਉ ਨਿਤ ਭਉਦਿਆ ॥ (ਪੰ: ੭੭੬)

(ਕ) ਮਨ ਨੂੰ ਬਾਂਦਰ ਵੀ ਕਿਹਾ ਹੈ:–

ਮਰਕਟ ਮੁਸਟੀ ਅਨਾਜ ਕੀ ਮਨ ਬਉਰਾਰੇ ਲੀਨੀ ਹਾਥੁ ਪਸਾਰਿ ॥
ਛੂਟਨ ਕੋ ਸਹਸਾ ਪਰਿਆ ਮਨ ਬਉਰਾਰੇ ਨਾਚਿਓ ਘਰ ਘਰ ਬਾਰਿ ॥ (ਪੰ: ੩੩੬)

(ਖ) ਮਨ ਨੂੰ ਹਾਲੀ ਵੀ ਕਿਹਾ ਹੈ :–

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥ (ਪੰ: ੫੯੫)

(ਗ) ਮਨ ਨੂੰ ਹਾਥੀ ਨਾਲ ਤਸ਼ਬੀਹ ਦਿੱਤੀ ਹੈ:–

ਮਨੁ ਕੁੰਚਰੁ ਕਾਇਆ ਉਦਿਆਨੈ ॥ ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥ (ਪੰ: ੨੨੧)
ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ ॥
ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ ॥੫੮॥ (ਪੰ: ੧੩੬੭)
ਮਨੁ ਮੈ ਮਤੁ ਮੈਗਲ ਮਿਕਦਾਰਾ ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥ (ਪੰ: ੧੫੯)

ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ ॥
ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ ॥ (ਪੰ: ੫੧੬)

ਮਨ ਨੂੰ ਸਿਖਿਆ :-

(ੳ) ਸਤਿਗੁਰਾਂ ਨੇ ਮਨ ਨੂੰ ਸੰਬੋਧਨ ਕਰਕੇ ਸ਼ੁਭ ਸਿੱਖਿਆ ਦਿੱਤੀ ਹੈ ਜਿਵੇਂ ਕਿ :-
ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥
ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥
ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥
ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥
ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥੨॥ (ਪੰਨਾ ੯੧੭)

(ਅ) ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥
ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ ॥
ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ ॥
ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ ॥
ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ ॥
ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ ॥ ੧੦॥ (ਪੰਨਾ ੯੧੮)

(ੲ) ਹਜ਼ੂਰ ਨੇ ਮਨ ਨੂੰ ਪਿਆਰ ਨਾਲ ਵੀ ਸਿੱਖਿਆ ਦਿੱਤੀ ਹੈ :—
ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥
ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥
ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥
ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ ॥
ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ ॥੧੧॥ (ਪੰਨਾ ੯੧੮)

(ਸ) ਮਨ ਨੂੰ ਪਿਆਰਾ ਮਿੱਤ੍ਰ ਕਹਿ ਕੇ ਵੀ ਉਪਦੇਸ਼ ਦਿੱਤਾ ਹੈ: —
ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮੁ ਸਮਾਲੇ ॥
ਮਨ ਪਿਆਰਿਆ ਜੀ ਮਿਤ੍ਰਾ ਹਰਿ ਨਿਬਹੈ ਤੇਰੈ ਨਾਲੇ ॥ (ਪੰਨਾ ੭੯)

(ਹ) ਮਨ ਨੂੰ ਤਾੜਨਾਂ ਭਰੇ ਸਖਤ ਸ਼ਬਦਾਂ ਦੁਆਰਾ ਵੀ ਸਮਝਾਇਆ ਹੈ :-
ਸੁਣਿ ਮਨ ਅੰਧੇ ਕੁਤੇ ਕੂੜਿਆਰ ॥ ਬਿਨੁ ਬੋਲੇ ਬੂਝੀਐ ਸਚਿਆਰ ॥ (ਪੰ: ੬੬੨)

(ਕ) ਮਨ ਨੂੰ ਖੋਤੇ ਨਾਲ ਉਪਮਾ ਦੇਂਦਿਆਂ ਕਿਹਾ ਹੈ :-
"ਕਵਨੁ ਕਵਨੁ ਨਹੀ ਪਤਰਿਆ ਤੁਮ੍ਰੀ ਪਰਤੀਤਿ॥ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ॥
ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ॥ (ਪੰ: ੮੧੫)

ਅਰਥਾਤ ਹੇ ਮਨ ! ਤੇਰੇ ਤੇ ਭਰੋਸਾ ਕਰਕੇ ਕਿਹੜਾ ਕਿਹੜਾ ਬੇਇਜ਼ਤ ਨਹੀਂ ਹੋਇਆ ਮਹਾਂ ਮੋਹਨੀ ਮਾਇਆ ਨੇ ਤੈਨੂੰ ਮੋਹਤ ਕਰ ਲਿਆ ਹੈ। ਇਹ ਨਰਕ 'ਚ ਪੈਣ ਦੀ ਰੀਤਿ ਹੈ। ਹੇ ਖੋਟੇ ਮਨ ਤੇਰਾ ਕੋਈ

ਭਰੋਸਾ ਨਹੀਂ ਤੂੰ ਬਹੁਤ ਹੀ ਮਤਵਾਲਾ ਜਾਂ ਪਾਗਲ ਹੈ ਜਿਵੇਂ ਖੋਤੇ ਦਾ ਪੈਖੜ (ਪੈਰਾਂ ਦਾ ਬੰਧ) ਤਦ ਖੋਲ੍ਹੀਦਾ ਹੈ ਜੇ (ਉਸ ਦੀ ਪਿੱਠ) ਉਪਰ ਪਹਿਲਾਂ ਬੋਝ: ਲੱਦ ਦੇਈਏ। ਭਾਵ ਇਹ ਕਿ ਮਨ ਨੂੰ ਵਿਹਲਾ ਸੁਤੰਤਰ ਨਹੀਂ ਹੋਣ ਦੇਣਾ ਚਾਹੀਦਾ। ਵਿਦਿਆ ਵੀਚਾਰ, ਪਰਉਪਕਾਰ, ਵਿਸ਼ਵ ਸੇਵਾ ਅਤੇ ਵਾਹਿਗੁਰੂ ਚਿੰਤਨ ਤੇ ਕਥਾ ਕੀਰਤਨ ਕਰਨ ਸੁਣਨ ਵਿਚ ਹਰ ਵੇਲੇ ਲਾਉਣਾ ਚਾਹੀਏ।

(ਖ) ਸਾਰੁਕਤਾਵਲੀ ਦੇ ਲੇਖਕ ਪੰਡਿਤ ਹਰਿਦਿਆਲ ਜੀ ਨੇ ਮਨ ਨੂੰ ਭੂਤ ਨਾਲ ਤੁਲਨਾ ਦੇ ਕੇ ਇਸ ਦੇ ਵਸ ਕਰਨ ਦੀ ਜੁਗਤੀ ਵੀ ਨਾਲ ਹੀ ਦੱਸੀ ਹੈ, ਉਹ ਲਿਖਦੇ ਹਨ:–

ਕੌਤਕ ਨਮਿੱਤ ਕਾਹੂ ਜਨ ਜਿੰਨ ਮੋਲ ਲੀਨੋ ਗੁਣਾਗੁਣ ਚੀਨੋ ਖੇਦ ਮੋਦ ਭਯੋ ਜੀ ਨੋ ਹੈ ॥
ਕਰੈ ਕਾਮ ਔਖੋ ਝਟ ਕਰਿ ਹਟਿ ਦੇਤ ਪੋਖੋ ਭਯੋ ਧੋਖੋ ਭਾਰੀ ਮਨ ਸੁਤਾ ਮੰਤ੍ਰ ਲੀਨੋ ਹੈ ॥
ਅਗ੍ਰ ਗਾਡੀ ਦਾਰ ਗੁਰ ਯਾ ਪੈ ਰੇ ਚੜ੍ਹੋਤਰ ਤੂੰ ਕਹਯੋ ਧਨੀ ਮਾਨਯੋ ਯਾਂਤੇ ਭੂਤ ਬਲ ਖੀਨੋ ਹੈ॥
ਕੈ ਸਰੂਪ ਲਾਵੈ ਕੈ ਸਰੂਪ ਗੀਤ ਗਾਵੈ ਐਸੇ ਸੰਤ ਜਨੋ ਨਿਜ ਮਨ ਭੂਤ ਬਸ ਕੀਨੋ ਹੈ ॥੧੭॥

(ਸਾਰੁਕਤਾਵਲੀ ਅਧਿਆਇ ੧੫)

ਅਰਥਾਤ :–ਮਨ ਪਰਚਾਵੇ ਲਈ ਕਿਸੇ (ਸੇਠ) ਨੇ ਇਕ ਭੂਤ ਮੁੱਲ ਲੈ ਲਿਆ ਜਦੋਂ ਉਸ ਦੇ ਗੁਣਾਂ ਤੇ ਅਉਗਣਾਂ ਦਾ ਪਤਾ ਲੱਗਾ ਤਾਂ ਉਸ ਦੇ ਜੀਅ ਵਿਚ ਖੁਸ਼ੀ ਤੇ ਦੁਖ ਦੋਨੋਂ ਬਰਾਬਰ ਖੜ੍ਹੇ) ਹੋ ਗਏ। (ਭੂਤ ਨੇ ਕਿਹਾ ਕਿ ਮੈਂ ਹਰ ਕੰਮ ਕਰਾਂਗਾ ਪਰ ਜਦ ਮੈਂ ਵਿਹਲਾ ਹੋਇਆ ਤਾਂ ਤੈਨੂੰ ਮਾਰ ਦਿਆਂਗਾ।) ਜਦ ਸੇਠ ਕੋਈ ਔਖਾ ਕੰਮ ਕਹੇ ਉਹ ਭੂਤ ਝਟਪਟ ਕੰਮ ਕਰਕੇ ਉਸ ਕੋਲ ਆ ਖੜਾ ਹੋਵੇ। ਉਸ ਦੇ ਕੰਮ ਮੁਕਦੇ ਜ਼ਾਣ ਤੇ ਉਸ ਨੂੰ ਆਪਣੀ ਮੌਤ ਦਾ ਡਰ ਖਾਣ ਲੱਗਾ ਤਾਂ ਉਸ ਨੇ ਆਪਣੀ ਲਾਇਕ ਪੁਤ੍ਰੀ ਤੋਂ ਸਲਾਹ ਲਈ (ਤਾਂ ਉਸ ਨੇ ਭੂਤ ਨੂੰ ਸਦਾ ਵਸ ਕਰਨ ਦਾ ਤ੍ਰੀਕਾ ਦਸਿਆ) ਜੋ ਸੇਠ ਨੇ ਭੂਤ ਲਈ ਵਿਹੜੇ ਵਿਚ ਇਕ ਲੰਮੀ ਲੱਕੜ ਗੱਡ ਦਿੱਤੀ ਤੇ ਕਿਹਾ ਜਦੋਂ ਤੂੰ ਵਿਹਲਾ ਹੋਵੇਂ ਤਾਂ ਇਸ ਉਪਰ ਚੜ੍ਹਦਾ ਤੇ ਉਤਰਦਾ ਰਿਹਾ ਕਰ। ਭੂਤ ਨੇ ਮੰਨ ਲਿਆ ਇਉਂ ਉਸ ਦਾ ਬਲ ਕਮਜ਼ੋਰ ਹੋ ਗਿਆ (ਤੇ ਸੇਠ ਨੂੰ ਮੌਤ ਦਾ ਭੈ ਹਟ ਗਿਆ।) ਇਵੇਂ ਹੀ ਸੰਤ ਜਨ ਆਪਣੇ ਮਨ ਭੂਤ ਨੂੰ ਜਾਂ ਤਾਂ ਵਾਹਿਗੁਰੂ ਦੇ ਸਰੂਪ ਦੇ ਧਿਆਨ ਵਿਚ ਜੋੜੀ ਰੱਖਦੇ ਹਨ ਜਾਂ ਕਥਾ ਕੀਰਤਨ ਵਿਚ ਲਾਈ ਰਖਦੇ ਹਨ ਕਿਸੇ ਸਮੇਂ ਵੀ ਵਿਹਲਾ ਨਹੀਂ ਰਹਿਣ ਦੇਂਦੇ। ਇਸ ਤਰ੍ਹਾਂ ਗੁਰਮੁਖਾਂ ਨੇ ਆਪਣੇ ਮਨ ਭੂਤ ਨੂੰ ਵਸ ਵਿਚ ਕਰ ਲਿਆ ਹੈ।

**ਮਨ ਨੂੰ ਜਿੱਤਣਾ :—**

ਸਤਿਗੁਰਾਂ ਨੇ ਮਨ ਨੂੰ ਜਿੱਤਣ ਦੀ ਮਹਾਨਤਾ ਹੇਠ ਲਿਖੀ ਅੱਧੀ ਤੁਕ ਵਿਚ ਦਰਸਾਈ ਹੈ :–

ਮਨਿ ਜੀਤੈ ਜਗੁ ਜੀਤੁ ॥ (ਜਪੁਜੀ ਪੰਨਾ ੬)
ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ (ਪੰਨਾ ੨੫੬)

ਅਰਥਾਤ ਮਨ ਦੇ ਜਿੱਤਣ ਨਾਲ ਸਾਰੇ ਜਗਤ ਨੂੰ ਜਿੱਤ ਲਈਦਾ ਹੈ, ਮਨ ਨੂੰ ਜਿੱਤਣ ਵਾਲਾ ਹਰੀ ਨੂੰ ਮਿਲ ਪੈਂਦਾ ਹੈ ਉਸੇ ਦਾ ਹੀ ਵੇਸ ਸਹੀ ਸੂਰਮਿਆਂ ਵਾਲਾ ਹੁੰਦਾ ਹੈ।

ਪਰ ਮਨਮੁਖਾਂ ਦਾ ਮਨ ਸਦਾ ਅਜਿਤ ਰਹਿੰਦਾ ਹੈ।

ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ ॥
ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ ॥ (ਪੰਨਾ ੬੪੪)

ਇਹ ਮਨ ਤੀਰਥ ਤੇ ਭਟਕਣ ਜਾਂ ਸਮਾਧੀਆਂ ਲਾਉਣ ਨਾਲ ਵੀ ਵਸ ਵਿਚ ਨਹੀਂ ਆਉਂਦਾ।

"ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ ॥

ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ ॥"
ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ ॥
ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ ॥ (ਪੰਨਾ ੬੪੪, ੬੪੫)

ਕਰਮਾਂ ਦੇ ਕਰਨ ਨਾਲ ਮਨ ਵਸ ਵਿਚ ਨਹੀਂ ਆਉਂਦਾ ਕਿਉਂਕਿ :–

ਤੀਰਥਿ ਜਾਉ ਤ ਹਉ ਹਉ ਕਰਤੇ ॥ ਪੰਡਿਤ ਪੂਛਉ ਤ ਮਾਇਆ ਰਾਤੇ ॥੧॥ ...
ਸਾਸਤ੍ਰ ਬੇਦ ਪਾਪ ਪੁੰਨ ਬੀਚਾਰੁ ॥ ਨਰਕਿ ਸੁਰਗਿ ਫਿਰਿ ਫਿਰਿ ਅਉਤਾਰ ॥੨॥......
ਗਿਰਸਤ ਮਹਿ ਚਿੰਤ ਉਦਾਸ ਅਹੰਕਾਰ ॥ ਕਰਮ ਕਰਤ ਜੀਅ ਕਉ ਜੰਜਾਰ ॥ (ਪੰ: ੩੯੫)

ਮਨ ਆਕੀ ਰਾਜਾ ਹੈ। ਸ਼ਰੀਰ ਦੇ ਪੱਕੇ ਤੇ ਬਿਖੜੇ ਕਿਲ੍ਹੇ ਵਿਚ ਚੁਗਿਰਦੇ ਕੋਟ ਤੇ ਖਾਈਆਂ ਪੁੱਟੀ ਬੈਠਾ ਹੈ। ਬੜਾ ਲਾਉ ਲਸ਼ਕਰ ਨਾਲ ਹੈ। ਮਾਰੂ ਸ਼ਸਤ੍ਰ ਵੀ ਇਸ ਦੇ ਕੋਲ ਹਨ। ਜਿਸ ਦਾ ਜ਼ਿਕਰ ਕਬੀਰ ਜੀ ਭੈਰਉ ਰਾਗ ਵਿਚ ਐਉਂ ਕਰਦੇ ਹਨ :–

"ਕਿਉ ਲੀਜੈ ਗਢੁ ਬੰਕਾ ਭਾਈ ॥ ਦੋਵਰ ਕੋਟ ਅਰੁ ਤੇਵਰ ਖਾਈ ॥੧॥ਰਹਾਉ॥
ਪਾਂਚ ਪਚੀਸ ਮੋਹ ਮਦ ਮਤਸਰ, ਆਡੀ ਪਰਬਲ ਮਾਇਆ ॥
ਜਨ ਗਰੀਬ ਕੋ ਜੋਰੁ ਨ ਪਹੁਚੈ, ਕਹਾ ਕਰਉ ਰਘੁਰਾਇਆ ॥੧॥
ਕਾਮੁ ਕਿਵਾਰੀ, ਦੁਖੁ ਸੁਖੁ ਦਰਵਾਨੀ, ਪਾਪੁ ਪੁੰਨੁ ਦਰਵਾਜਾ ॥
ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ, ਤਹ ਮਨੁ ਮਾਵਾਸੀ ਰਾਜਾ ॥੨॥
ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ ॥
ਤ੍ਰਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਨ ਜਾਈ ॥੩॥"

**ਅਰਥ** :–ਹੇ ਭਾਈ ਇਹ 'ਸਰੀਰ-ਰੂਪ' ਪੱਕਾ ਕਿਲ੍ਹਾ, ਕਾਬੂ ਕਰਨਾ ਬਹੁਤ ਔਖਾ ਹੈ। ਇਸ ਦੇ ਦੁਆਲੇ ਦ੍ਵੈਤ ਦੀ ਦੋਹਰੀ ਫ਼ਸੀਲ ਤੇ ਤਿੰਨ ਗੁਣਾਂ ਦੀ ਤੇਹਰੀ ਖਾਈ ਹੈ ॥੧॥ਰਹਾਉ॥

ਬਲ ਵਾਲੀ ਮਾਇਆ ਦਾ ਆਸਰਾ ਲੈ ਕੇ ਪੰਜ ਕਾਮਾਦਿਕ, ਪੰਝੀ ਤੱਤ, ਮੋਹ, ਅਹੰਕਾਰ, ਈਰਖਾ (ਦੀ ਫੌਜ ਲੜਨ ਨੂੰ ਤਿਆਰ ਹੈ)। ਹੇ ਪ੍ਰਭੂ ! ਮੇਰੀ ਗਰੀਬ ਦੀ ਕੋਈ ਪੇਸ਼ ਨਹੀਂ ਜਾਂਦੀ, ਦੱਸ, ਮੈਂ ਕੀਹ ਕਰਾਂ।੧। ਕਾਮ (ਇਸ ਕਿਲ੍ਹੇ ਦੇ) ਬੂਹੇ ਦਾ ਮਾਲਕ ਹੈ, ਦੁਖ ਤੇ ਸੁਖ ਪਹਿਰੇਦਾਰ ਹਨ, ਪਾਪ ਤੇ ਪੁੰਨ (ਕਿਲ੍ਹੇ ਦੇ) ਦਰਵਾਜ਼ੇ ਹਨ, ਬੜਾ ਲੜਾਕਾ ਕ੍ਰੋਧ (ਕਿਲ੍ਹੇ ਦਾ) ਚੌਧਰੀ ਹੈ। ਅਜਿਹੇ ਕਿਲ੍ਹੇ ਵਿਚ ਮਨ ਰਾਜਾ ਆਕੀ ਹੋ ਕੇ ਬੈਠਾ ਹੈ।੨। (ਜੀਭ ਦੇ) ਚਸਕੇ (ਮਨ ਰਾਜੇ ਨੇ) ਸੰਜੋਅ (ਪਹਿਨੀ ਹੋਈ ਹੈ) ਮਮਤਾ ਦਾ ਟੋਪ (ਪਾਇਆ ਹੋਇਆ ਹੈ) ਭੈੜੀ ਮੱਤ ਦੀ ਕਮਾਣ ਕੱਸੀ ਹੋਈ ਹੈ, ਤ੍ਰਿਸ਼ਨਾ ਦੇ ਤੀਰ ਅੰਦਰ ਹੀ ਅੰਦਰ ਕੱਸੇ ਹੋਏ ਹਨ। ਅਜਿਹਾ ਕਿਲ੍ਹਾ (ਮੈਥੋਂ) ਜਿੱਤਿਆ ਨਹੀਂ ਜਾ ਸਕਦਾ।੩।

ਕਬੀਰ ਜੀ ਇਸ ਮਨ ਨੂੰ ਪਕੜਨ ਦਾ ਆਪਣਾ ਨਿਜੀ ਤਜਰਬਾ ਬਿਆਨ ਕਰਦੇ ਹਨ। ਜਿਸ ਵਿੱਚ ਆਪਣੇ ਸ਼ਸਤ੍ਰਾਂ ਤੇ ਸਾਥੀ ਸੂਰਮਿਆਂ ਅਤੇ ਸਹਾਇਕਾਂ ਬਾਰੇ ਵੀ ਜ਼ਿਕਰ ਕਰਦੇ ਹਨ।

ਪ੍ਰੇਮ ਪਲੀਤਾ, ਸੁਰਤਿ ਹਵਾਈ, ਗੋਲਾ ਗਿਆਨੁ ਚਲਾਇਆ ॥
ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ ॥੪॥
ਸਤੁ ਸੰਤੋਖੁ ਲੈ ਲਰਨੇ ਲਾਗਾ, ਤੋਰੇ ਦੁਇ ਦਰਵਾਜਾ ॥
ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ, ਪਕਰਿਓ ਗਢ ਕੋ ਰਾਜਾ ॥੫॥
ਭਗਵਤ ਭੀਰਿ ਸਕਤਿ ਸਿਮਰਨ ਕੀ, ਕਟੀ ਕਾਲ ਭੈ ਫਾਸੀ ॥
ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ, ਰਾਜੁ ਲੀਓ ਅਬਿਨਾਸੀ ॥੬॥੯॥੧੭॥

ਅਰਥ :–(ਪਰ ਜਦੋਂ ਮੈਂ ਪ੍ਰਭੂ-ਚਰਨਾਂ ਦੇ) ਪ੍ਰੇਮ ਦਾ ਪਲੀਤਾ ਲਾਇਆ, (ਪ੍ਰਭੂ-ਚਰਨਾਂ ਵਿਚ ਜੁੜੀ) ਸੁਰਤ ਨੂੰ ਹਵਾਈ ਬਣਾਇਆ, (ਗੁਰੂ ਦੇ ਬਖਸ਼ੇ) ਗਿਆਨ ਦਾ ਗੋਲਾ ਚਲਾਇਆ, ਸਹਿਜ ਅਵਸਥਾ ਵਿਚ ਅੱਪੜ ਕੇ ਅੰਦਰ ਰੱਬੀ-ਜੋਤ ਜਗਾਈ, ਤਾਂ ਇਕੋ ਹੀ ਸੱਟ ਨਾਲ ਕਾਮਯਾਬੀ ਹੋ ਗਈ।੪।

ਸਤ ਤੇ ਸੰਤੋਖ ਲੈ ਕੇ ਮੈਂ (ਉਸ ਫ਼ੌਜ ਦੇ ਟਾਕਰੇ ਤੇ) ਲੜਨ ਲੱਗ ਪਿਆ, ਦੋਵੇਂ ਦਰਵਾਜ਼ੇ ਮੈਂ ਭੰਨ ਲਏ, ਸਤਿਗੁਰੂ ਤੇ ਸਤਸੰਗ ਦੀ ਮਿਹਰ ਨਾਲ ਮੈਂ ਕਿਲ੍ਹੇ ਦਾ (ਆਕੀ) ਰਾਜਾ ਫੜ ਲਿਆ।੫।

ਸਤਸੰਗ ਤੇ ਸਿਮਰਨ ਦੇ ਬਲ ਨਾਲ ਮੈਂ ਕਾਲ ਦੀ ਫਾਹੀ, ਦੁਨੀਆਂ ਦੇ ਡਰਾਂ ਦੀ ਫਾਹੀ, ਵੱਢ ਲਈ ਹੈ। ਪ੍ਰਭੂ ਦਾ ਦਾਸ ਕਬੀਰ ਹੁਣ ਕਿਲ੍ਹੇ ਦੇ ਉੱਪਰ ਚੜ੍ਹ ਬੈਠਾ ਹੈ (ਸਰੀਰ ਨੂੰ ਵੱਸ ਕਰ ਚੁਕਿਆ ਹੈ) ਤੇ ਕਦੇ ਨਾ ਨਾਸ ਹੋਣ ਵਾਲੀ ਆਤਮ ਬਾਦਸ਼ਾਹੀ ਲੈ ਚੁੱਕਾ ਹੈ।੬।੯।੧੭।

**ਪਾਰਸ ਨਾਥ ਦੀ ਸਾਖੀ :–**

ਮਨ ਜਿੱਤਣਾ ਕਿੰਨਾ ਔਖਾ ਹੈ ਇਸ ਉੱਪਰ ਦਸਮ ਗ੍ਰੰਥ 'ਚ ਦਰਜ ਪਾਰਸ ਨਾਥ ਦੀ ਸਾਖੀ ਸੁਣਾਈ, ਜੋ ਇਸ ਪ੍ਰਕਾਰ ਹੈ :—

ਪਾਰਸ ਨਾਥ ਬਾਰੇ ਦਸਮ ਗ੍ਰੰਥ ਵਿਚ ਲਿਖਿਆ ਹੈ ਕਿ ਇਹ ਸ਼ਿਵਜੀ ਦਾ ਅਵਤਾਰ ਸੀ। ਇਹ ਬਹੁਤ ਭਾਰਾ ਵਿਦਵਾਨ ਅਤੇ ਮਹਾਨ ਜੋਧਾ ਸੀ। ਇਸ ਨੇ ਪਹਿਲਾਂ ਵਿੱਦਿਆ ਦੇ ਬਲ ਨਾਲ ਸੰਸਾਰ ਦੇ ਸਾਰੇ ਮੱਤਾਂ ਦੇ ਵਿਦਵਾਨਾਂ ਨੂੰ ਚਰਚਾ ਵਿਚ ਹਰਾਇਆ ਤੇ ਸਭ ਉੱਪਰ ਜਿੱਤ ਪ੍ਰਾਪਤ ਕੀਤੀ। ਫਿਰ ਮਹਾਨ ਜੋਧੇ ਦੇ ਰੂਪ ਵਿੱਚ ਸਾਰੇ ਸੰਸਾਰ ਦੇ ਰਾਜਿਆਂ ਨੂੰ ਜੰਗ ਕਰ ਕੇ ਹਰਾਇਆ ਤੇ ਸਾਰੇ ਜਗਤ ਦਾ ਚਕਰਵਰਤੀ ਰਾਜਾ ਬਣਿਆ। ਆਪਣੇ ਮੰਤਰੀਆਂ ਨੂੰ ਬੁਲਾ ਕੇ ਕਹਿਣ ਲੱਗਾ ਸਾਰੇ ਸੰਸਾਰ ਦੇ ਰਾਜਿਆਂ ਨੂੰ ਬੁਲਾਉ। ਉਨ੍ਹਾਂ ਪੱਤ੍ਰ ਭੇਜ ਕੇ ਇਕ ਦਿਨ ਮੁਕੱਰਰ ਕਰਕੇ ਸਾਰੇ ਦੇਸ਼ਾਂ ਦੇ ਰਾਜੇ ਬੁਲਾ ਲਏ ਜਦ ਸਾਰੇ ਰਾਜੇ ਇਕੱਠੇ ਹੋ ਗਏ ਤਾਂ ਉਨ੍ਹਾਂ ਸਾਰਿਆਂ ਨੂੰ ਕੈਦ ਕਰਕੇ ਕਹਿਣ ਲੱਗਾ ਕਿ ਪਿਛਲੇ ਸਮੇਂ ਦੇ ਰਾਜੇ ਅਸਵ ਮੇਧ ਜਗ ਕਰਦੇ ਰਹੇ ਹਨ, ਜਿਸ ਵਿਚ ਘੋੜੇ ਦੀ ਚਰਬੀ ਹਵਨ 'ਚ ਪਾਈ ਜਾਂਦੀ ਸੀ, ਪਰ ਮੈਂ ਨ੍ਰਿਪ ਮੇਧ ਜਗ ਕਰਾਂਗਾ। ਉਸ ਜੱਗ ਵਿਚ ਰਾਜਿਆਂ ਦੀ ਚਰਬੀ ਹਵਨ ਵਿਚ ਪਾਵਾਂਗਾ। ਇਹ ਸੁਣ ਕੇ ਜਿੱਥੇ ਸਾਰੇ ਰਾਜੇ ਕੰਬ ਉਠੇ ਉਥੇ ਸਿਆਣੇ ਮੰਤਰੀ ਵੀ ਸੋਚੀਂ ਪੈ ਗਏ। ਇਕ ਸਿਆਣੇ ਮੰਤ੍ਰੀ ਨੇ ਪਾਰਸ ਨਾਥ ਨੂੰ ਕਿਹਾ ਕਿ ਰਾਜਨ ਆਪ ਨੇ ਜਿੰਨੇ ਰਾਜੇ ਬੁਲਾਏ ਹਨ ਇਨ੍ਹਾਂ ਨੂੰ ਇਕ ਇਕ ਕਰਕੇ ਪੁਛ ਲਉ ਕਿ ਕਿਤੇ ਕੋਈ ਐਸਾ ਰਾਜਾ ਤਾਂ ਨਹੀਂ ਰਹਿ ਗਿਆ ਜਿਸ ਨੂੰ ਤੁਸਾਂ ਨੇ ਹੁਣ ਤੱਕ ਜਿੱਤਿਆ ਨ ਹੋਵੇ। ਮੰਤ੍ਰੀ ਦੀ ਇਹ ਸੁਣ ਕੇ ਪਾਰਸ ਨਾਥ ਨੇ ਇਕ ਇਕ ਰਾਜੇ ਨੂੰ ਬੁਲਾ ਕੇ ਪੁਛਿਆ। ਬਹੁਤਿਆਂ ਨੇ ਇਹੋ ਕਿਹਾ ਕਿ ਕੋਈ ਵੀ ਜਗਤ ਵਿਚ ਐਸਾ ਰਾਜਾ ਨਹੀਂ ਜਿਹੜਾ ਤੁਸਾਂ ਨੇ ਨ ਜਿੱਤਿਆ ਹੋਵੇ। ਪਰ ਇਕ ਰਾਜੇ ਨੇ ਹਿੰਮਤ ਕਰਕੇ ਪਾਰਸ ਨਾਥ ਨੂੰ ਕਿਹਾ ਕਿ ਇਕ ਮੁਨੀ ਮੱਛ ਦੇ ਪੇਟ ਵਿੱਚ ਹੈ ਤੇ ਉਹ ਮੱਛ ਸਮੁੰਦਰ ਵਿੱਚ ਹੈ। ਉਹ ਮੁਨੀ ਦੱਸ ਸਕਦਾ ਹੈ। ਇਹ ਸੁਣ ਕੇ ਪਾਰਸ ਨਾਥ ਨੇ ਸਮੁੰਦਰ ਚੋਂ ਟੋਲਦਿਆਂ ਉਹ ਮੱਛ ਪਕੜਿਆ। ਉਸ ਨੂੰ ਚੀਰਿਆ ਤਾਂ ਉਸ ਦੇ ਪੇਟ ਚੋਂ ਮਛਿੰਦ੍ਰ ਨਿਕਲਿਆ ਉਸ ਤੋਂ ਜਦ ਪਾਰਸ ਨਾਥ ਨੇ ਪੁਛਿਆ ਕਿ ਕੋਈ ਐਸਾ ਰਾਜਾ ਹੈ ਜਿਸ ਨੂੰ ਮੈਂ ਹੁਣ ਤੱਕ ਜਿੱਤ ਨ ਸਕਿਆ ਹੋਵਾਂ। ਮਾਛਿੰਦ੍ਰ ਨੇ ਉੱਤਰ ਦਿੱਤਾ।

ਹੇ ਰਾਜਨ "ਜੋ ਮਨ ਜੀਤਤ ਹੈ ਸਭ ਦੇਸ, ਵਹੈ ਤੁਮਰੇ ਨ੍ਰਿਪ ਹਾਥ ਨ ਆਯੋ ॥"

(ਦਸਮ ਗ੍ਰੰਥ ਪੰ: ੬੯੮)

ਹੇ ਰਾਜਨ ! ਇਕ ਮਨ ਰਾਜਾ ਹੈ ਜੋ ਸਾਰੇ ਦੇਸ਼ ਜਿੱਤ ਰਿਹਾ ਹੈ (ਉਹ ਮਨ ਰਾਜਾ ਹੀ ਤੇਰਾ ਅਸਲ ਦੁਸ਼ਮਣ ਹੈ) ਉਹ ਹੁਣ ਤੱਕ ਤੇਰੇ ਹੱਥ ਵਿਚ ਨਹੀਂ ਆਇਆ ਭਾਵ ਤੂੰ ਮਨ ਰਾਜੇ ਨੂੰ ਹੁਣ ਤੱਕ ਫਤਹ

ਨਹੀਂ ਕਰ ਸਕਿਆ। ਭਰਥਰੀ ਜੀ ਨੇ ਕਿਹਾ ਹੈ ਕਿ "ਮਨੁ ਰਿਪ ਜੀਤਾ ਸ਼ਭ ਰਿਪ ਜੀਤੇ" ਮਨ ਰਿਪ ਜੀਤਾ ਸਭ ਰਿਪ ਜੀਤੇ॥ "ਅਰਥਾਤ ਜਦ ਤੱਕ ਮਨ ਵੈਰੀ ਜਿਉਂਦਾ ਹੈ ਜਾਣੋ ਉਸ ਪੁਰਸ਼ ਦੇ ਸਾਰੇ ਵੈਰੀ ਜਿਉਂਦੇ ਹਨ ਪਰ ਜਿਸ ਨੇ ਮਨ ਵੈਰੀ ਨੂੰ ਜਿੱਤ ਲਿਆ ਹੈ, ਸਮਝੋ ਉਸ ਨੇ ਆਪਣੇ ਸਾਰੇ ਵੈਰੀ ਜਿੱਤ ਲਏ ਹਨ।" ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਅਮਰ ਵਾਕ ਹੈ ਕਿ 'ਮਨ ਜੀਤੈ ਜਗੁ ਜੀਤੁ'॥ ਅਰਥਾਤ ਜਿਸ ਨੇ ਮਨ ਜਿੱਤ ਲਿਆ ਹੈ ਸਮਝੋ ਉਸ ਨੇ ਸਾਰਾ ਜਗਤ ਹੀ ਜਿੱਤ ਲਿਆ ਹੈ। ਉਪਰੋਕਤ ਵਿਚਾਰ ਸੁਣਨ ਤੋਂ ਬਾਦ ਪਾਰਸ ਨਾਥ ਨੇ ਰਾਜ ਦਾ ਪ੍ਰਬੰਧ ਆਪਣੇ ਪ੍ਰਧਾਨ ਮੰਤਰੀ ਨੂੰ ਸੌਂਪਾ ਕੇ ਆਪ ਮਨ ਰਾਜੇ ਨੂੰ ਵਸ ਕਰਨ ਦੇ ਕਈ ਵਰ੍ਹੇ ਸਾਰੇ ਸਾਧਨ ਕੀਤੇ ਪਰ ਅੰਤ ਨੂੰ ਜਦ ਉਸ ਨੂੰ ਇਹ ਨਿਸਚਾ ਹੋ ਗਿਆ ਕਿ ਇਹ ਮਨ ਕਰਮਾਂ ਧਰਮਾਂ ਤੇ ਸਾਧਨਾਂ ਨਾਲ ਵਸ ਨਹੀਂ ਆਉਂਦਾ ਤਾਂ ਆਪਣੇ ਆਪ ਤੇ ਖਿੱਝ ਕੇ ਕਿ ਮੈਂ ਏਡਾ ਵਿਦਵਾਨ ਜੋ ਸਾਰੇ ਸੰਸਾਰ ਦੇ ਵਿਦਵਾਨਾਂ ਨੂੰ ਜਿੱਤਣ ਵਾਲਾ, ਮੈਂ ਏਡਾ ਬਲੀ ਸੂਰਮਾ ਕਿ ਸਾਰੇ ਜਗਤ ਦੇ ਜੋਧਿਆਂ ਰਾਜਿਆਂ ਨੂੰ ਜਿੱਤਣ ਵਾਲਾ ਪਰ ਮੇਰੇ ਪਾਸੋਂ ਮੇਰੇ ਅੰਦਰ ਵਸਦਾ ਮੇਰਾ ਆਪਣਾ ਮਨ ਜਿੱਤਿਆ ਨਹੀਂ ਗਿਆ ਮੇਰੇ ਇਸ ਜੀਵਨ ਨੂੰ ਧ੍ਰਿਕਾਰ ਹੈ ਤੇ ਮੈਨੂੰ ਅਜਿਹੇ ਜੀਵਨ ਜਿਉਣ ਨਾਲੋਂ ਆਤਮ ਘਾਤ ਕਰ ਲੈਣਾ ਚਾਹੀਦਾ ਹੈ। ਅੰਤ ਨੂੰ ਆਪਣੇ ਹੱਥੀਂ ਚਿਖਾ ਬਣਾ ਕੇ ਉਸ ਚਿਖਾ ਉੱਤੇ ਬੈਠਕੇ ਆਪਣੇ ਹਥੀਂ ਉਸ ਚਿਖਾ ਨੂੰ ਅੱਗ ਲਾ ਕੇ ਜੀਉਂਦਾ ਹੀ ਸੜ ਕੇ ਸੁਆਹ ਹੋ ਗਿਆ। ਪਾਠਕ ਅੰਦਾਜ਼ਾ ਲਾ ਸਕਦੇ ਹਨ ਕਿ ਮਨ ਦਾ ਜਿੱਤਣਾ ਕਿੰਨਾ ਕਠਨ ਹੈ। ਇਸ ਪਾਰਸ ਨਾਥ ਦੀ ਕਥਾ ਤੋਂ ਚੰਗੀ ਤਰ੍ਹਾਂ ਸਪੱਸ਼ਟ ਹੋ ਗਿਆ ਹੈ।

**ਮਨ ਦਾ ਵਸ ਕਰਨਾ :—**

ਮਨ ਵਸ ਕਿਵੇਂ ਹੁੰਦਾ ਹੈ ਹਜ਼ੂਰ ਦਾ ਮਹਾਵਾਕ ਹੈ—

ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ॥
ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ॥ (ਪੰ: ੬੪੫)
ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ॥
ਸਤਿਗੁਰ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ॥੩॥ (ਪੰ: ੫੫੮)

ਅਰਥਾਤ ਸਤਿਗੁਰਾਂ ਦੀ ਸ਼ਰਨ ਤੋਂ ਬਿਨਾਂ ਮਨ ਨੂੰ ਵਸ ਕਰਨ ਦਾ ਹੋਰ ਕੋਈ ਜਤਨ ਨਹੀਂ ਹੈ ਕਿਉਂਕਿ ਸਤਿਗੁਰਾਂ ਨਾਲ ਮਿਲਣ ਕਰਕੇ ਹੀ ਮਨ ਦੀ ਹਾਲਤ ਸੰਸਾਰ ਵਲੋਂ ਉਲਟ ਜਾਂਦੀ ਹੈ ਤੇ ਵਾਹਿਗੁਰੂ ਵਲ ਲਗ ਜਾਂਦੀ ਹੈ ਫਿਰ ਮਨ ਪਰਮੇਸ਼ਰ ਰੂਪ ਹੋ ਜਾਂਦਾ ਹੈ ਜਿਸ ਬਾਰੇ ਅਗੋਂ ਕੁਝ ਕਿਹਾ ਨਹੀਂ ਜਾ ਸਕਦਾ। ਜਾਂ ਮਨ ਤਾਂ ਵਸ ਵਿਚ ਆ ਸਕਦਾ ਹੈ ਜੇ ਪੂਰਨ ਪ੍ਰਮੇਸ਼ਰ ਦੀ ਕਿਰਪਾ ਹੋਵੇ।

ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥੧੦॥ (ਪੰ: ੨੯੮)
ਪ੍ਰਭ ਕਿਰਪਾ ਤੇ ਮਨੁ ਵਸਿ ਆਇਆ॥ ਨਾਨਕ ਗੁਰਮੁਖਿ ਤਰੀ ਤਿਨਿ ਮਾਇਆ॥ (ਪੰ: ੩੮੫)

ਮਨ ਨੂੰ ਵਸ ਕਰਨ ਹਿਤ ਅਰਦਾਸ ਵਿਚ ਸਿੱਖ ਨਿਤ ਮੰਗਦੇ ਹਨ ਕਿ ਮਨ ਨੀਵਾਂ ਤੇ ਮਤਿ ਉੱਚੀ ਹੋਵੇ ਇਹ ਅਜਿਹਾ ਅਮੋਲਕ ਨਿਯਮ ਹੈ ਜਿਸ ਦੇ ਧਾਰਨ ਨਾਲ ਸਾਰੇ ਸ਼ੁਭ ਗੁਣ ਮਨ ਵਿਚ ਸੁਤੇ ਹੀ ਨਿਵਾਸ ਕਰਦੇ ਹਨ। ਹੰਕਾਰੀ ਦੇ ਮਨ ਵਿਚ ਕੋਈ ਸਿਖਿਆ ਨਹੀਂ ਠਹਿਰਦੀ ਅਤੇ ਬੁਧਿ ਨੀਵੀਂ ਹੋ ਜਾਂਦੀ ਹੈ। ਨੀਵੇਂ ਮਨ ਵਾਲਾ ਜਗਯਾਸੂ ਸਭ ਤੋਂ ਸਿਖਿਆ ਲੈਂਦਾ ਹੈ ਅਤੇ ਆਪਣੀ ਬੁਧਿ ਨੂੰ ਉਚਿਆਂ ਕਰਦਾ ਹੈ।

ਕਰਣੀ ਊਚੀ ਨਿਤ ਕਰੈ ਰਾਖੈ ਮਨ ਨੀਵਾਂ॥(ਗੁਰਪ੍ਰਤਾਪ ਸੂਰਜ, ਰੁਤ ੩, ਅਧਿਆਇ ੪੩)
ਮਨ ਨੀਵਾਂ ਮਤਿ ਉਚੀ ਰਾਖੋ ਵਾਹਿਗੁਰੂ ਮੁਖ ਮਾਹੀਂ॥ (ਖਾਲਸਾ ਸੱਤਕ)

ਮਨ ਵਸ ਕਰਨ ਲਈ ਮਨ ਦੀ ਮਤਿ ਤਿਆਗਣੀ ਵੀ ਬੜੀ ਜ਼ਰੂਰੀ ਹੈ :—

ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ ॥ (ਪੰ: ੮੧੪)

ਪਰ ਇਹ ਕੰਮ ਕਠਨ ਬਹੁਤ ਹੈ :–

ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ ॥
ਅਨਦਿਨੁ ਹਰਿ ਹਰਿ ਨਾਮੁ ਧਿਆਵਹੁ ਗੁਰ ਸਤਿਗੁਰ ਕੀ ਮਤਿ ਲੈਨੀ ॥ (ਪੰ: ੮੦੦)

ਮਨ ਨੂੰ ਲੱਗਾ ਜੰਗਾਲ ਲਾਹ ਕੇ ਸ਼ੀਸ਼ੇ ਵਾਂਗ ਚਮਕਾ ਕੇ ਗੁਰਮੁਖ ਵੇਖਦੇ ਹਨ :–

ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥ ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥ (ਪੰ: ੧੧੫)

ਮੋਰਚਾ (ਜੰਗਾਲ) ਲਾਹੁਣ ਲਈ ਮਨ ਨੂੰ ਸਤਿ ਸੰਗਤ ਵਿਚ ਮਿਲ ਕੇ ਮਾਂਜਣਾ ਚਾਹੀਦਾ ਹੈ।

ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ ॥
ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥ (ਪੰ: ੬੩੯)
ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥ (ਪੰਨਾ ੨੮੬)

ਵਸ ਵਿੱਚ ਆਏ ਮਨ ਨੂੰ ਹੀ ਸਤਿਗੁਰਾਂ ਪਾਸ ਵੇਚ ਸਕਦੇ ਹਾਂ। ਮਨ ਨੂੰ ਗੁਰਾਂ ਪਾਸ ਵੇਚਣ ਵਾਲੇ ਸੇਵਕ ਦੇ ਕਾਰਜ ਰਾਸ ਹੁੰਦੇ ਹਨ।

## ਮਨ ਦੀ ਹਾਜ਼ਰੀ :–

ਪੂਜਾ ਪਾਠ, ਸੰਗਤ, ਕਥਾ, ਕੀਰਤਨ ਅਤੇ ਸਿਮਰਨ ਸਮੇਂ ਸ਼ਰੀਰਕ ਹਾਜ਼ਰੀ ਦੇ ਨਾਲ ਮਨ ਦੀ ਹਾਜ਼ਰੀ ਵੀ ਬੜੀ ਲਾਜ਼ਮੀ ਹੈ। ਕਿਉਂਕਿ ਇਹ ਉਪਰੋਕਤ ਸਾਰੀਆਂ ਧਾਰਮਿਕ ਰਹੁ ਰੀਤਾਂ ਦਾ ਮਕਸਦ ਮਨ ਨੂੰ ਨਿਰਮਲ ਕਰਨਾ, ਗਲਤ ਰਾਹ ਤੋਂ ਮਨ ਨੂੰ ਰੋਕਣਾ, ਇਸ ਨੂੰ ਜ਼ਬਤ ਵਿਚ ਰੱਖਣਾ, ਭਟਕਦੇ ਮਨ ਨੂੰ ਟਿਕਾਉ ਤੇ ਸ਼ਾਂਤੀ ਪ੍ਰਦਾਨ ਕਰਨਾ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੌਲਤ ਖਾਂ ਲੋਧੀ ਤੇ ਉਸ ਦੇ ਸ਼ਾਹੀ ਕਾਜ਼ੀ ਦੇ ਕਹਿਣ ਤੇ ਜੁਡੋਂ ਮਸੀਤ ਵਿਚ ਨਿਮਾਜ਼ ਪੜ੍ਹਨ ਲਈ ਗਏ ਤਾਂ ਦੌਲਤ ਖਾਂ ਅਤੇ ਕਾਜ਼ੀ ਤਾਂ ਨਿਮਾਜ਼ ਪੜ੍ਹਨ ਲਗ ਪਏ ਪਰ ਸਤਿਗੁਰੂ ਜੀ ਚੁਪ ਚਾਪ ਖੜੇ ਰਹੇ। ਬਾਦ 'ਚ ਦੌਲਤ ਖਾਂ ਨੇ ਸਤਿਗੁਰਾਂ ਤੋਂ ਪੁੱਛਿਆ ਕਿ ਤੁਸਾਂ ਅਸਾਡੇ ਨਾਲ ਨਿਮਾਜ਼ ਕਿਉਂ ਨਹੀਂ ਪੜ੍ਹੀ ਤਾਂ ਸਤਿਗੁਰਾਂ ਕਿਹਾ ਨਵਾਬ! ਮੈਂ ਨਿਮਾਜ਼ ਕਿਸ ਨਾਲ ਪੜ੍ਹਦਾ ਤੁਸੀਂ ਤਾਂ ਏਥੇ ਨਹੀਂ ਸੇ। ਉਸ ਕਿਹਾ ਫਿਰ ਮੈਂ ਕਿੱਥੇ ਸਾਂ ਤਾਂ ਸਤਿਗੁਰਾਂ ਕਿਹਾ ਕਿ ਤੂੰ ਤਾਂ ਕਾਬਲ ਵਿਚ ਘੋੜੇ ਖਰੀਦ ਰਿਹਾ ਸੈਂ। ਅੱਗੋਂ ਕਾਜ਼ੀ ਨੇ ਕਿਹਾ ਤੁਸੀਂ ਮੇਰੇ ਨਾਲ ਨਿਮਾਜ਼ ਪੜ੍ਹ ਲੈਂਦੇ ਤਾਂ ਸਤਿਗੁਰਾਂ ਫੁਰਮਾਇਆ ਕਿ ਕਾਜ਼ੀ ਤੂੰ ਵੀ ਇੱਥੇ ਨਹੀਂ ਸੀ। ਉਸ ਕਿਹਾ ਮੈਂ ਕਿੱਥੇ ਸਾਂ ਤਾਂ ਹਜ਼ੂਰ ਨੇ ਕਿਹਾ ਕਿ ਤੂੰ ਆਪਣੇ ਘਰ ਵਿਚ ਸੂਈ ਹੋਈ ਘੋੜੀ ਦੇ ਵਛੇਰੇ ਨੂੰ ਘਰ 'ਚ ਪੁੱਟੇ ਹੋਏ ਟੋਏ ਵਿਚ ਡਿੱਗਣ ਤੋਂ ਬਚਾਉਣ ਵਿਚ ਲੱਗਾ ਹੋਇਆ ਸੀ। ਦੋਨੋਂ ਹਜ਼ੂਰ ਦੇ ਚਰਨੀ ਪੈ ਗਏ ਤੇ ਕਿਹਾ ਕਿ ਜੋ ਆਪ ਨੇ ਫੁਰਮਾਇਆ ਇਹ ਦਰੁਸਤ ਹੈ। ਅਸੀਂ ਸਰੀਰ ਕਰਕੇ ਨਿਮਾਜ਼ ਪੜ੍ਹ ਰਹੇ ਸਾਂ, ਮਨ ਸਾਡੇ ਦੋਹਾਂ ਦੇ ਇੱਥੋਂ ਗੈਰ ਹਾਜ਼ਰ ਸਨ। ਇਸੇ ਲਈ ਹਜ਼ੂਰ ਦਾ ਵਾਕ ਜਨਮ ਸਾਖੀ 'ਚ ਲਿਖੇ ਨਸੀਹਤ ਨਾਮੇ 'ਚ ਆਉਂਦਾ ਹੈ।

ਹਾਜ਼ਰਾਂ ਕੋ ਮਿਹਰ ਹੈ ਗੈਰਹਾਜ਼ਰਾਂ ਕੋ ਬੇਮਿਹਰ ਹੈ ॥

ਦਸਮ ਪਾਤਸ਼ਾਹ ਸ੍ਰੀ ਗੁਰੂ ਗਬਿੰਦ ਸਿੰਘ ਜੀ ਮਹਾਰਾਜ ਰਾਜਿਸਥਾਨ ਦੇ ਨੋਹਰ ਸ਼ਹਿਰ ਦੇ ਬਾਹਰਵਾਰ ਇਕ ਟਿੱਬੇ ਤੇ ਆਸਨ ਲਾ ਕੇ ਰਾਤ ਨੂੰ ਬਿਰਾਜ ਗਏ। ਹਜ਼ੂਰ ਦੇ ਪਲੰਘ ਦੇ ਇਰਦ ਗਿਰਦ ਰਾਤ ਨੂੰ ਪਹਿਰਾ ਦੇ ਰਹੇ ਸਿੰਘਾਂ ਦੇ ਦੋ ਧੜੇ ਬਣ ਗਏ। ਇਕ ਧੜੇ ਨੇ ਕਿਹਾ ਸਤਿਗੁਰੂ ਜੀ ਬਿਰਾਜੇ ਹੋਏ ਹਨ। ਇਥੇ ਖ਼ਤਰਾ ਤਾਂ ਕੋਈ ਹੈ ਨਹੀਂ। ਆਪਾਂ ਸ਼ਹਿਰ 'ਚ ਰਾਸ ਪੈਂਦੀ ਵੇਖ ਆਈਏ। ਦੂਜੇ ਧੜੇ ਨੇ ਕਿਹਾ ਸਤਿਗੁਰਾਂ ਦੀ ਆਗਿਆ ਤੋਂ ਬਿਨਾਂ ਜਾਣਾ ਠੀਕ ਨਹੀਂ ਜੇ ਸਤਿਗੁਰੂ ਜੀ ਜਾਗ ਪਏ ਤਾਂ ਸਾਨੂੰ ਸਾਰਿਆਂ ਨੂੰ

ਨਾਰਾਜ਼ ਹੋਣਗੇ ਪਤਾ ਨਹੀਂ ਕਿ ਸਾਨੂੰ ਕੀ ਦੰਡ ਦੇਣ। ਪਰ ਪਹਿਲਾ ਧੜਾ ਹਠ ਨਾਲ ਚਲਾ ਗਿਆ। ਦੂਜਾ ਧੜਾ ਹਜ਼ੂਰ ਦੇ ਪਲੰਘ ਦੇ ਇਰਦ ਗਿਰਦ ਪਹਿਰਾ ਦੇਂਦਾ ਰਿਹਾ। ਦੋ ਘੰਟੇ ਬਾਦ ਪਹਿਲਾ ਧੜਾ ਰਾਸ ਵੇਖਕੇ ਆ ਗਿਆ। ਅਗਲੇ ਦਿਨ ਦੀਵਾਨ ਵਿਚ ਦੂਜੇ ਧੜੇ ਦੇ ਸਿੰਘਾਂ ਨੇ ਸ਼ਿਕਾਇਤ ਕਰ ਦਿੱਤੀ। ਹਜ਼ੂਰ ਨੇ ਦੋਵੇਂ ਧੜੇ ਬੁਲਾ ਲਏ। ਜਿਹੜਾ ਧੜਾ ਪਹਿਰਾ ਦੇਂਦਾ ਰਿਹਾ ਉਹ ਖੁਸ਼ ਸੀ ਤੇ ਜਿਹੜਾ ਧੜਾ ਰਾਸ ਵੇਖ ਕੇ ਆਇਆ ਸੀ ਉਹ ਬੜਾ ਡਰਿਆ ਤੇ ਸਹਿਮਿਆ ਹੋਇਆ ਸੀ। ਪਰ ਦੋਹਾਂ ਧੜਿਆਂ ਦੇ ਬਿਆਨ ਸੁਣਨ ਤੋਂ ਬਾਦ ਸਤਿਗੁਰਾਂ ਨੇ ਫ਼ੈਸਲਾ ਸੁਣਾਇਆ ਕਿ :—'ਹਾਜ਼ਰ, ਗ਼ੈਰਹਾਜ਼ਰ ਅਤੇ ਗ਼ੈਰਹਾਜ਼ਰ, ਹਾਜ਼ਰ'! ਦੋਵੇਂ ਧੜੇ ਤੇ ਸੰਗਤ ਜਦ ਇਸ ਫ਼ੈਸਲੇ ਨੂੰ ਸਮਝ ਨ ਸਕੀ ਤਾਂ ਹਜ਼ੂਰ ਨੇ ਕਿਹਾ ਜਿਹੜਾ ਧੜਾ ਹਾਜ਼ਰ ਸੀ ਉਹ ਸ਼ਰੀਰ ਕਰਕੇ ਤਾਂ ਹਾਜ਼ਰ ਸੀ ਪਰ ਮਨ ਕਰਕੇ ਗ਼ੈਰਹਾਜ਼ਰ ਸੀ, ਕਿਉਂਕਿ ਇਹ ਸ਼ਰੀਰ ਕਰਕੇ ਸਾਡੇ ਪਲੰਘ ਪਾਸ ਬੈਠੇ ਸਨ ਪਰ ਮਨਾਂ ਨਾਲ ਰਾਸ ਵੇਖ ਰਹੇ ਸਨ। ਪਹਿਲੇ ਧੜੇ ਵਾਲੇ ਸਿੰਘ ਸ਼ਰੀਰ ਕਰਕੇ ਕਿ ਸਾਥੋਂ ਗ਼ੈਰਸਨ। ਪਰ ਮਨ, ਕਰਕੇ ਉਹ ਸਾਡੇ ਇਰਦ ਗਿਰਦ ਪਹਿਰਾ ਦੇ ਰਹੇ ਸਨ। ਹਜ਼ੂਰ ਨੇ ਕਿਹਾ ਗੁਰੂ ਕੋਲ ਹਾਜ਼ਰ ਸ਼ਰੀਰ ਤੇ ਮਨ ਦੋਹਾਂ ਦੀ ਹਾਜ਼ਰੀ ਜ਼ਰੂਰੀ ਹੈ, ਪਰ ਮਨ ਦੀ ਹਾਜ਼ਰੀ ਹੀ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰ ਸਕਦੀ ਹੈ। ਮਨ ਦੀ ਹਾਜ਼ਰੀ ਸ਼ਰੀਰ ਦੀ ਹਾਜ਼ਰੀ ਨਾਲੋਂ ਵਧੇਰੇ ਲਾਜ਼ਮੀ ਹੈ।

## ਮਨ ਨੂੰ ਮਾਰਨਾ :—

ਗੁਰਬਾਨੀ ਅੰਦਰ ਬਹੁਤ ਜਗ੍ਹਾ ਮਨ ਦੇ ਮਾਰਨ ਦਾ ਜ਼ਿਕਰ ਆਉਂਦਾ ਹੈ :—

"ਮਨੁ ਮਰੈ ਧਾਤੁ ਮਰਿ ਜਾਇ ॥ ਬਿਨੁ ਮਨ ਮੂਏ ਕੈਸੇ ਹਰਿ ਪਾਇ ॥" (ਪੰ: ੬੬੫)

"ਮਨ ਅੰਤਰਿ ਬੋਲੈ ਸਭੁ ਕੋਈ ॥ ਮਨ ਮਾਰੇ ਬਿਨੁ ਭਗਤਿ ਨ ਹੋਈ ॥" (ਪੰ: ੩੨੯)

ਪਰ ਗੁਰਬਾਨੀ ਵਿੱਚ ਆਏ ਮਨ ਮਾਰਨ ਦੇ ਕਥਨ ਦਾ ਭਾਵ ਇਹ ਨਹੀਂ ਕਿ ਮਨ ਨੂੰ ਹੀ ਗਲ਼ ਘੁੱਟ ਕੇ ਮਾਰ ਦੇਣਾ ਹੈ ਕਿਉਂਕਿ ਕਬੀਰ ਜੀ ਕਹਿੰਦੇ ਹਨ ਕਿ :—

"ਕਵਨੁ ਸੁ ਮੁਨਿ ਜੋ ਮਨੁ ਮਾਰੈ ॥ ਮਨ ਕਉ ਮਾਰਿ ਕਹਹੁ ਕਿਸੁ ਤਾਰੈ" ॥ (ਪੰ: ੩੨੯)

"ਮਨ ਕਾ ਸੁਭਾਉ ਮਨਹਿ ਬਿਆਪੀ ॥ ਮਨਹਿ ਮਾਰਿ ਕਵਨ ਸਿਧਿ ਥਾਪੀ ॥" (ਪੰ: ੩੨੮)

ਜਿਸ ਦਾ ਤਾਤਪਰਜ ਇਹ ਹੈ ਕਿ ਮਨ ਦੇ ਮਾਰਨ ਤੋਂ ਭਾਵ ਮਨ ਦੇ ਬੁਰੇ ਸੁਭਾਵ ਨੂੰ ਮਾਰਨਾ ਹੈ, ਮਨ ਨੂੰ ਚੰਗੇ ਗੁਣਾਂ ਨਾਲ ਸਵਾਰਨਾ ਹੈ। ਹਜ਼ੂਰ ਦਾ ਹੁਕਮ ਹੈ ਕਿ :—

"ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥ ਹਉਮੈ ਵਿਚਹੁ ਤਜੇ ਵਿਕਾਰ" ॥੩॥(ਪੰ: ੧੫੯)

"ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ" ॥ (ਪੰ: ੮੭)

"ਮਨੁ ਮਰੈ ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ" ॥ (ਪੰ: ੧੫੯)

"ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ ॥ ਦੁਬਿਧਾ ਮਾਰਿ ਬ੍ਰਹਮੁ ਬੀਚਾਰੇ" ॥ (ਪੰ: ੧੧੨੮)

ਮਨ ਦੇ ਬੁਰੇ ਸੁਭਾਵ ਨੂੰ ਮਾਰਿਆ ਜਾਂ ਚੰਗੇ ਗੁਣਾਂ ਨਾਲ ਮਨ ਨੂੰ ਤਾਂ ਹੀ ਸਵਾਰਿਆ ਜਾ ਸਕਦਾ ਹੈ, ਜਦ ਕਿ ਪਤਾ ਹੋਵੇ ਕਿ ਮਨ ਕੀ ਵਸਤੂ ਹੈ ? ਮਨ ਬਾਰੇ ਸੋਝੀ ਹੋਣੀ ਲਾਜ਼ਮੀ ਹੈ ਜਿਵੇਂ ਕਿ ਸਤਿਗੁਰਾਂ ਦਾ ਹੁਕਮ ਹੈ :—"ਗੁਰਮੁਖਿ ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ ਪਾਵੈ" ॥ (ਪੰਨਾ ੧੫੯)

ਗੁਰਮੁਖ ਮਨ ਨੂੰ ਸਵਾਰਨ ਲਈ ਮਨ ਨਾਲ ਹੀ ਝਗੜਾ ਕਰਦੇ ਹਨ ਅਤੇ ਸੰਗਤ ਵਿਚ ਵੀ ਮਨ ਨੂੰ ਹੀ ਸਮਝਾਉਂਦੇ ਹਨ।

"ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ" ॥ (੮੭)

ਮਨੁਖੀ ਸੁਭਾਵ ਅਨੁਸਾਰ ਉਕਤ ਮਨ ਦੀਆਂ ਹਾਲਤਾਂ ਦਾ ਵਰਨਣ ਹੈ, ਉਂਝ ਮਨ ਬਾਰੇ ਐਉਂ

ਵੀ ਜ਼ਿਕਰ ਆਇਆ ਹੈ ।

"ਇਹੁ ਮਨੁ ਸਕਤੀ ਇਹੁ ਮਨੁ ਸੀਉ ॥ ਇਹੁ ਮਨੁ ਪੰਚ ਤਤ ਕੋ ਜੀਉ ॥ (੩੪੨)
ਇਹੁ ਮਨੁ ਗ੍ਰਿਹੀ ਕਿ ਇਹੁ ਮਨੁ ਉਦਾਸੀ ॥ ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ ॥
ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬੈਰਾਗੀ ॥ ਇਸੁ ਮਨ ਕਉ ਮਮਤਾ ਕਿਥਹੁ ਲਾਗੀ ॥੧॥
ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ ॥ ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ" ॥ (ਪੰ: ੧੨੬੧)

ਮਨ ਅਣਗਿਣਤ ਸ਼ਕਤੀਆਂ ਦਾ ਭੰਡਾਰ ਵੀ ਹੈ ਪਰ ਜੇ ਇਸ ਨੂੰ ਇਕਾਗਰ ਕਰ ਲਿਆ ਜਾਵੇ :—

"ਇਹੁ ਮਨੁ ਲੇ ਜਉ ਉਨਮਨਿ ਰਹੈ ॥ ਤਉ ਤੀਨਿ ਲੋਕ ਕੀ ਬਾਤੈ ਕਹੈ ॥" (੩੪੨)

ਕਬੀਰ ਜੀ ਮਨ ਨੂੰ ਰਾਮ ਦੀ ਅੰਸ ਆਖਦੇ ਹਨ :—

"ਕਹੁ ਕਬੀਰ ਇਹੁ ਰਾਮ ਕੀ ਅੰਸੁ ॥ ਜਸ ਕਾਗਦ ਪਰ ਮਿਟੈ ਨ ਮੰਸੁ ॥" (ਪੰ: ੮੭੧)

ਗੁਰੂ ਸਾਹਿਬ ਇਸ ਮਨ ਨੂੰ ਜੋਤਿ ਸਰੂਪ ਵੀ ਆਖਦੇ ਹਨ ਬਸ਼ਰਤੇ ਕਿ ਇਹ ਆਪਣੀ ਅਸਲੀਅਤ ਨੂੰ ਪਛਾਣ ਲਵੇ ।

"ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥"
ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥
ਮੂਲੁ ਪਛਾਣਹਿ ਤਾ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ ॥
ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ ॥
ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ ॥
ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ ॥ (ਪੰ: ੪੪੧)

ਅੰਤ ਵਿਚ ਸਿੱਟਾ ਇਹ ਕੱਢਿਆ ਕਿ ਜੇ ਮਨ ਚੰਚਲ ਹੈ, ਮੈਲਾ ਹੈ, ਬਾਲਕ ਦੀ ਤਰ੍ਹਾਂ ਬੇ-ਸਮਝ ਹੈ । ਲੋਭੀ, ਲਾਲਚੀ, ਧੋਖੇਬਾਜ਼, ਹੰਕਾਰੀ ਤੇ ਗੁਨਾਹੀ ਹੈ ਤਾਂ ਜ਼ਿੰਦਗੀ ਵਿਚ ਮਨੁਖ ਕਦੇ ਵੀ ਕਾਮਯਾਬ ਨਹੀਂ ਹੋ ਸਕਦਾ । ਪਰ ਜੇ ਮਨ ਨਿਰਮਲ ਹੈ, ਪਵਿੱਤ੍ਰ ਹੈ, ਟਿਕਿਆ ਹੋਇਆ ਹੈ । ਅਤੇ ਆਪਣੇ ਮੂਲ ਨੂੰ ਪਛਾਣਦਾ ਹੈ ਤਾਂ ਆਪ ਹੀ ਜੋਤਿ ਸਰੂਪ ਹੋਣ ਕਰਕੇ ਉਸ ਮਨੁਖ ਦੀ ਜ਼ਿੰਦਗੀ ਨੂੰ ਰੱਬੀ ਰੰਗਣ ਵਿੱਚ ਰੰਗ ਕੇ ਉਸੇ ਦਾ ਹੀ ਰੂਪ ਬਣਾ ਦੇਂਦਾ ਹੈ ਜਿਵੇਂ ਕਿ ਹਜ਼ੂਰ ਦਾ ਮਹਾਂਵਾਕ ਹੈ ਕਿ—

"ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥" (ਪੰ: ੧੦੭੬)

ਅਥਵਾ—"ਹਰਿ ਹਰਿ ਜਨ ਜਨ ਦੁਈ ਏਕ ਹੈ ਬਿਬ ਬਿਚਾਰ ਕਿਛ ਨਾਹਿ ॥
ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥" (ਦਸਮ ਗ੍ਰੰਥ)

ਇਸ ਲਈ ਹਰ ਮਨੁਖ ਨੂੰ ਆਪਣੇ ਮਨ ਨੂੰ ਵਸ ਕਰਨ, ਜਿੱਤਣ, ਪਕੜਨ ਤੇ ਟਿਕਾ ਵਿਚ ਰਖਣ ਹਿਤ ਵੱਧ ਤੋਂ ਵੱਧ ਯਤਨ ਕਰਨੇ ਚਾਹੀਦੇ ਹਨ ।

## ਪੰਜਵੀਂ ਸੰਥਾ ਕਥਾ ਦਾ ਭੋਗ—

ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਮਹਾਂ ਪੁਰਸ਼ ਜ਼ਿਲਾ ਅੰਬਾਲਾ ਦੇ ਪਿੰਡਾਂ, ਨਗਰਾਂ ਤੇ ਸ਼ਹਿਰਾਂ ਵਿੱਚ ਜਥੇ ਸਮੇਤ ਵਿਚਰ ਕੇ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ, ਵਿਆਖਿਆ ਤੇ ਨਾਲ ਹੀ ਢੁਕਵੀਆਂ ਇਤਿਹਾਸਕ ਸਾਖੀਆਂ ਤੇ ਰੂਪਕ ਅਲੰਕਾਰ ਸੁਣਾਉਂਦੇ ਉਥੇ ਸ਼ਾਮ ਦੇ ਟਾਈਮ ਗੁਰ ਇਤਿਹਾਸ ਦੀ ਕਥਾ ਸੁਣਾਉਂਦੇ ਤੇ ਨਾਲ ਨਾਲ ਸਮਾਜ ਸੁਧਾਰ ਤੇ ਵੀ ਜ਼ੋਰ ਦੇਂਦੇ । ਨਸ਼ਿਆਂ ਦੀ ਭੈੜੀ ਆਦਤ ਤੋਂ ਬਚੋ, ਨਸ਼ਿਆਂ ਦੇ ਅਉਗੁਣਾਂ ਤੇ ਨੁਕਸਾਨ ਦਾ ਵੇਰਵੇ ਸਹਿਤ ਜ਼ਿਕਰ ਕਰਦੇ । ਅੰਮ੍ਰਿਤ ਛਕੋ, ਸਿੰਘ

ਸਜੋ ਤੇ ਰਹਿਤ ਵਿਚ ਤਿਆਰ-ਬਰ-ਤਿਆਰ ਹੋ ਕੇ ਆਪਣੇ ਸ਼ਰੀਰ ਤੇ ਆਤਮਾ ਨੂੰ ਅਰੋਗ ਤੇ ਪਵਿੱਤ੍ਰ ਬਣਾ ਕੇ ਜੀਵਨ ਸਫਲ ਕਰੋ। ਇਨ੍ਹਾਂ ਉਪਰੋਕਤ ਬਚਨਾਂ ਉਪਰ ਵਧੇਰੇ ਜ਼ੋਰ ਦੇਂਦੇ ਰਹੇ।

ਇਸ ਕਥਾ ਦੌਰਾਨ ਵਿਦਿਆਰਥੀਆਂ ਨੂੰ ਦਸਮ ਗ੍ਰੰਥ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਵਾਰਾਂ ਤੇ ਕਬਿੱਤ ਸਵੱਯੇ ਵੀ ਅਰਥਾਂ ਸਹਿਤ ਪੜ੍ਹਾਉਂਦੇ ਰਹੇ। ਰਾਤ ਦੀ ਰੋਟੀ ਖਾ ਚੁੱਕਣ ਤੋਂ ਬਾਦ ਸਿਆਣੇ ਵਿਦਿਆਰਥੀਆਂ ਦੇ ਸ਼ੰਕੇ ਨਵਿਰਤ ਕਰਨ ਲਈ ਵੀ ਸਮਾਂ ਦੇਂਦੇ। ਵਰਤਮਾਨ ਪੰਥਕ ਮਾਮਲਿਆਂ ਤੇ ਵੀਚਾਰਾਂ ਹੁੰਦੀਆਂ। ਦਿਨੇ ਕਈ ਵਾਰ ਬਾਹਰੋਂ ਆਏ ਸੰਤਾਂ, ਮਹਾਤਮਾਂ, ਗੁਣੀ ਤੇ ਵਿਦਵਾਨ ਸਜਨਾਂ ਨਾਲ ਵੀ ਵੀਚਾਰ ਵਟਾਂਦਰਾ ਕਰਦੇ ਰਹਿੰਦੇ।

ਕਥਾ ਦੀ ਸਮਾਪਤੀ ਤੋਂ ਕੁਝ ਸਮਾਂ ਪਹਿਲਾਂ ਇਲਾਕੇ ਚੋਂ ਵਾਪਸ ਪੰਜੋਖਰਾ ਸਾਹਿਬ ਆ ਗਏ ਤੇ ਬਾਕੀ ਰਹਿੰਦੀ ਕਥਾ ਏਥੇ ਹੀ ਸੰਪੂਰਨ ਕੀਤੀ। ਇਥੇ ਹੀ ੧੯੩੬ ਈ: ਦੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅਵਤਾਰ ਗੁਰਪੁਰਬ ਕੱਤਕ ਪੂੰਨਿਆਂ ਵਾਲੇ ਦਿਨ ਇਸ ਪੰਜਵੀਂ ਸੰਥਾ ਕਥਾ ਦਾ ਭੋਗ ਨਗਰ ਤੇ ਇਲਾਕੇ ਦੀਆਂ ਸੰਗਤਾਂ ਦੇ ਭਾਰੀ ਇਕੱਠ ਵਿਚ ਪਾਇਆ ਗਿਆ, ਨਗਰ ਨਿਵਾਸੀਆਂ ਤੇ ਇਲਾਕੇ ਦੀਆਂ ਖਾਸ ਕਰਕੇ ਅੰਬਾਲੇ ਸ਼ਹਿਰ ਦੀਆਂ ਸੰਗਤਾਂ ਨੇ ਆਪ ਜੀ ਦਾ ਅਤੇ ਸਾਰੇ ਜਥੇ ਦੇ ਸਿੰਘਾਂ ਦਾ ਹਾਰਦਿਕ ਧੰਨਵਾਦ ਕੀਤਾ ਅਤੇ ਸੰਤ ਜੀ ਨੂੰ ਨਿਮ੍ਰਤਾ ਸਹਿਤ ਬੇਨਤੀ ਕੀਤੀ ਕਿ ਮਹਾਰਾਜ ਇਸ ਨਗਰ, ਅੰਬਾਲਾ ਸ਼ਹਿਰ ਤੇ ਇਲਾਕੇ ਦੀਆਂ ਸੰਗਤਾਂ ਨੂੰ ਨ ਭੁੱਲਣਾ, ਜਦ ਵੀ ਸਮਾਂ ਮਿਲੇ ਆਉਂਦੇ ਜਾਂਦੇ ਜ਼ਰੂਰ ਦਰਸ਼ਨ ਬਖਸ਼ ਕੇ ਜਾਣਾ। ਸੰਤਾਂ ਨੇ ਸੰਗਤ ਦੀ ਬੇਨਤੀ ਪ੍ਰਵਾਨ ਕੀਤੀ, ਸੰਗਤ ਵਲੋਂ ਜੈਕਾਰੇ ਗਜਾਏ ਗਏ। ਗੁਰੂ ਕਾ ਲੰਗਰ ਅਤੁਟ ਵਰਤਿਆ। ਸੰਗਤਾਂ ਗਦ ਗਦ ਤੇ ਨਿਹਾਲ ਹੋ ਕੇ ਆਪਣੇ ਨਗਰਾਂ ਤੇ ਘਰਾਂ ਨੂੰ ਗਈਆਂ। ਅੰਮ੍ਰਿਤ ਪ੍ਰਚਾਰ ਹੋਇਆ ਜਿਸ ਵਿਚ ਭਾਰੀ ਗਿਣਤੀ ਵਿਚ ਮਾਈ ਭਾਈ ਨੇ ਅੰਮ੍ਰਿਤ ਪਾਨ ਕੀਤਾ। ਇਲਾਕੇ ਵਿੱਚ ਇਸ ਵਾਰ ਸਿੱਖੀ ਪ੍ਰਚਾਰ ਦਾ ਬਹੁਤ ਅਸਰ ਪਿਆ।

ਸੰਥਾ ਕਥਾ ਦੀ ਸਮਾਪਤੀ ਤੋਂ ਬਾਦ ਵਿਦਿਆਰਥੀਆਂ ਨੂੰ ਛੁੱਟੀ ਕਰ ਦਿੱਤੀ। ਅਗਲੀ ਸੰਥਾ ਕਥਾ ਪੋਹ ਸੁਦੀ ਸਪਤਮੀ ਨੂੰ ਜਗਰਾਉਂ ਨੇੜੇ ਪਿੰਡ ਰਾਮ ਗੜ੍ਹ ਅਰੰਭ ਕਰਨ ਦਾ ਪ੍ਰੋਗਰਾਮ ਦੇ ਦਿੱਤਾ। ਇਸ ਤਰ੍ਹਾਂ ਦਰਮਿਆਨੀ ਸਮੇਂ ਵਿਚ ਸਿੰਘ ਆਪਣੇ ਪਿੰਡਾਂ ਵਿਚ ਘਰਦਿਆਂ ਤੇ ਰਿਸ਼ਤੇਦਾਰਾਂ, ਸਾਕਾਂ-ਸਬੰਧੀਆਂ ਨੂੰ ਮਿਲ ਆਏ ਜਾਂ ਜਿਨ੍ਹਾਂ ਡੇਰਿਆਂ ਜਾਂ ਸੰਪ੍ਰਦਾਵਾਂ ਵਿਚ ਰਹਿੰਦੇ ਰਹੇ ਸਨ, ਉਨ੍ਹਾਂ ਥਾਵਾਂ ਤੇ ਮਿਲਣ ਚਲੇ ਗਏ।

ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਕੁਝ ਉਨ੍ਹਾਂ ਸਿੰਘਾਂ ਸਮੇਤ (ਜਿਹੜੇ ਆਪਣੇ ਪਿੰਡਾਂ ਨੂੰ ਨਹੀਂ ਗਏ) ਗੁਰਧਾਮ ਯਾਤ੍ਰਾ ਲਈ ਚਲ ਪਏ। ਅੰਬਾਲੇ ਤੋਂ ਰੇਲ ਤੇ ਚੜ੍ਹ ਕੇ ਸਰਹੰਦ ਸਟੇਸ਼ਨ ਤੋਂ ਉੱਤਰ ਕੇ ਗੁਰਦੁਆਰਾ ਫ਼ਤਹਗੜ੍ਹ ਸਾਹਿਬ ਦੇ ਦਰਸ਼ਨ ਕੀਤੇ। ਕੜਾਹ ਪ੍ਰਸ਼ਾਦ ਦੀਆਂ ਦੇਗਾਂ ਕਰਵਾਈਆਂ ਉਪ੍ਰੰਤ ਇਸ ਅਸਥਾਨ ਨਾਲ ਸਬੰਧਤ ਦੂਜੇ ਅਸਥਾਨ ਜਿਵੇਂ ਠੰਡਾ ਬੁਰਜ ਅਤੇ ਸਸਕਾਰ ਅਸਥਾਨ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹ ਸਿੰਘ ਅਤੇ ਮਾਤਾ ਗੁਜਰੀ ਜੀ ਦਾ ਸਸਕਾਰ ਅਸਥਾਨ ਸਰਹੰਦ ਤੋਂ ਰੋਪੜ ਆ ਗਏ ਗੁਰਦੁਆਰਾ ਭੱਠਾ ਸਾਹਿਬ ਕੁਝ ਦਿਨ ਰਹੇ ਦੋਨੋਂ ਸਮੇਂ ਕਥਾ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕਰਦੇ ਰਹੇ, ਮਹੰਤ ਹਰਨਾਮ ਸਿੰਘ ਨੇ ਜੱਥੇ ਦੀ ਬਹੁਤ ਸੇਵਾ ਕੀਤੀ। ਫਿਰ ਕੀਰਤਪੁਰ ਸਾਹਿਬ ਅਤੇ ਸ੍ਰੀ ਅਨੰਦਪੁਰ ਸਾਹਿਬ ਦੇ ਸਾਰੇ ਗੁਰ ਅਸਥਾਨਾਂ ਦੇ ਦਰਸ਼ਨ ਦੀਦਾਰ ਕੀਤੇ। ਫਿਰ ਬਸਾਂ ਰਾਹੀਂ ਅਨੰਦਪੁਰ ਸਾਹਿਬ ਤੋਂ ਸ੍ਰੀ ਅੰਮ੍ਰਿਤਸਰ ਪਹੁੰਚ ਗਏ ਲਗਾਤਾਰ ਕਈ ਦਿਨ ਖੁੱਲੇ ਦਰਸ਼ਨ ਦੀਦਾਰ ਤੇ ਇਸ਼ਨਾਨ ਕੀਤੇ ਦੇਗਾਂ ਤੇ ਲੰਗਰ ਕਰਵਾਏ ਸ੍ਰੀ ਤਰਨ ਤਾਰਨ ਖਡੂਰ ਸਾਹਿਬ ਸ੍ਰੀ ਗੋਇੰਦਵਾਲ ਸਾਹਿਬ ਤੇ ਸੁਲਤਾਨ ਪੁਰ ਲੋਧੀ ਦੇ ਗੁਰ ਅਸਥਾਨਾਂ ਦੀ ਯਾਤ੍ਰਾ ਕਰਦੇ ਦਸਮ ਪਾਤਸ਼ਾਹ ਜੀ ਦੇ ਅਵਤਾਰ ਗੁਰਪੁਰਬ ਤੋਂ ਕੁਝ ਦਿਨ ਪਹਿਲਾਂ ਪਿੰਡ ਰਾਮਗੜ੍ਹ ਪੁੱਜ ਗਏ।

# ਛੇਵੀਂ-ਅੰਮ੍ਰਿਤ-ਵਰਖਾ

**ਛੇਵੀਂ ਸੰਥਾ ਕਥਾ :–**

੧੯੩੬ ਈ: ਦੇ ਪੋਹ ਸੁਦੀ ਸਪਤਮੀ ਦੇ ਗੁਰਪੁਰਬ ਤੋਂ ਦੋ ਦਿਨ ਪਹਿਲਾਂ ਪਿੰਡ ਰਾਮਗੜ੍ਹ (ਨੇੜੇ ਜਗਰਾਉਂ) ਪਹੁੰਚ ਗਏ। ਇਹ ਨਗਰ ਸਤਿਕਾਰ ਯੋਗ ਸੰਤ ਮੱਘਰ ਸਿੰਘ ਜੀ ਦਾ ਜਨਮ ਨਗਰ ਹੈ। ਇਹ ਮਹਾਂ ਪੁਰਸ਼ ਪਹਿਲਾਂ ਫ਼ੌਜ ਵਿਚ ਰਹੇ। ਨਾਮ ਸਿਮਰਨ ਦੁਆਰਾ ਮਨ ਨੂੰ ਇਨ੍ਹਾਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਐਸਾ ਜੋੜ ਲਿਆ ਕਿ ਫ਼ੌਜੀ ਡਿਊਟੀ ਦੇਣ ਤੋਂ ਵਾਧੂ ਸਮੇਂ ਵਿਚ ਰੱਬੀ ਰੰਗਣ ਵਿਚ ਰੰਗੇ ਰਹਿੰਦੇ। ਹਫਤਾ-ਵਾਰੀ ਦੀਵਾਨ ਵਿਚ ਜਦ ਜੁੜੀ ਹੋਈ ਸੁਰਤਿ ਨਾਲ ਸੁਰੀਲੀ ਆਵਾਜ਼ ਵਿਚ ਕੀਰਤਨ ਕਰਦੇ ਤਾਂ ਫ਼ੌਜ ਦੇ ਜਵਾਨ ਤੇ ਅਫ਼ਸਰ ਗੁਰਬਾਣੀ ਦੇ ਅੰਮ੍ਰਿਤ ਰਸ ਵਿਚ ਅਜਿਹੇ ਮਗਨ ਹੁੰਦੇ ਕਿ ਦੇਹ ਦਾ ਚੇਤਾ ਹੀ ਭੁੱਲ ਜਾਂਦਾ। ਫ਼ੌਜ ਚੋਂ ਨਾਮ ਕਟਾ ਕੇ ਮਾਲਵੇ ਦੇ ਇਲਾਕੇ ਵਿਚ ਆਪ ਨੇ ਕੀਰਤਨ ਦਾ ਪ੍ਰਵਾਹ ਚਲਾਇਆ। ਸੰਗਤਾਂ ਨੂੰ ਅੰਮ੍ਰਿਤ ਛਕਾਇਆ। ਆਪ ਸੰਤ ਅਤਰ ਸਿੰਘ ਜੀ ਮਾਸਤੂਆਣੇ ਵਾਲਿਆਂ ਅਤੇ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਸਮਕਾਲੀ ਸਨ। ਕਈ ਦੀਵਾਨਾਂ ਵਿਚ ਤਿੰਨੇ ਮਹਾਂ ਪੁਰਖ ਇਕੱਠੇ ਹੋ ਜਾਇਆ ਕਰਦੇ ਸਨ। ਤਿੰਨਾਂ ਹੀ ਮਹਾਂ ਪੁਰਸ਼ਾਂ ਦਾ ਆਪਸ ਵਿੱਚ ਪਿਆਰ ਵੀ ਬਹੁਤ ਸੀ। ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ, ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਸੰਗਤ ਵਿੱਚ ਆਉਣ ਤੋਂ ਪਹਿਲਾਂ ਕੁਝ ਸਮਾਂ ਸੰਤ ਮੱਘਰ ਸਿੰਘ ਜੀ ਰਾਮਗੜ੍ਹ ਵਾਲਿਆਂ ਦੇ ਜੱਥੇ ਵਿਚ ਵੀ ਰਹੇ ਸਨ, ਜਿਸ ਕਰਕੇ ਜੱਥੇ ਦੇ ਸਿੰਘਾਂ ਨਾਲ ਆਪ ਦਾ ਪਿਆਰ ਵੀ ਬਹੁਤ ਸੀ ਤੇ ਫਿਰ ਸੰਤ ਮੱਘਰ ਸਿੰਘ ਜੀ ਦੇ ਜੀਵਨ ਤੇ ਉਨ੍ਹਾਂ ਦੇ ਕੀਰਤਨ ਤੋਂ ਵੀ ਆਪ ਪ੍ਰਭਾਵਤ ਸਨ। ਜਿਸ ਕਰਕੇ ਇਸ ਰਾਮਗੜ੍ਹ ਨਗਰ ਦੀ ਸੰਗਤ ਤੇ ਜੱਥੇ ਦੇ ਸਿੰਘਾਂ ਖਾਸ ਕਰਕੇ ਜੱਥੇਦਾਰ ਚੇਨਣ ਸਿੰਘ ਜੀ, ਸੰਤ ਨੰਦ ਸਿੰਘ ਜੀ ਤੇ ਭਾਈ ਜੋਗਿੰਦਰ ਸਿੰਘ ਜੀ ਆਦਿ ਮੁਖੀ ਸਿੰਘਾਂ ਦੀ ਬੇਨਤੀ ਨੂੰ ਮੰਨ ਕੇ ਹੀ ਸਤਿਕਾਰ ਯੋਗ ਹਸਤੀ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ 'ਭਿੰਡਰਾਂ ਵਾਲਿਆਂ' ਨੇ ਜੱਥੇ ਸਮੇਤ ਸੰਤ ਮੱਘਰ ਸਿੰਘ ਜੀ ਦੇ ਜਨਮ ਨਗਰ ਪਿੰਡ ਰਾਮਗੜ੍ਹ (ਨੇੜੇ ਜਗਰਾਉਂ) ਵਿਖੇ ਇਹ ਆਪਣੀ ਛੇਵੀਂ ਸੰਥਾ ਕਥਾ ਅਰੰਭਣ ਦਾ ਪਰੋਗਰਾਮ ਬਣਾਇਆ ਸੀ। ਉਸ ਬਣੇ ਪ੍ਰੋਗਰਾਮ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅਵਤਾਰ ਗੁਰਪੁਰਬ ਪੋਹ ਸੁਦੀ ਸਪਤਮੀ ਵਾਲੇ ਦਿਨ ਅਖੰਡਪਾਠ ਦੇ ਭੋਗ ਉਪਰੰਤ ਸੰਪ੍ਰਦਾਈ ਮਰਯਾਦਾ ਅਨੁਸਾਰ ਅਰਦਾਸ ਸੋਧ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਅਰੰਭ ਕੀਤੀ। ਇਸ ਮੌਕੇ ਤੇ ਰਾਮਗੜ੍ਹ ਦੇ ਇਰਦ ਗਿਰਦ ਦੇ ਨਗਰਾਂ ਖਾਸ ਕਰਕੇ ਮਲਕ, ਚੀਮਨਾ ਅਤੇ ਜਗਰਾਉਂ ਸ਼ਹਿਰ ਤੋਂ ਭਾਰੀ ਗਿਣਤੀ ਵਿਚ ਸ਼ਰਧਾਲੂ, ਪ੍ਰੇਮੀ ਤੇ ਸਤਿਸੰਗੀ ਪੁੱਜੇ ਹੋਏ ਸਨ। ਇਨ੍ਹਾਂ ਥਾਵਾਂ ਤੋਂ ਰੋਜ਼ਾਨਾ ਦੋਵੇਂ ਵੇਲੇ ਸੰਗਤਾਂ ਪੁੱਜ ਕੇ ਸੰਤਾਂ ਦੀ ਰਸਮਈ ਕਥਾ ਦਾ ਅਨੰਦ ਮਾਣਦੀਆਂ ਰਹੀਆਂ। ਸੰਤ ਮੱਘਰ ਸਿੰਘ ਜੀ ਦੇ ਜੱਥੇ ਦੇ ਸਿੰਘਾਂ ਅਤੇ ਨਗਰ ਨਿਵਾਸੀਆਂ ਨੇ ਸੰਤਾਂ ਅਤੇ ਜੱਥੇ ਦੇ ਸਿੰਘਾਂ ਦੀ ਬਹੁਤ ਉਤਸ਼ਾਹ, ਪ੍ਰੇਮ ਤੇ ਸ਼ਰਧਾ ਨਾਲ ਸੇਵਾ ਕੀਤੀ।

ਛੇ ਕੁ ਮਹੀਨੇ ਲਗਾਤਾਰ ਸੰਥਾ ਕਥਾ ਰਾਮਗੜ੍ਹ ਪਿੰਡ ਹੀ ਕਰਦੇ ਰਹੇ। ਕਥਾ ਦੇ ਅਰੰਭ ਸਮੇਂ ਸਿਰਫ਼ ੩੨ ਵਿਦਿਆਰਥੀ ਜੱਥੇ ਵਿਚ ਸਨ ਜੋ ਬਾਦ ਵਿਚ ਹੋਰ ਵਧਦੇ ਗਏ। ਜੂਨ ੧੯੩੭ ਈ: ਤੋਂ

ਅਗਸਤ ਤੱਕ ਤਿੰਨ ਮਹੀਨੇ ਜ਼ਿਲਾ ਲੁਧਿਆਣਾ ਦੇ ਹੋਰ ਨਗਰਾਂ ਵਿੱਚ ਵਿਚਰ ਕੇ ਕਥਾ ਤੇ ਗੁਰਮਤਿ ਪ੍ਰਚਾਰ ਕਰਦੇ ਰਹੇ ਪਹਿਲਾਂ ਜਗਰਾਉਂ ਤੇ ਫਿਰ ਅਖਾੜੇ ਪਿੰਡ ਚਲੇ ਗਏ। ਜੋ ਸੰਤਾਂ ਦਾ ਜਨਮ ਨਗਰ ਹੈ ਇਥੇ ਇਕ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕਰਦਿਆਂ ਕੂੜ ਅਤੇ ਸੱਚ ਬਾਰੇ ਵਿਸਥਾਰ ਸਹਿਤ ਵਿਆਖਿਆ ਕੀਤੀ ਜਿਸ ਦਾ ਕੁਝ ਕੁ ਵਰਣਨ ਇਸ ਪ੍ਰਕਾਰ ਹੈ :—

**ਕੂੜ ਤੇ ਸੱਚ—**

ਕੂੜ (ਝੂਠ) :—ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਆਗਮਨ ਤੋਂ ਪਹਿਲਾਂ ਦੀ ਦਸ਼ਾ ਵਿੱਚ ਕੂੜ ਮਸਿਆ ਦੇ ਘੁੱਪ ਹਨ੍ਹੇਰੇ ਵਾਂਗ ਫੈਲਿਆ ਹੋਇਆ ਸੀ। ਜਿਵੇਂ ਕਿ ਹਜ਼ੂਰ ਦਾ ਹੀ ਫੁਰਮਾਣ ਹੈ—

"ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥"

ਭਾਵ—ਸੱਚ ਦਾ ਚੰਦ੍ਰਮਾ ਕਿਸੇ ਵੀ ਪੁਰਸ਼ ਦੇ ਹਿਰਦੇ ਦੇ ਅਕਾਸ਼ 'ਚ ਚੜ੍ਹਿਆ ਹੋਇਆ ਨਹੀਂ ਦਿਸਦਾ ਸੀ। ਭਾਈ ਲਾਲੋ ਨਾਲ ਗਲ ਬਾਤ ਕਰਦਿਆਂ ਵੀ ਹਜ਼ੂਰ ਨੇ ਇਸੇ ਭਾਵ ਦੇ ਵਾਕ ਕਹੇ ਹਨ।

"ਕੂੜੁ ਫਿਰੈ ਪਰਧਾਨੁ ਵੇ ਲਾਲੋ ॥" (ਪੰਨਾ ੭੨੨)

ਆਸਾ ਜੀ ਦੀ ਵਾਰ ਦੇ ਇਕ ਸਲੋਕ 'ਚ ਲਿਖਦੇ ਹਨ ਕਿ :—"ਸਚ ਕਾਲ ਕੂੜ ਵਰਤਿਆ ਕਲ ਕਾਲਖ ਬੇਤਾਲ" ਜਿਸ ਦਾ ਭਾਵ ਇਹ ਹੈ ਕਿ ਸੱਚ ਦਾ ਬਿਲਕੁਲ ਹੀ ਅਭਾਵ ਹੋ ਚੁਕਾ ਸੀ ਤੇ ਕੂੜ ਦਾ ਹੀ ਹਰ ਪਾਸੇ ਵਰਤਾਰਾ ਵਰਤ ਰਿਹਾ ਸੀ। ਇਹੋ ਹੀ ਕਾਰਨ ਸੀ ਕਿ ਕੂੜੇ ਬੰਦਿਆਂ ਨੂੰ ਸਚ ਚੰਗਾ ਨਹੀਂ ਸੀ ਲਗਦਾ ਜੇ ਕੋਈ ਸੱਚ ਬੋਲਦਾ ਸੀ ਤਾਂ ਕੂੜਾ ਸੜ ਬਲ ਕੇ ਸੁਆਹ ਹੋ ਜਾਂਦਾ ਸੀ। ਝੂਠਾ ਬੰਦਾ ਝੂਠ ਬੋਲ ਕੇ ਐਉਂ ਖੁਸ਼ ਹੁੰਦਾ ਸੀ ਜਿਵੇਂ ਕਾਂ ਵਿਸ਼ਟਾ ਨੂੰ ਖਾ ਕੇ ਖੁਸ਼ ਹੁੰਦਾ ਹੈ ਹਜ਼ੂਰ ਦੇ ਮਹਾਂਵਾਕ ਪੜ੍ਹੋ :—

"ਜਿਨਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ ॥
ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ ॥
ਕੂੜਿਆਰੀ ਰਜੈ ਕੂੜਿ ਜਿਉ ਵਿਸਟਾ ਕਾਗੁ ਖਾਵਈ ॥" (ਪੰਨਾ ੬੪੬)

ਝੂਠ ਬੋਲਣ ਨੂੰ ਮੁਰਦਾਰ ਖਾਣ ਦੇ ਤੁਲ ਲਿਖਿਆ ਹੈ। ਫਿਰ ਵੀ ਇਹ ਕੰਮ ਕਲਜੁਗ ਦੇ ਆਗੂ ਕਰ ਰਹੇ ਹਨ।

"ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥
ਮੁਠਾ ਆਪਿ ਮੁਹਾਏ ਸਾਥੈ ॥ ਨਾਨਕ ਐਸਾ ਆਗੂ ਜਾਪੈ ॥" (ਪੰਨਾ ੧੩੯-੪੦)

ਝੂਠ ਦਾ ਵਣਜ ਕਰਦੇ ਹਨ ਝੂਠ ਬੋਲਣ ਰੂਪ ਵਿਹੁ (ਜ਼ਹਰ) ਖਾ ਰਹੇ ਹਨ।

"ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ ਕੂੜੁ ਬੋਲਿ ਬਿਖੁ ਖਾਵਣਿਆ ॥" (ਪੰਨਾ ੧੨੦)

ਝੂਠ ਲਿਖਦੇ ਹਨ ਤੇ ਝੂਠ ਦੀ ਹੀ ਕਮਾਈ ਕਰਦੇ ਹਨ ਝੂਠ ਵਿਚ ਚਿੱਤ ਲਾਉਣ ਵਾਲੇ ਸੜ ਜਾਂਦੇ ਹਨ :—

"ਕੂੜੁ ਲਿਖਹਿ ਤੈ ਕੂੜੁ ਕਮਾਵਹਿ ਜਲਿ ਜਾਵਹਿ ਕੂੜਿ ਚਿਤੁ ਲਾਵਣਿਆ ॥" (ਪੰਨਾ ੧੨੩)

ਮੁਖੋਂ ਝੂਠ ਬੋਲਣ ਵਾਲਾ ਕਦੇ ਵੀ ਸੁੱਚਾ ਨਹੀਂ ਹੋ ਸਕਦਾ :—

"ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ ॥" (ਪੰਨਾ ੫੬)

ਝੂਠੇ ਪਿੱਛੇ ਸੁੱਟੇ ਜਾਂਦੇ ਹਨ ਹਿਰਦੇ 'ਚ ਝੂਠ ਤੇ ਕਪਟ ਕਰਕੇ ਉਹ ਭਿਆਨਕ ਦੁਖ ਪਾਉਂਦੇ ਹਨ ਝੂਠਿਆਂ ਦੇ ਮੂੰਹ ਕਾਲੇ ਹੁੰਦੇ ਹਨ। ਝੂਠ ਬੋਲਣ ਵਾਲੇ ਅੰਤ ਨੂੰ ਝੂਠੇ ਹੀ ਹੋ ਜਾਂਦੇ ਹਨ :—

"ਕੂੜਿਆਰ ਪਿਛਾਹਾ ਸਟੀਅਨਿ ਕੂੜੁ ਹਿਰਦੈ ਕਪਟੁ ਮਹਾ ਦੁਖ ਪਾਵੈ ॥
ਮੁਹ ਕਾਲੇ ਕੂੜਿਆਰੀਆ ਕੂੜਿਆਰ ਕੂੜੇ ਹੋਇ ਜਾਵੈ ॥" (ਪੰ: ੩੦੨)

ਜਿਵੇਂ ਕਾਲਾ ਕਾਂ ਕਦੇ ਸੁੱਚਾ ਨਹੀਂ ਹੁੰਦਾ ਇਵੇਂ ਹੀ ਝੂਠੇ ਪੁਰਸ਼ ਦੀ ਨ ਇੱਜ਼ਤ ਹੁੰਦੀ ਹੈ ਤੇ ਨ ਹੀ ਉਸ ਦੀ ਸੋਭਾ :–

"ਝੂਠੇ ਕਉ ਨਾਹੀ ਪਤਿ ਨਾਉ ॥ ਕਬਹੁ ਨ ਸੂਚਾ ਕਾਲਾ ਕਾਉ ॥" (ਪੰ: ੮੩੯)

ਝੂਠਿਆਂ ਨੂੰ ਕੁੱਤਿਆਂ ਤੇ ਸੂਰਾਂ ਨਾਲ ਤਸ਼ਬੀਹਾਂ ਦੇਈਦੀਆਂ ਹਨ।

ਕੁੱਤਿਆਂ ਵਾਂਗ ਭੈ ਨਾਲ ਭੈ ਭੀਤ ਹੋਏ ਭਉਕ ਭਉਕ ਕੇ ਤੇ ਭਉਂ ਭਉਂ ਕੇ ਮਰ ਜਾਂਦੇ ਹਨ। ਝੂਠੇ ਪੁਰਸ਼ ਮਨ ਤੇ ਤਨ ਕਰਕੇ ਝੂਠ ਦੀ ਹੀ ਕਮਾਈ ਕਰਦੇ ਹਨ। ਖੋਟੀ ਮਤਿ ਹੋਣ ਕਰਕੇ ਉਹ ਦਰਗਾਹ 'ਚ ਹਾਰ ਕੇ ਹੀ ਜਾਂਦੇ ਹਨ :–

"ਕੂਕਰ ਸੂਕਰ ਕਹੀਅਹਿ ਕੂੜਿਆਰਾ ॥ ਭਉਕਿ ਮਰਹਿ ਭਉ ਭਉ ਭਉਹਾਰਾ ॥
ਮਨਿ ਤਨਿ ਝੂਠੇ ਕੂੜੁ ਕਮਾਵਹਿ ਦੁਰਮਤਿ ਦਰਗਹ ਹਾਰਾ ਹੇ ॥" (ਪੰ: ੧੦੩੯)

ਜਿਹੜਾ ਬੰਦਾ ਬਚਨ ਕਰਕੇ ਉਸ ਤੋਂ ਖਿਸਕ ਜਾਂਦਾ ਹੈ। ਭਾਵ ਪ੍ਰਤਿਗਿਆ ਭੰਗ ਕਰਦਾ ਹੈ ਸਭ ਕੱਚੇ ਹੀ ਬੋਲੇ ਬੋਲਦਾ ਹੈ ਉਹ ਅੰਦਰੋਂ ਗੁਣਾਂ ਤੋਂ ਖਾਲੀ ਹੈ ਉਹ ਝੂਠਾ ਪੁਰਸ਼ ਝੂਠੀਆਂ ਖੱਚਾਂ ਮਾਰਦਾ ਹੈ ਭਾਵ ਉਸ ਦੀਆਂ ਗੱਲਾਂ ਝੂਠੀਆਂ ਤੇ ਖੱਚਾਂ ਮਾਰਨ ਦੇ ਹੀ ਤੁੱਲ ਹਨ :–

"ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕੱਚਾ ॥
ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ ॥" (ਪੰ: ੧੦੯੯)

ਰਹਿਤ ਨਾਮੇ, ਪ੍ਰੇਮ ਸੁਮਾਰਗ ਤੇ ਗੁਰਪ੍ਰਤਾਪ ਸੂਰਜ ਗ੍ਰੰਥ ਦੇ ਲੇਖਕਾਂ ਨੇ ਵੀ ਝੂਠ ਬੋਲਣ ਤੋਂ ਰੋਕਿਆ ਹੈ।

'ਮਿਥਯਾ ਵਚਨ ਨ ਕਬਹੂ ਭਾਖੇ ॥' (ਰਹਿਤਨਾਮਾ ਭਾਈ ਦੇਸਾ ਸਿੰਘ)

ਸਭ ਤੇ ਵਡੀ ਰਹਿਤ ਏਹ ਹੈ ਮਿਥਯਾ ਨ ਬੋਲੇ। (ਪ੍ਰੇਮ ਸੁਮਾਰਗ)

ਪੁਰੀਆ ਅਤੇ ਚੂਹੜ ਸਿੱਖ ਨੂੰ ਗੁਰੂ ਅਰਜਨ ਦੇਵ ਜੀ ਦਾ ਉਪਦੇਸ਼ :–

'ਸ੍ਰੀ ਮੁਖ ਤੇ ਸੁਭ ਵਾਕ ਉਚਾਰਾ ॥ ਤਯਾਗਹੁ ਝੂਠ ਕ੍ਰੋਧ ਹੰਕਾਰਾ ॥
ਝੂਠ ਸਮਾਨ ਪਾਪ ਨਹਿ ਕੋਈ ॥ ਨਹੀ ਝੂਠ ਤੇ ਸੁਭਗਤਿ ਹੋਈ ॥
ਕਲਿ ਕੋ ਕੂਰ ਕਰੈ ਅਗਵਾਨੀ ॥ ਕੂਰ ਵਿਕਾਰਨ ਕੀ ਰਜਧਾਨੀ ॥
ਜੋ ਕਰ ਨੇਮ ਕੂਰ ਨਹਿ ਕਹੈ ॥ ਤਿਸ ਕੋ ਮੁਕਤਿ ਸੁਗਮ ਹੀ ਅਹੈ ॥
ਭੂਲ ਨ ਕੂਰ ਭਨੈ ਗੁਰ ਸਿਖ ॥ ਕਸ਼ਟ ਸਹੈ ਨਹਿ ਭਵਹਿ ਭਵਿਖ ॥'
(ਗੁ: ਪ੍ਰ: ਸੂ: ਰਾ: ੩ ਅ: ੫੧)

ਸੁਨੇ ਨ ਝੂਠ ਨ ਮੁਖ ਤੇ ਕਹੈ ॥ ਸੰਗ ਝੂਠ ਕੇ ਪ੍ਰੀਤਿ ਨ ਗਹੈ ॥
ਸ੍ਰੀ ਗੁ: ਪ੍ਰ: ਸੂ: (ਗੁ: ਪ੍ਰ: ਸੂ: ਰੁੱਤ ੩ ਅ: ੫੦)

ਤਜੋ ਕੂਰ ਦੁਖਦਾਯ ਘਨੇਰਾ ॥ (ਰੁੱਤ ੫ ਅ: ੪੫)

ਕਈ ਝੂਠ ਨੂੰ ਸਚ ਬਣਾ ਦੇਣ ਵਿਚ ਬੜੇ ਮਾਹਰ ਹੁੰਦੇ ਹਨ।

"ਮੁਖ ਝੂਠ ਬਿਭੂਖਨ ਸਾਰੰ ॥"

ਅਰਥਾਤ ਮੁਖ ਚੋਂ ਬੋਲੇ ਹੋਏ ਝੂਠ ਨੂੰ ਸੁੰਦਰ ਗਹਿਣਾ ਬਣਾ ਦੇਂਦੇ ਹਨ। ਦੋ ਆਦਮੀਆਂ ਚੋਂ ਇਕ ਨੇ ਕਿਹਾ ਕਿ ਮੈਂ ਬਹੁਤ ਵੱਡਾ ਝੂਠ ਬੋਲ ਸਕਦਾ ਹਾਂ ਦੂਜੇ ਨੇ ਕਿਹਾ ਕਿ ਮੈਂ ਝੂਠ ਦਾ ਸੱਚ ਬਣਾਉਣ ਦੀ

ਕਲਾ ਜਾਣਦਾ ਹਾਂ। ਪਹਿਲੇ ਨੇ ਝੂਠ ਬੋਲਿਆ ਕਿ ਮੇਰੇ ਦੇਖਦਿਆਂ ਇਕ ਸ਼ਿਕਾਰੀ ਨੇ ਗੋਪੀਏ ਚੋਂ ਗੁਲੇਲਾ ਦਰੱਖਤ ਤੇ ਬੈਠੇ ਕਬੂਤਰ ਨੂੰ ਮਾਰਿਆ ਉਹ ਡਿਗਦਿਆਂ ਹੀ ਭੁੜਥਾ ਹੋ ਗਿਆ ਸ਼ਿਕਾਰੀ ਨੇ ਉਸ ਨੂੰ ਖਾ ਲਿਆ। ਦੂਜੇ ਨੇ ਕਿਹਾ ਇਹ ਝੂਠ ਨਹੀਂ ਸੱਚ ਹੋ ਸਕਦਾ ਹੈ ਉਹ ਇਉਂ ਕਿ ਕਬੂਤਰ ਦੇ ਪੇਟ ਵਿਚ ਰੋੜ ਸਨ। ਗੁਲੇਲਾ ਤੇ ਰੋੜਾਂ ਦੀ ਆਪਸੀ ਰਗੜ ਨਾਲ ਅੱਗ ਬਲੀ ਆਲਣੇ ਨੂੰ ਜੋ ਫੂਸ ਦਾ ਬਣਿਆ ਹੋਇਆ ਸੀ ਅੱਗ ਲੱਗ ਗਈ। ਜਦ ਆਲ੍ਹਣੇ ਸਣੇ ਕਬੂਤਰ ਹੇਠ ਡਿੱਗਾ ਤਾਂ ਦਰੱਖਤ ਹੇਠ ਫੂਸ ਤੇ ਲਕੜਾਂ ਦਾ ਬਾਲਣ ਪਿਆ ਸੀ ਉਸ ਨੂੰ ਅੱਗ ਲੱਗ ਗਈ ਉਸ ਵਿਚ ਡਿੱਗ ਕੇ ਕਬੂਤਰ ਭੁੜਥਾ ਹੋ ਗਿਆ ਇਹ ਝੂਠ ਨਹੀਂ ਸੱਚ ਹੋ ਸਕਦਾ ਹੈ। ਐਉਂ ਕਈ ਬੰਦੇ ਝੂਠ ਨੂੰ ਸੱਚ ਬਣਾਉਣ ਦੀ ਮਹਾਰਤ ਰਖਦੇ ਹਨ।

"ਕਹੈ ਨਾਨਕ ਜਿਨਿ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ ॥" (ਅਨੰਦ)

ਅਮਲੀਆਂ ਵਾਂਗੂ ਜਿਨ੍ਹਾਂ ਨੂੰ ਝੂਠ ਬੋਲਣ ਦੀ ਪੱਕੀ ਆਦਤ ਪੈ ਜਾਏ ਉਨ੍ਹਾਂ ਤੋਂ ਝੂਠ ਛੁਡਾਉਣਾ ਕੋਈ ਸੁਖਾਲੀ ਗੱਲ ਨਹੀਂ ਪਰ ਸਤਿਗੁਰੂ ਜੀ ਤੇ ਸੰਤ ਮਹਾਂ ਪੁਰਖ ਝੂਠ ਛੁਡਾਉਣ ਦਾ ਕੋਈ ਨ ਕੋਈ ਤ੍ਰੀਕਾ ਲੱਭ ਲੈਂਦੇ ਹਨ। ਇਥੇ ਝੂਠ ਛੁਡਾਉਣ ਦੇ ਦੋ ਤ੍ਰੀਕੇ ਦਰਜ ਕੀਤੇ ਜਾਂਦੇ ਹਨ :–

### ਝੂਠ ਛੁਡਾਉਣ ਦਾ ਪਹਿਲਾ ਤ੍ਰੀਕਾ :–

ਝੂਠ ਬੋਲਣ ਦੀ ਆਦਤ ਕਿਵੇਂ ਹਟਾਈ ਜਾ ਸਕਦੀ ਹੈ। ਇਸ ਸਬੰਧੀ ਗੁਰਪ੍ਰਤਾਪ ਸੂਰਜ ਗ੍ਰੰਥ ਵਿੱਚ ਜ਼ਿਕਰ ਆਉਂਦਾ ਹੈ ਕਿ ਇਕ ਵਾਰ ਪੱਟੀ ਦੇ ਇਲਾਕੇ ਦੀ ਸੰਗਤ ਨੇ ਸ੍ਰੀ ਤਰਨ ਤਾਰਨ ਸਾਹਿਬ ਦੀ ਮੱਸਿਆ ਦੇ ਇਕੱਠ ਵਿਚ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਪਾਸ ਆਪਣੇ ਇਲਾਕੇ ਦੇ ਚੌਧਰੀ ਦੀ ਸ਼ਕਾਇਤ ਕੀਤੀ ਕਿ ਆਪ ਦਾ ਸਿੱਖ ਹੋ ਕੇ ਵੀ ਬਹੁਤ ਝੂਠ ਬੋਲਦਾ ਹੈ। ਸਤਿਗੁਰਾਂ ਜਦ ਉਸ ਪਾਸੋਂ ਪੁੱਛਿਆ ਤਾਂ ਉਹ ਮੰਨ ਗਿਆ ਕਿ ਜੀ ਹਾ ਸਾਨੂੰ ਚੌਧਰੀਆਂ ਨੂੰ ਝੂਠ ਬੋਲਣਾ ਹੀ ਪੈਂਦਾ ਹੈ। ਇਸ ਬਿਨਾ ਸਾਡਾ ਗੁਜ਼ਾਰਾ ਨਹੀਂ ਹੁੰਦਾ। ਸਤਿਗੁਰਾਂ ਕਿਹਾ ਅੱਛਾ ਤੂੰ ਹਰ ਰੋਜ਼ ਜੋ ਝੂਠ ਬੋਲੇਂ ਉਹ ਲਿਖੀ ਜਾਈਂ, ਅਗਲੀ ਮੱਸਿਆ ਤੇ ਉਹ ਸਾਰੀ ਲਿਖਤ ਸਾਡੇ ਪੇਸ਼ ਕਰੀਂ, ਉਹ ਹਾਂ ਕਹਿ ਗਿਆ। ਘਰ ਜਾ ਕੇ ਸਤਿਗੁਰਾਂ ਤੋਂ ਡਰਦਾ ਝੂਠ ਘੱਟ ਬੋਲਦਾ ਪਰ ਜੋ ਬੋਲਦਾ ਲਿਖ ਲੈਂਦਾ। ਮਹੀਨੇ ਭਰ ਦੇ ਬੋਲੇ ਝੂਠ ਲਿਖ ਕੇ ਅਗਲੀ ਮੱਸਿਆ ਨੂੰ ਤਰਨ ਤਾਰਨ ਸਾਹਿਬ ਸਤਿਗੁਰਾਂ ਦੇ ਪੇਸ਼ ਕੀਤੇ। ਸਤਿਗੁਰਾਂ ਕਿਹਾ ਇਹ ਫਹਿਰਿਸਤ ਸੰਗਤ ਵਿਚ ਪੜ੍ਹਕੇ ਸੁਣਾ। ਜਦ ਮਹੀਨੇ ਭਰ ਦੇ ਝੂਠਾਂ ਦੀ ਫਹਿਰਿਸਤ ਸੰਗਤ 'ਚ ਸੁਣਾਈ ਤਾਂ ਬੜਾ ਹੀ ਸ਼ਰਮਿੰਦਾ ਹੋਇਆ। ਅਗਲੇ ਮਹੀਨੇ ਝੂਠ ਹੋਰ ਘੱਟ ਬੋਲਿਆ ਐਉਂ ਹੌਲੀ ਹੌਲੀ ਝੂਠ ਬੋਲਣੋਂ ਬਿਲਕੁਲ ਹਟ ਗਿਆ। ਇਕ ਤਰੀਕਾ ਝੂਠ ਛੁਡਾਉਣ ਦਾ ਇਹ ਹੈ।

### ਝੂਠ ਛੁਡਾਉਣ ਦਾ ਦੂਜਾ ਤਰੀਕਾ :–

ਇਕ ਗੁਰਮੁਖ ਸੰਤ ਮਾਲਵੇ ਦੀ ਧਰਤੀ ਤੋਂ ਅੰਮ੍ਰਿਤਸਰ ਦੀ ਦੀਪਮਾਲ ਦੇ ਜੋੜ ਮੇਲੇ ਤੇ ਪਹੁੰਚਣ ਲਈ ਘਰੋਂ ਪੈਦਲ ਚਲ ਪਿਆ। ਉਨ੍ਹਾਂ ਦਿਨਾਂ ਵਿੱਚ ਪੈਦਲ ਯਾਤ੍ਰਾ ਨੂੰ ਵਧੇਰੇ ਫਲ ਦਾਇਕ ਸਮਝਦੇ ਸਨ। ਰਸਤੇ 'ਚ ਕਿਸੇ ਪ੍ਰੇਮੀ ਦੇ ਘਰ ਰਾਤ ਕੱਟੀ, ਅਗਲੇ ਸਵੇਰ ਸੁਬ੍ਹਾ ਨਾਸ਼ਤਾ ਕਰਕੇ ਜਦ ਚੱਲਣ ਲਗਾ ਤਾਂ ਘਰ ਦੇ ਪ੍ਰੇਮੀਆਂ ਨੇ ਦੇਸੀ ਘਿਉ ਦੇ ਤਿੰਨ ਪਰਾਉਂਠੇ ਪਕਾ ਕੇ ਇਕ ਕਪੜੇ 'ਚ ਵਿਲ੍ਹੇਟ ਕੇ ਉਸ ਦੇ ਪਰਨੇ ਨਾਲ ਬੰਨ੍ਹ ਦਿਤੇ ਤੇ ਕਿਹਾ ਕਿ ਰਸਤੇ 'ਚ ਦੁਪਿਹਰ ਦਾ ਭੋਜਨ ਕਰ ਲੈਣਾ। ਰਸਤੇ 'ਚ ਇਕ ਠੱਗ ਜੋ ਝੂਠ ਬੋਲਣ ਵਿਚ ਬਹੁਤ ਮਾਹਰ ਸੀ ਉਨ੍ਹਾਂ ਦੇ ਨਾਲ ਰਲ ਗਿਆ। ਗੱਲਾਂ ਬਾਤਾਂ ਨਾਲ ਸਾਥੀ ਬਣ ਗਿਆ। ਦਿਨ ਦੇ ਦਸ ਕੁ ਵਜੇ ਉਨ੍ਹਾਂ ਆਪਣਾ ਸਾਮਾਨ ਤੇ ਕਪੜੇ ਉਸ ਦੇ ਸਪੁਰਦ ਕਰਕੇ ਝਾੜਾਂ ਦੇ ਉਹਲੇ ਜੰਗਲ

ਮੈਦਾਨ ਚਲੇ ਗਏ। ਇਸ ਨੇ ਆਪਣੀ ਆਦਤ ਮੁਤਾਬਕ ਉਸ ਗੁਰਮੁਖ ਸੰਤ ਦੇ ਕਪੜੇ ਫਰੋਲੇ ਹੋਰ ਕੁਝ ਤਾਂ ਮਾਲ ਮਤਾਹ ਨਾਂ ਮਿਲਿਆ ਪਰ ਤਿੰਨ ਪਰਾਉਂਠੇ ਮਿਲੇ ਜਿਨ੍ਹਾਂ ਨੂੰ ਦੇਖ ਕੇ ਇਸ ਦੇ ਮੂੰਹ ਵਿਚ ਪਾਣੀ ਭਰ ਆਇਆ। ਡਰਦੇ ਨੇ ਦੋ ਪਰਾਉਂਠੇ ਤਾਂ ਵਿਲ੍ਹੇਟ ਕੇ ਉਵੇਂ ਹੀ ਰੱਖ ਦਿੱਤੇ ਪਰ ਇਕ ਪਰਾਉਂਠਾ ਖਾ ਲਿਆ। ਗੁਰਮੁਖ ਸੰਤ ਜੀ ਆਏ, ਹੱਥ ਮਾਂਜੇ ਪੰਜ ਇਸ਼ਨਾਨਾ ਕੀਤਾ ਤੇ ਆਪਣਾ ਸਾਮਾਨ ਤੇ ਕਪੜੇ ਚੁਕ ਕੇ ਚੱਲ ਪਏ ਜਦ ਬਾਰਾਂ ਜਾਂ ਇਕ ਵੱਜਿਆ ਤੇ ਭੁੱਖ ਚਮਕੀ ਤਾਂ ਇਕ ਚਲਦੇ ਖੂਹ ਕੋਲ ਵਗਦੇ ਪਾਣੀ ਪਾਸ ਬੈਠ ਗਏ ਤੇ ਕਹਿਣ ਲੱਗੇ ਆ ਬਈ ਪ੍ਰੇਮੀਆਂ ਪ੍ਰਸ਼ਾਦਾ ਛਕ ਲਈਏ। ਉਸ ਕਿਹਾ ਜੀ ਸਤਿ ਬਚਨ। ਜਦ ਉਨ੍ਹਾਂ ਉਸ ਕਪੜੇ ਚੋਂ ਪਰਾਉਂਠੇ ਕੱਢੇ ਤਾਂ ਉਹ ਸਿਰਫ ਦੋ ਸਨ ਉਹ ਬੜੇ ਹੈਰਾਨ ਹੋਏ ਤੇ ਉਸ ਤੋਂ ਪੁਛਿਆ ਕਿ ਪਰਾਉਂਠੇ ਤਿੰਨ ਸਨ ਇਹ ਦੋ ਹੀ ਨਿਕਲੇ ਹਨ। ਇਕ ਪਰਾਉਂਠਾ ਤੇ ਤਾਂ ਨਹੀਂ ਖਾ ਲਿਆ। ਉਸ ਨੇ ਅੱਗੋਂ ਕਿਹਾ ਨ ਮਹਾਰਾਜ ਮੈਂ ਪਰਾਉਂਠਾ ਨਹੀਂ ਖਾਧਾ, ਮੈਨੂੰ ਗੁਰੂ ਦੀ ਸੌਂਹ, ਵਾਹਿਗੁਰੂ ਦੀ ਸੌਂਹ, ਇਸ ਤਰ੍ਹਾਂ ਕਈ ਸੌਂਹਾਂ ਖਾ ਗਿਆ। ਭਾਵੇਂ ਉਨ੍ਹਾਂ ਗੁਰਮੁਖਾਂ ਦੀ ਤਸੱਲੀ ਤਾਂ ਨ ਹੋਈ ਪਰ ਫਿਰ ਵੀ ਆਪਣੇ ਸੁਭਾਵ ਅਨੁਸਾਰ ਇਕ ਪਰਾਉਂਠਾ ਉਸ ਠੱਗ ਨੂੰ ਦਿੱਤਾ ਤੇ ਇਕ ਆਪ ਖਾ ਕੇ ਪਾਣੀ ਪੀ ਕੇ ਅੱਗੇ ਚੱਲ ਪਏ। ਮਨ ਵਿਚ ਉਨ੍ਹਾਂ ਦੇ ਇਹ ਫੁਰੀ ਕਿ ਪਰਾਉਂਠਾ ਇਸੇ ਨੇ ਹੀ ਖਾਧਾ ਹੈ। ਇਹ ਝੂਠ ਬੋਲਦਾ ਹੈ ਤੇ ਝੂਠ ਬੋਲਣ ਵਿਚ ਤਕੜੀ ਮਹਾਰਤ ਰੱਖਦਾ ਹੈ ਇਸ ਨੂੰ ਝੂਠ ਛੁਡਾ ਕੇ ਜ਼ਰੂਰ ਹੀ ਸੱਚ ਬੋਲਣ ਲਾਉਣਾ ਹੈ।

ਰਸਤੇ 'ਚ ਬਹੁਤ ਘਣਾ ਜੰਗਲ ਆਇਆ ਤੇ ਥੋੜੀ ਦੂਰ ਤੋਂ ਇਕ ਸ਼ੇਰ ਸਾਹਮਣਿਓਂ ਆਪਣੇ ਵਲ ਆਉਂਦਾ ਦੇਖ ਕੇ ਉਸ ਝੂਠੇ ਪੁਰਸ਼ ਨੇ ਕਿਹਾ ਮਹਾਰਾਜ ਤੁਸੀਂ ਮਹਾਂਪੁਰਖ ਹੋ ਸ਼ੇਰ ਤੋਂ ਬਚਾਉ ਉਹ ਬਹੁਤ ਸਿਮਰਨ ਭਜਨ ਕਰਨ ਵਾਲੇ ਗੁਰਮੁਖ ਮਹਾਪੁਰਖ ਸਨ ਉਨ੍ਹਾਂ ਕਿਹਾ ਇਕ ਮਨ ਹੋ ਕੇ ਵਾਹਿਗੁਰੂ ਵਾਹਿਗੁਰੂ ਦਾ ਜਾਪ ਕਰੀ ਚੱਲ ਸ਼ੇਰ ਕੁਝ ਨਹੀਂ ਕਹੇਗਾ। ਉਸ ਨੇ ਡਰਦੇ ਮਾਰੇ ਨੇ ਮਨ ਜੋੜਕੇ ਵਾਹਿਗੁਰੂ ਮੰਤਰ ਦਾ ਜਾਪ ਕੀਤਾ। ਸ਼ੇਰ ਕੁਝ ਫਾਸਲੇ ਤੋਂ ਹੋਰ ਤਰਫ ਨੂੰ ਚਲਿਆ ਗਿਆ ਇਹ ਬੜਾ ਖੁਸ਼ ਹੋਇਆ। ਜੰਗਲ ਤੋਂ ਬਾਹਰ ਆ ਕੇ ਉਹ ਸੰਤ ਖੜੇ ਹੋ ਕੇ ਕਹਿਣ ਲੱਗੇ ਜਿਸ ਵਾਹਿਗੁਰੂ ਨਾਮ ਨੇ ਤੈਨੂੰ ਸ਼ੇਰ ਤੋਂ ਬਚਾ ਲਿਆ ਹੈ ਉਸ ਵਾਹਿਗੁਰੂ ਦੀ ਸੌਂਹ ਜੇ ਝੂਠ ਬੋਲੇਂ ਦਸ! ਪਰਾਉਂਠਾ ਕਿਸੇ ਨੇ ਖਾਧਾ ਹੈ ਕਹਿੰਦਾ ਮਹਾਰਾਜ ਵਾਹਿਗੁਰੂ ਦੀ ਸੌਂਹ ਪਰਾਉਂਠਾ ਮੈਂ ਨਹੀਂ ਖਾਧਾ।

ਚਲਦਿਆ ਚਲਦਿਆ ਹਰੀ ਕੇ ਪੱਤਣ ਤੇ ਪੁੱਜ ਗਏ, ਸਾਉਣ ਭਾਦਰੋਂ ਦੇ ਦਿਨ ਸਨ। ਸਤਿਲੁਜ ਬਿਆਸ ਦਾ ਸੰਗਮ ਸੀ ਪਹਾੜਾਂ ਤੇ ਬਰਖਾ ਹੋਣ ਕਰਕੇ ਪਾਣੀ ਬਹੁਤ ਚੜ੍ਹਿਆ ਹੋਇਆ ਸੀ, ਹੜ੍ਹ ਦੀ ਹਾਲਤ ਬਣੀ ਹੋਈ ਸੀ। ਮਲਾਹ ਡਰਦੇ ਬੇੜੀਆਂ ਲੈ ਕੇ ਘਰਾਂ ਨੂੰ ਚਲੇ ਗਏ। ਸੰਤਾਂ ਨੇ ਕਿਹਾ ਬਈ ਤਰਨ ਜਾਣਦਾ ਹੈ? ਉਸ ਕਿਹਾ ਜੀ ਮੈਂ ਤਾਂ ਕਦੇ ਤਰਨਾ ਸਿਖਿਆ ਹੀ ਨਹੀਂ ਸੰਤਾਂ ਕਿਹਾ ਅਸੀਂ ਤਰ ਕੇ ਲੰਘ ਜਾਂਦੇ ਹਾਂ ਤੂੰ ਫੇਰ ਜਦੋਂ ਮਲਾਹ ਆਉਣਗੇ ਉਨ੍ਹਾਂ ਨਾਲ ਬੇੜੀ ਤੇ ਆ ਜਾਵੀਂ। ਕਹਿਣ ਲੱਗਾ ਮਹਾਰਾਜ ਜਿਵੇਂ ਕਿਵੇਂ ਹੋ ਸਕਦਾ ਹੈ ਮੈਨੂੰ ਨਾਲ ਹੀ ਲੈ ਚਲੋ। ਸੰਤਾਂ ਕਿਹਾ ਅੱਛਾ ਸਾਡਾ ਹੱਥ ਫੜ ਲੈ ਤੇ ਉਹ ਵਾਹਿਗੁਰੂ ਨਾਮ ਦਾ ਜਾਪ ਕਰੀ ਚੱਲ, ਡੁਬੇਂਗਾ ਨਹੀਂ ਤਰਦਾ ਹੋਇਆ ਸਾਡੇ ਨਾਲ ਹੀ ਪਾਰ ਹੋ ਜਾਵੇਂਗਾ। ਉਸ ਨੇ ਉਵੇਂ ਹੀ ਕੀਤਾ, ਸੰਤਾਂ ਦੇ ਨਾਲ ਹੀ ਪਾਰ ਲੰਘ ਗਿਆ। ਫਿਰ ਕਿਨਾਰੇ ਤੇ ਖੜ੍ਹਾ ਕਰਕੇ ਸੰਤਾਂ ਨੇ ਕਿਹਾ ਤੈਨੂੰ ਉਸ ਵਾਹਿਗੁਰੂ ਦੀ ਸੌਂਹ ਲੱਗੇ ਜਿਸ ਦੇ ਨਾਮ ਨੇ ਤੈਨੂੰ ਦਰਿਆ ਤੋਂ ਪਾਰ ਲੰਘਾਇਆ ਹੈ। ਦਸ ਪਰਾਉਂਠਾ ਕਿਸ ਨੇ ਖਾਧਾ ਹੈ? ਆਖਣ ਲੱਗਾ ਮਹਾਰਾਜ ਵਾਹਿਗੁਰੂ ਦੀ ਸੌਂਹ, ਰਾਮ ਦੀ ਸੌਂਹ, ਭਗਵਾਨ ਦੀ ਸੌਂਹ ਇਕ ਦਮ ਬੇਅੰਤ ਹੀ ਸੌਂਹਾਂ ਖਾ ਗਿਆ ਤੇ ਕਹਿਣ ਲੱਗਾ ਮੈਂ ਬਿਲਕੁਲ ਪਰਾਉਂਠਾ ਨਹੀਂ ਖਾਧਾ। ਸੰਤਾਂ ਨੂੰ ਪੱਕਾ ਨਿਸਚਾ ਸੀ ਕਿ ਇਸ ਤੋਂ ਬਿਨਾਂ ਪਰਾਉਂਠਾ ਹੋਰ ਕਿਸੇ ਨਹੀਂ ਖਾਧਾ। ਇਹ ਅਤਿ ਝੂਠਾ ਬੰਦਾ ਹੈ ਇਸ ਨੂੰ ਜ਼ਰੂਰ ਸੱਚ ਬੁਲਵਾਉਣਾ ਹੈ। ਹੁਣ ਸੰਤਾਂ ਨੇ ਉਸ ਨੂੰ ਸੱਚ ਬੁਲਵਾਉਣ ਹਿਤ ਆਪਣਾ

ਤ੍ਰੀਕਾ ਬਦਲਿਆ। ਆਪ ਉਸ ਤੋਂ ਦਸ ਕਦਮ ਅੱਗੇ ਹੋ ਗਏ। ਜਦ ਦੋ ਮੀਲ ਦੇ ਫਾਸਲੇ ਤੇ ਪੁੱਜੇ ਤਾਂ ਆਪ ਬੈਠ ਗਏ ਇਹ ਪਿੱਛੇ ਸੀ ਕੋਲ ਪੁੱਜ ਕੇ ਪੁੱਛਣ ਲੱਗਾ ਸੰਤ ਜੀ ਕੀ ਗੱਲ ਹੈ ਥੱਕ ਗਏ ਹੋ ਉਹਨਾਂ ਕਿਹਾ ਨਹੀਂ ਥੱਕੇ ਤਾਂ ਨਹੀਂ ਮੈਂ ਕੁਝ ਸੋਚ ਰਿਹਾ ਹਾਂ ਜਦ ਇਸ ਨੇ ਅੱਗੇ ਹੋ ਕੇ ਦੇਖਿਆ ਤਾਂ ਕੀ ਦੇਖਦਾ ਹੈ ਕਿ ਸੰਤਾਂ ਦੇ ਅੱਗੇ ਮੁਹਰਾਂ ਦੀ ਇਕ ਢੇਰੀ ਲੱਗੀ ਹੋਈ ਹੈ, ਵੇਖ ਕੇ ਪੁੱਛਣ ਲੱਗਾ ਕਿ ਸੰਤ ਜੀ ਇਹ ਕਿਸ ਚੀਜ਼ ਦੀ ਢੇਰੀ ਹੈ, ਸੰਤ ਕਹਿਣ ਲੱਗੇ ਪਛਾਣ ਲੈ, ਕਹਿਣ ਲੱਗਾ ਜੀ ਮੈਨੂੰ ਮੁਹਰਾਂ ਦੀ ਢੇਰੀ ਜਾਪਦੀ ਹੈ ਸੰਤਾਂ ਕਿਹਾ ਹਾਂ ਠੀਕ ਹੈ। ਮਨ ਹੀ ਮਨ ਵਿਚ ਆਪਣੇ ਆਪ ਨੂੰ ਕੋਸਣ ਲੱਗਾ ਕਿ ਹੇ ਮੂਰਖਾ! ਜੇ ਤੂੰ ਅੱਗੇ ਹੁੰਦਾ ਤਾਂ ਇਹ ਮੁਹਰਾਂ ਦੀ ਢੇਰੀ ਦਾ ਤੂੰ ਮਾਲਕ ਹੋਣਾ ਸੀ ਹੁਣ ਇਹ ਸੰਤ ਮਾਲਕ ਹਨ ਪਤਾ ਨਹੀਂ ਮੈਨੂੰ ਵਿਚੋਂ ਕੁਝ ਦੇਣ ਜਾਂ ਨਾ ਦੇਣ ਪਰ ਫਿਰ ਸੋਚਦਾ ਹੈ ਕਿ ਸੰਤ ਦਇਆਲੂ ਹੁੰਦੇ ਹਨ ਇਹ ਤਾਂ ਹੋਰ ਵੀ ਫਰਾਖ ਦਿਲ ਤੇ ਉਦਾਰ ਹਨ, ਕੁਝ ਨਾ ਕੁਝ ਤਾਂ ਜ਼ਰੂਰ ਹੀ ਦੇਣਗੇ। ਫਿਰ ਕਹਿਣ ਲਗਾ ਸੰਤ ਜੀ ਕੀ ਕਰਦੇ ਹੋ ਉਨ੍ਹਾਂ ਕਿਹਾ ਮੈਂ ਇਕ ਢੇਰੀ ਦੀਆਂ ਤਿੰਨ ਢੇਰੀਆਂ ਬਣਾ ਰਿਹਾ ਹਾਂ ਉਸ ਕਿਹਾ ਜੀ ਕਿਉਂ ਤੇ ਕਿਸ ਵਾਸਤੇ, ਸੰਤਾਂ ਨੇ ਕਿਹਾ ਜਿਸ ਘਰ ਅਸੀਂ ਪਿਛਲੀ ਰਾਤ ਰਹੇ ਸਾਂ ਸੁਬ੍ਹਾ ਚੱਲਣ ਲੱਗਿਆਂ ਉਨ੍ਹਾਂ ਨੇ ਪ੍ਰੇਮ ਨਾਲ ਤਿੰਨ ਪਰਾਉਂਠੇ ਪਕਾ ਕੇ ਸਾਡੇ ਲੜ ਬੰਨ੍ਹੇ ਸਨ ਉਨ੍ਹਾਂ ਤਿੰਨਾਂ ਪਰਾਉਂਠਿਆ ਵਾਂਗ ਮੈਂ ਇਨ੍ਹਾਂ ਮੁਹਰਾਂ ਦੀਆਂ ਤਿੰਨ ਢੇਰੀਆਂ ਬਣਾ ਰਿਹਾ ਹਾਂ। ਝੂਠੇ ਪੁਰਸ਼ ਨੇ ਕਿਹਾ ਜੀ ਇਸ ਦਾ ਕੀ ਫਾਇਦਾ ਇਸ ਤਰ੍ਹਾਂ ਕਰਕੇ ਅਗੋਂ ਕੀ ਕਰੋਗੇ ਉਨ੍ਹਾਂ ਨੇ ਉਤਰ ਦਿੱਤਾ ਕਿ ਪਰਾਉਂਠੇ ਤਿੰਨ ਸਨ ਹੁਣ ਢੇਰੀਆਂ ਵੀ ਤਿੰਨ ਹਨ। ਪਰਾਉਂਠਿਆਂ ਦੇ ਹਿਸਾਬ ਨਾਲ ਇਨ੍ਹਾਂ ਢੇਰੀਆਂ ਦੀ ਵੰਡ ਕਰਾਂਗੇ ਪਰ ਉਹ ਸਮਝ ਨ ਸਕਿਆ। ਸੰਤਾਂ ਕਿਹਾ ਇਕ ਪਰਾਉਂਠਾ ਤੈਂ ਖਾਧਾ ਹੈ ਨਾ, ਉਸ ਕਿਹਾ ਜੀ ਹਾਂ। ਉਨ੍ਹਾਂ ਕਿਹਾ ਚੁਕ ਲੈ ਇਕ ਢੇਰੀ, ਇਸ ਨੇ ਦੌੜ ਕੇ ਕਾਹਲੀ ਨਾਲ ਖੁਸ਼ੀ ਵਿਚ ਨਾ ਸਮਾਉਂਦਿਆਂ ਮੁਹਰਾਂ ਦੀ ਇਕ ਢੇਰੀ ਆਪਣੇ ਕਬਜ਼ੇ ਕਰ ਲਈ। ਸੰਤਾਂ ਕਿਹਾ ਇਕ ਪਰਾਉਂਠਾ ਅਸਾਂ ਖਾਧਾ ਹੈ ਇਹ ਇਕ ਢੇਰੀ ਮੇਰੀ। ਸੰਤਾਂ ਚੁੱਕ ਕੇ ਉਹ ਢੇਰੀ ਆਪਣੇ ਪੱਲੇ 'ਚ ਪਾ ਲਈ। ਹੁਣ ਤੀਜੀ ਢੇਰੀ ਵਲ ਉਹ ਠੱਗ ਤੇ ਝੂਠਾ ਪੁਰਸ਼ ਲਲਚਾਈਆਂ ਅੱਖਾਂ ਨਾਲ ਤੱਕ ਰਿਹਾ ਹੈ ਤੇ ਆਖਣ ਲੱਗਾ ਮਹਾਰਾਜ ਇਹ ਤੀਜੀ ਢੇਰੀ ਕਿਸ ਨੂੰ ਦਿਉਗੇ। ਸੰਤਾਂ ਕਿਹਾ ਸੋਚ ਕੇ ਦਸਦੇ ਹਾਂ, ਦੋ ਮਿੰਟ ਸੋਚ ਕੇ ਕਹਿਣ ਲੱਗੇ ਕਿ ਇਹ ਤੀਜੀ ਢੇਰੀ ਉਸ ਬੰਦੇ ਨੂੰ ਦਿਆਂਗੇ ਜਿਸ ਨੇ ਤੀਜਾ ਪਰਾਉਂਠਾ ਖਾਧਾ ਹੈ ਇਹ ਸੁਣ ਕੇ ਥਥਲਾਂਦੀ ਜ਼ਬਾਨ ਨਾਲ ਕਹਿਣ ਲੱਗਾ ਜੀ ਹਾਂ ਹਾਂ ਜੀ ਜੀ ਮਹਾਂ ਮਹਾਰਾਜ ਮਾਰੋ ਚਾਹੇ ਛੱਡੋ ਤੀਜਾ ਪਰਾਉਂਠਾ ਤਾਂ ਮੈਂ ਹੀ ਖਾਧਾ ਸੀ। ਸੰਤਾਂ ਨੇ ਜੋਸ਼ 'ਚ ਆ ਕੇ ਕਿਹਾ ਓ ਨਾਲਾਇਕਾ, ਪਾਮਰਾ, ਮੂਰਖਾ ਤੂੰ ਕਿੰਨੇ ਝੂਠ ਬੋਲੇ, ਕਿੰਨੀਆਂ ਸੋਹਾਂ ਖਾਧੀਆਂ ਪਰ ਸੱਚ ਨ ਬੋਲਿਆ ਹੁਣ ਲਾਲਚ 'ਚ ਆ ਕੇ ਸੱਚ ਬੋਲਿਆ ਹੈ। ਸੱਚ ਬੋਲਣ ਨਾਲ ਤੈਨੂੰ ਮੁਹਰਾਂ ਦੀ ਢੇਰੀ ਮਿਲੀ ਹੈ। ਜੇ ਝੂਠ ਛੱਡ ਕੇ ਸਦਾ ਸੱਚ ਬੋਲਣ ਦਾ ਪ੍ਰਣ ਕਰੇਂ ਤਾਂ ਮੈਂ ਅਰਦਾਸ ਕਰਾਂਗਾ ਕਿ ਸਤਿਗੁਰੂ ਜੀ ਤੇਰੀ ਹਰ ਪ੍ਰਕਾਰ ਦੀ ਸਹਾਇਤਾ ਕਰਨਗੇ। ਉਨ੍ਹਾਂ ਮਹਾਂ ਪੁਰਸ਼ਾਂ ਦੇ ਦਰਸ਼ਨ ਦੀਦਾਰ, ਬਚਨ ਬਿਲਾਸ ਤੇ ਇਸ ਕੌਤਕ ਤੋਂ ਪ੍ਰਭਾਵਤ ਹੋ ਕੇ ਉਹ ਅੱਗੋਂ ਤੋਂ ਸਦਾ ਲਈ ਝੂਠ ਬੋਲਣਾ ਛੱਡ ਕੇ ਸੰਤਾਂ ਦੀ ਸਿਖਿਆ ਅਨੁਸਾਰ ਗੁਰੂ ਕਾ ਸੱਚਾ ਸਿੱਖ ਬਣ ਗਿਆ।

ਸੱਚ–ਉਹ ਵਸਤੂ ਜੋ ਤਿਨਾਂ ਸਮਿਆਂ 'ਚ ਨਾਸ ਨ ਹੋਵੇ ਸੱਚ ਅਖਵਾਉਂਦੀ ਹੈ, ਤ੍ਰੈਈ ਕਾਲ ਅਬਾਧੱਤਯੰ ਸਤੱਤਯੰ ਭਾਵ ਜੋ ਸਦਾ ਕਾਇਮ ਰਹੇ ਉਹ ਸਤਿ ਜਾਂ ਸੱਚ ਹੈ। ਅਸਲ ਵਸਤੂ ਸੱਚ ਹੈ। ਇਸੇ ਲਈ ਸਤਿਗੁਰੂ ਜੀ ਨੇ ਵਾਹਿਗੁਰੂ ਦੇ ਅਣਗਿਣਤ ਨਾਵਾਂ ਵਿਚੋਂ ਉਸ ਦੇ ਸਤਿਨਾਮੁ ਨੂੰ ਪਰਾ ਪੂਰਬਲਾ ਕਿਹਾ ਹੈ :–

'ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿਨਾਮੁ ਤੇਰਾ ਪਰਾ ਪੂਰਬਲਾ ॥'' (ਪੰ: ੧੦੮੩)

ਗੁਰੂ ਜੀ ਨੇ ਮੂਲ ਮੰਤ੍ਰ 'ਚ ਵੀ ਸਤਿਨਾਮ ਨੂੰ ਪ੍ਰਾਥਮਿਕਤਾ ਦਿੱਤੀ ਹੈ। ਜਪੁ ਸਾਹਿਬ ਦੇ ਮੁੱਢ ਦੇ

ਪਹਿਲੇ ਸਲੋਕ 'ਚ ਵਾਹਿਗੁਰੂ ਦੇ ਸਰੂਪ ਦੀ ਵਿਆਖਿਆ ਵੀ ਸੱਚ ਸ਼ਬਦ ਰਾਹੀਂ ਹੀ ਕੀਤੀ ਹੈ।

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥

ਕਾਮਯਾਬ ਮਨੁਖੀ ਜ਼ਿੰਦਗੀ ਦਾ ਸਿਖਰ ਵੀ ਸਚਿਆਰ ਬਣਨ ਵਿਚ ਹੀ ਦਸਿਆ ਹੈ। ਪ੍ਰਸ਼ਨ ਉਠਾਇਆ ਹੈ ਕਿ–

"'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥"

ਅਰਥਾਤ ਸਚਿਆਰ ਭਾਵ ਸੱਚ ਦੀ ਪ੍ਰਾਪਤੀ ਵਾਲੇ ਜਾਂ ਸੱਚ ਸਰੂਪ ਕਿਵੇਂ ਹੋਈਏ ਉੱਤਰ ਹੈ ਕਿ ਕੂੜ ਦੀ ਪਾਲ (ਵੱਟ) ਟੁਟ ਜਾਵੇ। ਹੁਣ ਦੂਜਾ ਪ੍ਰਸ਼ਨ ਹੈ ਕਿ ਕੂੜ ਦੀ ਪਾਲ ਕਿਵੇਂ ਟੁਟੇ। ਇਹਨਾਂ ਦੋਹਾਂ ਹੀ ਪ੍ਰਸ਼ਨਾਂ ਦਾ ਉਤਰ ਹੈ ਸਤਿਗੁਰਾਂ ਦੀ ਸਮੁੱਚੀ ਬਾਣੀ। ਸਚਿਆਰ ਬਣਨ ਲਈ ਕੂੜ ਦੀ ਪਾਲ ਟੁੱਟਨੀ ਜ਼ਰੂਰੀ ਹੈ ਤੇ ਕੂੜ ਦੀ ਵੱਟ ਟੁੱਟਦੀ ਹੈ :–

**੧. ਸੱਚ ਬੋਲਣ ਨਾਲ :–**

(ੳ) ਹਉ ਬਲਿਹਾਰੀ ਤਿਨ ਕਉ ਜਿ ਅਨ ਦਿਨ ਸਚ ਲਵੇ ॥

ਅਸੀਂ ਉਹਨਾਂ ਤੋਂ ਬਲਿਹਾਰ ਜਾਂਦੇ ਹਾਂ ਜੋ ਰਾਤ ਦਿਨ ਸੱਚ ਬੋਲਦੇ ਹਨ। ਜੋ ਪੁਰਸ਼ ਸੱਚ ਬੋਲਦਾ ਹੈ ਕ੍ਰਿਪਾਲੂ ਵਾਹਿਗੁਰੂ ਉਸ ਉਤੇ ਦਇਆ ਕਰਦਾ ਹੈ :–

ਹਰਾਂ ਕਸ ਕਿ ਓ ਰਾਸਤ ਬਾਜ਼ੀ ਕੁਨੱਦ ॥ ਰਹੀਮੇ ਬਰੋ ਰਹਿਮ ਸਾਜ਼ੀ ਕੁਨਦ ॥੧੦੧॥
(ਜ਼ਫਰਨਾਮਾ, ਪਾ: ੧੦)

ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥ (ਫਰੀਦ ਜੀ, ਪੰ: ੪੮੮)

ਸੱਚ ਨੂੰ ਧਰਮ ਸਮਝ ਕੇ ਬੋਲੀਐ ਤੇ ਝੂਠ ਕਿਸੇ ਹਾਲਤ ਵਿਚ ਵੀ ਨ ਬੋਲਿਆ ਜਾਵੇ।

**ਯੁਧਿਸ਼ਟਰ ਦੀ ਸਾਖੀ :–**

ਮਹਾਂ ਭਾਰਤ ਵਿਚ ਜ਼ਿਕਰ ਆਉਂਦਾ ਹੈ ਕਿ ਯੁਧਿਸ਼ਟਰ ਚੂੰਕਿ ਧਰਮ ਪੁੱਤਰ ਸੀ ਤੇ ਹਮੇਸ਼ਾਂ ਸੱਚ ਬੋਲਦਾ ਸੀ। ਝੂਠ ਕਦੇ ਵੀ ਨਹੀਂ ਸੀ ਬੋਲਦਾ। ਇੰਦ੍ਰ ਦੇਵਤਾ ਨੇ ਉਸ ਦੀ ਪਰਖ ਕਰਨ ਲਈ ਕਸਾਈ ਦਾ ਰੂਪ ਧਾਰ ਲਿਆ। ਇਕ ਗਊ ਅੱਗੇ ਛੱਡ ਦਿੱਤੀ ਆਪ ਕੁਝ ਫਾਸਲੇ ਤੇ ਉਸ ਦੇ ਪਿੱਛੇ ਛੁਰਾ ਲੈ ਕੇ ਚੱਲ ਪਿਆ, ਜਿਸ ਚੌਕ ਵਿਚ ਯੁਧਿਸ਼ਟਰ ਬੈਠਾ ਸੀ ਉਥੋਂ ਹੀ ਗਊ ਲੰਘੀ ਪਰ ਇਹ ਪਤਾ ਨ ਲੱਗਾ ਕਿ ਚੌਕ ਚੋਂ ਕਿਸ ਗਲੀ ਵਲ ਗਊ ਚਲੀ ਗਈ ਹੈ ਕਸਾਈ ਨੇ ਯੁਧਿਸ਼ਟਰ ਨੂੰ ਪੁਛਿਆ ਇੱਥੋਂ ਦੀ ਜਿਹੜੀ ਗਊ ਲੰਘੀ ਹੈ ਉਹ ਕਿਸ ਤਰਫ ਨੂੰ ਗਈ ਹੈ। ਯੁਧਿਸ਼ਟਰ ਨੇ ਸੋਚਿਆ ਜੇ ਮੈਂ ਸੱਚ ਬੋਲਦਾ ਹਾਂ ਤਾਂ ਇਹ ਕਸਾਈ ਗਊ ਨੂੰ ਮਾਰ ਦੇਵੇਗਾ ਤੇ ਪਾਪ ਮੈਨੂੰ ਲੱਗੇਗਾ ਜੇ ਝੂਠ ਬੋਲਦਾ ਹਾਂ ਤਾਂ ਮੇਰਾ ਧਰਮ ਜਾਂਦਾ ਹੈ ਕਿਉਂਕਿ ਮੇਰਾ ਧਰਮ ਸੱਚ ਬੋਲਣਾ ਹੈ ਸੱਚ ਬੋਲਣ ਕਰਕੇ ਲੋਕ ਮੈਨੂੰ ਧਰਮ ਪੁੱਤਰ ਆਖਦੇ ਹਨ। ਕੁਝ ਸਮਾਂ ਚੁੱਪ ਰਹਿ ਕੇ ਸੋਚ ਕੇ ਉਸ ਨੇ ਕਸਾਈ ਨੂੰ ਉੱਤਰ ਦਿੱਤਾ ਕਿ ਤੂੰ ਕਿਸ ਨੂੰ ਪੁੱਛਦਾ ਹੈਂ? ਅੱਖਾਂ ਨੂੰ ਕਿ ਜ਼ਬਾਨ ਨੂੰ। ਅੱਖਾਂ ਨੇ ਗਾਂ ਨੂੰ ਵੇਖਿਆ ਹੈ ਪਰ ਦੱਸ ਨਹੀਂ ਸਕਦੀਆਂ, ਜ਼ਬਾਨ ਦੱਸ ਸਕਦੀ ਹੈ ਪਰ ਇਸ ਨੇ ਗਊ ਨੂੰ ਦੇਖਿਆ ਨਹੀਂ। ਇਹ ਜਵਾਬ ਸੁਣ ਕੇ ਕਸਾਈ, ਯੁਧਿਸ਼ਟਰ ਦੇ ਚਰਨੀ ਪੈ ਗਿਆ ਤੇ ਕਹਿਣ ਲੱਗਾ ਮੈਂ ਇੰਦਰ ਦੇਵਤਾ ਹਾਂ ਤੁਹਾਡੀ ਪਰਖ ਕਰਨ ਆਇਆ ਸਾਂ। ਆਪ ਠੀਕ ਧਰਮ ਪੁੱਤਰ ਹੋ, ਸੱਚ ਬੋਲਣ ਨਾਲ ਜੇ ਪਾਪ ਹੁੰਦਾ ਹੋਵੇ ਤਾਂ ਅਜਿਹੇ ਸੱਚ ਬੋਲਣ ਤੋਂ ਸੰਕੋਚ ਕਰੋ ਚੁੱਪ ਰਹੋ। ਝੂਠ ਕਿਸੇ ਵੀ ਹਾਲਤ 'ਚ ਨ ਬੋਲੋ।

**੨. ਸੱਚਾ ਨਾਮ ਜਪਣ ਨਾਲ :—**

ਜਪਿ ਮਨ ਸਤਿਨਾਮੁ ਸਦਾ ਸਤਿਨਾਮੁ ॥
ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥ (ਪੰ: ੬੭੦)

**੩. ਹਿਰਦੇ 'ਚ ਸੱਚ ਵਸਾਉਣ ਨਾਲ :—**

"ਹਿਰਦੈ ਸਚੁ ਏਹ ਕਰਣੀ ਸਾਰੁ ॥ ਹੋਰੁ ਸਭੁ ਪਾਖੰਡੁ ਪੂਜ ਖੁਆਰੁ ॥" (ਪੰ: ੧੩੪੩)
"ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥" (ਪੰ: ੪੬੮)

**੪. ਸੱਚ ਨਾਲ ਪਿਆਰ ਕਰਨ ਨਾਲ :—**

"ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥" (ਪੰ: ੪੬੮)

**੫. ਅਸਲ ਜੀਵਨ ਦੀ ਜੁਗਤੀ ਜਾਨਣ ਨਾਲ :—**

"ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥" (ਪੰ: ੪੬੮)

**੬. ਸੱਚੀ ਸਿਖਿਆ ਲੈਣ ਨਾਲ :—**

"ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥" (ਪੰ: ੪੬੮)

**੭. ਆਤਮਾ ਰੂਪ ਤੀਰਥ ਤੇ ਨਿਵਾਸ ਕਰਨ ਨਾਲ :—**

"ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੈ ਨਿਵਾਸੁ ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥" (ਪੰ: ੪੬੮)

**ਸਾਰੇ ਰੋਗਾਂ ਦਾ ਦਾਰੂ ਸੱਚ ਹੈ।**

ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ (ਪੰ: ੪੬੮)

ਪਰ ਸ਼ਰਤ ਇਹ ਹੈ ਕਿ ਸੱਚ ਪਲੇ 'ਚ ਹੋਵੇ ਸੱਚ ਹਿਰਦੇ 'ਚ ਵਸਿਆ ਹੋਵੇ ਤਾਂ ਹੀ ਸੱਚ ਸਾਰੇ ਰੋਗਾਂ ਦਾ ਦਾਰੂ ਬਣਦਾ ਹੈ ਤੇ ਪਾਪ ਦੀ ਮੈਲ ਧੋ ਕੇ ਕੱਢ ਦੇਂਦਾ ਹੈ।

ਸੱਚ ਸਾਰਿਆਂ ਦਾ ਖਸਮ ਹੈ ਪਰ ਸਚੁ ਨੂੰ ਪਾਉਂਦਾ ਉਹ ਹੈ ਜਿਸ ਤੇ ਵਾਹਿਗੁਰੂ ਬਖਸ਼ਸ਼ ਕਰੇ।

ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ ॥" (ਪੰ: ੬੨੨)
ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥ (ਪੰਨਾ ੯੧੯)
ਸਚ ਬੋਲੈ ਸੁਖ ਦੇਤ ਘਨੇਰਾ ॥ ਤਜੋ ਕੂਰ ਦੁਖਦਾਯ ਵਡੇਰਾ ॥
(ਗੁ: ਪ੍ਰ: ਸੂ: ਰੁ: ੫ ਅ: ੫੪)

ਸਾਰੇ ਸਾਧਨ ਸਚ ਆਚਾਰ ਭਾਵ ਸੱਚ ਨਾਮ ਜਪਣ ਦੇ ਸਾਧਨ ਤੋਂ ਉਰੇ ਹਨ ਭਾਵ ਨੀਵੇਂ ਹਨ, ਘੱਟ ਹਨ। ਜਿਵੇਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਹਾਂਵਾਕ ਹੈ :—

"ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥
ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥
ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥" (ਪੰ: ੬੨)

ਇਸੇ ਪਦੇ ਦੀ ਵਿਆਖਿਆ ਭਾਈ ਗੁਰਦਾਸ ਜੀ ਆਪਣੀ ੧੮ਵੀਂ ਵਾਰ ਦੀ ੧੯ਵੀਂ ਪਉੜੀ ਵਿੱਚ ਇਸ ਪ੍ਰਕਾਰ ਕਰਦੇ ਹਨ :–

ਜਪ ਤਪ ਸੰਜਮ ਲੱਖ ਲੱਖ ਹੋਮ ਜੱਗ ਨਈਵੇਦ ਕਰੋੜੀ ॥
ਵਰਤ ਨੇਮ ਸੰਜਮ ਘਣੇ ਕਰਮ ਧਰਮ ਲਖ ਤੰਦ ਮਰੋੜੀ ॥
ਤੀਰਥ ਪੁਰਬ ਸੰਜੋਗ ਲੱਖ ਪੁੰਨ ਦਾਨ ਉਪਕਾਰ ਨ ਓੜੀ ॥
ਦੇਵੀ ਦੇਵ ਸਰੇਵੜੇ ਵਰ ਸਰਾਪ ਲਖ ਜੋੜ ਵਿਛੋੜੀ ॥
ਦਰਸ਼ਨ ਵਰਨ ਅਵਰਨ ਲਖ ਪੂਜਾ ਅਰਚਾ ਬੰਧਨ ਤੋੜੀ ॥
ਲੋਕ ਵੇਦ ਗੁਣ ਗਿਆਨ ਲਖ ਜੋਗ ਭੋਗ ਲਖ ਝਾੜ ਪਛੋੜੀ ॥
ਸਚਹੁ ਓਰੈ ਸਭ ਕਿਹੁ ਲਖ ਸਿਆਣਪ ਸਭਾ ਥੋੜੀ ॥
ਉਪਰ ਸਚੁ ਆਚਾਰੁ ਚਮੋੜੀ ॥ ੧੯)

ਭਾਈ ਗੁਰਦਾਸ ਜੀ ਨੇ ਆਪਣੀ ੩੦ਵੀਂ ਵਾਰ ਦੀਆਂ ਲਗਪਗ ਸਾਰੀਆਂ ੨੦ ਪਉੜੀਆਂ ਵਿਚ ਹੀ ਸੱਚ ਅਤੇ ਝੂਠ ਦਾ ਮੁਕਾਬਲਾ ਕੀਤਾ ਹੈ ਤੇ ਦੋਹਾਂ ਬਾਰੇ ਆਪਣੇ ਵਿਚਾਰ ਖੁੱਲ੍ਹ ਕੇ ਪ੍ਰਗਟ ਕੀਤੇ ਹਨ। ਉਨ੍ਹਾਂ ਪਉੜੀਆਂ ਚੋਂ ਕੁਝ ਸੰਖੇਪ ਸਾਰ ਹੇਠ ਦੇ ਰਹੇ ਹਾਂ ਸੱਚ ਸ਼ੇਰ ਹੈ ਤੇ ਝੂਠ ਬੱਕਰਾ ਹੈ। ਸੱਚ ਹੰਸ ਹੈ ਤੇ ਝੂਠ ਬਗਲਾ ਹੈ। ਸੱਚ ਬੋਲਣ ਵਾਲਾ ਸਚਿਆਰ ਤੇ ਝੂਠ ਬੋਲਣ ਵਾਲਾ ਕੂੜਿਆਰ ਅਖਵਾਉਂਦਾ ਹੈ। ਸੱਚ ਸ਼ਰੀਫ ਤੇ ਭਲਾ ਮਾਣਸ ਹੈ ਪਰ ਝੂਠ ਪਕੜਿਆ ਹੋਇਆ ਗੁਲਾਮ ਹੈ। ਸਚ ਸੋਨਾ ਹੈ ਕੂੜ ਕੱਚ ਹੈ। ਹੈ। ਸੱਚ ਭਾਰਾ ਹੈ ਕੂੜ ਹਉਲਾ ਹੈ। ਸੱਚ ਹੀਰਾ ਹੈ ਕੂੜ ਬਿਲੌਰ ਹੈ। ਸੱਚ ਦਾਤਾ ਹੈ ਕੂੜ ਮੰਗਤਾ ਹੈ ਸੱਚ ਸਾਬਤ ਹੈ ਝੂਠ ਸ਼ਰਮਿੰਦਾ ਹੈ। ਸੱਚ ਅੰਬ ਦਾ ਫਲ ਹੈ ਤੇ ਕੂੜ ਅੱਕ ਫਲ। ਸੱਚ ਸ਼ਾਹ ਹੈ ਤੇ ਕੂੜ ਚੋਰ ਹੈ। ਸੱਚ ਝੂਠ ਨੂੰ ਪਕੜ ਕੇ ਬੈਠ ਜਾਂਦਾ ਹੈ। ਸੱਚ ਸਿਰ ਦੀ ਪੱਗ ਵਾਂਗ ਹੈ ਤੇ ਕੂੜ ਤੇੜ ਬੰਨਣ ਵਾਲਾ ਲੰਗੋਟਾ ਹੈ। ਸੱਚ ਬਲੀ ਸ਼ੇਰ ਹੈ ਤੇ ਕੂੜ ਕਮਜ਼ੋਰ ਹਰਣ। ਸੱਚ ਖਰਾ ਸਿੱਕਾ ਹੈ ਤੇ ਕੂੜ ਖੋਟਾ ਸਿੱਕਾ। ਸੱਚ ਦੇ ਵਣਜ 'ਚ ਲਾਹਾ ਹੈ ਤੇ ਕੂੜ ਦੇ ਵਣਜ 'ਚ ਤੋਟਾ ਭਾਵ ਘਾਟਾ ਹੈ। ਸੱਚ ਚਾਨਣ ਤੇ ਕੂੜ ਅੰਨ੍ਹੇਰਾ ਹੈ। ਸੱਚ ਵੱਟਾ ਹੈ ਤੇ ਕੂੜ ਘੜਾ ਹੈ। ਕੂੜ ਸੁਪਨਾ ਹੈ ਤੇ ਸੱਚ ਜਾਗਣਾ ਹੈ। ਕੂੜ ਹਰੀ ਚੰਦ ਦੀ ਨਗਰੀ ਵਾਂਗ ਤੇ ਸੱਚ ਪ੍ਰਤੱਖ ਵਸਦੇ ਸ਼ਹਿਰ ਵਾਂਗ ਹੈ। ਕੂੜ ਪਾਣੀ 'ਚ ਦਿਸਦਾ ਪ੍ਰਛਾਵਾਂ ਹੈ ਤੇ ਸੱਚ. ਪ੍ਰਤੱਖ ਵਿਅਕਤੀ। ਕੂੜ ਧੂਏਂ ਦਾ ਬੱਦਲ ਤੇ ਸੱਚ ਪਾਣੀ ਵਰਸਾਉਣ ਵਾਲਾ ਬੱਦਲ। ਕੂੜ ਸ਼ੱਕਰ ਦਾ ਸਿਮਰਨ ਹੈ ਤੇ ਸੱਚ ਪ੍ਰਤੱਖ ਸ਼ੱਕਰ ਦਾ ਖਾਣਾ। ਕੂੜ ਕਾਗਜ਼ ਉਤੇ ਹਥਿਆਰਾਂ ਸਹਿਤ ਚਿਤਰਿਆ ਸੂਰਮਾ ਹੈ ਤੇ ਸੱਚ ਅਸਲੀ ਹਥਿਆਰਾਂ ਸਹਿਤ ਪ੍ਰਤੱਖ ਸੂਰਮਾ । ਸੱਚ ਦੁੱਧ ਵਿਚ ਪਾਈ ਜਾਗ ਵਾਂਗ ਹੈ ਤੇ ਕੂੜ ਕਾਂਜੀ ਦੀ ਛਿਟ ਹੈ। ਸੱਚ ਮੂੰਹ 'ਚ ਖਾਣ ਵਾਲਾ ਭੋਜਨ ਤੇ ਕੂੜ ਨੱਕ 'ਚ ਫਸਿਆ ਦੁਖਦਾਈ ਦਾਣਾ। ਕੂੜ ਰੋਗ ਤੇ ਸੱਚ ਦਾਰੂ ਹੈ। ਸੱਚ ਸਾਥੀ ਤੇ ਕੂੜ ਠੱਗ ਹੈ। ਕੂੜ ਵੈਰੀ ਤੇ ਸੱਚ ਮਿੱਤ੍ਰ ਹੈ। ਸੱਚ ਅਚੱਲ ਹੈ ਤੇ ਕੂੜ ਕੰਬਦਾ ਹੈ। ਕੂੜ ਰੋਗੀ ਹੈ ਤੇ ਸੱਚ ਸਦਾ ਹੀ ਨਵਾਂ ਨਿਰੋਆ ਹੈ। ਸੱਚ ਸੱਚਾ ਹੈ ਤੇ ਕੂੜ ਝੂਠਾ ਹੈ। ਸੱਚ ਸੂਰਜ ਦਾ ਚਾਨਣ ਹੈ ਤੇ ਕੂੜ ਉੱਲੂ ਹੈ। ਸੱਚ ਬਨਸਪਤੀ ਹੈ ਜੋ ਚੰਦਨ ਨਾਲ ਮਿਲ ਕੇ ਚੰਦਨ ਹੋ ਜਾਂਦੀ ਹੈ ਪਰ ਕੂੜ ਬਾਂਸ ਹੈ ਜੋ ਚੰਦਨ ਨਹੀਂ ਹੋ ਸਕਦਾ। ਸੱਚ ਫਲਦਾਰ ਬ੍ਰਿੱਛ ਹੈ ਪਰ ਕੂੜ ਅਫਲ ਸਿੰਮਲ ਬ੍ਰਿੱਛ ਵਰਗਾ ਹੈ। ਸੱਚ ਸਾਵਣ 'ਚ

ਹਰਾ ਹੋਣ ਵਾਲਾ ਬ੍ਰਿੱਛ ਹੈ ਜਦ ਕਿ ਕੂੜ ਅੱਕ ਤੇ ਜਵਾਹਾਂ ਹੈ ਜੋ ਮੀਂਹ ਪਿਆਂ ਸੁੱਕ ਸੜ ਜਾਂਦਾ ਹੈ। ਸੱਚ ਮਾਨ ਸਰੋਵਰ ਦੇ ਮੋਤੀ ਤੇ ਮਾਣਕਾਂ ਵਰਗਾ ਹੈ ਪਰ ਕੂੜ ਖਾਲੀ ਸੰਖ ਹੈ। ਸੱਚ ਗੰਗਾ ਦਾ ਨਿਰਮਲ ਜਲ ਹੈ ਤੇ ਕੂੜ ਸ਼ਰਾਬ ਹੈ। ਸੱਚ ਜਿੱਤ ਗਿਆ ਕੂੜ ਹਾਰ ਗਿਆ। ਕੂੜ ਸੁੱਤਾ ਹੈ ਤੇ ਸੱਚ ਜਾਗਦਾ ਹੈ।

ਸੰਤ ਜਨ ਕਦੇ ਵੀ ਮੁਖੋਂ ਝੂਠੀ ਬਾਣੀ ਨਹੀਂ ਬੋਲਦੇ।

ਜਬ ਭਾਨ ਉਦੈ ਦਿਸ ਪਸਚਮ ਹ੍ਵੈ, ਪੁਨ ਮੇਰ ਚਲੈ ਅਤਿਸੈ ਜਬਹੀ॥
ਗਿਰਿ ਸ੍ਰਿੰਗ ਸਿਲਾ ਜਬ ਹ੍ਵੈ ਪਦਮਾ, ਅਗਨੀ ਅਤਿ ਸੀਤਲ ਹ੍ਵੈ ਕਬਹੀ॥
ਸਭ ਕੋ ਅਤਿ ਸਾਜਨ ਸੰਤ ਜਨਾ, ਵਹਿ ਝੂਠ ਗਿਰਾ ਨ ਕਹੈਂ ਕਬਹੀ॥
ਤਜਿ ਭ੍ਰਾਂਤਿ ਰਿਦੈ ਧਰਿ ਸੰਤ ਗਿਰਾ, ਸੁ ਸਮਾ ਅਬਹੀ ਅਬਹੀ ਅਬਹੀ॥੬॥

(ਸਾਰੁਕਤਾਵਲੀ ਅਧਿਆਇ ੭)

ਸਤਿ ਬਚਨ ਅਰ ਪਿਆਰੋ ਜੋਈ॥ ਬੁਧਿਮਾਨ ਜਨ ਭਾਖੇ ਸੋਈ॥
ਪ੍ਰਿਯ ਨ ਹ੍ਵੈ ਪੁਨ ਵਾਕ ਸਤਿ ਹ੍ਵੈ॥ ਕਹੈ ਨਾਹਿ ਸੋ ਸਬਦ ਮਤਿ ਹ੍ਵੈ॥੧੧॥
ਲਾਗੇ ਮਧੁਰ ਝੂਠ ਹੈ ਵਾਂ ਕੋ॥ ਨਾਹਿ ਕਹੂ ਪ੍ਰਤਿ ਭਾਖੇ ਤਾਂ ਕੋ॥
ਏਹ ਸਨਾਤਨ ਧਰਮ ਸੰਤਨ ਕੋ॥ ਇਨ ਅਨੁਗਾਮੀ ਯੋਗ ਜਨਨ ਕੋ॥੧੨॥

(ਸਾਰੁਕਤਵਲੀ ਅਧਿਆਇ ੭)

ਉਪ੍ਰੋਕਤ ਵਿਖਿਆਨ ਦਾ ਸੰਗਤਾਂ ਅਤੇ ਵਿਦਿਆਰਥੀਆਂ ਉਪਰ ਅਜਿਹਾ ਅਸਰ ਪਿਆ ਕਿ ਬਹੁਤ ਪ੍ਰੇਮੀ ਮਾਈ ਭਾਈ ਅਤੇ ਸੂਝਵਾਨ ਵਿਦਿਆਰਥੀਆਂ ਨੇ ਸੱਚ ਬੋਲਣ ਤੇ ਝੂਠ ਛੱਡਣ ਦੇ ਪ੍ਰਣ ਕਰ ਲਏ। ਵਿਦਵਾਨ ਵਿਦਿਆਰਥੀਆਂ ਨੇ ਇਸ ਵਿਖਿਆਨ ਦਾ ਸਾਰ ਆਪਣੀਆਂ ਕਾਪੀਆਂ ਉੱਪਰ ਲਿਖ ਲਿਆ ਤਾਂ ਕਿ ਉਹ ਆਪਣੇ ਭਾਸ਼ਨਾਂ ਵਿਚ ਲੋੜੀਂਦੇ ਉਦਾਹਰਣ ਤੇ ਦਲੀਲਾਂ ਦੇ ਸਕਣ।

ਅਖਾੜੇ ਤੋਂ ਬਾਦ ਸਧਾਰ ਨਗਰ ਦੇ ਪ੍ਰੋਗਰਾਮ ਵਿਚ ਕਈ ਦਿਨ ਲਗਾਤਾਰ ਕੀਰਤਨ ਤੇ ਅੰਮ੍ਰਿਤ ਕਥਾ ਦੇ ਪ੍ਰਵਾਹ ਚਲਦੇ ਰਹੇ। ਸਧਾਰ ਤੋਂ ਪਿੰਡ ਮਾਜਰੀ ਜੱਥੇ ਸਮੇਤ ਪਹੁੰਚ ਗਏ। ਜਿੱਥੇ ਨਗਰ ਤੇ ਇਲਾਕੇ ਦੀਆਂ ਸੰਗਤਾਂ ਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦਾ ਜੱਥੇ ਸਮੇਤ ਪਹੁੰਚਣ ਤੇ ਭਾਰੀ ਸਵਾਗਤ ਕੀਤਾ ਤੇ ਜੀਉ ਆਇਆਂ ਕਿਹਾ। ਨਗਰ ਤੇ ਇਲਾਕੇ ਦੀਆਂ ਸੰਗਤਾਂ ਸੁਬ੍ਹਾ ਤੇ ਸ਼ਾਮ ਦੇ ਦੀਵਾਨਾਂ ਵਿਚ ਗੁਰਬਾਣੀ ਅਤੇ ਗੁਰ-ਇਤਿਹਾਸ ਦੀ ਅਨੰਦ ਮਈ ਕਥਾ ਸੁਣ ਕੇ ਕ੍ਰਿਤਾਰਥ ਹੁੰਦੀਆਂ ਰਹੀਆਂ। ਸੰਤਾਂ ਦੇ ਦਰਸ਼ਨ ਦੀਦਾਰ ਤੇ ਅੰਮ੍ਰਿਤ ਬਚਨ ਸੁਣ ਕੇ ਸੰਗਤਾਂ ਬਹੁਤ ਪ੍ਰਭਾਵਤ ਹੋਈਆਂ।

**ਡੇਹਲੋਂ**—ਮਾਜਰੀ ਨਗਰ ਦੇ ਪ੍ਰੋਗਰਾਮ ਵਿਚੋਂ ਕੁਝ ਦਿਨਾਂ ਡੇਹਲੋਂ ਪਿੰਡ ਦੀ ਸੰਗਤ ਦੀਵਾਨ ਕਰਨ ਲਈ ਆਪਣੇ ਪਿੰਡ ਜਥੇ ਨੂੰ ਲੈ ਗਈ। ਗੁਰਦੁਆਰੇ ਦੇ ੧੯੦੦ ਰੁਪਏ ਇਕ ਸਰਦਾਰ ਨੇ ਦੇਣੇ ਸਨ। ਪਰ ਉਹ ਦੱਬੀ ਬੈਠਾ ਸੀ, ਕਿਸੇ ਢੰਗ ਨਾਲ ਵੀ ਉਹ ਦੇਣ ਨੂੰ ਤਿਆਰ ਨਹੀਂ ਸੀ। ਕਥਾ ਤੋਂ ਪਹਿਲਾਂ ਨਗਰ ਦੇ ਕੁਝ ਮੁਖੀ ਸਿੰਘਾਂ ਨੇ ਇਹ ਗੱਲ ਸੰਤਾਂ ਨੂੰ ਦੱਸ ਦਿੱਤੀ। ਕਥਾ ਵਿਚ ਸੰਤਾਂ ਨੇ ਸੰਤ ਸੰਪੂਰਣ ਸਿੰਘ ਜੀ ਅਨੰਦਪੁਰ ਸਾਹਿਬ ਵਾਲੇ ਮਹਾਂ ਪੁਰਖਾਂ ਦੀ ਇਕ ਸਾਖੀ ਸੁਣਾਈ। ਇਕ ਵਾਰ ਉਹਨਾਂ ਦੇ ਸ਼ਰੀਰ ਉੱਪਰ ਫਿਰਮਣੀਆਂ ਉੱਗ ਖੜੀਆਂ। ਸੇਵਕਾਂ ਦੇ ਪੁਛਣ ਤੇ ਕਿ ਮਹਾਰਾਜ ਆਪ ਬੜੇ ਤਪੱਸਵੀ, ਸਿਮਰਨ ਅਭਿਆਸੀ ਤੇ ਤਿਆਗੀ ਮਹਾਂ ਪੁਰਸ਼ ਹੋ ਤੁਹਾਡੇ ਸ਼ਰੀਰ ਤੇ ਇਹ ਰੋਗ ਕਿਉਂ ਹੋਇਆ ਹੈ ਤਾਂ ਉਹਨਾਂ ਨੇ ਉਤਰ ਵਿਚ ਕਿਹਾ ਕਿ ਭਾਈ ਮੈਂ ਗੁਰੂ ਘਰ ਦੀ ਸੇਵਾ ਕਰਦਿਆਂ ਆਪਣੇ ਸ਼ਰੀਰ ਦੇ ਨਿਰਬਾਹ ਮਾਤਰ ਲਈ ਗੁਰੂ ਘਰ ਦੀ ਮਾਇਆ ਵਿੱਚੋਂ ਦੋ ਆਨੇ ਦੇ ਭੁੱਜੇ ਛੋਲੇ ਲੈ ਕੇ ਹਰ ਰੋਜ਼ ਚੱਬ ਕੇ ਉਪਰੋਂ ਪਾਣੀ ਪੀ ਲੈਂਦਾ ਸਾਂ। ਗੁਰੂ ਕੇ ਖ਼ਜ਼ਾਨੇ ਵਿਚੋਂ ਕੇਵਲ ਸਰੀਰਕ ਨਿਰਬਾਹ ਮਾਤ੍ਰ ਲਈ ਦੋ ਆਨੇ ਵਰਤਣ ਕਰਕੇ ਮੇਰਾ ਇਹ ਹਾਲ

ਹੋਇਆ ਹੈ। ਜਿਹੜਾ ਪੁਰਸ਼ ਗੁਰੂ ਘਰ ਦੀ ਮਾਇਆ ਚੁਰਾਏਗਾ ਜਾਂ ਨਜਾਇਜ਼ ਢੰਗ ਨਾਲ ਆਪਣੇ ਕੋਲ ਰੱਖੇਗਾ ਜਾਂ ਰੱਖੀ ਅਮਾਨਤ ਮੁੱਕਰ ਜਾਏਗਾ। ਜਦ ਪ੍ਰਲੋਕ ਵਿਚ ਉਸ ਪਾਸੋਂ ਹਿਸਾਬ ਲਿਆ ਜਾਵੇਗਾ ਤਾਂ ਦੱਸੋ ਕਿ ਉਸ ਸਮੇਂ ਉਸ ਦਾ ਕੀ ਹਾਲ ਹੋਵੇਗਾ। ਸੰਤਾਂ ਨੇ ਇਹ ਸਾਖੀ ਅਜਿਹੇ ਰੰਗ ਵਿਚ ਭਿੱਜ ਕੇ ਸੁਣਾਈ ਕਿ ਉਹ ਸਰਦਾਰ ਸਾਰੀ ਸੰਗਤ ਵਿਚ ਖੜ੍ਹਾ ਹੋ ਗਿਆ ਤੇ ਰੋਣ ਲੱਗ ਪਿਆ। ਸੰਤਾਂ ਪੁੱਛਿਆ ਭਾਈ ਕੀ ਗੱਲ ਹੈ ਤਾਂ ਉਸ ਨੇ ਕਿਹਾ ਮਹਾਰਾਜ ਮੈਂ ਪਿੰਡ ਦੇ ਗੁਰਦੁਆਰੇ ਸਾਹਿਬ ਦਾ ੧੯੦੦ ਰੁਪਿਆ ਦੱਬਿਆ ਹੋਇਆ ਹੈ ਮੈਨੂੰ ਬਖਸ਼ੋ, ਕੱਲ ਨੂੰ ਮਾਇਆ ਲਿਆ ਕੇ ਦੇ ਦੇਵਾਂਗਾ। ਸੰਤਾਂ ਕਿਹਾ ਕੱਲ ਸ਼ਾਮ ਦੀ ਕਥਾ ਸਮੇਂ ਮਾਇਆ ਲੈ ਕੇ ਆਵੀਂ। ਉਹ ਅਗਲੇ ਦਿਨ ਕਥਾ ਸਮੇਂ ਮਾਇਆ ਲੈ ਆਇਆ, ਕਥਾ ਤੋਂ ਬਾਦ ਸੰਤਾਂ ਨੇ ਉਹ ਮਾਇਆ ਗੁਰਦੁਆਰੇ ਦੇ ਪ੍ਰਬੰਧਕਾਂ ਨੂੰ ਦੇ ਦਿੱਤੀ। ਤੇ ਸੰਗਤਾਂ ਨੂੰ ਕਿਹਾ ਭਾਈ ਇਸ ਸਿੰਘ ਲਈ ਅਰਦਾਸ ਕਰੋ ਕਿ ਗੁਰੂ ਮਹਾਰਾਜ ਇਸ ਦੀ ਭੁਲ ਬਖਸ਼ ਦੇਣ। ਇਸੇ ਤਰ੍ਹਾਂ ਅਰਦਾਸ ਹੋਈ। ਫਿਰ ਉਸ ਸਰਦਾਰ ਨੇ ਸੰਗਤ ਨੂੰ ਲੰਗਰ ਕੀਤਾ। ਇਸ ਘਟਨਾ ਨਾਲ ਡੇਹਲੋਂ ਪਿੰਡ ਤੇ ਇਰਦ ਗਿਰਦ ਦੇ ਨਗਰਾਂ 'ਚ ਭਾਰੀ ਪ੍ਰਭਾਵ ਪਿਆ, ਲੋਕ ਸਿੱਖੀ ਦੇ ਨੇੜੇ ਹੋਏ।

**ਘੁੰਘਰਾਣੇ :—**

ਡੇਹਲੋਂ ਤੋਂ ਬਾਦ ਨਗਰ ਘੁੰਘਰਾਣੇ ਦੀ ਸੰਗਤ ਦਾ ਪ੍ਰੋਗਰਾਮ ਸੀ। ਉਥੇ ਦੋਨੋਂ ਟਾਈਮ ਕੀਰਤਨ ਉਪਰੰਤ ਸੰਤਾਂ ਦੀ ਕਥਾ ਸਮੇਂ ਕੇਵਲ ਇਸ ਨਗਰ ਦੀ ਸੰਗਤ ਹੀ ਨਹੀਂ, ਸਗੋਂ ਇਲਾਕੇ ਦੇ ਇਰਦ ਗਿਰਦ ਦੇ ਨਗਰਾਂ ਦੀਆਂ ਸੰਗਤਾਂ ਵੀ ਭਾਰੀ ਗਿਣਤੀ ਵਿਚ ਜੁੜ ਕੇ ਗੁਰਬਾਣੀ ਤੇ ਗੁਰ-ਇਤਿਹਾਸ ਦੀ ਕਥਾ ਦਾ ਅੰਮ੍ਰਿਤ ਅਨੰਦ ਮਾਣਦੀਆਂ।

**ਪੰਡਿਤ ਲਛਮਣ ਸਿੰਘ :—**

ਇਥੋਂ ਦਾ ਇਕ ਵਿਦਵਾਨ ਪੰਡਿਤ ਲਛਮਣ ਸਿੰਘ ਹਰ ਰੋਜ਼ ਕਥਾ ਸੁਣਦਾ ਸੀ, ਕਥਾ ਦਾ ਰਸ ਤੇ ਪ੍ਰਭਾਵ ਅਤੇ ਸੰਗਤਾਂ ਵਲੋਂ ਸੰਤਾਂ ਦੀ ਸੋਭਾ ਤੇ ਸਤਿਕਾਰ ਨੂੰ ਵੇਖ ਸੁਣ ਕੇ ਉਹ ਬਰਦਾਸ਼ਤ ਨ ਕਰ ਸਕਿਆ ਉਸ ਨੂੰ ਆਪਣੀ ਵਿਦਿਆ ਦਾ ਬੜਾ ਹੰਕਾਰ ਸੀ। ਇਕ ਦਿਨ ਸੰਤ ਜੀ ਕਥਾ ਕਰ ਰਹੇ ਸਨ। ਧਨਾਸਰੀ ਮਹਲਾ ੧ ॥ 'ਕਾਇਆ ਕਾਗਦੁ ਮਨੁ ਪਰਵਾਣਾ ॥' ਇਸ ਤੁਕ ਦੀ ਅਜੇ ਵਿਆਖਿਆ ਕਰ ਹੀ ਰਹੇ ਸਨ ਕਿ ਵਿਦਿਆ ਦੇ ਹੰਕਾਰ 'ਚ ਅੰਨ੍ਹਾ ਹੋਇਆ ਉਹ ਸੰਗਤ 'ਚ ਉਠ ਖੜਾ ਹੋਇਆ ਤੇ ਉੱਚੀ ਉੱਚੀ ਬੋਲਣ ਲੱਗ ਪਿਆ ਕਿ ਸਿਆਹੀ ਕੇਹੜੀ ਸੀ ਕਲਮ ਕੇਹੜੀ ਸੀ ਤੇ ਲਿਖਾਰੀ ਕਿਹੜਾ ਸੀ ਤਾਂ ਸੰਤਾਂ ਨੇ ਬੜੀ ਸ਼ਾਂਤੀ, ਸਹਿਜ ਤੇ ਪ੍ਰੇਮ ਨਾਲ ਮਿੱਠੇ ਸ਼ਬਦਾਂ ਵਿਚ ਉੱਤਰ ਦਿੱਤਾ ਕਿ "ਸਿਰੀ ਰਾਗ ਮਹਲਾ ੧ ॥ ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥ ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥" ਇਹਨਾਂ ਦੋਹਾਂ ਤੁਕਾਂ ਦੇ ਅਰਥ ਤੇ ਵਿਆਖਿਆ ਦੁਆਰਾ ਸਮਝਾਇਆ ਕਿ ਇਹ ਤੁਕ ਵੀ ਗੁਰੂ ਨਾਨਕ ਸਾਹਿਬ ਜੀ ਦੀ ਹੈ ਤੇ ਉਤਰ ਵਾਲੀਆਂ ਤੁਕਾਂ ਵੀ ਮਹੱਲਾ ੧ ਦੀਆਂ ਹੀ ਹਨ। ਮੋਹ ਨੂੰ ਹੀ ਸਾੜ ਕੇ ਸਿਆਹੀ ਬਣਾ, ਸ੍ਰੇਸ਼ਟ ਬੁੱਧੀ ਦਾ ਕਾਗਜ਼ ਬਣਾ, ਪ੍ਰੇਮ ਦੀ ਕਲਮ ਤੇ ਚਿਤ ਨੂੰ ਲਿਖਾਰੀ ਬਣਾ ਕੇ ਗੁਰੂ ਉਸਤਾਦ ਨੂੰ ਪੁਛ ਕੇ ਵਾਹਿਗੁਰੂ ਨੂੰ ਮਿਲਣ ਦੀ ਵੀਚਾਰ ਲਿਖ। ਅਜਿਹਾ ਠੋਸ ਉੱਤਰ ਦਿੱਤਾ ਤੇ ਅੰਤ ਵਿੱਚ ਕਿਹਾ ਕਿ ਅੱਜ ਕੱਲ੍ਹ ਛਾਪਾ ਖਾਨਾ ਬਣ ਗਿਆ ਹੈ। ਇਸ ਲਈ ਜਿਵੇਂ ਹੁਣ ਕਲਮ ਦੀ ਲੋੜ ਨਹੀਂ ਇਵੇਂ ਨਾਮ ਸਿਮਰਨ ਛਾਪਾ ਖਾਨਾ ਹੈ ਜਿਸ ਦੇ ਜਪਣ ਨਾਲ ਆਪੇ ਹੀ ਸਭ ਕੁਝ ਛਪਦਾ ਜਾਂਦਾ ਹੈ, ਨਾਮ ਦਾ ਸਿਮਰਨ ਕਰੋ। ਸੰਤਾਂ ਦਾ ਉੱਤਰ ਦਿੰਨੇ ਮਿੱਠੇ ਰਸ ਭਰੇ ਤੇ ਬਾ-ਦਲੀਲ ਤੇ ਪ੍ਰਮਾਣਾਂ ਸਹਿਤ ਬਚਨਾਂ ਵਿਚ

ਸੁਣ ਕੇ ਉਸ ਦਾ ਵਿਦਿਆ ਦਾ ਹੰਕਾਰ ਟੁੱਟ ਗਿਆ ਤੇ ਖੜ੍ਹਾ ਹੀ ਰੋਣ ਲੱਗ ਪਿਆ ਤੇ ਆਖਣ ਲੱਗਾ ਕਿ ਅਨਭਵ ਦੁਆਰਾ ਜਿਹੜੀ ਆਤਮਿਕ ਵਿਦਿਆ ਤੁਸਾਂ ਪੜ੍ਹੀ ਹੈ ਮੈਂ ਇਹ ਨਹੀਂ ਪੜ੍ਹੀ। ਮੈਂ ਆਪ ਤੋਂ ਅਤੇ ਸਾਰੀ ਸੰਗਤ ਤੋਂ ਖਿਮਾ ਦਾ ਜਾਚਕ ਹਾਂ, ਇਉਂ ਕਹਿ ਕੇ ਬੈਠ ਗਿਆ, ਚਿਤ ਸ਼ਾਂਤ ਹੋ ਗਿਆ, ਸੰਤਾਂ ਨੇ ਉਸ ਦਾ ਮਾਨ ਰੱਖਣ ਹਿਤ ਉਸ ਦੀ ਵਿਦਿਆ ਪੜ੍ਹਨ ਦੇ ਸ਼ੌਕ, ਵਿੱਦਿਆ ਦੀ ਖੋਜ ਤੇ ਮਿਹਨਤ ਦੀ ਪ੍ਰਸੰਸਾ ਕੀਤੀ ਤਾਂ ਉਹ ਚਰਨਾਂ ਤੇ ਢਹਿ ਪਿਆ ਤੇ ਸੰਤਾਂ ਦੀ ਖੁਸ਼ੀ ਚਾਹੀ, ਸੰਗਤ ਨੇ ਸਿਫਾਰਸ਼ ਕੀਤੀ ਕਿ ਮਹਾਰਾਜ ਇਸ ਨੂੰ ਬਖਸ਼ ਲਵੋ ਸੰਤਾਂ ਕਿਹਾ ਅੰਮ੍ਰਿਤ ਛਕੇ ਤਾਂ ਗੁਰੂ ਜੀ ਨਿਹਾਲ ਕਰ ਦੇਣਗੇ। ਅਗਲੇ ਦਿਨ ਹੀ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ ਤੇ ਗੁਰਬਾਣੀ ਦੇ ਅਰਥਾਂ ਤੇ ਭਾਵਾਂ ਨੂੰ ਸਮਝ ਕੇ ਪੜ੍ਹਨ ਪੜ੍ਹਾਉਣ ਨਾਮ ਜਪਨ ਜਪਾਉਣ ਸੇਵਾ ਕਰਨ ਦੁਆਰਾ ਆਤਮਿਕ ਸ਼ਾਂਤੀ ਪਾ ਕੇ ਸਦਾ ਸੁਖੀ ਹੋਇਆ।

## ਗੁਪਤ ਮੰਜੀ ਸਾਹਿਬ :–

(ਗਿਆਨੀ ਸਵਰਨ ਸਿੰਘ ਠਕਰਵਾਲ ਦੀ ਜ਼ਬਾਨੀ) ਇਕ ਦਿਨ ਘੁੰਘਰਾਣੇ ਪਿੰਡ ਸ਼ਾਮ ਨੂੰ ਸੈਰ ਕਰਨ ਤੇ ਨਿਤਨੇਮ ਦੀ ਬਾਣੀ ਸੁਣਨ ਹਿਤ ਸੰਤ ਜੀ ਬਾਹਰ ਨੂੰ ਗਏ, ਮੈਂ ਬਤੌਰ ਗੜਵਈ ਨਾਲ ਸਾਂ। ਰੇਲ ਦੀ ਲਾਈਨ ਤੇ ਚਲੇ ਗਏ। ਸੰਤਾਂ ਇਕ ਖੇਤ ਖੂੰਜੇ ਖੜੇ ਹੋ ਕੇ ਤੀਰ ਸਮੇਤ ਨਮਸਕਾਰ ਕੀਤੀ। ਫੇਰ ਉਸ ਸਾਰੇ ਖੇਤ ਦੇ ਉਦਾਲੇ ਬਾਣੀ ਸੁਣਦਿਆ ਹੀ ਪ੍ਰਕਰਮਾ ਕੀਤੀ ਤੇ ਫਿਰ ਨਮਸਕਾਰ ਕੀਤੀ। ਮੈਂ ਬੇਨਤੀ ਕੀਤੀ ਕਿ ਮਹਾਰਾਜ ਜੀ ! ਇਹ ਕੀ ਕੌਤਕ ਹੈ। ਆਪ ਨੇ ਨਮਸਕਾਰ ਕਿਸ ਨੂੰ ਕੀਤੀ ਹੈ ਤੇ ਖੇਤ ਦੀ ਪ੍ਰਕਰਮਾ ਕਿਉਂ ਕੀਤੀ ਹੈ। ਸੰਤਾਂ ਨੇ ਫੁਰਮਾਇਆ ਕਿ ਗੁਰਮੁਖਾਂ ਇਸ ਖੇਤ ਵਿੱਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦਗਾਰ ਵਿਚ ਮੰਜੀ ਸਾਹਿਬ ਬਣਿਆ ਹੋਇਆ ਹੈ। ਅਸਾਂ ਉਸ ਨੂੰ ਨਮਸਕਾਰ ਕੀਤੀ ਹੈ ਤੇ ਉਸੇ ਦੀ ਹੀ ਪ੍ਰਕਰਮਾ ਕੀਤੀ ਹੈ। ਉਸ ਸਮੇਂ ਮੈਂ ਹੈਰਾਨ ਰਹਿ ਗਿਆ ਤੇ ਬੇਨਤੀ ਕੀਤੀ ਕਿ ਤਾਂ ਤੇ ਹੁਣ ਮੰਜੀ ਸਾਹਿਬ ਨੂੰ ਪ੍ਰਗਟ ਕਰਨਾ ਚਾਹੀਦਾ ਹੈ। ਤਾਂ ਸੰਤਾਂ ਨੇ ਕਿਹਾ ਭਾਈ ਚੁੱਪ ਰਹੁ ਸਮਾਂ ਆਉਣ ਤੇ ਆਪੇ ਹੀ ਪ੍ਰਗਟ ਹੋ ਜਾਵੇਗਾ। ਸੰਤ ਆਪਣੀ ਸ਼ਕਤੀ ਨੂੰ ਛੁਪਾ ਕੇ ਰੱਖਣੀ ਹੀ ਯੋਗ ਸਮਝਦੇ ਸਨ। ਆਪਾ ਛੁਪਾ ਕੇ ਰੱਖਣ ਨੂੰ ਪਸੰਦ ਕਰਦੇ ਤੇ ਇਸੇ ਗੱਲ ਤੇ ਵਧੇਰੇ ਜ਼ੋਰ ਦੇਂਦੇ ਤੇ ਆਪ ਵੀ ਵਰਤੋਂ ਕਰਦੇ ਇਸੇ ਨੂੰ ਹੀ ਗੁਰਮਤਿ ਦਾ ਇਕ ਨਰੋਆ ਅੰਗ ਸਮਝਦੇ ਤੇ ਪ੍ਰਚਾਰਦੇ ਸਨ।

ਸੰਤ ਜੱਥੇ ਸਮੇਤ ਪ੍ਰੋਗਰਾਮ ਤੋਂ ਚਲੇ ਗਏ। ਥੋੜੇ ਹੀ ਮਹੀਨਿਆਂ ਬਾਦ ਉਸ ਖੇਤ ਦੇ ਮਾਲਕ ਨੂੰ ਸੁਪਨੇ ਵਿੱਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਹੋਏ ਤੇ ਹੁਕਮ ਹੋਇਆ ਕਿ ਤੇਰੇ ਫਲਾਨੇ ਖੇਤ ਵਿਚ ਸਾਡਾ ਮੰਜੀ ਸਾਹਿਬ ਹੈ ਜੋ ਜ਼ਮੀਨ ਦੇ ਹੇਠ ਗੁਪਤ ਹੈ। ਸੰਗਤ ਨੂੰ ਖੇਤ ਅਰਦਾਸ ਕਰਵਾ ਕੇ ਉਹ ਮੰਜੀ ਸਾਹਿਬ ਪ੍ਰਗਟ ਕਰੋ। ਸਵੇਰੇ ਉਠ ਕੇ ਉਸ ਨੇ ਸੰਗਤ ਇਕੱਠੀ ਕਰ ਲਈ ਤੇ ਉਹ ਖੇਤ ਗੁਰਦੁਆਰੇ ਲਈ ਅਰਦਾਸ ਕਰਵਾ ਦਿੱਤਾ। ਸੰਗਤ ਨੇ ਜ਼ਮੀਨ ਪੁੱਟ ਕੇ ਮੰਜੀ ਸਾਹਿਬ ਪ੍ਰਗਟ ਕਰ ਲਿਆ। ਹੁਣ ਉਸ ਥਾਂ ਤੇ ਅਲੀਸ਼ਾਨ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਇਸ ਤਰ੍ਹਾਂ ਦੇ ਮੰਜੀ ਸਾਹਿਬ ਤੇ ਥੜੇ ਹੋਰ ਥਾਵਾਂ ਤੋਂ ਵੀ ਨਿਕਲੇ ਹਨ। ਗੁਰਦੁਆਰਾ ਫਤਹਿਗੜ੍ਹ ਸਾਹਿਬ ਦਾ ਨਵਾਂ ਗੁਰਦੁਆਰਾ ਬਣਾਉਣ ਲਈ ਜਦ ਨਿਉਂ ਪੁੱਟੀ ਤਾਂ ਹੇਠੋਂ ਕੰਧਾਂ ਤੇ ਡਾਟਾਂ ਨਿਕਲੀਆਂ। ਜੋ ਹੁਣ ਨਵੇਂ ਬਣੇ ਗੁਰਦੁਆਰੇ ਦੇ ਹੇਠ ਭੋਰੇ ਦੇ ਰੂਪ ਵਿਚ ਸੁਰੱਖਿਅਤ ਹਨ ਤੇ ਸੰਗਤਾਂ ਹੇਠਾਂ ਜਾ ਕੇ ਦਰਸ਼ਨ ਕਰਦੀਆਂ ਹਨ। ਬੀੜ ਬਾਬਾ ਬੁੱਢਾ ਸਾਹਿਬ ਵਿਚੇ ਜਿਥੇ ਹੁਣ ਗੁਰਦੁਆਰੇ ਸਾਹਿਬ ਦਾ ਨਵਾਂ ਪ੍ਰਕਾਸ਼ ਅਸਥਾਨ ਬਣਿਆ ਹੋਇਆ ਹੈ। ਨੀਹਾਂ ਪੁੱਟਣ ਸਮੇਂ ਹੇਠੋਂ ਪਹਿਲਾਂ ਇਕ ਥੜਾ, ਹੋਰ ਪੁਟਣ ਤੇ ਫਿਰ ਹੇਠ ਜਾ ਕੇ ਐਨ ਉਸੇ ਹੀ ਥਾਂ ਹੇਠ ਹੋਰ ਥੜਾ ਨਿਕਲਿਆ। (ਇਹ ਗੱਲ ਬਾਬਾ ਖੜਗ ਸਿੰਘ ਜੀ ਨੇ ਮੈਨੂੰ ਆਪ ਦੱਸੀ। ਜਿਨ੍ਹਾਂ ਉਸ ਗੁਰਦੁਆਰੇ, ਸਰੋਵਰ, ਲੰਗਰ ਤੇ

ਹਾਲ ਦੀ ਮਹਾਨ ਸੇਵਾ ਕਰਵਾਈ ਹੈ) ਕਾਰਨ ਇਸ ਦਾ ਇਹ ਜਾਪਦਾ ਹੈ ਕਿ ਪੁਰਾਤਨ ਸਿੰਘ ਇਤਿਹਾਸਕ ਯਾਦਗਾਰਾਂ ਨੂੰ ਸਦਾ ਸੁਰਖਿਅਤ ਰੱਖਣ ਹਿਤ ਡੂੰਘੀ ਧਰਤੀ ਪੁੱਟ ਕੇ ਥੜਾ ਜਾਂ ਮੰਜੀ ਸਾਹਿਬ ਬਣਾ ਕੇ ਗੁਪਤ ਕਰ ਦੇਂਦੇ ਸਨ ਤਾਂ ਕਿ ਤੁਰਕ ਉਪਰੋਂ ਭਾਵੇਂ ਢਾਹ ਦੇਂਦੇ ਸਨ ਪਰ ਸਮਾਂ ਪੈਣ ਤੇ ਹੇਠੋਂ ਅਸਲ ਸਥਾਨ ਨਿਕਲ ਆਉਂਦੇ ਰਹੇ, ਇਹ ਸਿੰਘਾਂ ਦੀ ਬੜੀ ਦੀਰਘ ਦ੍ਰਿਸ਼ਟੀ ਸਮਝਣੀ ਚਾਹੀਦੀ ਹੈ।

**ਕਥਾ ਦਾ ਅਸਰ :–**

ਘੁੰਘਰਾਣੇ ਨਗਰ ਦੀ ਇਕ ਹੋਰ ਘਟਨਾ ਵੀ ਅਦਭੁਤ ਹੈ ਜਿਸ ਤੋਂ ਸੰਤ ਮਹਾਂ ਪੁਰਖਾਂ ਦੀ ਕਥਾ ਦੇ ਪ੍ਰਭਾਵ ਦਾ ਪਤਾ ਚਲਦਾ ਹੈ। ਕੱਤਕ ਦੇ ਮਹੀਨੇ ਦੀ ਸੰਗ੍ਰਾਂਦ ਵਾਲੇ ਦਿਨ ਸੁਬ੍ਹਾ ਬਾਰਹ ਮਾਹ ਚੋਂ ਕੱਤਕ ਮਹੀਨੇ ਦੇ ਸ਼ਬਦ ਦੀ ਕਥਾ ਕੀਤੀ। ਰਾਤ ਨੂੰ ਗੁਰ-ਇਤਿਹਾਸ ਦੀ ਕਥਾ ਕਰਦਿਆਂ ਪਾਸਾ ਖੇਲਣ ਵਾਲਿਆਂ ਸਬੰਧੀ ਕੋਈ ਪ੍ਰਸੰਗ ਆਇਆ ਤਾਂ ਸੰਤ ਜੀ ਨੇ ਇਸ ਵਿਸ਼ੇ ਤੇ ਵਿਸਥਾਰ ਪੂਰਬ ਰੋਸ਼ਨੀ ਪਾਈ ਕਿ ਪਾਸਾ ਸ਼ਤਰੰਜ ਅਤੇ ਤਾਸ਼ ਖੇਲਣ ਵਾਲੇ ਜਦ ਸ਼ਰਤਾਂ ਲਾ ਕੇ ਬਾਜੀ ਦੀ ਜਿੱਤ ਹਾਰ ਵਿਚ ਮਾਇਆ ਵੀ ਜਿੱਤਦੇ ਤੇ ਹਾਰਦੇ ਹਨ ਤਾਂ ਸਮਝੋ ਇਹ ਜੂਆ ਖੇਲਣਾ ਹੈ, ਜੂਆ ਖੇਲਣਾ ਇਕ ਜੁਰਮ ਹੈ, ਜੂਆ ਖੇਲਦੇ ਪਾਂਡਵਾਂ ਨੇ ਆਪਣਾ ਰਾਜ ਤੇ ਹੋਰ ਕੀਮਤੀ ਸੰਪਤੀ ਦੇ ਨਾਲ ਆਪਣੀ ਘਰ ਵਾਲੀ ਦਰੋਪਤੀ ਵੀ ਜੂਏ 'ਚ ਹਾਰ ਕੇ ਜੋ ਉਹਨਾਂ ਕਸ਼ਟ ਉਠਾਏ ਉਹ ਸਭ ਦੇ ਸਾਹਮਣੇ ਹਨ। ਗੁਰਬਾਣੀ ਦੀਆਂ ਤੁਕਾਂ ਦੇ ਪ੍ਰਮਾਣਾਂ ਦੇ ਰਾਹੀਂ ਦੱਸਿਆ ਕਿ "ਜੂਐ ਖੇਲਣ ਕਾਚੀ ਸਾਰੀ" ॥ ਅਰਥਾਤ ਜੂਆ ਹਾਰ ਦੀ ਖੇਡ ਹੈ।

"ਹਾਰ ਜੂਆਰ ਜੂਆ ਬਿਧੇ" ਅਰਥਾਤ ਜੂਏ ਵਿੱਚ ਹਾਰ ਜਾਣ ਦੇ ਬਾਵਜੂਦ ਜੂਆਰੀ ਆਦਮੀ ਜੂਆ ਖੇਲਣ ਵਿਚ ਵਿੰਨ੍ਹੇ ਰਹਿੰਦੇ ਹਨ। ਭਾਵ ਹਾਰ ਕੇ ਵੀ ਜੂਆ ਖੇਲਣਾ ਨਹੀਂ ਛੱਡਦੇ। ਪਰ ਅਜੇਹੇ ਕੁਕਰਮੀਆਂ ਦਾ ਪਰਲੋਕ 'ਚ ਬੁਰਾ ਹਾਲ ਹੁੰਦਾ ਹੈ :–"ਚੋਰ ਜਾਰ ਜੂਆਰ ਪੀੜੇ ਘਾਣੀਐ" ਅਰਥਾਤ ਚੋਰ ਯਾਰ ਤੇ ਜੂਆਰੀ ਤਿਲਾਂ ਦੀ ਘਾਣੀ ਵਾਂਗ ਪੀੜੇ ਜਾਣਗੇ। ਭਾਈ ਗੁਰਦਾਸ ਜੀ ਦਾ ਬਚਨ ਹੈ :–

ਮਦ ਪੀ ਜੂਏ ਖੇਲਦੇ ਜੋਹਨ ਪਰ ਨਾਰੇ........
ਵਿਸਾਸ ਧ੍ਰੋਹੀ ਅਕ੍ਰਿਤਘਣਿ ਪਾਪੀ ਹਤਿਆਰੇ ॥ (ਵਾਰ ੩੪, ਪਉੜੀ ੧੬)

ਤਨਖਾਹ ਨਾਮਾ ਭਾਈ ਨੰਦ ਲਾਲ ਜੀ ਵਿਚ ਲਿਖਿਆ ਹੈ ਕਿ :—

ਨਿੰਦਾ, ਜੂਆ, ਹਿਰੇ ਜੁ ਮਾਲ ॥ ਮਹਾਂ ਦੁਖਾਵੇ ਤਿਸ ਕੋ ਕਾਲ ॥

ਰਹਤਨਾਮਾ ਭਾਈ ਦੇਸਾ ਸਿਘ ਜੀ ਵਿਚ ਅੰਕਤ ਹੈ :–

ਪਰ ਨਾਰੀ ਜੂਆ ਅਸਤ, ਚੋਰੀ ਮਦਰਾ ਜਾਨ ॥
ਪਾਂਚ ਐਬ ਏ ਜਗਤ ਮੈਂ, ਤਜੈ ਜੁ ਸਿੰਘ ਸੁਜਾਨ ॥

ਸ੍ਰੀ ਗੁਰ ਨਾਨਕ ਪ੍ਰਕਾਸ਼ ਉਤ੍ਰਾਰਧ ਦੇ ਅਧਿਆਇ ੪੨ ਵਿਚ ਦਰਜ ਹੈ ਕਿ :—

ਖੇਲੇ ਜੂਪ ਭੂਪ ਜੇ ਹੋਇ ॥ ਪਰੀ ਆਪਦਾ ਦਾਰੁਨ ਰੋਇ ॥
ਇਨ ਕੋ ਤਯਾਗੇ ਜੋ ਸਿਖ ਹੋਇ ॥ ਸੁਖ ਪਾਵੈ ਮਾਨੈ ਬਚ ਜੋਇ ॥

ਪੰਡਿਤ ਹਰਦਿਆਲ ਜੀ ਆਪਣੀ ਰਚਿਤ ਪੁਸਤਕ ਸਾਰੁਕਤਾਵਲੀ ਦੇ ਬਾਰਵੇਂ ਅਧਿਆਇ ਦੇ ਦੂਜੇ ਤੀਜੇ ਅਕ 'ਚ ਲਿਖਦੇ ਹਨ :—

ਲਖਮੀ ਤਹਾਂ ਰਹੇ ਨਹੀ, ਜਹਾਂ ਜੂਪ ਕੋ ਬਾਸ ॥
ਪਾਦਪ ਤਹ ਉਪਜੈ ਨਹੀ, ਜਹਾਂ ਅਗਨਿ ਪ੍ਰਕਾਸ਼ ॥੨॥
ਪਾਪ ਬ੍ਰਿਧ ਤੇ ਬ੍ਰਿਧ ਧਨ, ਧਨ ਬ੍ਰਿਧ ਤੇ ਬ੍ਰਿਧ ਪਾਪ ॥
ਖੋਇ ਜੂਪ ਮੈਂ ਧਰਮ ਬਨ, ਉਭੈ ਲੋਕ ਸੰਤਾਪ ॥੩॥

ਜਿਥੇ ਕਥਾ ਹੁੰਦੀ ਸੀ ਉਥੇ ਹੀ ਨੇੜੇ ਕੁਝ ਸੱਜਣ ਪਾਸਾ ਖੇਲਦੇ ਸਨ ਉਹਨਾਂ ਨੇ ਇਹ ਸਮਝਕੇ ਕਿ ਸੰਤਾਂ ਨੇ ਇਹ ਸਾਨੂੰ ਲਾ ਲਾ ਕੇ ਪਾਸਾ, ਸਤਰੰਜ ਤੇ ਤਾਸ਼ ਆਦਿ ਸ਼ਰਤਾਂ ਲਾ ਕੇ ਖੇਡਣ ਨੂੰ ਜੂਆ ਖੇਡਣਾ ਆਖਿਆ ਹੈ ਤੇ ਜੂਏ ਖੇਲਣ ਨੂੰ ਮਾੜਾ ਕਿਹਾ ਹੈ ਉਹਨਾਂ ਪਾਸਾ ਖੇਲਣ ਵਾਲਿਆਂ ਦਾ ਮੁਖੀ ਸ: ਗੁਰਨਾਮ ਸਿੰਘ ਸੀ ਅਗਲੇ ਦਿਨ ਪਾਸਾ ਖੇਲਣ ਵਾਲੇ ਸਾਰੇ ਇਕੱਠੇ ਹੋ ਕੇ ਸੰਤਾਂ ਕੋਲ ਆਏ ਤੇ ਕਹਿਣ ਲੱਗੇ ਕਿ ਕਲ ਸ਼ਾਮ ਨੂੰ ਤੁਸਾਂ ਸਾਨੂੰ ਲਾ ਲਾ ਕੇ ਠੋਕ ਠੋਕ ਕੇ ਗੱਲਾਂ ਕਹੀਆਂ ਹਨ ਅਸਾਂ ਤੁਹਾਡਾ ਕੀ ਵਿਗਾੜਿਆ ਸੀ। ਸੰਤਾਂ ਕਿਹਾ ਭਾਈ ਅਸਾਂ ਤੇ ਤੁਹਾਨੂੰ ਕੁਝ ਨਹੀਂ ਕਿਹਾ ਅਸਾਂ ਤਾਂ ਕਥਾ 'ਚ ਜੋ ਪ੍ਰਸੰਗ ਆਇਆ ਹੈ ਉਸੇ ਦੀ ਹੀ ਵਿਆਖਿਆ ਕੀਤੀ ਹੈ। ਗੁਰਨਾਮ ਸਿੰਘ ਕਾਫੀ ਝਗੜ ਕੇ ਤੇ ਸੰਤਾਂ ਨੂੰ ਉਚਾ ਨੀਵਾਂ ਬੋਲ ਕੇ ਗਿਆ। ਜਦ ਉਹ ਆਪਣੇ ਘਰ ਗਿਆ ਤਾਂ ਘਰ ਵਾਲੀ ਕਹਿਣ ਲੱਗੀ, ਸੰਤਾਂ ਪਾਸੋਂ ਤਰੀਕ ਲੈ ਕੇ ਆਉ; ਘਰ ਅਖੰਡਪਾਠ ਕਰਵਾਉਣਾ ਹੈ। ਉਹ ਬੀਬੀ ਗੁਰੂ ਘਰ ਦੀ ਬਹੁਤ ਸ਼ਰਧਾਲੂ ਸੀ ਤੇ ਨਿੱਤ ਸੰਤਾਂ ਦੀ ਕਥਾ ਸੁਣ ਕੇ ਆਉਂਦੀ ਸੀ। ਸਰਦਾਰ ਗੁਰਨਾਮ ਸਿੰਘ ਨੇ ਕਿਹਾ ਕਿ ਮੈਂ ਤਾਂ ਹੁਣੇ ਹੀ ਸੰਤਾਂ ਨਾਲ ਲੜ ਕੇ ਆਇਆ ਹਾਂ ਮੈਂ ਸੰਤਾਂ ਨੂੰ ਹੁਣ ਕਿਹੜੇ ਮੂੰਹ ਨਾਲ ਜਾ ਕੇ ਕਹਾਂ, ਫਿਰ ਜੇ ਮੈਂ ਜਾ ਕੇ ਕਿਹਾ ਵੀ ਤਾਂ ਮੈਨੂੰ ਗੁਸਤਾਖ ਸਮਝ ਕੇ ਉਹਨਾਂ ਨੇ ਮੇਰੇ ਕਹਿਣ ਤੇ ਮੇਰੇ ਘਰ ਅਖੰਡਪਾਠ ਕਰਨਾ ਨਹੀਂ ਮੰਨਣਾ। ਪਰ ਸਰਦਾਰਨੀ ਨੇ ਕਿਹਾ ਮਹਾਂ ਪੁਰਸ਼ ਦਿਆਲੂ ਹੁੰਦੇ ਹਨ ਤੇਰੇ ਵਰਗਿਆਂ ਦੇ ਬਚਨਾਂ ਨਾਲ ਨਰਾਜ਼ ਨਹੀਂ ਹੁੰਦੇ ਤੂੰ ਜਾ ਕੇ ਕਹਿ ਕੇ ਤਾਂ ਵੇਖ। ਘਰ ਵਾਲੀ ਦੇ ਜ਼ਿਆਦਾ ਜ਼ੋਰ ਦੇਣ ਤੇ ਜਦ ਗੁਰਨਾਮ ਸਿੰਘ ਆਪਣੇ ਸਾਥੀਆਂ ਸਮੇਤ ਸੰਤਾਂ ਪਾਸ ਪੁੱਜਾ ਅਤੇ ਹੱਥ ਜੋੜ ਕੇ ਨਿਮ੍ਰਤਾ ਸਹਿਤ ਫਤਹ ਬੁਲਾਈ ਤੇ ਬੜੀ ਅਧੀਨਗੀ ਨਾਲ ਬੇਨਤੀ ਕੀਤੀ ਕਿ ਮਹਾਰਾਜ ਸਾਥੋਂ ਬਹੁਤ ਭਾਰੀ ਗਲਤੀ ਹੋ ਗਈ ਹੈ ਜੋ ਆਪ ਜੀ ਵਰਗੇ ਮਹਾਂਪੁਰਸ਼ਾਂ ਨਾਲ ਝਗੜਾ ਕਰਦੇ ਰਹੇ। ਸਾਥੋਂ ਜੋ ਵੀ ਗੁਸਤਾਖੀ ਭਰੇ ਸ਼ਬਦ ਆਪ ਜੀ ਨੂੰ ਕਹੇ ਗਏ ਅਸੀਂ ਸਾਰੇ ਉਹਨਾਂ ਕਹੇ ਹੋਏ ਬਚਨਾਂ ਦੀ ਆਪ ਪਾਸੋਂ ਖਿਮਾ ਮੰਗਦੇ ਹਾਂ ਤੇ ਬੇਨਤੀ ਕਰਦੇ ਹਾਂ ਕਿ ਮੇਰੇ ਘਰ ਅਖੰਡਪਾਠ ਕਰੋ, ਸਰਦਾਰਨੀ ਨੇ ਕਿਹਾ ਹੈ ਕਿ ਅਖੰਡਪਾਠ ਜ਼ਰੂਰ ਹੀ ਕਰਵਾਉਣਾ ਹੈ। ਸੰਤ ਜੀ ਕਹਿਣ ਲੱਗੇ ਭਾਈ ਪ੍ਰੇਮੀਆ ਤੂੰ ਆਪਣੇ ਪਿੰਡ ਵਾਲੇ ਸਿੰਘਾਂ ਪਾਸੋਂ ਅਖੰਡਪਾਠ ਕਰਵਾ ਲੈ ਤਾਂ ਸਰਦਾਰ ਗੁਰਨਾਮ ਸਿੰਘ ਨੇ ਕਿਹਾ ਮਹਾਰਾਜ ਪਿੰਡ ਵਾਲੇ ਸਿੰਘਾਂ ਨੂੰ ਤਾਂ ਅਸੀਂ ਰੋਜ਼ ਗਾਲ੍ਹਾਂ ਕੱਢਦੇ ਰਹਿੰਦੇ ਹਾਂ ਉਹਨਾਂ ਤਾਂ ਮੇਰੇ ਘਰ ਬਿਲਕੁਲ ਹੀ ਪਾਠ ਨਹੀਂ ਕਰਨਾ ਤੇ ਫਿਰ ਸਰਦਾਰਨੀ ਕਹਿੰਦੀ ਹੈ ਕਿ ਘਰ ਵਿੱਚ ਅਖੰਡ ਪਾਠ ਸੰਤਾਂ ਦੇ ਜੱਥੇ ਦੇ ਸਿੰਘਾਂ ਪਾਸੋਂ ਹੀ ਕਰਵਾਉਣਾ ਹੈ। ਜੇ ਆਪ ਜੀ ਨੇ ਅਖੰਡਪਾਠ ਕਰਨਾ ਨ ਮੰਨਿਆਂ ਤਾਂ ਸਰਦਾਰਨੀ ਨੇ ਤਾਂ ਮੈਨੂੰ ਘਰ ਨਹੀਂ ਵੜਨ ਦੇਣਾ। ਸੰਤਾਂ ਨੇ ਕਿਹਾ ਅੱਛਾ ਪਿੰਡ ਦੇ ਸਿੰਘਾਂ ਨੂੰ ਨਾਲ ਲੈ ਕੇ ਆ। ਜਦ ਉਹ ਪਿੰਡ ਦੇ ਸਿੰਘਾਂ ਨੂੰ ਨਾਲ ਲੈ ਕੇ ਆਇਆ ਤੇ ਉਹਨਾਂ ਸਿੰਘਾਂ ਨੇ ਵੀ ਉਸ ਦੇ ਘਰ ਅਖੰਡਪਾਠ ਕਰਨ ਲਈ ਸੰਤਾਂ ਨੂੰ ਬੇਨਤੀ ਕੀਤੀ ਤਾਂ ਸੰਤ ਜੀ ਮੰਨ ਗਏ। ਸਰਦਾਰ ਨੂੰ ਵਿਸ਼ਵਾਸ਼ ਨਹੀਂ ਸੀ ਕਿ ਸੰਤ ਜੀ ਮੰਨ ਜਾਣਗੇ ਪਰ ਸੰਤਾਂ ਦੇ ਮੰਨ ਜਾਣ ਤੇ ਸਰਦਾਰ ਦੇ ਮਨ ਅੰਦਰ ਸੰਤਾਂ ਦਾ ਸੁਭਾਉ ਤੇ ਨਰਮ ਦਿਲ ਦੇਖ ਕੇ ਸ਼ਰਧਾ ਹੋ ਆਈ ਤੇ ਸੰਤਾਂ ਨੂੰ ਪੂਰਨ ਬ੍ਰਹਮ ਗਿਆਨੀ ਸੱਚਿਤ ਮਹਾਂਪੁਰਖ ਮੰਨਣ ਲੱਗ ਪਿਆ। ਤੇ ਫਿਰ ਹਰ ਰੋਜ਼ ਸੰਤਾਂ ਦੀ ਦੋਨੋਂ ਸਮੇਂ ਕਥਾ ਸੁਣਨ ਲਗ ਪਿਆ ਤੇ ਨਾਲ ਆਪਣੇ ਸਾਥੀਆਂ ਨੂੰ ਵੀ ਕਥਾ ਸੁਣਨ ਲਾ ਲਿਆ। ਅਗਲੇ ਦਿਨ ਅਖੰਡ ਪਾਠ ਸ਼ੁਰੂ ਹੋ ਗਿਆ ਤੀਜੇ ਦਿਨ ਭੋਗ ਪਿਆ, ਸੰਤਾਂ ਨੇ ਬਾਦ ਵਿਚ ਸ਼ਬਦ ਦੀ ਕਥਾ ਕੀਤੀ। ਉਸ ਦਿਨ ਦੀ ਕਥਾ ਦਾ ਅਜਿਹਾ ਪ੍ਰਭਾਵ ਪਿਆ ਕਿ ਪਾਸਾ ਖੇਡਣ ਵਾਲੇ ਸਾਰਿਆਂ ਨੇ ਹੀ ਅੰਮ੍ਰਿਤ ਛਕ ਲਿਆ, ਤਿਆਰ ਬਰ ਤਿਆਰ ਸਿੰਘ ਸੱਜ ਗਏ। ਪਾਸਾ ਖੇਡਣਾ ਛੱਡ ਗਏ। ਸਾਰੇ ਜੱਥੇ ਤੇ ਸੰਗਤ ਨੂੰ ਲੰਗਰ ਛਕਾਇਆ। ਪਾਸਾ ਖੇਡਣ ਵਾਲਿਆਂ ਵਿਚੋਂ ਇਕ ਸਿੰਘ ਨੇ ਸੰਗਤ ਨੂੰ ਪ੍ਰਸ਼ਾਦਾ ਕਰਨਾ ਚਾਹਿਆ ਪਰ ਪ੍ਰਬੰਧਕਾਂ ਨੇ ਕਿਹਾ ਕਿ ਸਾਡੇ ਸਾਰੇ ਨਿਉਂਦੇ ਪੂਰੇ ਹੋ ਗਏ ਹਨ। ਕੋਈ ਵੀ ਡੰਗ ਖਾਲੀ ਨਹੀਂ। ਸੰਤਾਂ ਨੇ ਕਿਹਾ ਇਸ ਦਾ ਪ੍ਰਸ਼ਾਦਾ ਤਾਂ ਜ਼ਰੂਰ ਅਸੀਂ ਛਕ ਕੇ ਜਾਵਾਂਗੇ। ਜਿਸ ਦਿਨ ਜੱਥੇ ਨੇ ਚਲਣਾ ਸੀ ਉਸ ਦਿਨ ਸੁਬ੍ਹਾ ਚਲੇ ਜਾਣਾ ਸੀ ਪਰ

ਸੰਤਾਂ ਦੇ ਕਹਿਣ ਅਨੁਸਾਰ ਸੁਬ੍ਹਾ ਕਥਾ ਕਰਕੇ ਦੁਪਿਹਰ ਦਾ ਪ੍ਰਸ਼ਾਦਾ ਇਸ ਸਿੰਘ ਦੇ ਘਰ ਛਕਿਆ। ਉਸ ਸਿੰਘ ਦਾ ਅੱਧਾ ਘਿਉ ਬਚ ਗਿਆ ਉਸ ਨੇ ਕਿਹਾ ਇੱਕ ਭੰਡਾਰਾ ਹੋਰ ਕਰੋ। ਉਸ ਦੇ ਬੇਨਤੀ ਕਰਨ ਤੇ ਇਕ ਦਿਨ ਦਾ ਪਰੋਗਰਾਮ ਹੋਰ ਵਧਾ ਲਿਆ। ਸ਼ਾਮ ਦਾ ਪ੍ਰਸ਼ਾਦਾ ਵੀ ਉਸ ਦੇ ਘਰ ਹੀ ਛਕਿਆ। ਸੰਤ ਜੱਥੇ ਸਮੇਤ ਅਗਲੇ ਦਿਨ ਗਏ। ਘੁੰਗਰਾਣੇ ਤੋਂ ਚਲ ਕੇ ਰਸਤੇ ਦੇ ਪਿੰਡਾਂ ਵਿਚ ਕਥਾ ਕੀਰਤਨ ਕਰਦੇ ਅੰਮ੍ਰਿਤ ਛਕਾਉਂਦੇ ਭਾਦਰੋਂ ਦੇ ਜੋੜ ਮੇਲੇ ਤੋਂ ਇਕ ਦਿਨ ਪਹਿਲਾਂ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਪਹੁੰਚ ਗਏ।

## ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਦਾ ਪ੍ਰਬੰਧ ਸੰਭਾਲਣਾ :—

ਸਤੰਬਰ ੧੯੩੭ ਈ: ਦੇ ਅਰੰਭ ਵਿਚ ਲੁਧਿਆਣੇ ਜ਼ਿਲੇ ਦੇ ਪਿੰਡਾਂ ਦਾ ਪ੍ਰੋਗਰਾਮ ਪੂਰਾ ਕਰਕੇ ੯ ਸਤੰਬਰ, ਵਾਲੇ ਦਿਨ ਗੁ: ਅਖੰਡ ਪ੍ਰਕਾਸ਼ ਭਿੰਡਰ ਕਲਾਂ ਵਿਖੇ ਜਥੇ ਸਮੇਤ ਪਹੁੰਚ ਗਏ। ਉਸ ਦਿਨ ਬਾਬਾ ਖਜ਼ਾਨ ਸਿੰਘ ਜੀ ਦੀ ਯਾਦ ਵਿਚ ਸਾਲਾਨਾ ਜੋੜਮੇਲੇ ਦਾ ਪਹਿਲਾ ਦਿਨ ਸੀ। ੧੧ ਸਤੰਬਰ, ਨੂੰ ਜੋੜਮੇਲ ਦੀ ਸਮਾਪਤੀ ਉਪਰੰਤ ਸੰਪ੍ਰਦਾਇ ਭਿੰਡਰਾਂ ਦੇ ਸਾਰੇ ਮੁਖੀਆਂ ਜਿੰਨ੍ਹਾਂ ਵਿਚ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਛੋਟੇ ਭ੍ਰਾਤਾ ਬਾਬਾ ਇੰਦਰ ਸਿੰਘ ਜੀ, ਜਥੇਦਾਰ ਗੁਰਦਿਆਲ ਸਿੰਘ ਜੀ ਬੋਪਾਰਾਇ, ਸੰਤ ਅਜਾਇਬ ਸਿੰਘ ਜੀ ਬੋਪਾਰਾਇ, ਸੰਤ ਨਰਾਇਣ ਸਿੰਘ ਜੀ ਲਧਾਈ ਕੇ, ਭਾਈ ਹਜੂਰਾ ਸਿੰਘ ਜੀ ਕੁੱਸਾ ਆਦਿ ਮੁਖ ਤੌਰ ਤੇ ਸ਼ਾਮਲ ਸਨ ਨੇ ਇਕ ਇਕੱਤਰਤਾ ਬੁਲਾਈ ਜਿਸ ਵਿਚ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਨੂੰ ਬੁਲਾ ਕੇ ਸੰਪ੍ਰਦਾਇ ਭਿੰਡਰਾਂ ਦੇ ਮੁਖ ਕੇਂਦਰੀ ਅਸਥਾਨ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਦੀ ਸੇਵਾ ਸੰਭਾਲ ਦੀ ਜਿੰਮੇਵਾਰੀ ਚੁੱਕਣ ਲਈ ਆਪ ਨੂੰ ਪਰੇਰਿਆ। ਆਪ ਅਰੰਭ ਤੋਂ ਹੀ ਤਿਆਗ ਬ੍ਰਿਤੀ ਹੋਣ ਕਰਕੇ ਪ੍ਰਵਿਰਤੀ ਤੋਂ ਸੰਕੋਚ ਕਰਦੇ ਸਨ ਤੇ ਸੁਤੰਤਰ ਵਿਚਰ ਕੇ ਗੁਰਮਤਿ ਪ੍ਰਚਾਰ ਕਰਨ ਨੂੰ ਵਧੇਰੇ ਮਹੱਤਤਾ ਦੇਂਦੇ ਸਨ। ਕਿਸੇ ਅਸਥਾਨ ਦਾ ਪ੍ਰਬੰਧ ਸੰਭਾਲਣ ਨੂੰ ਵਿਦਿਆਰਥੀਆਂ ਦੀ ਪੜ੍ਹਾਈ ਵਿਚ ਵੀ ਵਿਘਨ ਖਿਆਲ ਕਰਦੇ ਸਨ। ਪਰ ਸਾਰੇ ਮੁਖੀਆਂ ਨੇ ਇਹ ਦਲੀਲ ਦਿੱਤੀ ਕਿ ਬਾਬਾ ਇੰਦਰ ਸਿੰਘ ਜੀ ਬਿਰਧ ਹੋਣ ਕਰਕੇ ਤੇ ਵਿਦਿਆਰਥੀਆਂ ਦੀ ਘਾਟ ਕਾਰਨ ਇੱਡੇ ਵੱਡੇ ਅਸਥਾਨ ਦੀ ਸੇਵਾ ਸੰਭਾਲ ਕਰਨੀ ਉਹਨਾਂ ਲਈ ਬੜੀ ਮੁਸ਼ਕਲ ਹੈ। ਤੁਹਾਡੇ ਪਾਸ ਸਿੰਘ ਵੀ ਕਾਫ਼ੀ ਹਨ ਤੇ ਤੁਸੀਂ ਇਸ ਕੇਂਦਰੀ ਅਸਥਾਨ ਦੀ ਜਿੰਮੇਵਾਰੀ ਸੰਭਾਲਣ ਦੇ ਯੋਗ ਵੀ ਹੋ ਤੇ ਸੰਪ੍ਰਦਾਇ ਦੇ ਮੁਖੀ ਹੋਣ ਦੇ ਨਾਤੇ ਤੁਹਾਡਾ ਇਹ ਫਰਜ਼ ਵੀ ਬਣਦਾ ਹੈ ਕਿ ਤੁਸੀਂ ਆਪਣਾ ਕੇਂਦਰ ਇਸ ਅਸਥਾਨ ਨੂੰ ਬਣਾਉ। ਬਹੁਤ ਸਾਰੇ ਬਹਿਸ ਮੁਬਾਹਸੇ ਤੋਂ ਬਾਦ ਸੰਤਾਂ ਨੇ ਜਥੇ ਦੇ ਮੁਖੀ ਸਿੰਘਾਂ ਨਾਲ ਸਲਾਹ ਮਸ਼ਵਰਾ ਕੀਤਾ। ਅਖੀਰ ਵਿੱਚ ਭਿੰਡਰਾਂ ਦੇ ਗੁਰਦੁਆਰੇ ਦਾ ਪ੍ਰਬੰਧ ਸੰਭਾਲਣ ਲਈ ਹਾਂ ਕਰ ਦਿੱਤੀ ਤੇ ਸੰਤ ਇੰਦਰ ਸਿੰਘ ਜੀ ਨੇ ਇਸ ਅਸਥਾਨ ਦੇ ਪ੍ਰਬੰਧ ਦਾ ਚਾਰਜ ਜਥੇ ਦੇ ਸਿੰਘਾਂ ਦੇ ਸਪੁਰਦ ਕਰ ਦਿੱਤਾ। ਇਹ ਪ੍ਰਬੰਧ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਨੇ ਇਸ ਸ਼ਰਤ ਤੇ ਸੰਭਾਲਣਾ ਸਵੀਕਾਰ ਕੀਤਾ ਸੀ ਕਿ ਗੁਰਦੁਆਰੇ ਦੀ ਜ਼ਮੀਨ, ਇਮਾਰਤਾਂ ਅਤੇ ਚੱਲ ਅਚੱਲ ਜਿੰਨੀ ਵੀ ਜਾਇਦਾਦ ਹੈ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਮ ਲਗਵਾਉ ਕਿਉਂਕਿ ਪਹਿਲਾਂ ਪੁਰਾਣੇ ਮਹੰਤਾਂ ਵਾਂਗ ਇਹ ਜਾਇਦਾਦ ਤੇ ਗੁਰਦੁਆਰਾ ਸਾਹਿਬ ਸੰਤ ਇੰਦਰ ਸਿੰਘ ਜੀ ਦੇ ਜ਼ਾਤੀ ਨਾਮ ਤੇ ਮਾਲ ਦੇ ਕਾਗਜ਼ਾਂ 'ਚ ਚੜ੍ਹਿਆ ਹੋਇਆ ਸੀ। ਸੰਤਾਂ ਦੀ ਇੱਛਾ ਮੁਤਾਬਕ ਹੁਣ ਗੁਰਦੁਆਰੇ ਦੀ ਸਾਰੀ ਜਾਇਦਾਦ ਦੀ ਮਾਲਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੈ ਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੂੰ ਇਸ ਦਾ ਮੁਹਤਮਿਮ (ਮੁਖ ਪ੍ਰਬੰਧਕ) ਥਾਪਿਆ ਗਿਆ ਹੈ। ਆਪ ਦੇ ਇਸ ਯਤਨ ਨਾਲ ਇਹ ਅਸਥਾਨ ਤੇ ਜਾਇਦਾਦ ਜ਼ਾਤੀ ਮਲਕੀਅਤ ਦੀ ਥਾਂ ਹੁਣ ਗੁਰੂ ਅਤੇ ਪੰਥ ਦੀ ਮਲਕੀਅਤ ਬਣ ਗਈ ਹੈ।

ਜਦ ਸੰਤਾਂ ਨੇ ਭਿੰਡਰਾਂ ਦਾ ਪ੍ਰਬੰਧ ਸੰਭਾਲਿਆ ਤਾਂ ਉਸ ਵਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛੇਵੀਂ ਕਥਾ

ਚਲ ਰਹੀ ਸੀ। ੬੪-੬੫ ਵਿਦਿਆਰਥੀ ਗੁਰਮਤਿ ਵਿਦਿਆ ਦਾ ਅਧਿਐਨ ਕਰ ਰਹੇ ਸਨ। ਪਿਛਲੇ ਪਹਿਰ ਗੁਰਪ੍ਰਤਾਪ ਸੂਰਜ ਤੇ ਭਾਈ ਗੁਰਦਾਸ ਜੀ ਦੀ ਰਚਨਾ, ਵਾਰਾਂ ਤੇ ਕਬਿੱਤ ਸ੍ਵੈਯਾਂ ਦੀ ਵੀ ਸੰਥਾ ਚਲ ਰਹੀ ਸੀ। ਜੋੜ ਮੇਲੇ ਤੋਂ ਬਾਦ ਇਕ ਮਹੀਨਾ ਜੱਥੇ ਸਮੇਤ ਭਿੰਡਰੀਂ ਰਹੇ। ਫਿਰ ਪਿੰਡਾਂ ਦੇ ਪ੍ਰੋਗਰਾਮ ਅਨੁਸਾਰ ਵਿਚਰ ਕੇ ਸੰਥਾ ਕੱਥਾ, ਕੀਰਤਨ ਤੇ ਅੰਮ੍ਰਿਤ ਪ੍ਰਚਾਰ ਦੁਆਰਾ ਵਿਦਿਆਰਥੀਆਂ ਅਤੇ ਸੰਗਤਾਂ ਅੰਦਰ ਸਿੱਖੀ ਲਈ ਸਿਦਕ, ਪ੍ਰੇਮ, ਕੁਰਬਾਨੀ, ਨਾਮ ਰਸ ਤੇ ਆਤਮਿਕ ਅਨੰਦ ਦੀ ਪ੍ਰਾਪਤੀ ਲਈ ਤੜਪ ਪੈਦਾ ਕਰਦੇ ਰਹੇ, ਜਿਸ ਦਾ ਫਲਸਰੂਪ ਮਾਲਵੇ ਦੇ ਪਿੰਡਾਂ ਵਿਚ ਭਾਰੀ ਮਾਤਰਾ 'ਚ ਸਿੰਘ ਸੱਜਣ ਲੱਗ ਪਏ। ਇਸ ਕਥਾ ਦਾ ਭੋਗ ੧੯੩੯ ਈ: ਦੀ ਵਿਸਾਖੀ ਸਮੇਂ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਵਿਖੇ ਪਾਇਆ ਗਿਆ। ਭਾਦਰੋਂ ਦੇ ਜੋੜ ਮੇਲੇ ਤੱਕ ਸ਼ਬਦ ਦੀ ਕਥਾ ਕਰਦੇ ਰਹੇ ਤੇ ਨਾਲ ਨਾਲ ਦਸਮ ਗ੍ਰੰਥ ਦੀ ਸੰਥਾ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਕਬਿਤ ਸ੍ਵੈਯਾਂ ਦੀ ਸੰਥਾ ਹੁੰਦੀ ਰਹੀ।

## ਸੱਤਵੀਂ–ਅੰਮ੍ਰਿਤ ਵਰਖਾ

**ਸਤਵੀਂ ਸੰਥਾ ਕਥਾ :**–ਭਿੰਡਰਾਂ ਦੇ ਸਲਾਨਾ ਜੋੜ ਮੇਲੇ ਤੋਂ ਬਾਦ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਵਿਖੇ ੧੯੩੯ ਈ: ਦੇ ਅੱਸੂ ਦੇ ਮਹੀਨੇ ਦੀ ਸੰਗਰਾਂਦ ਵਾਲੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੱਤਵੀਂ ਕਥਾ ਅਰੰਭ ਕੀਤੀ। ਅਰੰਭ ਵਿਚ ੪੯ ਵਿਦਿਆਰਥੀ ਸਿੰਘ ਗੁਰਬਾਣੀ ਦੇ ਪਾਠ ਤੇ ਅਰਥ ਵਿਚਾਰਨ ਲਈ ਜੱਥੇ 'ਚ ਸ਼ਾਮਲ ਸਨ। ਕੁਝ ਦਿਨ ਭਿੰਡਰੀਂ ਠਹਿਰਨ ਉਪਰੰਤ ਪਿੰਡ ਮਹਤਾ ਜ਼ਿਲਾ ਅੰਮ੍ਰਿਤਸਰ ਵਿਖੇ ਸੰਤ ਜੀ ਜੱਥੇ ਸਮੇਤ ਪਹੁੰਚ ਗਏ। ਏਥੇ ਸ਼ਾਹ ਦਲੀਪ ਸਿੰਘ ਤੇ ਨਗਰ ਨਿਵਾਸੀ ਸੰਗਤ ਨੇ ਜੱਥੇ ਦੀ ਬਹੁਤ ਸੇਵਾ ਕੀਤੀ ਦੋਨੋਂ ਸਮੇਂ ਕੀਰਤਨ ਅਤੇ ਕਥਾ ਦਾ ਅਨੰਦ ਮਈ ਰਸ ਮਾਣਿਆ।

**ਪਹਿਲੀ ਵਾਰ ਲਾਇਲਪੁਰ ਨੂੰ ਚਾਲੇ :–**

ਜੱਥੇਦਾਰ ਕਪੂਰ ਸਿੰਘ ਜੀ ਸਧਾਰ ਤੇ ਗਿਆਨੀ ਤਰਲੋਕ ਸਿੰਘ ਜੀ ਸਧਾਰ ਚੱਕ ਲਾਇਲਪੁਰ ਵਾਲਿਆਂ ਵੱਲੋਂ ਬਣਾਏ ਗਏ ਪ੍ਰੋਗਰਾਮ ਅਨੁਸਾਰ ਸਧਾਰ ਚੱਕ ਜ਼ਿਲਾ ਲਾਇਲਪੁਰ ਵਿਖੇ ਪਹੁੰਚਣ ਲਈ ਮਹਿਤੇ ਤੋਂ ਚਾਲੇ ਪਾਏ। ਕੱਤਕ ਪੂੰਨਿਆਂ ਦਾ ਗੁਰਪੁਰਬ ਸ੍ਰੀ ਨਨਕਾਣੇ ਸਾਹਿਬ ਮਨਾਉਣ ਹਿਤ ਮਹਿਤੇ ਤੋਂ ਅੰਮ੍ਰਿਤਸਰ, ਛੇਹਰਟਾ, ਵਡਾਲੀ, ਸੰਨ੍ਹ ਸਾਹਿਬ, ਸੁਰ ਸਿੰਘ, ਵਿੱਚ ਦੀ ਹੁੰਡਿਆਰੇ ਪਿੰਡ ਰਾਤ ਰਹੇ। ਉਥੇ ਗਿਆਨੀ ਨਿਰੰਜਨ ਸਿੰਘ ਜੀ ਮਾੜੀ ਮੇਘਾ ਦੀ ਮਾਸੀ ਸੀ। ਉਥੋਂ ਕਾਨ੍ਹੇ ਕਾਛੇ, ਮੱਦਰ, ਲਾਹੌਰ, ਚੂਹੜਕਾਨਾ, ਖਰਾ ਸੌਦਾ ਦੇ ਦਰਸ਼ਨ ਕਰਕੇ ਕੱਤਕ ਪੂੰਨਿਆਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅਵਤਾਰ ਗੁਰਪੁਰਬ ਦੇ ਸਲਾਨਾ ਜੋੜ ਮੇਲ ਸਮੇਂ ਸ੍ਰੀ ਨਨਕਾਣਾ ਸਾਹਿਬ ਪੁੱਜੇ ਪਏ ਸਾਰੇ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨ ਦੀਦਾਰ ਕੀਤੇ। ਤਿੰਨ ਦਿਨ ਗੁਰਦੁਆਰਾ ਜਨਮ ਅਸਥਾਨ ਨੇੜੇ ਦੀਵਾਨ ਅਸਥਾਨ ਵਿਖੇ ਸ਼ਬਦ ਦੀ ਕਥਾ ਸੰਤ ਜੀ ਕਰਦੇ ਰਹੇ।

ਇਥੇ ਇਹਨਾਂ ਦਿਨਾਂ ਵਿਚ ਸੰਤ ਬਿਸ਼ਨ ਸਿੰਘ ਜੀ ਮਸਤੂਆਣਾ ਤੇ ਸੰਤ ਜਵਾਲਾ ਸਿੰਘ ਜੀ ਹਰਖੋਵਾਲ ਵਾਲੇ ਵੀ ਅਵਤਾਰ ਗੁਰਪੁਰਬ ਕੱਤਕ ਪੂੰਨਿਆਂ ਸਮੇਂ ਸ੍ਰੀ ਨਨਕਾਣਾ ਸਾਹਿਬ ਵਿਖੇ ਯਾਤਰਾ ਹਿੱਤ ਪੁੱਜੇ ਹੋਏ ਸ਼ਨ। ਸੰਤ ਬਿਸ਼ਨ ਸਿੰਘ ਜੀ ਇਸ ਸਮੇਂ ਕਾਫੀ ਬਿਰਧ ਅਵੱਸਥਾ ਵਿੱਚ ਸਨ। ਸੰਤ ਅਤਰ ਸਿੰਘ ਜੀ ਮਸਤੂਆਣੇ

ਵਾਲ ਮਹਾਂ ਪੁਰਸ਼ਾਂ ਦੀ ਇਨ੍ਹਾਂ ਕਾਫ਼ੀ ਸਮਾਂ ਗੜਵਈ ਦੀ ਹਜ਼ੂਰੀ ਸੇਵਾ ਕਰਕੇ ਪ੍ਰਸੰਨਤਾ ਪ੍ਰਾਪਤ ਕੀਤੀ ਸੀ। ਇਸ ਸਮੇਂ ਉਹਨਾਂ ਦੇ ਜਾਨਸ਼ੀਨ ਦੇ ਤੌਰ ਤੇ ਸੇਵਾ ਨਿਭਾ ਰਹੇ ਸਨ। ਇਹ ਉਪਰੋਕਤ ਦੋਵੇਂ ਮਹਾਂ ਪੁਰਖ ਉਸ ਸਮੇਂ ਸਿੱਖਾਂ ਵਿਚ ਨਾਮ-ਸਿਮਰਨ-ਅਭਿਆਸੀ ਸੰਤਾਂ ਵਿੱਚੋਂ ਮੁਖੀ ਗਿਣੇ ਜਾਂਦੇ ਸਨ । ਸੰਤ ਗਿਆਨੀ ਗੁਰਬਚਨ ਸਿੰਘ ਜੀ ਇਹਨਾਂ ਦੋਹਾਂ ਮਹਾਂ ਪੁਰਖਾਂ ਦਾ ਬਹੁਤ ਸਤਿਕਾਰ ਕਰਦੇ ਸਨ। ਤੇ ਇਹ ਦੋਨੋਂ ਮਹਾਂਪੁਰਖ ਗਿਆਨੀ ਜੀ ਨੂੰ ਉਮਰ ਵਿਚ ਛੋਟੇ ਹੋਣ ਦੇ ਬਾਵਜੂਦ ਵੀ ਪੂਰਨ ਮਹਾਂਪੁਰਖ ਸਮਝ ਕੇ ਹਦੋਂ ਵਧ ਪਿਆਰ ਤੇ ਸਤਿਕਾਰ ਕਰਦੇ ਸਨ । ਸੰਤ ਬਿਸ਼ਨ ਸਿੰਘ ਜੀ ਦਾ ਆਸਨ ਤਾਂ ਆਪ ਦੇ ਆਸਨਾਂ ਦੇ ਕੋਲ ਹੀ ਸੀ ਪਰ ਸੰਤ ਜਵਾਲਾ ਸਿੰਘ ਜੀ ਦਾ ਆਸਨ ਬਾਹਰ ਸੀ । ਇਕ ਦਿਨ ਸੰਤਾਂ ਨੇ ਸਿੰਘਾਂ ਨੂੰ ਕਿਹਾ ਚਲੋ ਸੰਤ ਹਰਖੋਵਾਲ ਵਾਲਿਆਂ ਦੇ ਦਰਸ਼ਨ ਕਰ ਆਈਏ। ਉਧਰ ਸੰਤ ਹਰਖੋਵਾਲ ਵਾਲਿਆਂ ਨੇ ਆਪਣੇ ਸੇਵਕਾਂ ਨੂੰ ਕਿਹਾ ਕਿ ਸਾਡਾ ਚਿਤ ਸੰਤ ਗਿਆਨੀ ਗੁਰਬਚਨ ਸਿੰਘ ਜੀ ਹੋਰਾਂ ਨੂੰ ਮਿਲਣ ਨੂੰ ਕਰਦਾ ਹੈ, ਚਲੋ ਚਲੀਏ ਤੇ ਮਿਲ ਆਈਏ। ਦੋਹਾਂ ਪਾਸਿਆਂ ਤੋਂ ਦੋਵੇਂ ਮਹਾਂਪੁਰਖ ਇਕੋ ਸਮੇਂ ਚਲ ਪਏ। ਰਸਤੇ ਦੇ ਅੱਧ ਵਿਚਕਾਰ ਪਰਸਪਰ ਮੇਲ ਹੋ ਗਿਆ। ਦੋਹੀਂ ਪਾਸੀਂ ਖੁਸ਼ੀਆਂ ਤੇ ਭਾਰੀ ਉਤਸ਼ਾਹ ਪਰਗਟ ਹੋਇਆ। ਦੋਵੇਂ ਮਹਾਂ ਪੁਰਖ ਆਪਸ ਵਿਚ ਮਿਲ ਕੇ ਗਦ ਗਦ ਹੋ ਗਏ। ਸ੍ਰੀ ਨਨਕਾਣੇ ਸਾਹਿਬ ਆ ਕੇ ਆਸਨਾ ਤੇ ਬੈਠ ਗਏ ਸੰਤ ਬਿਸ਼ਨ ਸਿੰਘ ਜੀ ਵੀ ਉਥੇ ਪਹਿਲਾਂ ਹੀ ਸਨ। ਆਪਸ ਵਿਚ ਗਿਆਨ ਵੀਚਾਰ ਪ੍ਰਮਾਰਥੀ ਬਚਨ ਬਿਲਾਸ ਕਰਦੇ ਰਹੇ। ਤਿੰਨੇ ਮਹਾਂਪੁਰਸ਼ ਇਕੱਠਿਆਂ ਬੈਠ ਕੇ ਬੇਹੱਦ ਖੁਸ਼ ਤੇ ਪ੍ਰਸੰਨ ਹੋਏ। ਦੀਵਾਨ ਦੇ ਅੰਤਲੇ ਦਿਨ ਮਹਾਂ ਪੁਰਖਾਂ ਤੋਂ ਆਗਿਆ ਲੈ ਕੇ ਸ੍ਰੀ ਨਨਕਾਣਾ ਸਾਹਿਬ ਦੇ ਸਾਰੇ ਗੁਰਦੁਆਰਿਆਂ ਦੀ ਯਾਤਰਾ ਤੇ ਇਸ਼ਨਾਨ ਕਰਕੇ ਜੱਥੇ ਸਮੇਤ ਰੇਲ ਤੇ ਚੜ੍ਹ ਕੇ ਸ਼ਾਮ ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਪਹੁੰਚ ਗਏ। ਰਾਤ ਗੁਰਦੁਆਰਾ ਸਾਹਿਬ ਰਹੇ। ਅੰਮ੍ਰਿਤ ਵੇਲੇ ਉਠ ਕੇ ਸਾਰੇ ਜੱਥੇ ਨੇ ਇਸ਼ਨਾਨ ਤੇ ਨਿਤਨੇਮ ਕੀਤਾ। ਦੀਵਾਨ 'ਚ ਬੈਠ ਕੇ ਕੀਰਤਨ ਸੁਣ ਰਹੇ ਸਨ ਕਿ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਵਲੋਂ ਹੈਡ ਗ੍ਰੰਥੀ ਭਾਈ ਗੁਲਾਬ ਸਿੰਘ ਨੇ ਇਕ ਸਿੰਘ ਪਾਸੋਂ ਪੁੱਛਿਆ, ਸਿੰਘਾਂ ਦਾ ਏਡਾ ਵੱਡਾ ਜੱਥਾ ਕਿਧਰ ਜਾ ਰਿਹਾ ਹੈ ਤਾਂ ਉਸ ਸਿੰਘ ਨੇ ਦੱਸਿਆ ਕਿ ਇਹ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਹਨ ਜੋ ਗੁਰਮਤਿ ਦੇ ਮਹਾਨ ਵਿਦਵਾਨ ਕਹਿਣੀ ਤੇ ਕਰਣੀ ਦੇ ਪੂਰੇ ਸੂਰੇ, ਵਿਦਿਆਰਥੀਆਂ ਨੂੰ ਗੁਰਮਤਿ ਦੇ ਗਰੰਥਾਂ ਦਾ ਬੋਧ ਕਰਵਾ ਰਹੇ ਹਨ।

ਇਹ ਸੁਣਕੇ ਉਹਨਾਂ ਨੇ ਸੰਤਾਂ ਨੂੰ ਮਹਾਂਵਾਕ ਦੀ ਕਥਾ ਸੁਣਾਨ ਲਈ ਬੇਨਤੀ ਕੀਤੀ। ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸੰਤ ਜੀ ਨੇ ਜੋ ਮਹਾਂਵਾਕ ਦੀ ਕਥਾ ਸੁਣਾਈ, ਉਹ ਅਲੌਕਿਕ ਸੀ। ਆਪ ਦੇ ਸੁੰਦਰ ਦਰਸ਼ਨ, ਰਸਨਾਂ ਤੋਂ ਰਸੀਲੇ ਬਚਨ, ਗੁਰਮਤਿ ਦੀਆਂ ਡੂੰਘੀਆਂ ਵੀਚਾਰਾਂ, ਇਕਾਗਰਤਾ ਤੇ ਕਥਾ ਦੇ ਰਸ ਤੋਂ ਸੰਗਤਾਂ ਨੂੰ ਦੇਸ ਕਾਲ ਦਾ ਚੇਤਾ ਹੀ ਭੁਲ ਗਿਆ। ਅਜਿਹੀ ਅਨੁਭਵੀ ਤੇ ਗੁਰਮਤਿ ਗਿਆਨ ਦੀ ਕਥਾ ਪ੍ਰਬੰਧਕਾਂ ਤੇ ਸੰਗਤਾਂ ਨੇ ਇਸ ਤੋਂ ਪਹਿਲਾਂ ਕਦੇ ਵੀ ਨਹੀਂ ਸੁਣੀ ਸੀ। ਇਸੇ ਲਈ ਇਕੋ ਵਾਰ ਕਥਾ ਸੁਣ ਕੇ ਕਥਾ ਦੇ ਆਸ਼ਕ ਬਣ ਗਏ। ਸਮਾਪਤੀ ਉਪਰੰਤ ਸਾਰੀਆਂ ਸੰਗਤਾਂ ਨੇ ਮਿਲ ਕੇ ਬੇਨਤੀਆਂ ਕੀਤੀਆਂ ਕਿ ਕੁਝ ਸਮਾਂ ਏਥੇ ਹੀ ਰਹਿ ਕੇ ਸੰਗਤਾਂ ਨੂੰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਕਥਾ ਸੁਣਾਉ। ਸੰਤਾਂ ਨੇ ਕਿਹਾ ਕਿ ਸਾਡਾ ਪ੍ਰੋਗਰਾਮ ਤੁਹਾਡੇ ਇਸ ਜ਼ਿਲੇ ਦੇ ਇਕ ਪਿੰਡ ਸਧਾਰ ਚੱਕ 'ਚ ਬਣਿਆ ਹੋਇਆ ਹੈ ਉਹਨਾਂ ਸਿੰਘਾਂ ਨੂੰ ਪੁੱਛ ਲਵੋ ਉਹ ਸਿੰਘ ਸੰਤਾਂ ਨੂੰ ਲੈਣ ਆਏ ਹੋਏ ਸਨ। ਸੁਧਾਰ ਚੱਕ ਦੇ ਸਿੰਘਾਂ ਨੂੰ ਸੰਗਤ ਨੇ ਬੇਨਤੀਆਂ ਕਰਕ ਮਨਾ ਲਿਆ ਤਾਂ ਫਿਰ ਸੰਤ ਜੀ ਜੱਥੇ ਸਮੇਤ ਦੋ ਮਹੀਨੇ ਲਗਾਤਾਰ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਦੇ ਗੁਰਦੁਆਰੇ ਹੀ ਸੁਬ੍ਹਾ ਮਹਾਂਵਾਕ ਦੀ ਕਥਾ ਤੇ ਰਾਤ ਨੂੰ ਸਾਢੇ ੭ ਵਜੇ ਤੋਂ ੯ ਵਜੇ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਵਿਦਿਆਰਥੀਆਂ ਤੇ ਸੰਗਤਾਂ ਨੂੰ ਸੁਣਾ ਕੇ ਅਨੰਦਤ ਕਰਦੇ ਰਹੇ। ਸ਼ਹਿਰ ਦੀ ਸੰਗਤ ਨੇ ਜੱਥੇ ਦੀ ਲੰਗਰਾਂ

ਰਾਹੀਂ ਤੇ ਬਸਤਰਾਂ ਆਦਿ ਰਾਹੀਂ ਬਹੁਤ ਸੇਵਾ ਕੀਤੀ। ਵਿਦਾਇਗੀ ਵਾਲੇ ਦਿਨ ਸਿੰਘ ਸਭਾ ਦੇ ਪ੍ਰਬੰਧਕਾਂ ਅਤੇ ਸੰਗਤਾਂ ਵਲੋਂ ਸਿਰਪਾਉ ਨਾਲ ਕਾਫ਼ੀ ਨਕਦ ਮਾਇਆ ਵੀ ਭੇਟ ਕੀਤੀ ਗਈ। ਸਿਰੋਪਾਉ ਤਾਂ ਸੰਤਾਂ ਨੇ ਸੀਸ ਤੇ ਰੱਖ ਲਿਆ ਪਰ ਮਾਇਆ ਵਾਪਸ ਕਰਦਿਆਂ ਬਚਨ ਕੀਤਾ ਖ਼ਾਲਸਾ ਜੀ ਜਿੱਡਾ ਵੱਡਾ ਤੁਸਾਂ ਗੁਰਦੁਆਰਾ ਸਾਹਿਬ ਬਣਾਇਆ ਹੈ ਉਡਾ ਵੱਡਾ ਹੀ ਏਥੇ ਨਿਸ਼ਾਨ ਸਾਹਿਬ ਝੂਲਣਾ ਚਾਹੀਦਾ ਹੈ। ਇਸ ਮਾਇਆ ਨਾਲ ਨਿਸ਼ਾਨ ਸਾਹਿਬ ਝੁਲਾਉ ਜੇ ਕੁਝ ਮਾਇਆ ਘਟੇਗੀ ਤਾਂ ਅਸੀਂ ਹੋਰ ਭੇਜ ਦਿਆਂਗੇ। ਇਹ ਸੁਣਕੇ ਪ੍ਰਬੰਧਕਾਂ ਤੇ ਸੰਗਤਾਂ ਦੇ ਨੇਤਰ ਸਜਲ ਹੋ ਗਏ ਦਿਮਾਗ ਚਕ੍ਰਤ ਹੋ ਗਏ, ਸਾਰੇ ਸੁਣਨ ਵਾਲੇ ਅਦਭੁਤ ਰਸ ਵਿਚ ਚਲੇ ਗਏ। ਬੇਨਤੀ ਕੀਤੀ ਮਹਾਰਾਜ ਸਾਥੋਂ ਗਲਤੀ ਹੋਈ ਹੈ ਅਸਾਂ ਹੁਣ ਤੱਕ ਨਿਸ਼ਾਨ ਸਾਹਿਬ ਨਹੀਂ ਝੁਲਾਇਆ। ਅਸੀਂ ਤੁਹਾਡੇ ਹੁਕਮ ਅਨੁਸਾਰ ਵੱਡਾ ਤੇ ਉਚਾ ਨਿਸ਼ਾਨ ਸਾਹਿਬ ਖੜ੍ਹਾ ਕਰਾਂਗੇ ਜੋ ਗੁਰਦੁਆਰੇ ਤੇ ਸਿੰਘਾਂ ਦੀ ਸ਼ਾਨ ਦੇ ਅਨੁਕੂਲ ਹੋਵੇਗਾ। ਇਹ ਖਰਚ ਅਸੀਂ ਕਰਾਂਗੇ। ਤੁਸੀਂ ਮਾਇਆ ਭੇਟ ਅੰਗੀਕਾਰ ਕਰੋ। ਸੰਤਾਂ ਕਿਹਾ ਇਹ ਮਾਇਆ ਸਾਡੇ ਵਲੋਂ ਹਿੱਸਾ ਪਾ ਲੈਣਾ। ਸੰਗਤ ਮੰਨ ਗਈ ਪਰ ਇਸ ਘਟਨਾ ਦਾ ਉਸ ਸਮੇਂ ਅਜਿਹਾ ਅਸਰ ਹੋਇਆ ਕਿ ਪ੍ਰਬੰਧਕ, ਸ਼ਹਿਰ ਦੇ ਮੁਖੀ ਸੰਗਤ ਸਦਾ ਲਈ ਆਪ ਦੀ ਸ਼ਰਧਾਲੂ ਬਣ ਗਈ। ਅਗਲੇ ਸਾਲ ਕੱਤਕ ਪੂੰਨਿਆਂ ਦੇ ਗੁਰਪੁਰਬ ਨਨਕਾਣਾ ਸਾਹਿਬ ਕਰਨ ਉਪ੍ਰੰਤ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਵਿਖੇ ੬ ਮਹੀਨੇ ਲਈ ਸੰਤਾਂ ਪਾਸੋਂ ਜੱਥੇ ਦਾ ਪ੍ਰੋਗਰਾਮ ਪੱਕਾ ਮਨਾ ਲਿਆ। ਏਥੋਂ ਵਿਦਾ ਹੋ ਕੇ ਸਧਾਰ ਚੱਕ ਚਲੇ ਗਏ ਉਥੇ ਲਗਭਗ ਇਕ ਮਹੀਨਾ ਰਹੇ ਇਸ ਇਲਾਕੇ ਦੇ ਇਰਦ ਗਿਰਦ ਦੇ ਚੱਕਾਂ ਦੀ ਸੰਗਤ ਮਾਈ ਭਾਈ ਭਾਰੀ ਗਿਣਤੀ ਵਿਚ ਕੀਰਤਨ ਅਤੇ ਸੰਤਾਂ ਦੀ ਕਥਾ ਸੁਣਨ ਲਈ ਆਉਂਦੇ। ਗਿਆਨੀ ਤਰਲੋਕ ਸਿੰਘ ਨੇ ਸੰਗਤ ਰਾਹੀਂ ਜੱਥੇ ਦੀ ਬਹੁਤ ਸੇਵਾ ਕੀਤੀ। ਅੰਮ੍ਰਿਤ ਪ੍ਰਚਾਰ ਹੋਇਆ ਜਿਸ ਵਿਚ ਕਾਫ਼ੀ ਗਿਣਤੀ ਵਿਚ ਮਾਈ ਭਾਈ ਅੰਮ੍ਰਿਤ ਛਕ ਕੇ ਗੁਰੂ ਕੇ ਜਹਾਜ਼ੇ ਚੜ੍ਹੇ। ਦੋ ਮਹੀਨੇ ਦੇ ਪਰੋਗਰਾਮ ਬਾਦ ਚੇਤਰ ੧੯੩੯ ਈ: ਦੇ ਅਰੰਭ ਵਿਚ ਵਾਪਸ ਭਿੰਡਰੀਂ ਆ ਗਏ।

ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਵਿਖੇ ਇਕ ਦਿਨ ਕਥਾ ਵਿਚ ਕਰਮਾਂ ਦਾ ਜ਼ਿਕਰ ਆਇਆ। ਮੁਖੀ ਵਿਦਿਆਰਥੀਆਂ ਦੇ ਕਹਿਣ ਤੇ ਸੰਤ ਜੀ ਨੇ ਕਰਮਾਂ ਦੇ ਸਾਰੇ ਪੱਖਾਂ ਤੇ ਭਰਪੂਰ ਚਾਨਣਾ ਪਾਇਆ। ਕਰਮ ਦਾ ਲੱਛਣ, ਪ੍ਰਕਾਰ ਅਤੇ ਪੂਰਬਲੇ ਕਰਮਾਂ ਬਾਰੇ ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਅਤੇ ਢੁੱਕਵੀਆਂ ਇਤਿਹਾਸਕ ਤੇ ਸਾਖੀ ਪ੍ਰਮਾਣ ਦੀਆ ਸਾਖੀਆਂ ਦੁਆਰਾ ਆਪਣੇ ਕਥਨ ਦੀ ਪੁਸ਼ਟੀ ਕੀਤੀ। ਇਸ ਵਿਖਿਆਨ ਦਾ ਵੇਰਵਾ ਇਸ ਪ੍ਰਕਾਰ ਹੈ :–

**ਕਰਮ**–ਜੋ ਕਰਣ ਵਿਚ ਆਵੇ ਉਸ ਦਾ ਨਾਉਂ ਕਰਮ ਹੈ। ਵਿਦਵਾਨਾਂ ਨੇ ਕਰਮ ਦੋ ਪ੍ਰਕਾਰ ਦੇ ਲਿਖੇ ਹਨ:–

੧. **ਵਿਹਤ ਕਰਮ** :–ਉਹ ਕਰਮ ਜਿਸ ਦੇ ਕਰਨ ਦੀ ਗੁਰੂ ਤੇ ਸ਼ਾਸਤ੍ਰ ਨੇ ਆਗਿਆ ਕੀਤੀ ਹੈ, ਭਾਵ ਸ਼ੁਭ ਕਰਮ।

੨. **ਅਵਿਹਤ ਕਰਮ** :–ਉਹ ਕਰਮ ਜਿਸ ਦੇ ਕਰਨ ਦੀ ਗੁਰੂ ਤੇ ਸ਼ਾਸਤ੍ਰ ਨੇ ਮਨਾਹੀ ਕੀਤੀ ਹੋਈ ਹੈ ਭਾਵ ਅਸ਼ੁਭ ਕਰਮ। ਵਿਹਤ ਕਰਮ ਅੱਗੋਂ ਪੰਜ ਪ੍ਰਕਾਰ ਦੇ ਹਨ ਜਿਵੇਂ ਕਿ :–

### (ੳ) ਨਿੱਤ ਕਰਮ :–

ਉਹ ਸ਼ੁਭ ਕਰਮ ਜੋ ਹਰ ਰੋਜ਼ ਕੀਤਾ ਜਾਵੇ ਉਸ ਨੂੰ ਨਿਤ ਕਰਮ ਕਹਿੰਦੇ ਹਨ। ਜਿਵੇਂ ਕਿ :–ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦਾ ਫ਼ੁਰਮਾਨ ਹੈ :–

"ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥

ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥" (ਪੰ:੩੦੫)

**(ਅ) ਨਮਿੱਤ ਕਰਮ :–**

ਉਹ ਸ਼ੁਭ ਕਰਮ ਜੋ ਕਿਸੇ ਗੁਰਪੁਰਬ ਜਾਂ ਖਾਸ ਸਮੇਂ ਤੇ ਕਿਸੇ ਖਾਸ ਨਮਿਤ ਨੂੰ ਲੈ ਕੇ ਕੀਤਾ ਜਾਵੇ ।

"ਕੁਰਬਾਣੀ ਤਿਨਾ ਗੁਰ ਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ ॥"
(ਭਾਈ ਗੁਰਦਾਸ ਵਾਰ ੧੨, ਪਉੜੀ ੨)

ਜਾਂ ਫਿਰ ਕਿਸੇ ਮਹਾਂ ਪੁਰਸ਼ ਜਾਂ ਆਪਣੇ ਬਜ਼ੁਰਗ ਦੀ ਸਾਲਾਨਾ ਮਨਾਈ ਜਾਂਦੀ ਯਾਦ ਸਮੇਂ ਕੀਤਾ ਪਾਠ, ਜਾਪ ਜਾਂ ਪੁੰਨ ਦਾਨ ਆਦਿ ।

**(ੲ) ਕਾਮੁਕ ਕਰਮ :–**

ਕਿਸੇ ਦੁਨਿਆਵੀ ਕਾਮਨਾ ਦੀ ਪੂਰਤੀ ਲਈ ਕੋਈ ਸਹਿਜ ਜਾਂ ਅਖੰਡ ਪਾਠ, ਕੀਰਤਨ, ਲੰਗਰ, ਜਾਪ ਜਾਂ ਪੁੰਨ ਦਾਨ ਕੀਤਾ ਜਾਵੇ ਉਸ ਨੂੰ 'ਕਾਮੁਕ ਕਰਮ' ਆਖਦੇ ਹਨ ।

**(ਸ) ਨਿਸਕਾਮ ਕਰਮ :–**

ਗੁਰੂ ਜਾਂ ਪ੍ਰਮੇਸ਼ਵਰ ਦੀ ਪ੍ਰਸੰਨਤਾ ਜਾਂ ਪ੍ਰਾਪਤੀ ਹਿਤ ਬਿਨਾ ਦੁਨਿਆਵੀ ਕਾਮਨਾ ਦੇ ਕੀਤਾ ਗਿਆ ਕਰਮ 'ਨਿਸਕਾਮ ਕਰਮ' ਅਖਵਾਉਂਦਾ ਹੈ । ਹਜ਼ੂਰ ਦਾ ਮਹਾਂਵਾਕ ਹੈ :—

"ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥" (ਪੰ: ੨੮੬)

**(ਹ) ਪ੍ਰਾਸਚਿਤ ਕਰਮ :–**

ਆਪਣੀ ਕੀਤੀ ਕਿਸੇ ਭੁਲ ਜਾਂ ਕੁਰਹਿਤ ਦੀ ਮੁਆਫੀ ਹਿਤ ਲੱਗੀ ਤਨਖਾਹ ਜਾਂ ਕਿਸੇ ਪਾਪ ਦੀ ਨਿਵਰਤੀ ਹਿਤ ਕੀਤੇ ਜਾਪ ਜਾਂ ਪੁੰਨ ਦਾਨ ਨੂੰ 'ਪ੍ਰਾਸਚਿਤ ਕਰਮ' ਆਖਦੇ ਹਨ ।

**੨. ਅਵਿਹਤ ਕਰਮ :– (ਅਸ਼ੁਭ ਕਰਮ)**

ਚਾਰ ਕੁਰਹਿਤਾਂ ਅਤੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਅਧੀਨ ਕੀਤੇ ਕਰਮ ਅਸ਼ੁਭ ਹਨ । ਚੁਗਲੀ, ਨਿੰਦਾ, ਈਰਖਾ, ਦ੍ਵੈਖ, ਆਸਾ, ਤ੍ਰਿਸ਼ਨਾ ਆਦਿ ਅਉਗੁਣ ਸਾਰੇ ਹੀ ਅਵਿਹਤ ਕਰਮ ਹਨ ।

ਗੁਰੂ ਸਾਹਿਬਾਨ ਗੁਰਬਾਣੀ ਰਾਹੀਂ ਸ਼ੁਭ ਕਰਮ ਕਰਨ ਤੇ ਅਸ਼ੁਭ ਕਰਮ ਕਰਨ ਤੋਂ ਰੋਕਣ ਲਈ ਅੰਮ੍ਰਿਤ ਉਪਦੇਸ਼ ਕਰਦੇ ਹਨ । ਜਿਵੇਂ ਕਿ :–

"ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥
ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ ॥" (ਪੰ: ੪੭੪)
"ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ॥" (ਪੰ: ੩੯੭)

ਕਲਗੀਧਰ ਜੀ ਨੇ ਵਾਹਿਗੁਰੂ ਪਾਸੋਂ ਇਹੋ ਹੀ ਵਰਦਾਨ ਮੰਗਿਆ ਹੈ ਕਿ ਮੈਂ ਸ਼ੁਭ ਕਰਮ ਕਰਨ ਵਲੋਂ ਟਲਾਂ ਨਾਂ :–

"ਦੇਹਿ ਸਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ ॥" (ਦਸਮ ਗ੍ਰੰਥ)
"ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ ॥" (ਪੰਨਾ ੧੫)

ਅਸਲ ਵਿਚ ਮਨੁੱਖ ਉਹੋ ਜੇਹਾ ਹੋ ਜਾਂਦਾ ਹੈ ਜਿਹੋ ਜਿਹੇ ਉਹ ਕਰਮ ਕਰਦਾ ਹੈ।

"ਜੇਹਾ ਚੀਤੋਨੁ ਤੇਹਾ ਹੋਇਆ ਜੇਹੇ ਕਰਮ ਕਮਾਇ॥" (ਪੰ: ੩੩)

ਮਨੁੱਖਾ ਸਰੀਰ ਇਕ ਧਰਤੀ ਹੈ ਇਸ ਵਿਚ ਜਿਹੋ ਜੇਹਾ ਕੋਈ ਕਰਮਾਂ ਰੂਪ ਬੀਜ ਬੀਜੇਗਾ ਉਹੋ ਜਿਹਾ ਹੀ ਫਲ ਖਾਵੇਗਾ।

"ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ॥" (ਪੰ: ੭੮)

ਅਰਥਾਤ ਸਰੀਰ ਧਰਤੀ ਅੰਤਰਿ ਕਰਮ ਜੁਗ (ਬੀਜ) ਹੈ ਜੋ ਬੀਜਦਾ ਹੈ ਉਹ ਖਾਂਦਾ ਹੈ।

"ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ॥" (ਪੰ: ੩੦੮)

"ਜੇਹਾ ਬੀਜੇ ਸੋ ਲੁਣੇ ਕਰਮਾ ਸੰਦੜਾ ਖੇਤੁ॥" (ਪੰ: ੧੩੪)

"ਆਪੇ ਬੀਜਿ ਆਪੇ ਹੀ ਖਾਹੁ॥" (ਜਪੁ, ਪੰ: ੪)

"ਬੀਜੁ ਬੋਵਸਿ ਭੋਗ ਭੋਗਹਿ ਕੀਆ ਅਪਣਾ ਪਾਵਏ॥" (ਪੰ: ੭੦੫)

"ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ॥" (ਪੰ: ੪੬੮)

ਆਮ ਤੌਰ ਤੇ ਮਨੁੱਖ ਬੀਜ ਤਾਂ ਬੀਜਦਾ ਹੈ ਮਾੜੇ ਕਰਮਾਂ ਦਾ ਪਰ ਫਲ ਚਾਹੁੰਦਾ ਹੈ ਸੁੱਖ ਤੇ ਅਨੰਦ, ਜੋ ਇਕ ਅਣਹੋਣੀ ਗੱਲ ਹੈ। ਇਸ ਬਾਰੇ ਸ਼ੇਖ ਫਰੀਦ ਜੀ ਦਾ ਵਿਚਾਰ ਇੰਨ ਬਿੰਨ ਠੀਕ ਢੁੱਕਦਾ ਹੈ :—

ਫਰੀਦਾ ਲੋੜੈ ਦਾਖ ਬਿਜਉਰੀਆ ਕਿਕਰਿ ਬੀਜੈ ਜਟੁ॥<br>
ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ॥੨੩॥ (ਪੰ: ੧੩੭੯)

ਮਨੁੱਖ ਦੇ ਕੀਤੇ ਹੋਏ ਚੰਗੇ ਮਾੜੇ ਕਰਮ ਹੀ ਦਰਗਾਹ ਵਿਚ ਗਵਾਹ ਬਣ ਕੇ ਭੁਗਤਣਗੇ, ਇਸ ਲਈ ਸ਼ੁਭ ਕਰਮ ਹੀ ਕਰਨੇ ਚਾਹੀਦੇ ਹਨ।

"ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥<br>
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹ" ॥੯੮॥ (ਪੰ: ੧੩੮੩)

ਮੰਦੇ ਕਰਮ ਕਰਨ ਵਾਲਿਆਂ ਨੂੰ ਕਪਾਹ, ਤਿਲ, ਕਮਾਦ, ਘੜੇ ਤੇ ਕੋਇਲਿਆਂ ਵਾਂਗ ਸਖਤ ਸਜਾਵਾਂ ਸਹਾਰਨੀਆਂ ਪੈਂਦੀਆਂ ਹਨ। ਜਿਵੇਂ ਕਿ ਫਰੀਦ ਜੀ ਨੇ ਕਿਹਾ ਹੈ :—

"ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥"<br>
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥<br>
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥ (ਪੰ: ੧੩੮੦)

ਇਸ ਲਈ ਫਰੀਦ ਜੀ ਮੰਦੇ ਅਮਲਾਂ ਤੋਂ ਹੋੜਦੇ ਹੋਏ ਕਹਿੰਦੇ ਹਨ। ਉਹ ਕੰਮ ਭੁਲਾ ਦੇਹਿ ਜਿਨ੍ਹਾਂ ਦਾ ਤੈਨੂੰ ਕੋਈ ਲਾਭ ਨਹੀਂ ਹੈ ਤੇ ਜਿਨ੍ਹਾਂ ਦੇ ਕਰਨ ਨਾਲ ਪ੍ਰਲੋਕ 'ਚ ਸ਼ਰਮਿੰਦਾ ਹੋਣਾ ਪਵੇ :—

ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥<br>
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥ (ਪੰ: ੧੩੮੧)

ਆਪ ਕਹਿੰਦੇ ਹਨ ਕਿ ਜੇ ਤੂੰ ਸੂਖਮ ਜਾਂ ਬਰੀਕ ਅਕਲ ਦਾ ਮਾਲਕ ਹੈਂ ਭਾਵ ਸਮਝਦਾਰ ਹੈਂ ਤਾਂ ਤੂੰ ਬੁਰੇ ਕਰਮ ਨ ਕਰ ਅਤੇ ਹਮੇਸ਼ਾਂ ਆਪਣੇ ਅੰਦਰ ਝਾਤੀ ਮਾਰ ਕੇ ਦੇਖਣ ਦੀ ਆਦਤ ਪਾ ਤਾਂ ਕਿ ਤੈਨੂੰ ਆਪਣੇ ਗੁਣਾਂ ਤੇ ਅਉਗੁਣਾਂ ਬਾਰੇ ਜਾਣਕਾਰੀ ਰਹੇ।

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥<br>
ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ॥੬॥ (ਪੰ: ੧੩੭੮)

ਮਨਮੁਖ ਦੀ ਦਸ਼ਾ ਤਾਂ ਇਹ ਹੈ ਕਿ ਉਹ ਅਜਿਹੀ ਕਰਣੀ ਕਰਦਾ ਹੈ ਜਿਸ ਨਾਲ ਸਦਾ ਸ਼ਰਮਿੰਦਗੀ ਹੀ ਪੱਲੇ ਪੈਂਦੀ ਹੈ :-

ਜਿਹ ਕਰਣੀ ਹੋਵਹ ਸਰਮਿੰਦਾ ਇਹਾ ਕਮਾਨੀ ਰੀਤਿ ॥
ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜੀ ਬਿਪਰੀਤਿ ॥ (ਪੰ: ੬੭੩)

ਕਰਮ ਮਾੜੇ ਕਰਦਾ ਹੈ ਪਰ ਦਿਖਾਉਂਦਾ ਹੈ ਚੰਗੇ ਕਰਮ, ਅਜਿਹਾ ਚੋਰ ਬੰਦਾ ਦਰਗਾਹ ਵਿੱਚ ਬੱਧਾ ਹੋਇਆ ਸਜਾ ਭੁਗਤਦਾ ਹੈ ।

"ਕਰੈ ਦੁਹਕਰਮ ਦਿਖਾਵੈ ਹੋਰੁ ॥ ਰਾਮ ਕੀ ਦਰਗਹ ਬਾਧਾ ਚੋਰੁ ॥" (ਪੰ: ੧੯੪)

ਜੋ ਮਨੁੱਖ ਪਦਾਰਥਾਂ ਨੂੰ ਖਾ ਖਾ ਕੇ ਬਦ ਫੈਲੀਆਂ ਕਰਦਾ ਹੈ । ਜਾਣੋ ਉਹ ਜ਼ਹਿਰ ਦੀ ਬਗੀਚੀ ਲਾ ਰਿਹਾ ਹੈ ।

"ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ" ॥ (ਪੰ: ੧੦੫)

ਸ਼ੁਭ ਕਰਮਾਂ ਦੇ ਰਸਤੇ ਚਲਦਿਆਂ ਸੰਸਾਰ 'ਚ ਵੀ ਸ਼ੋਭਾ ਹੁੰਦੀ ਹੈ ਤੇ ਪ੍ਰਲੋਕ ਵਿਚ ਵੀ ਆਦਰ ਮਾਣ ਮਿਲਦਾ ਹੈ ।

"ਸਚੈ ਮਾਰਗਿ ਚਲਦਿਆ ਉਸਤਤਿ ਕਰੈ ਜਹਾਨ" ॥ (ਪੰ: ੧੩੬)
ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ" ॥ (ਪੰ: ੨੫੨)

ਹੰਕਾਰ ਸਹਿਤ ਕੀਤੇ ਕਰਮਾਂ ਦੇ ਫਲ ਰੁੜ੍ਹ ਜਾਂਦੇ ਹਨ ।

"ਅਹੰਬੁਧਿ ਕਰਮ ਕਮਾਵਣੇ ॥ ਗ੍ਰਿਹ ਬਾਲੂ ਨੀਰ ਬਹਾਵਣੇ ॥" (ਪੰ: ੨੧੧)
"ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
ਨਾਨਕ ਨਿਹਫਲ ਜਾਤ ਤਿਹਿ, ਜਿਉ ਕੁੰਚਰ ਇਸਨਾਨ ॥" (ਪੰ: ੧੪੨੮)

ਮਨ ਨੂੰ ਬੁਰਿਆਈਆਂ ਵਲੋਂ ਗੁਰਾਂ ਦੇ ਸ਼ਬਦ ਨਾਲ ਹੀ ਰੋਕਿਆ ਜਾ ਸਕਦਾ ਹੈ ।

"ਮਨ ਲੋਚੈ ਬੁਰਿਆਈਆਂ ਗੁਰ ਸ਼ਬਦੀ ਏਹੁ ਮਨ ਹੋੜੀਐ ॥"

## ਵਿਖਾਵੇ ਦੇ ਕਰਮ :-

ਜਿੱਥੇ ਸ਼ੁਭ ਕਰਮ ਕਰਨੇ ਅਤੇ ਅਸ਼ੁਭ ਕਰਮ ਤਿਆਗਣੇ ਹਨ । ਉਥੇ ਕਰਮਾਂ ਦੇ ਭਾਵ ਨੂੰ ਸਮਝ ਕੇ ਵਿਚਾਰ ਨਾਲ ਸ਼ੁਭ ਕਰਮ ਕਰਨੇ ਚਾਹੀਦੇ ਹਨ । ਵਿਖਾਵੇ ਅਤੇ ਪਖੰਡ ਦੇ ਕਰਮ ਜਾਂ ਲੋਕਾਂ ਨੂੰ ਠੱਗਣ ਲਈ ਕਰਮ ਜਾਲ ਫੈਲਾਉਣਾ ਠੀਕ ਨਹੀਂ ਹੈ । ਇਸ ਬਾਰੇ ਹਜ਼ੂਰ ਦੇ ਫੁਰਮਾਣ ਹਨ :-

(ੳ) "ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥ ਪੂਜਾ ਤਿਲਕੁ ਤੀਰਥ ਇਸਨਾਨਾ ॥
ਨਿਵਲੀ ਕਰਮ ਆਸਨ ਚਉਰਾਸੀਹ, ਇਨ ਮਹਿ ਸਾਂਤਿ ਨ ਆਵੈ ਜੀਉ ॥੨॥
ਅਨਿਕ ਬਰਖ ਕੀਏ ਜਪ ਤਾਪਾ ॥ ਗਵਨੁ ਕੀਆ ਧਰਤੀ ਭਰਮਾਤਾ ॥
ਇਕੁ ਖਿਨੁ ਹਿਰਦੈ ਸਾਂਤਿ ਨ ਆਵੈ, ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ"॥੩॥ (ਪੰ: ੯੮)

(ਅ) "ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥
ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥੧ ਰਹਾਉ॥
ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ ॥
ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ ॥੧॥
ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥

ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ ॥੨॥
ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥
ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥੩॥" (ਪੰ: ੨੧੬)

(ੲ) ਕਿਰਿਆਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ ॥
ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ ਹਾਰੀ ॥੧॥......
ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ ॥
ਅਨਿਕ ਸੋਚ ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ ॥੨॥ (ਪੰ: ੪੯੫)

**ਪੂਰਬਲੇ ਕਰਮ :—**

ਵਿਦਵਾਨਾਂ ਨੇ ਇਕ ਹੋਰ ਢੰਗ ਨਾਲ ਤਿੰਨ ਤਰ੍ਹਾਂ ਦੇ ਕਰਮ ਮੰਨੇ ਹਨ :—

(੧) **ਕ੍ਰਿਯਮਾਨ ਕਰਮ** :—ਵਰਤਮਾਨ ਜ਼ਿੰਦਗੀ ਵਿਚ ਜੋ ਜੋ ਕਰਮ ਮਾਨ-ਹੰਕਾਰ (ਹਉਮੈ) ਸਹਿਤ ਜੀਵ ਕਰਦਾ ਹੈ। ਜੋ ਜ਼ਿੰਦਗੀ ਦੇ ਬਾਦ ਸੰਚਤ ਕਰਮਾ ਵਿਚ ਜਮ੍ਹਾਂ ਹੋ ਜਾਂਦੇ ਹਨ। ਕ੍ਰਿਯਮਾਨ ਕਰਮ ਅਖਵਾਉਂਦੇ ਹਨ।

(੨) **ਸੰਚਤ ਕਰਮ** :—ਜਨਮਾਂ ਜਨਮਾਤਰਾਂ ਦੇ ਚੰਗੇ ਮਾੜੇ ਕਰਮ ਜੋ ਇਕ ਥਾਂ ਜਮ੍ਹਾਂ ਪਏ ਰਹਿੰਦੇ ਹਨ। ਜਿਨ੍ਹਾਂ ਵਿਚੋਂ ਨਵੇਂ ਜਨਮ ਦੇ ਧਾਰਨ ਸਮੇਂ ਕੁਝ ਰਲੇ ਮਿਲੇ ਕਰਮਾਂ ਦਾ ਲੇਖ ਮੱਥੇ ਤੇ ਲਿਖ ਦਿੱਤਾ ਜਾਂਦਾ ਹੈ। ਸੰਚਤ ਕਰਮ ਕਹੀਦੇ ਹਨ।

(੩) **ਪ੍ਰਾਰਬਧ ਕਰਮ** :—ਸੰਚਤ ਕਰਮਾਂ ਵਿਚੋਂ ਉਹ ਕਰਮ ਜਿਨ੍ਹਾਂ ਨੂੰ ਜੀਵ ਆਪਣੇ ਇਕ ਜਨਮ ਲਈ ਮੱਥੇ ਤੇ ਲਿਖਵਾ ਕੇ ਲਿਆਉਂਦਾ ਹੈ। ਜਿਵੇਂ ਕਿ ਹਜ਼ੂਰ ਦਾ ਮਹਾਂਵਾਕ ਹੈ।

"ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥" (ਪੰ: ੭੪)
"ਜੀਅ ਜਾਤਿ ਰੰਗਾ ਕੇ ਨਾਵ ॥ ਸਭਨਾ ਲਿਖਿਆ ਵੁੜੀ ਕਲਾਮ ॥" (ਪੰ: ੩)

ਇਹਨਾਂ ਨੂੰ ਪੂਰਬਲੇ ਕਰਮ ਜਾਂ ਭਾਗ ਕਿਹਾ ਗਿਆ ਹੈ।

ਇਹਨਾਂ ਪੂਰਬਲੇ ਕਰਮਾਂ ਅਨੁਸਾਰ ਹੀ ਜੀਵ ਨੂੰ ਦਾਤਾਂ ਮਿਲਦੀਆਂ ਹਨ। ਸਮਝ ਸੂਝ ਤੇ ਵਿਦਿਆ ਮਿਲਦੀ ਹੈ ਤੇ ਵਡਿਆਈਆਂ ਮਿਲਦੀਆਂ ਹਨ :—

"ਲਿਖੁ ਦਾਤਿ ਜੋਤਿ ਵਡਿਆਈ ॥ ਮਿਲਿ ਮਾਇਆ ਸੁਰਤਿ ਗਵਾਈ ॥ (ਪੰ: ੯੯੯)

ਪਰ ਮਾਇਆ ਨਾਲ ਮਿਲ ਕੇ ਵਾਹਿਗੁਰੂ ਮਿਲਨ ਵਾਲੀ ਸੋਝੀ ਗਵਾ ਲੈਂਦਾ ਹੈ। ਪੂਰਬਲੇ ਚੰਗੇ ਕਰਮਾਂ ਦੇ ਲੇਖਾਂ ਤੋਂ ਬਿਨਾ ਕੁਝ ਨਹੀਂ ਮਿਲਦਾ ਤੇ ਨ ਹੀ ਆਪਣੇ ਯਤਨਾਂ ਨਾਲ ਜੀਵ ਕੁਝ ਲੈ ਸਕਦਾ ਹੈ :—

'ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥" (ਪੰ: ੨)

ਬਹੁਤਾ ਦੌੜਨ ਭੱਜਣ ਨਾਲ ਵੀ ਕੁਝ ਨਹੀਂ ਮਿਲਦਾ।

"ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥" (ਪੰ: ੭੨੨)

ਜੇ ਆਪਣੀ ਕੋਸ਼ਿਸ਼ ਨਾਲ ਲਿਆਂ ਧਨ ਮਿਲ ਸਕਦਾ ਹੁੰਦਾ ਤਾਂ ਸਭ ਕੋਈ ਧਨਾਢ ਤੇ ਸ਼ਾਹੂਕਾਰ ਬਣ ਜਾਦਾ। ਪਰ ਨਿਬੇੜਾ ਤਾਂ ਪੂਰਬਲੇ ਕਰਮਾਂ ਅਨੁਸਾਰ ਹੀ ਹੁੰਦਾ ਹੈ ਭਾਵੇਂ ਹਰ ਕੋਈ ਚਾਹੁੰਦਾ ਰਹੇ। ਜਿਵੇਂ ਕਿ ਹਜ਼ੂਰ ਦਾ ਹੁਕਮ ਹੈ :—

'ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ ॥
ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥" (ਪੰ: ੧੫੬)

ਇਸ ਉਪਰ ਸੰਤਾਂ ਨੇ ਲੱਛਮੀ ਤੇ ਕਰਮ ਦੇਵਤਾ ਦੇ ਸੰਬਾਦ ਦੀ ਇਕ ਸਾਖੀ ਸੁਣਾਈ ਜੋ ਇਸ ਪ੍ਰਕਾਰ ਹੈ :—

**ਲੱਛਮੀ ਤੇ ਕਰਮ ਦੇਵਤਾ ਦਾ ਸੰਬਾਦ :—**

ਇਕ ਵਾਰ ਇਕ ਜੰਗਲ ਵਿਚ ਲੱਛਮੀ ਅਤੇ ਕਰਮ ਦੇਵਤਾ ਦਾ ਇਸ ਵਿਸ਼ੇ ਤੇ ਝਗੜਾ ਹੋ ਪਿਆ ਕਿ ਸਾਡੇ ਦੋਹਾਂ ਚੋਂ ਕੌਣ ਬਲੀ ਹੈ, ਲੱਛਮੀ ਨੇ ਕਿਹਾ ਮੈਂ ਜਿਸ ਗਰੀਬ ਦੇ ਘਰ ਚਲੀ ਜਾਵਾਂ ਉਸ ਨੂੰ ਮਾਲਾ ਮਾਲ ਕਰ ਦੇਂਦੀ ਹਾਂ। ਉਸ ਦੇ ਘਰ ਦੇ ਸਭ ਦਲਿੱਦ੍ਰ ਦੂਰ ਹੋ ਜਾਂਦੇ ਹਨ। ਉਹ ਮੰਗਤੇ ਤੋਂ ਦਾਤਾ, ਕੰਗਾਲ ਤੋਂ ਅਮੀਰ ਤੇ ਨੌਕਰ ਤੋਂ ਬਾਦਸ਼ਾਹ ਬਣ ਜਾਂਦਾ ਹੈ। ਇਸ ਦੇ ਉੱਤਰ ਵਿੱਚ ਕਰਮ ਦੇਵਤਾ ਨੇ ਕਿਹਾ ਕਿ ਜੇ ਮੈਂ ਉਸ ਦੇ ਹੱਕ 'ਚ ਹੋਵਾਂ ਤਾਂ ਉਪਰੋਕਤ ਸਭ ਕੁਝ ਹੋ ਸਕਦਾ ਹੈ ਪਰ ਜੇ ਮੈਂ ਉਸ ਪੁਰਸ਼ ਦੇ ਹੱਕ ਵਿੱਚ ਨ ਹੋਵਾਂ ਤਾਂ ਤੇਰੇ ਦਿੱਤੇ ਹੋਏ ਪਦਾਰਥ ਉਸ ਪਾਸ ਹੋਣ ਦੇ ਬਾਵਜੂਦ ਉਹ ਅਮੀਰ ਨਹੀਂ ਬਣ ਸਕਦਾ, ਇਸ ਦੇ ਉਲਟ ਜੇ ਮੈਂ ਅਤਿ ਗਰੀਬ ਪੁਰਸ਼ ਦੇ ਹੱਕ ਵਿਚ ਹੋ ਜਾਵਾਂ ਤਾਂ ਲੱਛਮੀ ਉਸ ਦੇ ਘਰ ਵਿੱਚ ਆਪੇ ਹੀ ਆ ਜਾਂਦੀ ਹੈ। ਦੋਹਾਂ ਦੇ ਖ਼ਿਆਲ ਇਕ ਦੂਜੇ ਦੇ ਵਿਰੋਧੀ ਹੋਣ ਦੇ ਕਾਰਨ ਜਦ ਦੋਵੇਂ ਕਿਸੇ ਸਿੱਟੇ ਤੇ ਨ ਪੁੱਜੇ ਤਾਂ ਫ਼ੈਸਲਾ ਹੋਇਆ ਕਿ ਚਲੋ ਤਜਰਬਾ ਕਰਕੇ ਦੇਖ ਲਵੋ।

ਉਸ ਸਮੇਂ ਉਨ੍ਹਾਂ ਦੋਹਾਂ ਨੇ ਆਪਣੇ ਨੇੜੇ ਇਕ ਗ਼ਰੀਬ ਲੱਕੜਹਾਰਾ ਜੰਗਲ 'ਚ ਲੱਕੜਾਂ ਚੁਗ ਕੇ ਇਕੱਠੀਆਂ ਕਰਦਾ ਵੇਖਿਆ, ਉਸ ਨੂੰ ਲੱਛਮੀ ਨੇ ਪੁਛਿਆ ਤੂੰ ਕੀ ਕੰਮ ਕਰਦਾ ਹੈਂ ਤਾਂ ਉਸ ਨੇ ਕਿਹਾ ਕਿ ਮੈਂ ਹਰ ਰੋਜ਼ ਬਾਲਣ ਲਈ ਸੁੱਕੀਆਂ ਲੱਕੜਾਂ ਚੁਗ ਕੇ ਲੈ ਜਾਂਦਾ ਹਾਂ, ਸ਼ਹਿਰ 'ਚ ਵੇਚ ਕੇ ਉਨ੍ਹਾਂ ਪੈਸਿਆਂ ਨਾਲ ਘਰ ਦਾ ਖਰਚ ਤੋਰਦਾ ਹਾਂ। ਲੱਛਮੀ ਨੇ ਕਰਮ ਦੇਵਤਾ ਨੂੰ ਕਿਹਾ ਕਿ ਇਸ ਗ਼ਰੀਬ ਤੇ ਤਜਰਬਾ ਕਰਕੇ ਵੇਖ ਲਉ ਮੈਂ ਇਸ ਨੂੰ ਅੱਜ ਸ਼ਾਮ ਨੂੰ ਗ਼ਰੀਬ ਤੋਂ ਅਮੀਰ ਬਣਾ ਦੇਂਦੀ ਹਾਂ। ਲੱਛਮੀ ਨੇ ਆਪਣੇ ਕੋਲੋਂ ਦੋ ਕੀਮਤੀ ਲਾਲ ਦਿੱਤੇ ਤੇ ਕਿਹਾ ਕਿ ਤੂੰ ਅੱਜ ਇਕੱਠੀਆਂ ਕੀਤੀਆਂ ਲੱਕੜਾਂ ਦੀ ਗੱਠ ਚੁੱਕ ਕੇ ਲੈ ਜਾ, ਇਹ ਕੀਮਤੀ ਲਾਲ ਬਾਜ਼ਾਰ 'ਚ ਵੇਚ ਦੇਵੀਂ, ਤੂੰ ਸ਼ਾਹੂਕਾਰ ਬਣ ਜਾਵੇਂਗਾ। ਕੱਲ੍ਹ ਨੂੰ ਤੈਨੂੰ ਇਹ ਕੰਮ ਕਰਨ ਦੀ ਲੋੜ ਨਹੀਂ ਪਵੇਗੀ। ਉਸ ਨੇ ਦੋ ਲਾਲ ਲੈ ਕੇ ਛਾਤੀ ਵਾਲੀ ਢੱਕਣ ਤੋਂ ਬਿਨਾਂ ਜੇਬ 'ਚ ਪਾ ਲਏ ਰਸਤੇ 'ਚ ਉਸ ਨੂੰ ਪਿਆਸ ਲੱਗੀ, ਲੱਕੜਾਂ ਸਿਰ ਤੋਂ ਲਾਹ ਕੇ ਧਰਤੀ ਤੇ ਰੱਖ ਕੇ ਨਦੀ ਦੇ ਕਿਨਾਰੇ ਜਦ ਪਾਣੀ ਪੀਣ ਲੱਗਾ ਤਾਂ ਜੇਬ ਚੋਂ ਲਾਲ ਨਦੀ 'ਚ ਡਿੱਗ ਪਏ, ਦੂਰ ਤੱਕ ਖੋਜਣ ਦੇ ਬਾਵਜੂਦ ਨ ਲੱਭੇ, ਅਖ਼ੀਰ ਨਿਰਾਸ਼ ਹੋ ਕੇ ਬਾਜ਼ਾਰ ਵਿਚ ਲੱਕੜਾਂ ਵੇਚ ਕੇ ਘਰ ਪੁੱਜਾ। ਅਗਲੇ ਦਿਨ ਕਲ ਵਾਲੀ ਥਾਂ ਤੇ ਲੱਕੜਾਂ ਚੁੱਗਦਾ ਲੱਛਮੀ ਤੇ ਕਰਮ ਦੇਵਤਾ ਨੇ ਜਦ ਦੇਖਿਆ ਤਾਂ ਲੱਛਮੀ ਨੇ ਹੈਰਾਨ ਹੋ ਕੇ ਪੁਛਿਆ ਤਦ ਉਸ ਨੇ ਲਾਲਾਂ ਦੇ ਨਦੀ ਦੇ ਪਾਣੀ 'ਚ ਰੁੜ੍ਹ ਜਾਣ ਦੀ ਕਹਾਣੀ ਸੁਣਾਈ। ਜਿਸ ਤੇ ਕਰਮ ਦੇਵਤਾ ਨੇ ਕਿਹਾ ਜਦ ਤੱਕ ਮੈਂ ਇਸ ਦੇ ਹੱਕ 'ਚ ਨ ਹੋਵਾਂਗਾ। ਇਹ ਅਮੀਰ ਨਹੀਂ ਬਣ ਸਕੇਗਾ। ਲੱਛਮੀ ਨੇ ਦੂਜੇ ਦਿਨ ਨੌ ਲੱਖਾ ਹਾਰ ਇਸ ਦੀ ਪੱਗ ਦੇ ਉੱਪਰ ਕੱਸ ਕੇ ਬੰਨ੍ਹ ਦਿੱਤਾ ਤੇ ਕਿਹਾ ਲੱਕੜਾਂ ਨੂੰ ਮੋਢਿਆਂ ਤੇ ਰੱਖ ਕੇ ਲੈ ਜਾ। ਉਹ ਲੱਕੜਾਂ ਮੋਢੇ ਤੇ ਚੁੱਕੀ ਜਾ ਰਿਹਾ ਸੀ ਕਿ ਰਸਤੇ 'ਚ ਜਾਂਦਿਆਂ ਇੱਲ ਨੇ ਉਪਰੋਂ ਚਮਕਦੀ ਵਸਤੂ ਵੇਖ ਕੇ ਝਪਟ ਮਾਰਿਆ ਇਸ ਦੀ ਪੱਗ, ਸਣੇ ਉਹ ਨੌ ਲੱਖਾ ਹਾਰ ਆਪਣੇ ਪੰਜੇ 'ਚ ਅੜੁੰਗ ਕੇ ਲੈ ਗਈ। ਤੀਜੇ ਦਿਨ ਇਹ ਲੱਕੜਾਂ ਚੁੱਗਦਾ ਵੇਖ ਕੇ ਲੱਛਮੀ ਨੇ ਮੁਹਰਾਂ ਦੀ ਭਾਰੀ ਥੈਲੀ ਸਿਰ ਤੇ ਚੁਕਾਈ ਤਾਂ ਕਿ ਨ ਡਿੱਗੇ ਤੇ ਨਾ ਇੱਲ ਹੀ ਆਪਣੇ ਪੰਜੇ 'ਚ ਅੜੁੰਗ ਕੇ ਲੈ ਜਾ ਸਕੇ। ਸ਼ਾਮ ਨੂੰ ਦਿਨ ਛਿਪੇ ਜਦ ਇਹ ਲੱਕੜਹਾਰਾ ਘਰ ਪੁੱਜਾ ਤਾਂ ਘਰ ਵਾਲੀ ਬੂਹੇ ਨੂੰ ਜ਼ਿੰਦਰਾ ਲਾ ਕੇ ਗਵਾਂਢੀਆਂ ਦੇ ਘਰ ਗਈ ਹੋਈ ਸੀ। ਇਹ ਮੁਹਰਾਂ ਦੀ ਭਰੀ ਥੈਲੀ ਬੂਹੇ ਅੱਗੇ ਰੱਖ ਕੇ ਘਰ ਵਾਲੀ ਨੂੰ ਗਵਾਂਢੀਆਂ ਦੇ ਘਰੋਂ ਬੁਲਾਉਣ ਗਿਆ ਉਥੋਂ ਪਤਾ ਲੱਗਾ ਕਿ ਉਹ ਅੱਗੋਂ

ਹੋਰ ਕਿਸੇ ਦੇ ਘਰ ਚਲੀ ਗਈ ਹੈ। ਇਉਂ ਘਰ ਵਾਲੀ ਨੂੰ ਲੱਭਦਿਆਂ ਕਾਫੀ ਸਮਾਂ ਲੱਗ ਗਿਆ, ਜਦ ਦੋਵੇਂ ਜੀਅ ਮੁੜ ਕੇ ਘਰ ਕੋਲ ਪੁੱਜੇ ਤਾਂ ਉਹ ਮੁਹਰਾਂ ਦੀ ਥੈਲੀ ਗਾਇਬ ਸੀ। ਹੋ ਸਕਦਾ ਹੈ ਕਿ ਨਾਲ ਦੇ ਗਵਾਂਢੀਆਂ ਨੇ ਚੁੱਕ ਕੇ ਆਪਣੇ ਘਰ ਲਕੋ ਲਈ ਹੋਵੇ। ਇਹ ਦੋਨੋਂ ਜੀਅ ਬੜੇ ਨਿਰਾਸ ਹੋਏ ਤੇ ਆਪਣੇ ਕਰਮਾਂ ਨੂੰ ਕੋਸਣ ਲੱਗੇ। ਅਮੀਰ ਬਣਨ ਦੇ ਤਿੰਨ ਸੁਨਹਿਰੀ ਮੌਕੇ ਹੱਥੋਂ ਨਿਕਲ ਜਾਣ ਤੇ ਜੋ ਉਨ੍ਹਾਂ ਦੀ ਦਸ਼ਾ ਹਈ ਹੋਵੇਗੀ ਉਸ ਨੂੰ ਉਹੋ ਹੀ ਵਧੇਰੇ ਬਿਹਤਰ ਜਾਣ ਸਕਦੇ ਹਨ ਹੋਰ ਕੋਈ ਦੂਸਰਾ ਬੰਦਾ ਤਾਂ ਉਸ ਦਾ ਅੰਦਾਜ਼ਾ ਵੀ ਨਹੀਂ ਲਗਾ ਸਕਦਾ।

ਜਦ ਚੌਥੇ ਦਿਨ ਫਿਰ ਗਰੀਬੀ ਦੀ ਹਾਲਤ ਵਿੱਚ ਲੱਕੜਾਂ ਚੁਗਦੇ ਇਸ ਲਕੜਹਾਰੇ ਨੂੰ ਲੱਛਮੀ ਨੇ ਦੇਖਿਆ ਤੇ ਇਸ ਪਾਸੋਂ ਮੁਹਰਾਂ ਗੁੰਮ ਹੋਣ ਦੀ ਵਾਰਤਾ ਸੁਣੀ ਤਾਂ ਕਰਮ ਦੇਵਤਾ ਸਾਹਮਣੇ ਆਪਣੇ ਹਥਿਆਰ ਸੁੱਟ ਦਿੱਤੇ ਤੇ ਕਹਿਣ ਲੱਗੀ ਕਿ ਹੁਣ ਤੂੰ ਇਸ ਨੂੰ ਅਮੀਰ ਬਣਾ ਕੇ ਵਿਖਾ। ਇਹ ਸੁਣ ਕੇ ਕਰਮ ਦੇਵਤਾ ਨੇ ਆਪਣੇ ਕੋਲੋਂ ਦੋ ਪੈਸੇ ਦੇ ਕੇ ਕਿਹਾ, ਘਰ ਜਾਣ ਤੋਂ ਪਹਿਲਾਂ ਇਹਨਾਂ ਦੋ ਪੈਸਿਆਂ ਦੀ ਉਹ ਚੀਜ਼ ਖਰੀਦ ਕੇ ਲੈ ਜਾਵੀਂ ਜਿਸ ਨੂੰ ਤੇਰਾ ਮਨ ਸਭ ਤੋਂ ਵਧ ਪਸੰਦ ਕਰਦਾ ਹੋਵੇ। ਜਦ ਉਹ ਲਕੜਾਂ ਚੁੱਕ ਕੇ ਤੁਰ ਪਿਆ ਤਾਂ ਲੱਛਮੀ ਕਰਮ ਦੇਵਤਾ ਨੂੰ ਕਹਿਣ ਲੱਗੀ ਮੇਰੇ ਵਲੋਂ ਤਿੰਨ ਵਾਰੀ ਇਸ ਨੂੰ ਲੱਖਾਂ ਰੁਪਇਆਂ ਦਾ ਮਾਲ ਦੇਣ ਦੇ ਬਾਵਜੂਦ ਇਹ ਅਮੀਰ ਨਹੀਂ ਬਣ ਸਕਿਆ ਇਹ ਤੇਰੇ ਦੋ ਪੈਸਿਆਂ ਨਾਲ ਅਮੀਰ ਕਿਵੇਂ ਬਣ ਜਾਵੇਗਾ। ਕਰਮ ਦੇਵਤਾ ਨੇ ਉੱਤਰ 'ਚ ਕਿਹਾ ਕੱਲ੍ਹ ਨੂੰ ਚੱਲ ਕੇ ਵੇਖ ਲਵੇਂਗੀ ਕਿ ਇਹ ਕਿਵੇਂ ਅਮੀਰ ਬਣ ਗਿਆ ਹੈ।

ਜਦ ਲੱਕੜਹਾਰਾ ਸੁੱਕੀਆਂ ਲੱਕੜਾਂ ਦਾ ਗੱਠਾ ਚੁੱਕ ਕੇ ਘਰ ਨੂੰ ਚਲਿਆ ਤਾਂ ਰਸਤੇ ਵਿੱਚ ਇਸ ਨੇ ਸੋਚਿਆ ਘਰ ਵਿਚ ਅੱਗ ਬਾਲਣ ਲਈ ਕੋਈ ਸੁੱਕਾ ਬਰੀਕ ਫੂਸ ਨਹੀਂ, ਚੰਗਾ ਹੋਵੇ ਜੇ ਇਸ ਦਰੱਖਤ ਉਪਰਲਾ ਬਹੁਤ ਵੱਡਾ ਆਲ੍ਹਣਾ ਹੀ ਲਾਹ ਕੇ ਲੈ ਚੱਲਾਂ। ਲੱਕੜਾਂ ਰੱਖ ਕੇ ਦਰੱਖਤ ਉੱਪਰ ਚੜ੍ਹਿਆ ਤੇ ਉਹ ਆਲ੍ਹਣਾ ਹੇਠਾਂ ਸੁੱਟ ਦਿੱਤਾ ਜਦ ਥੱਲੇ ਆ ਕੇ ਦੇਖਿਆ ਤਾਂ ਉਸ ਆਲ੍ਹਣੇ ਚੋਂ ਇਕ ਦੀ ਪੱਗ ਤੇ ਨੌ ਲੱਖਾ ਹਾਰ ਲੱਭ ਪਿਆ ਇਹ ਉਸੇ ਇੱਲ ਦਾ ਹੀ ਆਲ੍ਹਣਾ ਸੀ ਜੋ ਇਸ ਦੀ ਪੱਗ ਸਣੇ ਨੌ ਲੱਖੇ ਹਾਰ ਦੇ ਆਪਣੇ ਪੰਜੇ ਵਿਚ ਅੜੁੰਗ ਕੇ ਲੈ ਗਈ ਸੀ। ਇਹ ਗਰੀਬ ਬਹੁਤ ਖੁਸ਼ ਹੋਇਆ, ਉਹ ਪੱਗ, ਸਿਰ ਤੇ ਸਜਾ ਲਈ ਤੇ ਹਾਰ ਲੱਕ ਨਾਲ ਕੱਸ ਕੇ ਬੰਨ੍ਹ ਲਿਆ। ਤਾਂਕਿ ਫਿਰ ਕਿਸੇ ਢੰਗ ਨਾਲ ਡਿੱਗ ਨਾ ਪਵੇ। ਮੱਛੀ ਬਾਜ਼ਾਰ ਵਿਚ ਦੀ ਲੰਘਦਿਆਂ ਇਸ ਦਾ ਮਨ ਮੱਛੀ ਖਾਣ ਨੂੰ ਲਲਚਾਇਆ। ਇਸ ਨੇ ਇਕ ਪੈਸੇ ਦੀ ਮੱਛੀ ਤੇ ਇਕ ਪੈਸੇ ਦਾ, ਹੋਰ ਮਿਰਚ ਮਸਾਲਾ ਖਰੀਦ ਲਿਆ। ਉਹਨਾਂ ਦਿਨਾਂ ਵਿਚ ਭਾਅ ਬਹੁਤ ਸਸਤੇ ਸਨ। ਇਹ ਖੁਸ਼ੀ ਤੇ ਚਾਅ 'ਚ ਭਰਿਆ ਜਦ ਘਰ ਪੁੱਜਾ ਤਾਂ ਘਰ ਵਾਲੀ ਨੂੰ ਉੱਚੀ ਆਵਾਜ਼ ਨਾਲ ਕਿਹਾ ਕਿ ਆਪਣੀ ਗਵਾਚੀ ਚੀਜ਼ ਲੱਭ ਪਈ ਹੈ। ਇਹ ਸੁਣ ਕੇ ਉਹ ਵੀ ਖੁਸ਼ੀਆਂ 'ਚ ਭਰ ਗਈ। ਗੁਆਂਢੀਆਂ ਨੇ ਇਹ ਗੱਲ ਸੁਣ ਕੇ ਇਹ ਸਮਝਿਆ ਕਿ ਮੁਹਰਾਂ ਦੀ ਥੈਲੀ ਦਾ ਇਨ੍ਹਾਂ ਨੂੰ ਪਤਾ ਲੱਗ ਗਿਆ ਹੈ। ਕਿਤੇ ਸਾਨੂੰ ਪੁਲੀਸ ਪਾਸ ਪਕੜਾ ਨਾ ਦੇਣ, ਥੋੜ੍ਹਾ ਜਿਹਾ ਹਨ੍ਹੇਰਾ ਹੁੰਦਿਆਂ ਹੀ ਦਰਮਿਆਨੀ, ਕੰਧ ਉਪਰੋਂ ਦੀ ਮੁਹਰਾਂ ਦੀ ਥੈਲੀ ਇਹਨਾਂ ਦੇ ਘਰ ਸੁੱਟ ਦਿੱਤੀ। ਖੜਾਕ ਸੁਣ ਕੇ ਜਦ ਦੋਨੋਂ ਜੀਅ ਬਾਹਰ ਆਏ; ਮੁਹਰਾਂ ਦੀ ਥੈਲੀ ਦੇਖ ਕੇ ਖੁਸ਼ੀ ਵਿਚ ਨੱਚਣ ਲੱਗ ਪਏ। ਜਦ ਘਰ ਵਾਲੀ ਨੇ ਸਬਜ਼ੀ ਬਣਾਉਣ ਲਈ ਮੱਛੀ ਚੀਰੀ ਤਾਂ ਉਸ ਦੇ ਪੇਟ ਚੋਂ ਉਹ ਦੋਨੋਂ ਲਾਲ ਨਿਕਲ ਆਏ ਜੋ ਪਾਣੀ ਪੀਣ ਲੱਗਿਆਂ ਨਦੀ 'ਚ ਰੁੜ੍ਹ ਗਏ ਸਨ। ਫਿਰ ਤਾਂ ਘਰ ਵਿਚ ਖੁਸ਼ੀਆਂ ਦੇ ਵਾਜੇ ਵੱਜਣ ਲੱਗ ਪਏ। ਇਤਨੀ ਮਾਇਆ ਦੇਖ ਕੇ ਰਾਤੋ ਰਾਤ ਸਕੀਮ ਬਣਾ ਕੇ ਅਗਲੇ ਦਿਨ ਚੰਗੇ ਕਪੜੇ, ਗਹਿਣੇ, ਸਜਾਵਟ ਦਾ ਸਾਮਾਨ ਤੇ ਨਵਾਂ ਮਕਾਨ ਖਰੀਦ ਕੇ ਗਰੀਬ ਤੋਂ ਅਮੀਰ ਬਣ ਗਏ। ਪੰਜਵੇਂ ਦਿਨ ਜਦ ਲੱਛਮੀ ਤੇ ਕਰਮ ਦੇਵਤਾ ਰੋਜ਼ਾਨਾ ਦੇ ਆਪਣੇ ਨੀਅਤ ਥਾਂ ਤੇ ਪੁੱਜੇ ਤਾਂ ਲੱਕੜਹਾਰਾ ਉਥੇ ਨਾ ਅਪੜਿਆ। ਲੱਛਮੀ ਨੇ ਕਾਰਨ ਪੁੱਛਿਆ ਤਾਂ ਕਰਮ ਦੇਵਤਾ ਨੇ ਕਿਹਾ ਕਿ ਚੱਲ ਤੈਨੂੰ ਵਿਖਾਵਾਂ

ਕਿ ਉਹ ਲਕੜਹਾਰਾ ਕਿਵੇਂ ਗਰੀਬ ਤੋਂ ਅਮੀਰ ਬਣ ਗਿਆ ਹੈ। ਘਰ ਆ ਕੇ ਡਿੱਠਾ ਤਾਂ ਲੱਛਮੀ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਤੇ ਲਕੜਹਾਰੇ ਤੋਂ ਕਲ ਦੀ ਸਾਰੀ ਦਾਸਤਾਨ ਸੁਣ ਕੇ ਹੱਕਾ ਬੱਕਾ ਰਹਿ ਗਈ ਤੇ ਕਰਮ ਦੇਵਤੇ ਨੂੰ ਨਮਸਕਾਰ ਕਰਕੇ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਮਹਾਂਵਾਕ ਅਟੱਲ ਹੈ :–

"ਬਿਨੁ ਕਰਮਾ ਕਿਛੂ ਨ ਪਾਈਐ ਜੇ ਬਹੁਤੁ ਲੋਚਾਹੀ ॥" (ਪੰ: ੧੦੯੨)
"ਜੇ ਬਹੁਤੇਰਾ ਲੋਚੀਐ ਵਿਣੁ ਕਰਮਾ ਪਾਇਆ ਨ ਜਾਇ ॥" (ਪੰ: ੯੫੦)
"ਵਿਣੁ ਕਰਮਾ ਕਿਛੁ ਪਾਈਐ ਨਾਹੀ ਕਿਆ ਕਰਿ ਕਹਿਆ ਜਾਇ ॥" (ਪੰ: ੪੩੦)

**ਕਰਮਾਂ ਨੂੰ ਦੋਸ਼ ਦਿਉ :–**

ਜਦ ਮਨੁੱਖ ਤੇ ਕੋਈ ਬਿਪਤਾ, ਦੁੱਖ, ਕਸ਼ਟ ਜਾਂ ਰੋਗ ਆ ਚਿੰਬੜਦਾ ਹੈ ਜਾਂ ਕਾਰੋਬਾਰ 'ਚ ਵਿਘਨ ਪੈਂਦਾ ਹੈ ਤੇ ਤਕਲੀਫਾਂ ਦੇ ਪਹਾੜ ਟੁੱਟ ਪੈਂਦੇ ਹਨ ਤਾਂ ਮਨੁੱਖ ਦੂਜਿਆਂ ਬੰਦਿਆਂ ਨੂੰ ਜਿਨ੍ਹਾਂ ਨਾਲ ਉਸ ਦੀ ਕੋਈ ਰੰਜਸ਼ ਹੁੰਦੀ ਹੈ ਦੋਸ਼ ਦੇਣ ਲੱਗ ਪੈਂਦਾ ਹੈ। ਪਰ ਹਜ਼ੂਰ ਫੁਰਮਾਨ ਕਰਦੇ ਹਨ ਕਿ ਹੇ ਮਨੁਖ ਤੈਂ ਜੇਹੇ ਜੇਹੇ ਕਰਮ ਕੀਤੇ ਹਨ ਉਹਨਾਂ ਅਨੁਸਾਰ ਹੀ ਤੈਨੂੰ ਦੁੱਖ ਤੇ ਕਸ਼ਟ ਮਿਲਦਾ ਹੈ ਇਸ ਲਈ ਦੋਸ਼ ਆਪਣੇ ਕਰਮਾਂ ਨੂੰ ਦਿਉ ਕਿਸੇ ਹੋਰ ਬੰਦੇ ਨੂੰ ਦੋਸ਼ ਦੇਣਾ ਯੋਗ ਨਹੀਂ ਹੈ :—

"ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥" (ਬਾਰਹ ਮਾਝ, ਪੰ: ੧੩੫)

ਇਕ ਰਾਜਾ ਇਕ ਸੰਤ ਦਾ ਬਹੁਤ ਸ਼ਰਧਾਵਾਨ ਸੇਵਕ ਸੀ। ਰੋਜ਼ਾਨਾ ਦਰਸ਼ਨ ਕਰਨ ਦੀ ਆਪਣੀ ਸਹੂਲਤ ਨੂੰ ਮੁੱਖ ਰੱਖ ਕੇ ਉਸ ਸੰਤ ਨੂੰ ਆਪਣੇ ਮਹਲਾਂ ਦੇ ਨਾਲ ਲੱਗਦੀ ਫੁੱਲਾਂ ਦੀ ਬਗੀਚੀ ਵਿਚ ਇਕ ਸੁੰਦਰ ਕੁਟੀਆ ਬਣਵਾ ਦਿੱਤੀ। ਕਈ ਸਾਲ ਉਹ ਸੰਤ ਉਸ ਟਿਕਾਣੇ ਤੇ ਰਹੇ। ਸਿਮਰਨ ਭਜਨ ਤਪੱਸਿਆ ਕਰਦੇ ਰਹੇ। ਰਾਜਾ ਪ੍ਰਵਾਰ ਸਮੇਤ ਰੋਜ਼ਾਨਾ ਦਰਸ਼ਨ ਕਰਦਾ, ਸ਼ੁਭ ਬਚਨ ਸੁਣਦਾ, ਅਸ਼ੀਰਵਾਦ ਲੈ ਕੇ ਤੇ ਨਮਸਕਾਰ ਕਰਕੇ ਆਪਣੇ ਮਹਿਲਾਂ ਵਿਚ ਆ ਜਾਂਦਾ। ਰਾਜੇ ਦਾ ਲੜਕਾ ਨੌਜਵਾਨ ਹੋ ਗਿਆ। ਉਸ ਦੀ ਸ਼ਾਦੀ ਬੜੀ ਧੂਮ ਧਾਮ ਨਾਲ ਕੀਤੀ। ਖੁਸ਼ੀਆਂ ਭਰੇ ਮਾਹੌਲ ਵਿਚ ਲੜਕੇ ਨੂੰ ਵਿਆਹ ਕੇ ਮਹਿਲਾਂ 'ਚ ਲਿਆਇਆ। ਪਹਿਲੀ ਰਾਤ ਲਾੜਾ ਤੇ ਲਾੜੀ ਇਕ ਕਮਰੇ ਵਿਚ ਸਨ, ਲਾੜਾ ਤਾਂ ਥਕਾਵਟ ਕਾਰਨ ਸੌਂ ਗਿਆ ਪਰ ਲਾੜੀ ਨਵਾਂ ਥਾਂ ਹੋਣ ਕਰਕੇ ਸੌਂ ਨ ਸਕੀ। ਜਗਦੀ ਰੌਸ਼ਨੀ ਵਿਚ ਕਮਰੇ ਦੀਆਂ ਚੀਜ਼ਾਂ ਵੇਖਣ ਲੱਗੀ। ਲਾੜੇ ਦੇ ਸਰਹਾਣੇ ਵੱਲ ਕਿੱਲੀ ਤੇ ਇਕ ਸੁੰਦਰ ਤਲਵਾਰ ਲਟਕ ਰਹੀ ਸੀ। ਜਦ ਉਸ ਨੇ ਕਿੱਲੀ ਤੋਂ ਲਾਹ ਕੇ ਮਿਆਨ ਚੋਂ ਤਲਵਾਰ ਕੱਢੀ ਤਾਂ ਤਲਵਾਰ ਦੀ ਚਮਕ ਤੇ ਤੇਜ਼ ਧਾਰ ਵੇਖ ਕੇ ਹੱਥ ਕੰਬ ਗਿਆ ਤੇ ਤਲਵਾਰ ਲਾੜੇ ਭਾਵ ਉਸ ਦੇ ਪਤੀ ਦੇ ਗਲ ਵਿਚ ਜਾ ਵੱਜੀ ਤੇ ਉਸ ਦੀ ਮੌਤ ਹੋ ਗਈ। ਉਹ ਬੜੀ ਘਬਰਾਈ ਪਹਿਲਾ ਦਿਨ ਤੇ ਆਪਣੀ ਗ਼ਲਤੀ ਨਾਲ ਆਪਣੇ ਹੱਥੀਂ ਆਪਣੇ ਪਤੀ ਨੂੰ ਕਤਲ ਕਰ ਬੈਠੀ। ਪਾਗਲਾਂ ਵਾਂਗ ਏਧਰ ਉਧਰ ਘੁੰਮਦੀ ਫਿਰਦੀ ਨੂੰ ਦਿਨ ਚੜ੍ਹ ਗਿਆ। ਪਿਛਲੇ ਪਾਸੇ ਦੀ ਬਾਰੀ ਖੋਹਲੀ ਤਾਂ ਥੋੜ੍ਹੀ ਵਿੱਥ ਤੇ ਇਕ ਸੰਤ ਨੂੰ ਦੇਖਿਆ ਤੇ ਉਸ ਨੇ ਕੁਝ ਸੋਚ ਕੇ ਰੌਲਾ ਪਾ ਦਿੱਤਾ। ਮੇਰਾ ਪਤੀ ਮਾਰ ਦਿੱਤਾ ਤੇ ਨਾਲ ਹੀ ਉੱਚੀ ਉੱਚੀ ਰੋਣ ਲੱਗ ਪਈ। ਨੌਕਰ ਚਾਕਰ ਤੇ ਫਿਰ ਰਾਜਾ ਰਾਣੀ ਆ ਗਏ ਉਨ੍ਹਾਂ ਦਾ ਇਹ ਇਕੋ ਇਕ ਇਕਲੌਤਾ ਪੁੱਤਰ ਸੀ। ਬਹੁਤ ਰੋਏ ਦੁੱਖੀ ਹੋਏ, ਪੁਛਿਆ ਇਸ ਨੂੰ ਕਿਸੇ ਨੇ ਮਾਰਿਆ ਹੈ ਤਾਂ ਉਸ ਲਾੜੀ ਨੇ ਕੁਟੀਆ ਵਾਲੇ ਸੰਤਾਂ ਵਲ ਇਸ਼ਾਰਾ ਕਰਕੇ ਕਿਹਾ ਕਿ ਇਨ੍ਹਾਂ ਨੇ ਮਾਰਿਆ ਹੈ। ਰਾਜਾ ਸੰਤਾਂ ਦਾ ਬੜਾ ਸ਼ਰਧਾਵਾਨ ਸੀ ਪਰ ਮੌਕੇ ਦੀ ਗਵਾਹ ਨੂੰਹ ਦੇ ਬਿਆਨ ਸੱਚ ਜਾਣ ਕੇ ਤੇ ਇਹ ਵਿਚਾਰ ਕੇ ਕਿ ਹੋਰ ਕੋਈ ਮਹਿਲਾਂ 'ਚ ਆ ਜਾ ਨਹੀਂ ਸਕਦਾ। ਤੇ ਸੰਤਾਂ ਨੂੰ ਬਿਨਾ ਰੋਕ ਟੋਕ ਹਰ ਵਕਤ ਅੰਨ੍ਹੇਰੇ ਸਵੇਰੇ ਮਹਿਲਾਂ ਵਿਚ ਆਉਣ-ਜਾਣ ਦੀ ਪੂਰੀ

ਖੁੱਲ੍ਹ ਸੀ। ਇਸ ਕਰਕੇ ਸ਼ੱਕ ਪੱਕਾ ਹੋ ਗਿਆ ਕਿ ਠੀਕ ਇਸੇ ਨੇ ਹੀ ਮਾਰਿਆ ਹੈ। ਉਸ ਸੰਤ ਨੂੰ ਪਕੜ ਲਿਆ ਗਿਆ ਕੇਸ ਚੱਲਿਆ ਅੰਤ ਉਸ ਨੂੰ ਮੌਤ ਦੀ ਸਜ਼ਾ ਹੋ ਗਈ। ਰਹਿਮ ਦੀ ਅਪੀਲ ਵਿਚ ਰਾਜੇ ਨੇ ਸੰਤ ਜਾਣਕੇ ਫਾਂਸੀ ਦੀ ਸਜ਼ਾ ਮੁਆਫ਼ ਕਰ ਦਿੱਤੀ ਤੇ ਹੁਕਮ ਦਿੱਤਾ ਕਿ ਇਸ ਨੇ ਜਿਸ ਹੱਥ ਨਾਲ ਲੜਕਾ ਕਤਲ ਕੀਤਾ ਹੈ ਇਸ ਦਾ ਉਹ ਹੱਥ ਕੱਟ ਦਿੱਤਾ ਜਾਵੇ। ਹੁਕਮ ਅਨੁਸਾਰ ਹੱਥ ਕੱਟ ਦਿੱਤਾ ਗਿਆ। ਉਹ ਸੰਤ ਬੜਾ ਭਜਨੀਕ ਪਵਿੱਤਰ ਜੀਵਨ ਵਾਲਾ ਸੀ। ਉਸ ਨੇ ਪ੍ਰਮੇਸ਼ਰ ਦੇ ਦਰ 'ਚ ਅਰਦਾਸ ਕੀਤੀ ਕਿ ਹੇ ਭਗਵਾਨ! ਤੇਰੇ ਘਰ ਵੀ ਨਿਆਂਉਂ ਨਹੀਂ ਹੈ। ਮੈਨੂੰ ਬੇਗੁਨਾਹ ਨੂੰ ਅਣਹੋਇਆ ਦੂਸ਼ਨ ਲਾ ਕੇ ਮੇਰਾ ਹੱਥ ਕੱਟ ਦਿੱਤਾ ਹੈ ਤਾਂ ਉਸ ਨੂੰ ਅਕਾਸ਼ਬਾਣੀ ਹੋਈ ਕਿ ਤੇਰੇ ਨਾਲ ਇਨਸਾਫ਼ ਹੋਇਆ ਹੈ। ਉਸ ਨੇ ਕਿਹਾ ਕਿ ਉਹ ਕਿਵੇਂ ? ਤਾਂ ਉੱਤਰ ਮਿਲਿਆ ਕਿ ਤੂੰ ਪਿਛਲੇ ਜਨਮ ਵਿਚ ਤਪੱਸਵੀ ਸੀ, ਤੇਰੇ ਅੱਗੋਂ ਦੀ ਇਕ ਗਊ ਲੰਘੀ ਉਸ ਦੇ ਪਿੱਛੇ ਕਸਾਈ ਆਇਆ ਉਸ ਨੇ ਤੈਨੂੰ ਪੁੱਛਿਆ ਗਊ ਕਿਸ ਤਰਫ਼ ਨੂੰ ਗਈ ਹੈ ਤਾਂ ਤੂੰ ਭਜਨ ਕਰਦਾ ਸੀ ਜ਼ਬਾਨੋਂ ਨਹੀਂ ਬੋਲਿਆ ਪਰ ਹੱਥ ਦਾ ਇਸ਼ਾਰਾ ਉਸ ਤਰਫ਼ ਨੂੰ ਕਰ ਦਿੱਤਾ ਜਿੱਧਰ ਗਊ ਗਈ ਸੀ। ਕਸਾਈ ਨੇ ਜਾ ਕੇ ਪਕੜ ਕੇ ਗਊ ਕਤਲ ਕਰ ਦਿੱਤੀ। ਇਸ ਜਨਮ ਵਿਚ ਤੂੰ ਸੰਤ ਬਣਿਆ ਉਹ ਗਊ ਇਕ ਰਾਜੇ ਦੀ ਲੜਕੀ ਬਣੀ ਤੇ ਕਸਾਈ ਇਸ ਰਾਜੇ ਦਾ ਲੜਕਾ, ਇਨ੍ਹਾਂ ਦੀ ਸ਼ਾਦੀ ਹੋ ਗਈ। ਲੜਕੀ ਨੇ ਲੜਕੇ (ਆਪਣੇ ਪਤੀ) ਨੂੰ ਮਾਰ ਦਿੱਤਾ। ਗਊ ਨੇ ਕਸਾਈ ਤੋਂ ਆਪਣੇ ਪਿਛਲੇ ਜਨਮ ਦਾ ਬਦਲਾ ਲੈ ਲਿਆ ਤੈਂ ਹੱਥ ਦਾ ਇਸ਼ਾਰਾ ਕਰਕੇ ਗਊ ਕਤਲ ਕਰਵਾਈ ਸੀ। ਇਸ ਲਈ ਉਸ ਪਿਛਲੇ ਜਨਮ ਦੀ ਗਊ ਨੇ ਲੜਕੀ ਬਣ ਕੇ ਤੇਰਾ ਨਾਮ ਲੈ ਕ ਹੱਥ ਕਟਵਾ ਕੇ ਤੇਰੇ ਪਿਛਲੇ ਜਨਮ ਦੇ ਪਾਪ ਦਾ ਫਲ ਭੁਗਤਾਇਆ ਹੈ। ਤੂੰ ਕਿਸੇ ਹੋਰ ਨੂੰ ਦੋਸ਼ ਨਾ ਦੇ ਆਪਣੇ ਕਰਮਾਂ ਨੂੰ ਦੋਸ਼ ਦੇ, ਜਿਵੇਂ ਕਿ ਹਜ਼ੂਰ ਨੇ ਗੁਰਬਾਣੀ ਅੰਦਰ ਫੁਰਮਾਇਆ ਹੈ :—

"ਦਦਾ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥" (ਪੰ: ੪੩੩)

**ਗੁਰੂ ਕਰਮਾਂ ਦੇ ਫਲ ਸੁਪਨੇ 'ਚ ਭੁਗਤਾ ਦੇਂਦਾ ਹੈ :—**

ਭਾਈ ਕਲਿਆਣਾ ਜੀ ਦੀ ਪ੍ਰੇਰਨਾ ਸਦਕਾ ਮੰਡੀ ਦਾ ਰਾਜਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨਾਂ ਨੂੰ ਆਇਆ ਹਜ਼ੂਰ ਦੇ ਚਰਨਾਂ ਵਿਚ ਕੀਮਤੀ ਬਸਤਰ ਤੇ ਹੋਰ ਅਮੋਲਕ ਵਸਤੂਆਂ ਦੀ ਭੇਟਾ ਰਖ ਕੇ ਬੜੀ ਸ਼ਰਧਾ ਨਾਲ ਨਮਸਕਾਰ ਕੀਤੀ ਤੇ ਬੈਠ ਗਿਆ। ਗੁਰਬਾਣੀ ਦਾ ਕੀਰਤਨ ਹੋ ਰਿਹਾ ਸੀ। ਰਾਗੀ ਸਿੰਘ ਇਹ ਸ਼ਬਦ ਗਾ ਰਹੇ ਸਨ :—

"ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥" (ਪੰਨਾ ੯੩੭)

ਇਹ ਸੁਣ ਕੇ ਰਾਜੇ ਦੇ ਮਨ ਵਿਚ ਸ਼ੰਕਾ ਪੈਦਾ ਹੋ ਗਈ ਕਿ ਜੇ ਕਰਤਾਰ ਦਾ ਲਿਖਿਆ ਲੇਖ ਮਿਟ ਹੀ ਨਹੀਂ ਸਕਦਾ ਤੇ ਨ ਕੋਈ ਮੇਟ ਹੀ ਸਕਦਾ ਹੈ ਤਾਂ ਗੁਰੂ ਜੀ ਦੀ ਸ਼ਰਨ ਆਉਣ, ਕੀਮਤੀ ਅਮੋਲਕ ਵਸਤਾਂ ਦੀ ਭੇਟ ਦੇਣ ਦਾ ਕੀ ਲਾਭ ਹੋਇਆ ? ਇਨ੍ਹਾਂ ਹੀ ਚਿਤਵਨੀਆਂ ਵਿਚ ਆਪਣੇ ਡੇਰੇ ਚਲਾ ਗਿਆ। ਰਾਤ ਦਾ ਖਾਣਾ ਖਾ ਕੇ ਸੌਂ ਗਿਆ। ਸੁੱਤੇ ਪਏ ਨੂੰ ਸੁਪਨਾ ਆਇਆ ਕਿ ਇਹ ਮਰ ਗਿਆ ਹੈ। ਰਾਣੀ, ਪੁੱਤਰ, ਧੀਆਂ, ਨੌਕਰ, ਚਾਕਰ, ਬਹੁਤ ਰੋਏ, ਸਸਕਾਰ ਕਰ ਦਿੱਤਾ। ਇਸ ਦਾ ਦੂਜਾ ਜਨਮ ਚੰਡਾਲਾਂ ਦੇ ਘਰ ਹੋਇਆ। ਜਵਾਨ ਹੋਣ ਤੇ ਸ਼ਾਦੀ ਹੋ ਗਈ। ਪੁੱਤਰ ਧੀਆਂ ਹੋ ਕੇ ਪ੍ਰਵਾਰ ਵਧ ਗਿਆ। ਸੂਰ ਤੇ ਕੁੱਤੇ ਪਾਲਦਾ ਤੇ ਹੋਰ ਮਿਹਨਤ ਮਜ਼ਦੂਰੀ ਕਰਕੇ ਟੱਬਰ ਪਾਲਦਾ ਰਿਹਾ। ਪੁੱਤਰਾਂ ਧੀਆਂ ਦੀਆਂ ਸ਼ਾਦੀਆਂ ਹੋ ਗਈਆਂ। ਪੋਤ੍ਰੇ ਪੋਤ੍ਰੀਆਂ ਤੇ ਦੋਹਤੇ ਦੋਹਤ੍ਰੀਆਂ ਹੋ ਕੇ ਪ੍ਰਵਾਰ ਹੋਰ ਵਧ ਗਿਆ। ਬ੍ਰਿਧ ਹੋਣ ਤੇ ਮੌਤ ਹੋ ਗਈ। ਇਸਤ੍ਰੀ ਪੁੱਤ੍ਰ ਧੀਆਂ ਸਾਕ ਸਬੰਧੀ ਬੜਾ ਰੋਏ ਕੁਰਲਾਏ ਅੰਤ ਨੂੰ ਕਬਰ ਵਿਚ ਦੱਬ ਆਏ।

ਰਾਜੇ ਦੀ ਜਦ ਜਾਗ ਖੁੱਲੀ ਤਾਂ ਬੜਾ ਹੈਰਾਨ ਹੋਇਆ। ਇਸ਼ਨਾਨ ਪਾਨ ਕਰਕੇ ਸਤਿਗੁਰਾਂ ਦੇ ਦਰਸ਼ਨਾਂ ਨੂੰ ਤਿਆਰ ਹੀ ਹੋਇਆ ਸੀ ਕਿ ਸਤਿਗੁਰਾਂ ਦਾ ਹੁਕਮ ਆ ਗਿਆ ਕਿ ਸ਼ਿਕਾਰ ਖੇਲਣ ਚਲਣਾ ਹੈ। ਸ਼ਿਕਾਰ ਜਾਣ ਦੀ ਤਿਆਰ ਕਰਕੇ ਨਾਲ ਦੇ ਘੋੜ ਸਵਾਰਾਂ ਸਮੇਤ ਸਤਿਗੁਰਾਂ ਨੂੰ ਆ ਮਿਲਿਆ। ਸ਼ਹਿਰ ਤੋਂ ਬਾਹਰ ਇਕ ਜੰਗਲ ਵੱਲ ਸਾਰਾ ਕਾਫਲਾ ਹੋ ਤੁਰਿਆ।

ਸ਼ਹਿਰ ਤੋਂ ਦੱਸ ਕੁ ਮੀਲ ਦੀ ਵਿਥ ਤੇ ਗਏ ਤਾਂ ਇਕ ਹਰਣ ਨਿਕਲਿਆ। ਰਾਜੇ ਨੇ ਕਿਹਾ ਇਸ ਦਾ ਸ਼ਿਕਾਰ ਮੈਂ ਕਰਾਂਗਾ। ਉਸ ਨੇ ਘੋੜਾ ਮਗਰ ਲਾ ਦਿੱਤਾ। ਕੁਝ ਮੀਲਾਂ ਤੇ ਜਾ ਕੇ ਹਰਣ ਮਾਰ ਲਿਆ। ਧੁੱਪ ਚੜ੍ਹ ਆਈ ਸੀ। ਰਾਜੇ ਨੂੰ ਪਿਆਸ ਲੱਗੀ। ਫਿਰ ਸੰਘਣੇ ਬ੍ਰਿਛ ਨਾਲ ਘੋੜਾ ਬੰਨ੍ਹ ਕੇ ਪਾਣੀ ਟੋਲਣ ਲੱਗਾ ਪਾਣੀ ਲੱਭ ਕੇ ਪੀ ਕੇ ਸ਼ਾਂਤੀ ਆਈ। ਬ੍ਰਿਛ ਹੇਠ ਕਪੜਾ ਵਿਛਾ ਕੇ ਆਰਾਮ ਕਰਨ ਲੱਗਾ। ਨੇੜੇ ਖੜਾ ਇਕ ਲੜਕਾ ਪਛਾਣ ਕਰਦਾ ਰਿਹਾ ਉਸ ਨੇ ਘਰ ਜਾ ਕੇ ਦੱਸਿਆ ਕਿ ਫਲਾਂ ਬ੍ਰਿਛ ਹੇਠ ਸਾਡਾ ਬਾਪ ਸੁੰਦਰ ਕਪੜੇ ਪਾ ਕੇ ਘੋੜਾ ਬ੍ਰਿਛ ਨਾਲ ਬੰਨ੍ਹ ਕੇ ਬੈਠਾ ਹੈ।

ਇਹ ਸੁਣਦਿਆਂ ਸਾਰ ਉਸ ਬੱਚੇ ਦੀ ਮਾਂ ਤੇ ਸਾਰੇ ਭਰਾ ਭੈਣ ਰਿਸ਼ਤੇਦਾਰ ਤੇ ਗਵਾਂਢੀ ਨਾਲ ਹੋ ਤੁਰੇ। ਜਿੱਥੇ ਰਾਜਾ ਆਰਾਮ ਕਰ ਰਿਹਾ ਸੀ ਉਥੇ ਸਾਰੇ ਪੁੱਜ ਗਏ। ਰੌਲਾ ਸੁਣ ਕੇ ਰਾਜਾ ਉਠ ਬੈਠਾ ਸੁਪਨੇ ਦੀ ਘਰ ਵਾਲੀ ਤੇ ਬੱਚੇ ਰਿਸ਼ਤੇਦਾਰ ਗਵਾਂਢੀਆਂ ਨੂੰ ਰਾਜਾ ਸਿਆਣਦਾ ਹੈ। ਉਨ੍ਹਾਂ ਨੇ ਰਾਜੇ ਨੂੰ ਸਿਆਣ ਕੇ ਕਿਹਾ ਤੂੰ ਸਾਡੇ ਨਾਲ ਛਲ ਕਰਕੇ ਮਰਨ ਦਾ ਬਹਾਨਾ ਬਣਾ ਕੇ ਕਿਧਰ ਚਲਾ ਗਿਆ। ਇਹ ਕਿਸੇ ਰਾਜੇ ਦੀ ਪੁਸ਼ਾਕ ਤੇ ਘੋੜਾ ਚੁਰਾ ਲਿਆਇਆ ਹੈਂ ਉਹ ਸਾਰੇ ਇਸ ਦੇ ਨੇੜੇ ਹੋਣਾ ਚਾਹੁੰਦੇ ਸਨ। ਇਹ ਉਨ੍ਹਾਂ ਨੂੰ ਕਹਿੰਦਾ ਹੈ ਕਿ ਤੁਸੀਂ ਚੰਡਾਲ ਹੋ ਮੈਥੋਂ ਦੂਰ ਰਹੋ। ਉਹ ਕਹਿੰਦੇ ਹਨ ਤੂੰ ਕਦੋਂ ਦਾ ਉੱਚੀ ਜਾਤੀ ਦਾ ਬਣ ਗਿਆ। ਤੂੰ ਸਾਡਾ ਹੀ ਭਰਾ ਭਾਈ, ਪਿਤਾ, ਪਤੀ ਤੇ ਰਿਸ਼ਤੇਦਾਰ ਹੈਂ। ਇਹ ਦੇਖ ਕੇ ਰਾਜਾ ਬੜੇ ਚੱਕਰ ਵਿਚ ਪੈ ਗਿਆ, ਜੇ ਤਾਂ ਰਾਤ ਦੇ ਸੁਪਨੇ ਵੱਲ ਵੇਖਦਾ ਹੈ ਤਾਂ ਸਮਝਦਾ ਹੈ ਕਿ ਇਹ ਸਾਰੇ ਸੱਚੇ ਹਨ। ਪਰ ਜਦ ਆਪਣੀ ਜਾਗਤ ਅਵੱਸਥਾ ਵੱਲ ਵੇਖਦਾ ਹੈ ਤਾਂ ਸਮਝਦਾ ਹੈ ਕਿ ਮੈਂ ਮੰਡੀ ਦਾ ਰਾਜਾ ਹਾਂ ਤੇ ਇਹ ਇਸ ਪਿੰਡ ਦੇ ਨੀਚ ਜਾਤ ਚੰਡਾਲ ਹਨ। ਇਸ ਰੌਲੇ ਗੌਲੇ ਪੈਂਦੇ ਵਿਚ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਉੱਥੇ ਪੁੱਜ ਗਏ। ਰਾਜੇ ਨੇ ਆਪਣੀ ਗੱਲ ਤੇ ਉਨ੍ਹਾਂ ਨੇ ਆਪਣਾ ਪੱਖ ਦੱਸਿਆ ਤਾਂ ਸਤਿਗੁਰਾਂ ਨੇ ਉਨ੍ਹਾਂ ਨੂੰ ਕਿਹਾ ਤੁਹਾਡਾ ਬੰਦਾ ਜੋ ਸ਼ਰੀਰ ਤਿਆਗ ਗਿਆ ਹੈ ਉਸ ਨੂੰ ਦੱਬਿਆ ਸੀ ਕਿ ਸਸਕਾਰ ਕੀਤਾ ਸੀ। ਉਨ੍ਹਾਂ ਕਿਹਾ ਦੱਬਿਆ ਸੀ। ਤਾਂ ਸਤਿਗੁਰਾਂ ਕਿਹਾ ਤੁਸੀਂ ਕੱਬਰ ਵਿਚ ਜਾ ਕੇ ਵੇਖੋ ਜੇ ਤੁਹਾਡਾ ਬੰਦਾ ਉੱਥੇ ਹੈ ਤਾਂ ਇਹ ਤੁਹਾਡਾ ਬੰਦਾ ਨਹੀਂ ਜੇ ਉਥੇ ਨ ਹੋਇਆ ਤਾਂ ਸਮਝ ਇਹ ਤੁਹਾਡਾ ਬੰਦਾ ਹੈ। ਇਹ ਸੁਣ ਕੇ ਉਨ੍ਹਾਂ ਚੋਂ ਸਿਆਣੇ ਬੰਦੇ ਗਏ। ਕਬਰ ਪੁੱਟ ਕੇ ਵੇਖੀ ਉਨ੍ਹਾਂ ਦਾ ਬੰਦਾ ਕਬਰ ਵਿਚ ਪਿਆ ਸੀ। ਉਨ੍ਹਾਂ ਨੇ ਵਾਪਸ ਆ ਕੇ ਜਦ ਦੱਸਿਆ ਕਿ ਸਾਡਾ ਬੰਦਾ ਕਬਰ ਵਿਚ ਪਿਆ ਹੈ ਤਾਂ ਉਹ ਸਾਰੇ ਵਾਪਸ ਘਰਾਂ ਨੂੰ ਚਲੇ ਗਏ ਤੇ ਰਾਜੇ ਨੂੰ ਨਾਲ ਲੈ ਕੇ ਸਤਿਗੁਰੂ ਜੀ ਅੰਮ੍ਰਿਤਸਰ ਪੁੱਜ ਗਏ। ਰਾਜਾ ਰਸਤੇ ਵਿਚ ਤੇ ਫਿਰ ਰਾਤ ਭਰ ਇਸ ਉਲਝਣ 'ਚ ਫਸਿਆ ਰਿਹਾ ਕਿ ਇਹ ਕੀ ਗੱਲ ਸੀ ਸੁਪਨੇ ਵਿਚ ਉਹ ਮੇਰਾ ਪ੍ਰਵਾਰ ਸੀ। ਜਾਗਦਿਆਂ ਮੈਂ ਮੰਡੀ ਦਾ ਰਾਜਾ ਹਾਂ ਇਹ ਕੌਤਕ ਕੀ ਵਰਤਿਆ ਅਗਲੇ ਸਵੇਰੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਹਜ਼ੂਰ ਪਹੁੰਚ ਕੇ ਇਕਾਂਤ ਵਿਚ ਆਪਣਾ ਰਾਤ ਦਾ ਸੁਪਨਾ ਅਤੇ ਦਿਨ ਨੂੰ ਸ਼ਿਕਾਰ ਸਮੇਂ ਸੁਪਨੇ ਦੇ ਪ੍ਰਵਾਰ ਬਾਰੇ ਸਭ ਕੁਝ ਦੱਸ ਕੇ ਪੁਛਿਆ ਕਿ ਮਹਾਰਾਜ ਮੈਂ ਬੜਾ ਹੈਰਾਨ ਪਰੇਸ਼ਾਨ ਹਾਂ ਕਿ ਇਹ ਕੌਤਕ ਕੀ ਸੀ ਤਾਂ ਹਜ਼ੂਰ ਨੇ ਫੁਰਮਾਇਆ ਰਾਜਾ ਤੂੰ ਗੁਰਬਾਣੀ ਦੀ ਇਹ ਤੁਕ ਸੁਣ ਕੇ "ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥" ਮਨ ਵਿਚ ਸ਼ੰਕਾ ਕੀਤੀ ਸੀ ਕਿ ਜੇ ਪਿਛਲੇ ਜਨਮਾਂ ਦੇ ਲੇਖ ਕਿਸੇ ਤਰ੍ਹਾਂ ਵੀ ਮਿਟ ਨਹੀਂ ਸਕਦੇ ਤਾਂ ਗੁਰੂ ਜੀ ਦੇ ਦਰਸ਼ਨ, ਉਨ੍ਹਾਂ ਦਾ ਸਿੱਖ ਬਣਨਾ, ਕੀਮਤੀ ਤੇ ਅਮੋਲਕ ਵਸਤੂਆਂ ਭੇਟ ਕਰਨ ਦਾ ਕੀ

ਫਾਇਦਾ। ਇਸ ਕੌਤਕ ਤੋਂ ਤੈਨੂੰ ਸਮਝ ਲੈਣਾ ਚਾਹੀਦਾ ਹੈ ਕਿ ਕਰਤਾਰ ਦਾ ਲਿਖਿਆ ਲੇਖ ਮਿਟਾਇਆ ਨਹੀਂ ਪਰ ਸਤਿਗੁਰਾਂ ਨੇ ਉਹ ਲੇਖ ਜਿਸ ਅਨੁਸਾਰ ਚੰਡਾਲ ਦੇ ਘਰ ਜਨਮ ਲੈਣਾ ਸੀ ਇਸਤ੍ਰੀ, ਪੁੱਤਰ ਧੀਆਂ ਪ੍ਰਵਾਰ ਵਿਚ ਰਹਿ ਕੇ ਉਨ੍ਹਾਂ ਦੀ ਪਾਲਣਾ ਕਰਨੀ ਸੀ ਆਦਿ ਪਿਛਲੇ ਕਰਮਾਂ ਦੇ ਲਿਖੇ ਲੇਖ ਨੂੰ ਸੁਪਨੇ ਵਿਚ ਭੁਗਤਾ ਦਿੱਤਾ। ਇਹ ਸੁਣ ਕੇ ਰਾਜਾ ਸਤਿਗੁਰਾਂ ਦੇ ਚਰਨਾਂ ਤੇ ਢਹਿ ਪਿਆ। ਪੱਕਾ ਸ਼ਰਧਾਵਾਨ ਸਿੱਖ ਬਣਿਆ। ਸ੍ਰੀ ਅੰਮ੍ਰਿਤਸਰ ਸਰੋਵਰ ਦੀ ਕਾਰ ਸੇਵਾ ਤੇ ਉਸ ਨੂੰ ਪੱਕਿਆਂ ਕਰਨ ਦੀ ਸੇਵਾ ਵਿਚ ਆਪਣੇ ਵਿਤ ਤੋਂ ਵੱਧ ਮਾਇਕ ਤੇ ਸਰੀਰਕ ਯੋਗ ਦਾਨ ਪਾਇਆ ਤੇ ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

## ਗੁਰੂ ਸੂਲੀ ਦੀ ਸੂਲ ਕਰ ਦੇਂਦਾ ਹੈ :–

ਮਹਾਰਾਜਾ ਆਲਾ ਸਿੰਘ ਪਟਿਆਲਾ ਤੇ ਉਸ ਦੀ ਮਹਾਰਾਣੀ ਫਤਿਹ ਕੌਰ ਸਿੱਖੀ ਸ਼ਰਧਾ ਦੇ ਕਾਰਨ ਰਾਜਾ ਰਾਣੀ ਹੋਣ ਦੇ ਬਾਵਜੂਦ ਸੰਗਤ ਲਈ ਲੰਗਰ ਦੀ ਸੇਵਾ ਆਪਣੇ ਹੱਥੀਂ ਕਰਦੇ ਸਨ। ਰਾਤ ਨੂੰ ਵੀ ਪ੍ਰਸ਼ਾਦੇ ਤੇ ਦਾਲਾ ਤਿਆਰ ਰੱਖਦੇ ਇਕ ਦਿਨ ਬਾਹਰੋਂ ਆਏ ਕੁਝ ਨਿਹੰਗ ਸਿੰਘਾਂ ਨੇ ਲੰਗਰ ਛੱਕਣ ਲਈ ਆਖਿਆ ਤਾਂ ਮਹਾਰਾਣੀ ਫਤਿਹ ਕੌਰ ਨੇ ਸਿੰਘਾਂ ਨੂੰ ਪ੍ਰਸ਼ਾਦੇ ਵਰਤਾ ਕੇ ਉੱਪਰ ਗਰਮ ਗਰਮ ਦਾਲਾ ਪਾ ਦਿੱਤਾ। ਦਾਲਾ ਕੁਝ ਪਤਲਾ ਸੀ ਜਦ ਇਕ ਨਿਹੰਗ ਸਿੰਘ ਤੋਂ ਉਹ ਗਰਮ ਪ੍ਰਸ਼ਾਦਿਆਂ ਉੱਪਰ ਗਰਮ ਦਾਲਾ ਸੰਭਾਲਿਆ ਨਾ ਗਿਆ ਤਾਂ ਉਸ ਨੇ ਕਿਹਾ ਮਾਤਾ ਜੀ ਦਾਲਾ ਗਰਮ ਹੈ ਮੈਂ ਇਸ ਨੂੰ ਕੀ ਕਰਾਂ ਤਾਂ ਥੱਕੀ ਹੋਈ ਮਹਾਰਾਣੀ ਨੇ ਗੁੱਸੇ 'ਚ ਖਿੱਝ ਕੇ ਕਿਹਾ ਪਾ ਦੇ ਮੇਰੇ ਸਿਰ ਵਿਚ। ਇਹ ਕਹਿਣ ਦੀ ਹੀ ਦੇਰ ਸੀ ਕਿ ਉਸ ਨਿਹੰਗ ਸਿੰਘ ਨੇ ਫਟਾ ਫਟ ਗਰਮ ਦਾਲ ਮਹਾਰਾਣੀ ਫਤਿਹ ਕੌਰ ਦੇ ਸਿਰ ਵਿਚ ਪਾ ਦਿੱਤੀ ਜਿਸ ਨਾਲ ਉਹ ਤੜਪ ਉੱਠੀ, ਦੁੱਖੀ ਹੋਈ ਰੋਂਦੀ ਮਹਾਰਾਜੇ ਕੋਲ ਗਈ ਤੇ ਕਿਹਾ ਆਹ ਵੇਖ ਸਿੰਘਾਂ ਨੂੰ ਲੰਗਰ ਛਕਾਣ ਦਾ ਫਲ ਮਿਲ ਗਿਆ ਹੈ। ਇਕ ਸਿੰਘ ਨੇ ਗਰਮ ਦਾਲ ਨਾਲ ਮੇਰਾ ਸਿਰ ਸਾੜ ਦਿੱਤਾ ਹੈ। ਮਹਾਰਾਜਾ ਆਲਾ ਸਿੰਘ ਨੇ ਕਿਹਾ ਘਬਰਾ ਨਹੀਂ, ਦੁੱਖੀ ਨ ਹੋ ਤੇ ਨ ਹੀ ਰੋ, ਸਗੋਂ ਗੁਰੂ ਦਾ ਸ਼ੁਕਰ ਕਰ ਜਿਸ ਨੇ ਤੇਰੀ ਸੂਲੀ ਦੀ ਸੂਲ ਕਰ ਦਿੱਤੀ ਹੈ। ਤੇਰੇ ਕਰਮਾਂ ਵਿਚ ਲਿਖਿਆ ਸੀ ਤੁਰਕਾਂ ਨੇ ਤੇਰੇ ਸਿਰ ਵਿਚ ਗਰਮ ਤੇਲ ਪਾਉਣਾ ਸੀ। ਜਿਸ ਨਾਲ ਜ਼ਿੰਦਗੀ ਵੀ ਖ਼ਤਮ ਹੋ ਸਕਦੀ ਸੀ। ਪਰ ਗੁਰੂ ਨੇ ਸਿੰਘ ਦੇ ਹੱਥੋਂ ਗਰਮ ਦਾਲ ਪੁਆ ਕੇ ਤੇਰੇ ਵੱਡੇ ਕਸ਼ਟ ਨੂੰ ਛੋਟੇ ਕਸ਼ਟ ਵਿਚ ਬਦਲ ਦਿੱਤਾ ਹੈ।

## ਗੁਰਮੁਖ ਸਿੱਖ ਵੀ ਮੱਥੇ ਦੇ ਲੇਖ ਬਦਲ ਦੇਂਦਾ ਹੈ :–

ਸ੍ਰੀ ਗੁਰੁ ਪੰਥ ਪ੍ਰਕਾਸ਼ ਕ੍ਰਿਤ ਗਿਆਨੀ ਗਿਆਨ ਸਿੰਘ ਦੇ ਉਤ੍ਰਾਰਧ ਬਿਸ੍ਰਾਮ ਨੰਬਰ ੩੩ ਵਿਚ ਪ੍ਰਸੰਗ ਆਇਆ ਹੈ ਕਿ ਜੰਬਰ ਗੋਤ ਦਾ ਸੁਬੇਗ ਸਿੰਘ ਲਾਹੌਰ ਵਿਚ ਤੁਰਕਾਂ ਪਾਸ ਨੌਕਰ ਸੀ। ਫਾਰਸੀ ਦਾ ਚੰਗਾ ਵਿਦਵਾਨ, ਅਤੇ ਰਾਜਨੀਤੀ ਦਾ ਮਾਹਰ ਸੀ, ਸਰਕਾਰੀ ਵਕਾਲਤ ਦਾ ਕੰਮ ਕਰਦਾ ਸੀ। ਕੁਝ ਪਿੰਡਾਂ ਦੀ ਜ਼ਮੀਨ ਵੀ ਠੇਕੇ ਤੇ ਲਈ ਹੋਈ ਸੀ। ਨਵਾਬ ਤੇ ਸਿੰਘਾਂ ਵਿਚਕਾਰ ਕਈ ਵਾਰ ਇਸੇ ਨੇ ਹੀ ਸਮਝੌਤਾ ਕਰਵਾਇਆ ਸੀ। ਨਵਾਬੀ ਦੀ ਖਿਲਅਤ ਵੀ ਇਹੋ ਲੈ ਕੇ ਆਇਆ ਸੀ। ਇਸ ਦਾ ਪੁੱਤਰ ਸ਼ਾਹਬਾਜ਼ ਸਿੰਘ ਵੀ ਉਰਦੂ ਫਾਰਸੀ ਤੇ ਅਰਬੀ ਦਾ ਮਹਾਨ ਵਿਦਵਾਨ ਸੀ। ਉਸ ਦੀ ਇਕ ਦਿਨ ਸ਼ਾਹੀ ਕਾਜ਼ੀ ਨਾਲ ਬਹਿਸ ਹੋ ਪਈ। ਕਾਜ਼ੀ ਉਸ ਤੋਂ ਬਹਿਸ ਵਿਚ ਹਾਰ ਗਿਆ। ਉਸ ਕਾਜ਼ੀ ਨੇ ਖਾਨ ਬਹਾਦਰ ਸੂਬੇ ਲਾਹੌਰ ਪਾਸ ਇਹ ਚੁਗਲੀ ਜਾ ਕੀਤੀ ਕਿ ਸੁਬੇਗ ਸਿੰਘ ਤੇ ਉਸ ਦਾ ਪੁੱਤਰ ਸ਼ਾਹਬਾਜ਼ ਸਿੰਘ ਬੜੇ ਹੀ ਵਿਦਵਾਨ ਹਨ ਇਨ੍ਹਾਂ ਨੂੰ ਤੁਰਕ ਬਣਾਉਣਾ ਚਾਹੀਦਾ ਹੈ। ਸੂਬੇ ਨੇ ਦੋਹਾਂ ਨੂੰ ਆਪਣੇ ਕੋਲ ਬੁਲਾਇਆ ਤੇ ਦੋਹਾਂ ਨੂੰ ਤੁਰਕ ਹੋਣ ਦੀ ਸਲਾਹ ਦਿੱਤੀ ਤੇ ਨਾਲ ਵੱਡੀਆਂ ਜਾਗੀਰਾਂ ਦੇਣ ਦਾ ਲਾਲਚ ਵੀ ਦਿੱਤਾ ਪਰ ਉਹ ਦੋਨੋਂ ਬਹਾਦਰਾਂ ਨੇ ਸਿੱਖ ਧਰਮ ਛੱਡ ਕੇ ਤੁਰਕ ਹੋਣ ਤੋਂ ਇਨਕਾਰ ਕਰ ਦਿੱਤਾ। ਦੋਹਾਂ ਨੂੰ

ਇਸ ਦੋਸ਼ ਵਿਚ ਭਾਰੀ ਕਸ਼ਟ ਦਿੱਤੇ ਗਏ ਸ਼ਾਹਬਾਜ਼ ਸਿੰਘ ਦੀ ਉਮਰ ਜਵਾਨ ਸੀ ਉਸ ਨੂੰ ਵੱਖਰਿਆਂ ਕਰਕੇ ਜਦੋਂ ਹੱਦੋਂ ਵੱਧ ਕਸ਼ਟ ਦਿੱਤੇ ਤਾਂ ਉਹ ਤੁਰਕ ਹੋਣਾ ਮੰਨ ਗਿਆ ਜਦ ਉਸ ਦੇ ਪਿਤਾ ਸੁਬੇਗ ਸਿੰਘ ਨੂੰ ਪਤਾ ਲੱਗਾ ਤਾਂ ਉਸ ਨੇ ਕੋਲ ਆ ਕੇ ਉਸ ਦਾ ਹੱਥ ਤੇ ਮੱਥਾ ਦੇਖਿਆ ਮੱਥੇ ਉੱਪਰ ਤੁਰਕ ਹੋਣ ਦੀ ਰੇਖਾ ਨਜ਼ਰ ਆਈ ਤਾਂ ਸੁਬੇਗ ਸਿੰਘ ਨੇ ਆਪਣੇ ਪੁੱਤਰ ਦੇ ਮੱਥੇ ਤੇ ਆਪਣਾ ਚਰਨ ਛੁਹਾ ਕੇ ਤੁਰਕ ਹੋਣ ਦੀ ਰੇਖਾ ਮੇਟ ਦਿੱਤੀ। ਉਸ ਤੋਂ ਬਾਦ ਉਸ ਨੇ ਤੁਰਕ ਹੋਣ ਤੋਂ ਇਨਕਾਰ ਕਰ ਦਿੱਤਾ। ਜਿਸ ਕਰਕੇ ਨਵਾਬ ਨੇ ਦੋਹਾਂ ਪਿਉ ਪੁੱਤਰਾਂ ਨੂੰ ਹੋਰ ਅਨੇਕਾਂ ਕਸ਼ਟ ਦੇਣ ਤੋਂ ਬਾਦ ਚਰਖੜੀ ਤੇ ਚੜ੍ਹਾ ਕੇ ਸ਼ਹੀਦ ਕਰ ਦਿੱਤਾ। ਨਵਾਬ ਦੇ ਪੁੱਛਣ ਤੇ ਕਿ ਸੁਬੇਗ ਸਿੰਘ ਤੂੰ ਆਪਣੇ ਪੁੱਤਰ ਦੇ ਮੱਥੇ ਤੋਂ ਤੁਰਕ ਹੋਣ ਦੀ ਰੇਖਾ ਕਿਵੇਂ ਮੇਟ ਦਿੱਤੀ ਤਾਂ ਉਸ ਨੇ ਕਿਹਾ ਸੀ ਕਿ ਸਤਿਗੁਰਾਂ ਦੇ ਸ਼ਬਦ ਦੇ ਬਲ ਨਾਲ :-

ਤੁਰਕ ਹੋਣ ਕੀ ਰੇਖ ਹੁਤੀ ਮਮ ਸੁਤ ਕੇ ਮਾਥੈ ॥ ਸੋ ਮੈਂ ਦਈ ਮਿਟਾਇ ਸ਼ਬਦ ਸਤਿਗੁਰ ਕੇ ਸਾਥੈ ॥

ਰਾਮਾਨੰਦ ਜੀ ਦਾ ਫ਼ੁਰਮਾਨ ਹੈ।

ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥ (ਪੰ: ੧੧੯੫)

ਸਧਨੇ ਜੀ ਨੇ ਵਾਹਿਗੁਰੂ ਜੀ ਨੂੰ ਕਿਹਾ ਸੀ।

ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥
ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥

ਗੁਰੂ, ਸਿੱਖ ਦੇ ਮੱਥੇ ਤੇ ਨਵੇਂ ਚੰਗੇ ਲੇਖ ਵੀ ਲਿਖ ਦੇਂਦਾ ਹੈ। ਜਿਵੇਂ ਕਿ ਛੇਵੇਂ ਪਾਤਿਸ਼ਾਹ ਜੀ ਨੇ ਮਾਤਾ ਸੁਲੱਖਣੀ ਨੂੰ ਇਕ ਪੁੱਤ੍ਰ ਦਾ ਲੇਖ ਲਿਖਣ ਲੱਗਿਆਂ ਘੋੜੇ ਦੇ ਹਿੱਲਣ ਨਾਲ ਸੱਤ ਪੁੱਤ੍ਰਾਂ ਦਾ ਲੇਖ ਲਿਖ ਦਿੱਤਾ ਸੀ।

ਸੰਤਾਂ ਵਲੋਂ ਕਰਮਾਂ ਉੱਪਰ ਉਪ੍ਰੋਕਤ ਦਿੱਤੇ ਵਖਿਆਨ ਦਾ ਜਿੱਥੇ ਸੰਗਤਾਂ ਉੱਪਰ ਭਾਰੀ ਪ੍ਰਭਾਵ ਪਿਆ ਉਥੇ ਵਿਦਿਆਰਥੀ ਸਿੰਘਾਂ ਦੇ ਗਿਆਨ ਵਿਚ ਚੋਖਾ ਵਾਧਾ ਹੋਇਆ ਜਿਸ ਨੂੰ ਉਨ੍ਹਾਂ ਨੇ ਆਪਣੀਆਂ ਨੋਟ ਬੁੱਕਾਂ ਉੱਪਰ ਨੋਟ ਕਰ ਲਿਆ ਅੱਗੋਂ ਉਨ੍ਹਾਂ ਇਸ ਗਿਆਨ ਨੂੰ ਆਪਣੇ ਵਖਿਆਨਾਂ ਰਾਹੀਂ ਸੰਗਤਾਂ ਨੂੰ ਸੁਣਾਉਣ ਲਈ ਕੰਠ ਵੀ ਕਰ ਲਿਆ।

### ੧੨੭ ਅਖੰਡ ਪਾਠਾਂ ਦਾ ਪ੍ਰਵਾਹ :-

ਭਿੰਡਰੀਂ ਆ ਕੇ ਸੰਤਾਂ ਨੇ ਜੱਥੇ ਦੇ ਮੁੱਖੀ ਸਿੰਘਾਂ ਨਾਲ ਵਿਚਾਰ ਵਟਾਂਦਰਾ ਕਰਨ ਉਪਰੰਤ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਵਿਖੇ ਗੁਰਮਤਿ ਮਰਯਾਦਾ ਅਨੁਸਾਰ ੧੨੭ ਅਖੰਡ ਪਾਠਾਂ ਦੀ ਲੜੀ ਆਰੰਭ ਕਰਨ ਦਾ ਪ੍ਰੋਗਰਾਮ ਬਣਾਇਆ। ਜਿਸ ਅਨੁਸਾਰ ੨੯ ਮਾਰਚ,.੧੯੩੯ ਈ: ਮੁ: ੧੬ ਚੇਤ ੧੯੯੬ ਬਿ: ਨੂੰ ਅਰਦਾਸ ਕਰਕੇ ਪਹਿਲਾ ਅਖੰਡ ਪਾਠ ਆਰੰਭ ਕੀਤਾ। ਅਰਦਾਸ ਵਿਚ ਸੰਤਾਂ ਨੇ ਬੜੀ ਨਿੰਮ੍ਰਤਾ ਸਹਿਤ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਇਹ ਅਖੰਡ ਪਾਠ ਸੰਤ ਸੁੰਦਰ ਸਿੰਘ ਜੀ ਹੀ ਕਰਵਾ ਰਹੇ ਹਨ। ਇਨ੍ਹਾਂ ਸ਼ਬਦਾਂ ਤੋਂ ਆਪ ਦੇ ਅੰਦਰ ਆਪਣੇ ਵਿੱਦਿਆ ਦਾਤੇ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਉੱਪਰ ਅਥਾਹ ਸ਼ਰਧਾ ਦਾ ਪ੍ਰਗਟਾਵਾ ਹੁੰਦਾ ਹੈ। ਦੋਨੋ ਸਮੇਂ ਦੀਵਾਨ ਸੱਜਦੇ ਜਿਨ੍ਹਾਂ ਵਿਚ ਸੁਬ੍ਹਾ ਆਸਾ ਜੀ ਦੀ ਵਾਰ ਦੇ ਕੀਰਤਨ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਸੰਤ ਆਪ ਕਰਦੇ ਜੋ ਵਿਦਿਆਰਥੀਆਂ ਦੀ ਪੜ੍ਹਾਈ ਲਈ ਅਰੰਭ ਸੀ। ਸ਼ਾਮ ਨੂੰ ਸ਼ਬਦ ਕੀਰਤਨ ਤੋਂ ਬਾਦ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਸੰਥਾ ਕਥਾ ਵਿਦਿਆਰਥੀਆਂ ਅਤੇ ਸੰਗਤਾਂ ਨੂੰ ਮਹਾਂਪੁਰਖ ਆਪਣੀ ਰਸਨਾ ਤੋਂ ਸੁਣਾ ਕੇ ਨਿਹਾਲ ਕਰਦੇ।

ਅਖੰਡ ਪਾਠ ਇੱਕ ਹੀ ਚਲਦਾ ਜਿਸ ਦਾ ਤੀਜੇ ਦਿਨ ਭੋਗ ਪੈਂਦਾ, ਨਾਲ ਹੀ ਅਖੰਡ ਪਾਠ ਅਰੰਭ ਕਰ ਦਿੱਤਾ ਜਾਂਦਾ। ਜੱਥੇ ਦੇ ਸਿੰਘ ਅਤੇ ਆਈਆਂ ਸੰਗਤਾਂ ਲਈ ਦੋਨੋਂ ਸਮੇਂ ਲੰਗਰ ਤੇ ਜਲ ਪਾਨੀ ਵਰਤਦਾ, ਸਿੰਘ ਅਖੰਡ ਪਾਠ ਦੀਆਂ ਡਿਊਟੀਆਂ, ਗੁਰਬਾਨੀ ਤੇ ਗੁਰਇਤਿਹਾਸ ਦੀ ਸੰਥਾ ਦੀ ਪੜ੍ਹਾਈ ਤੇ ਲਿਖਾਈ ਅਤੇ ਰਾਤ ਦੇ ਆਰਾਮ ਉਪਰੰਤ ਬਚਦੇ ਅੰਮ੍ਰਿਤ ਵੇਲੇ ਦੇ ਟਾਈਮ ਵਿਚ ਗੁਰਬਾਨੀ ਦੇ ਨਿਤਨੇਮ, ਮੂਲ ਮੰਤਰ ਦੇ ਜਾਪ ਤੇ ਗੁਰਮੰਤਰ ਦੇ ਸਿਮਰਨ ਧਿਆਨ ਵਿਚ ਜੁੜਦੇ।

ਇਹਨਾਂ ਅਖੰਡ ਪਾਠਾਂ ਸਮੇਂ ਚਲ ਰਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦੇ ਅਰੰਭ ਤੋਂ ਹੀ ਗਿਆਨੀ ਮੋਹਨ ਸਿੰਘ ਜੀ ਹਾਲ ਸੰਤ ਭਿੰਡਰਾਂ ਵਾਲੇ, ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਹਾਲ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ। ਗਿਆਨੀ ਪ੍ਰੀਤਮ ਸਿੰਘ ਜੀ ਸਰਹੰਦ, ਗਿਆਨੀ ਗੱਜਣ ਸਿੰਘ ਜੀ ਜਸੋਵਾਲ, ਗਿਆਨੀ ਬੱਗਾ ਸਿੰਘ ਜੀ ਮੌੜ, ਗਿਆਨੀ ਰਵਿੰਦਰ ਸਿੰਘ ਜੀ ਮੁੱਦਕੀ, ਗਿਆਨੀ ਅਮਰ ਸਿੰਘ ਕ੍ਰਿਤੀ, ਪ੍ਰੇਮ ਸਿੰਘ ਜੀ ਰੋਪੜ ਆਦਿ ਸਿਆਣੇ ਸੱਜਣ ਗੁਰਬਾਨੀ ਦੇ ਅਰਥਾਂ ਦੀ ਖੋਜ ਵਿਚ ਜੁੱਟੇ ਹੋਏ ਸਨ। ਗਿਆਨੀ ਮੋਹਨ ਸਿੰਘ, ਗਿਆਨੀ ਮਨੀ ਸਿੰਘ ਤੇ ਗਿਆਨੀ ਪ੍ਰੀਤਮ ਸਿੰਘ ਤਾਂ ਸਾਰੇ ਅਰਥ ਰੋਜ਼ ਦੇ ਰੋਜ਼ ਕਾਪੀਆਂ ਤੇ ਲਿਖਦੇ ਰਹੇ। ਨਾਲ ਨਾਲ ਅਖੰਡ ਪਾਠਾਂ ਤੇ ਕੀਰਤਨ ਵਿਚ ਹਿੱਸਾ ਲੈਂਦੇ ਰਹੇ।

੨੪ ਨਵੰਬਰ ੧੯੩੯ ਈ: ਮੁ: ੯ ਮੱਘਰ ੧੯੯੬ ਬਿ: ਸ਼ੁਕਰਵਾਰ ਨੂੰ ਪੰਜ ਅਖੰਡ ਪਾਠ ਆਰੰਭ ਕੀਤੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅਵਤਾਰ ਗੁਰਪੁਰਬ ਸਮੇਂ ਕੱਤਕ ਪੁੰਨਿਆ ੨੬ ਨਵੰਬਰ, ਮੁਤਾਬਕ ੧੧ ਮੱਘਰ ਦਿਨ ਐਤਵਾਰ ਨੂੰ ਭੋਗ ਪਾ ਕੇ ੧੨੭ ਅਖੰਡ ਪਾਠਾਂ ਦੀ ਲੜੀ ਮੁਕੰਮਲ ਕੀਤੀ। ਅਖੀਰਲੇ ਤਿੰਨ ਦਿਨ ਇਲਾਕੇ ਤੇ ਦੂਰ ਦੁਰਾਡੇ ਦੀਆਂ ਸੰਗਤਾਂ ਦਾ ਜੋੜ ਮੇਲ ਹੋਇਆ, ਸੰਤਾਂ ਦੀ ਕਥਾ ਉਪਰੰਤ ਕਈ ਵਿਦਿਵਾਨ ਗੁਣੀਆਂ ਦੇ ਭਾਸ਼ਨ ਹੋਏ। ਮਹਾਨ ਕੀਰਤਨੀਆਂ, ਰਾਗੀਆਂ, ਢਾਡੀਆਂ, ਪ੍ਰਚਾਰਕਾਂ ੳ ਕਵੀਆਂ ਨੇ ਗੁਰਬਾਨੀ, ਗੁਰਮਤਿ ਤੇ ਗੁਰਇਤਿਹਾਸ ਸਬੰਧੀ ਬੜਾ ਰਸ ਬੰਨ੍ਹਿਆਂ। ਇਹਨਾਂ ਅਖੰਡ ਪਾਠਾਂ ਤੇ ਸੰਤਾਂ ਦੀ ਕਥਾ ਤੋਂ ਇਲਾਕੇ ਦੀਆਂ ਸੰਗਤਾਂ ਬਹੁਤ ਪ੍ਰਭਾਵਤ ਹੋਈਆਂ, ਭਿੰਡਰਾਂ ਦਾ ਗੁਰਦੁਆਰਾ ਅਖੰਡ ਪ੍ਰਕਾਸ਼ ਰੱਬੀ ਰੰਗਣ ਵਿਚ ਰੰਗਿਆ ਹੋਇਆ ਸੰਗਤਾਂ ਨੇ ਮਹਿਸੂਸ ਕੀਤਾ। ਅਤੁੱਟ ਗੁਰੂ ਕੇ ਲੰਗਰ ਵਰਤੇ ਜਿਨ੍ਹਾਂ ਵਿਚ ਸੰਗਤਾਂ ਨੂੰ ਮਿਠਿਆਈਆਂ ਖੁਆਈਆਂ ਗਈਆਂ।

## ਦੂਜੀ ਵਾਰ ਲਾਇਲਪੁਰ ਨੂੰ ਵਹੀਰਾਂ :—

ਪਿਛਲੇ ਸਾਲ ਲਾਇਲਪੁਰ ਦੀਆਂ ਸੰਗਤਾਂ ਨੇ ਅਗਲੇ ਸਾਲ ਕੱਤਕ ਪੁੰਨਿਆਂ ਦੇ ਗੁਰਪੁਰਬ ਤੋਂ ਬਾਦ ਛੇ ਮਹੀਨੇ ਦਾ ਪ੍ਰੋਗਰਾਮ ਮੰਨਵਾ ਲਿਆ ਹੋਇਆ ਸੀ। ਉਸ ਬਣੇ ਪ੍ਰੋਗਰਾਮ ਅਨੁਸਾਰ ਲਾਇਲਪੁਰ ਨੂੰ ਜਾਣ ਤੋਂ ਪਹਿਲਾਂ ਭਿੰਡਰਾਂ ਦੇ ਗੁਰਦੁਆਰੇ ਦੀ ਸੇਵਾ ਸੰਭਾਲ ਲਈ ੨੦ ਸਿੰਘ ਗਿਆਨੀ ਨਿਰੰਜਨ ਸਿੰਘ ਜੀ ਮਾੜੀ ਮੇਘਾ ਦੀ ਜੱਥੇਦਾਰ ਹੇਠ ਛੱਡੇ। ਪੰਜ ਸਿੰਘਾਂ ਦੀ ਗਿਆਨੀ ਗੱਜਨ ਸਿੰਘ ਜੀ ਦੀ ਜੱਥੇਦਾਰੀ ਹੇਠ ਪੋਥੀਆਂ ਤੇ ਰੇਲਾਂ ਅਤੇ ਸਿੰਘਾਂ ਦਾਂ ਹੋਰ ਸਾਮਾਨ ਲੈ ਕੇ ਸਿੱਧੇ ਲਾਇਲਪੁਰ ਪੁੱਜਣ ਲਈ ਡਿਊਟੀ ਲਾ ਦਿੱਤੀ।

੩ ਦਸੰਬਰ, ਮੁਤਾਬਕ ੧੮ ਮੱਘਰ ਨੂੰ ਸੰਤ ਜੱਥ ਸਮੇਤ ਦੁਪਿਹਰ ਨੂੰ ਸੰਤ ਵਿਸਾਖਾ ਸਿੰਘ ਜੀ ਕਿਸ਼ਨਪੁਰੇ ਵਾਲਿਆਂ ਪਾਸ ਪੁੱਜੇ, ਸ਼ਾਮ ਦਾ ਦੀਵਾਨ ਉਥੇ ਕੀਤਾ ਸੰਗਤ ਬਹੁਤ ਪ੍ਰਸੰਨ ਹੋਈ ਰਾਤ ਉਥੇ ਹੀ ਰਹੇ। ਅਗਲੇ ਦਿਨ ਸਤਲੁਜ ਦਰਿਆ ਟੱਪ ਕੇ ਡੱਲੇ, ਸੁਲਤਾਨਪੁਰ ਲੋਧੀ, ਗੋਇੰਦਵਾਲ, ਖਡੂਰ ਸਾਹਿਬ ਪਹੁੰਚ ਗਏ। ਸਾਰੇ ਟਿਕਾਣਿਆਂ ਤੇ ਗੁਰ ਅਸਥਾਨਾਂ ਦੇ ਦਰਸ਼ਨ ਦੀਦਾਰ ਇਸ਼ਨਾਨ ਕੀਤੇ। ਏਥੇ ਹੀ ਕਿਸ਼ਨ ਪੁਰਿਓਂ ਸੰਤਾਂ ਦੀ ਭੂਆ ਸਾਹਿਬ ਕੌਰ ਜੀ ਦੇ ਅਕਾਲ ਚਲਾਣੇ ਦੀ ਖਬਰ ਪੁੱਜੀ, ਸੰਤ ਜੀ ਤਰਨ ਤਾਰਨ ਤੋਂ ੯ ਦਸੰਬਰ

ਨੂੰ ਕਿਸ਼ਨਪੁਰੇ ਨੂੰ ਚਲੇ ਗਏ । ਬਾਕੀ ਜੱਥੇ ਦੇ ਸਿੰਘ ਝਬਾਲ, ਬੀੜ ਬਾਬਾ ਬੁੱਢਾ ਜੀ, ਸੰਨ੍ਹ ਸਾਹਿਬ, ਵਡਾਲੀ ਸਾਹਿਬ, ਛੇਹਰਟਾ ਸਾਹਿਬ ਆਦਿ ਗੁਰ ਅਸਥਾਨਾਂ ਦੇ ਦਰਸ਼ਨ ਇਸ਼ਨਾਨ ਕਰਕੇ ੧੧ ਦਸੰਬਰ, ਨੂੰ ਸ੍ਰੀ ਅੰਮ੍ਰਿਤਸਰ ਪੁੱਜ ਗਏ । ਅਗਲੇ ਦਿਨ ਕਿਸ਼ਨ ਪੁਰਿਉਂ ਸੰਤ ਜੀ ਵਾਪਸ ਅੰਮ੍ਰਿਤਸਰ ਜੱਥੇ 'ਚ ਆ ਗਏ । ੧੩ ਦਸੰਬਰ, ਨੂੰ ਡੇਹਰਾ ਸਾਹਿਬ ਲਾਹੌਰ ਅਤੇ ਸ੍ਰੀ ਨਨਕਾਣਾ ਸਾਹਿਬ ਦੇ ਗੁਰਦੁਆਰਾ ਸਾਹਿਬਾਨ ਦੀ ਯਾਤਰਾ ਕਰਦੇ ਹੋਏ ਸ਼ਾਮ ਦੇ ਢਾਈ ਵਜੇ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਦੇ ਗੁਰਦੁਆਰੇ ਪੁਜ ਗਏ ਜਿਥੇ ਸਿੰਘਾਂ ਦੇ ਲੰਗਰ ਦਾ ਪ੍ਰਬੰਧ ਕੀਤਾ ਗਿਆ ਸੀ । ੧੪ ਦਸੰਬਰ, ਨੂੰ ਸੁਬ੍ਹਾ ਸੰਤਾਂ ਨੇ ਸ਼ਬਦ ਦੀ ਕਥਾ ਕੀਤੀ । ਸੰਗਤ ਬਹੁਤ ਪ੍ਰਸੰਨ ਹੋਈ । ਸ਼ਾਮ ਨੂੰ ਜੱਥੇ ਦੇ ਸਿੰਘਾਂ ਨੇ ਕੀਰਤਨ ਕੀਤਾ । ਅਗਲੇ ਦਿਨ ਗਿ: ਗੱਜਣ ਸਿੰਘ ਜੀ ਪੋਥੀਆਂ ਤੇ ਹੋਰ ਸਾਮਾਨ ਲੈ ਕੇ ਪੁੱਜ ਗਏ ।

## ਨਿੱਤ ਦਾ ਪ੍ਰੋਗਰਾਮ :—

ਸੁਬ੍ਹਾ ਤਿੰਨ ਵਜੇ ਸਭ ਸਿੰਘਾਂ ਨੂੰ ਜਗਾ ਦਿੱਤਾ ਜਾਂਦਾ ੩ ਤੋਂ ੪ ਵਜੇ ਦੇ ਦਰਮਿਆਨ ਸੌਚ ਇਸ਼ਨਾਨ ੪ ਤੋਂ ੬ ਵਜੇ ਤੱਕ ਸਿਮਰਨ ਅਭਿਆਸ ਤੇ ਨਿਤਨੇਮ, ੬ ਵਜੇ ਚਾਹ ਵਰਤਦੀ ਫਿਰ ਗੁਰਦੁਆਰੇ ਸਾਹਿਬ ਦੇ ਅੰਦਰ ਕੀਰਤਨ ਸੁਣਨਾ । ੮ ਤੋਂ ੯ ਵਜੇ ਤੱਕ ਸੰਤ ਜੀ ਮਹਾਂਵਾਕ ਦੀ ਅਲੰਕਾਰਾ ਸਮੇਤ ਕਥਾ ਕਰਦੇ । ਫਿਰ ਸਿੰਘ ਪਿਛਲੀ ਰਾਤ ਦੀ ਸੰਥਾ ਵਿਚਾਰਦੇ ਤੇ ਲਿਖਦੇ ੧੧ ਵਜੇ ਲੰਗਰ ਵਰਤਦਾ, ੧ ਵਜੇ ਤੋਂ ੨ ਵਜੇ ਤੱਕ ਅਰਾਮ ਕਰਦੇ, ਪਿਛਲੇ ਪਹਿਰ ਤਿੰਨ ਵਜੇ ਤੋਂ ਚਾਰ ਵਜੇ ਤੱਕ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਹੁੰਦੀ ਫਿਰ ਸੰਥਾ ਵੀਚਾਰਨੀ ਤੇ ਕੰਪਨੀ ਬਾਗ ਦੀ ਸੈਰ ਕਰਨ ਚਲੇ ਜਾਣਾ, ਸਾਢੇ ੬ ਵਜੇ ਸ਼ਾਮ ਦਾ ਲੰਗਰ ਵਰਤਦਾ ਉਪਰੰਤ ਸਾਢੇ ੭ ਵਜੇ ਤੋਂ ੯ ਵਜੇ ਤੱਕ ਰਾਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਚਲ ਰਹੀ ਸੰਥਾ ਕਥਾ ਹੁੰਦੀ ੧੦ ਵਜੇ ਸਭ ਨੇ ਬਿਰਾਜ ਜਾਣਾ । ਇਹ ਜੱਥੇ ਦਾ ਲਾਇਲਪੁਰ ਵਿਖੇ ਨਿਤ ਦਾ ਪ੍ਰੋਗਰਾਮ ਸੀ । ੧੦ ਫਰਵਰੀ ੧੯੪੦ ਤੱਕ ਸੰਤਾਂ ਦਾ ਲਾਇਲਪੁਰ ਹੀ ਪ੍ਰੋਗਰਾਮ ਰਿਹਾ । ੧੧ ਨੂੰ ਕੁਝ ਸਿੰਘਾਂ ਸਮੇਤ ਚੱਲ ਕੇ ਭਿੰਡਰੀਂ ਹੁੰਦਿਆਂ ਹੋਇਆਂ ੧੨ ਦੀ ਸ਼ਾਮ ਨੂੰ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਯਾਦ ਅੰਦਰ ਹੋ ਰਹੇ ਸਾਲਾਨਾ ਜੋੜ ਮੇਲੇ 'ਚ ਸ਼ਾਮਲ ਹੋਣ ਲਈ ਬੋਪਾਰਾਇ ਪਹੁੰਚ ਗਏ ।

## ਸੰਤਾਂ ਪਾਸ ਆਉਣ ਤੋਂ ਪਹਿਲਾਂ ਮੇਰੀ ਜੀਵਨ ਕਥਾ :—

ਮੈਂ ਸਕੂਲ ਦੀਆਂ ਅੱਠ ਜਮਾਤਾਂ ਪਾਸ ਕਰਕੇ ਆਪਣੇ ਜਨਮ ਨਗਰ, ਪਿੰਡ ਵੈਰੋਕੇ ਵਿਚ ਸੰਤ ਕੇਹਰ ਸਿੰਘ ਜੀ ਪਾਸੋਂ ਸ੍ਰੀ ਗੁਰੂ ਗਰੰਥ ਸਾਹਿਬ ਦਾ ਸੰਥਾ ਪਾਠ ਕਰ ਲਿਆ ਚੰਗਾ ਅਖੰਡ ਪਾਠੀ ਬਣ ਗਿਆ । ਅੱਖਰ ਚੰਗੇ ਹੋਣ ਕਰਕੇ ਗੁਰਪ੍ਰਤਾਪ ਸੂਰਜ ਦੀ ਕਥਾ ਦਾ ਵੀ ਕਈ ਵਾਰ ਮੈਂ ਹੀ ਪਾਠ ਕਰਦਾ ਫਿਰ ਬਿਹੰਗਮ ਬਣ ਕੇ ਬਾਹਰ ਵਿਚਰਦਾ ਰਿਹਾ । ਧਾਰਮਿਕ ਵਿਦਿਆ ਪ੍ਰਾਪਤੀ ਤੇ ਸਿਮਰਨ ਭਜਨ ਦੀ ਲਗਨ ਸਦਕਾ ਬਹੁਤ ਸਾਰੇ ਸਾਧੂ ਸੰਤਾਂ ਨਾਲ ਮਿਲਣ ਤੇ ਉਹਨਾਂ ਦੀ ਸੰਗਤ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ । ਕੁਝਕੁ ਉਦਾਸੀ ਸੰਤਾਂ ਪਾਸੋਂ ਚਣਾਕਾ ਰਾਜਨੀਤੀ, ਭਾਵਰ—ਸਾਂਮ੍ਰਿਤ, ਸਾਰੁਕਾਵਲੀ, ਵਿਚਾਰ ਮਾਲਾ, ਅਧਿਆਤਮਕ ਪ੍ਰਕਾਸ਼ ਪ੍ਰਬੋਧ ਚੰਦਰ ਨਾਟਕ ਤੇ ਵੈਰਾਗ ਸੱਤਕ ਆਦਿ ਗਰੰਥ ਅਰਥਾਂ ਸਮੇਤ ਪੜ੍ਹੇ ਤੇ ਵਿਚਾਰੇ । ਕੁਝ ਕੁ ਸਮਾਂ ਢੁਡੀਕੇ ਨਿਹੰਗਾਂ ਦੀ ਛਾਉਣੀ ਵਾਲੇ ਡੇਰੇ 'ਚ ਰਹੇ ਫਿਰ ਮਦੋਕੇ ਪਾ: ੬ਵੀਂ ਦੇ ਗੁਰਦੁਆਰੇ ਵਿਖੇ ਗਰੰਥੀ ਦੀ ਡਿਊਟੀ ਨਿਭਾਈ । ਫਿਰ ਸੁਤੰਤਰ ਰਹਿਣ ਲੱਗਾ । ਢੁਡੀਕੇ ਪਤੀ ਬਾਜਾ ਦੀ ਧਰਮਸਾਲਾ 'ਚ ਇਕ ਵਿਦਵਾਨ ਉਦਾਸੀ ਸੰਤ ਪਾਸੋਂ ਦੁਬਾਰਾ ਪ੍ਰਬੋਧ ਚੰਦਰ ਨਾਟਕ ਤੇ ਵੈਰਾਗ ਸ਼ਤਕ ਤੇ ਵੈਦਕ ਦੇ ਗਰੰਥ ਅਮੀਰ ਪਰਕਾਸ਼ ਤੇ ਮੇਘਾ ਬਿਨੋਦ ਅਤੇ ਛੰਦ ਸ਼ਾਸਤ੍ਰ ਦਾ ਇਕ ਪੁਸਤਕ 'ਛੰਦ ਰਤਨਾਵਲੀ

ਅਰਥ ਸਮੇਤ ਪੜ੍ਹੇ ਤੇ ਵਿਚਾਰੇ। ਜਿੱਥੇ ਜਿੱਥੇ ਵੀ ਮੈਂ ਵਿਚਰਿਆ ਜਾਂ ਰਿਹਾ ਸਿਮਰਨ ਦੀ ਤੀਬਰ ਲੋਚਾ ਦਾ ਸਦਕਾ ਅੰਮ੍ਰਿਤ ਛਕਣ ਸਮੇਂ ਪੰਜਾਂ ਪਿਆਰਿਆਂ ਵਲੋਂ ਦਿੱਤੇ ਉਪਦੇਸ਼ ਮੁਤਾਬਕ "ਵਾਹਿਗੁਰੂ" ਗੁਰਮੰਤਰ ਦਾ ਜਾਪ ਕਰਦਾ ਰਹਿੰਦਾ। ਕਈ ਨਾਮ ਅਭਿਆਸੀਆਂ ਵਲੋਂ ਮੈਨੂੰ ਇਹ ਪ੍ਰੇਰਨਾ ਦਿੱਤੀ ਜਾਂਦੀ ਰਹੀ ਕਿ ਕਿਸੇ ਸੰਤ ਮਹਾਂਪੁਰਸ਼ ਨੂੰ ਗੁਰੂ ਧਾਰੇ ਤੋਂ ਬਿਨਾਂ ਜਾਂ ਉਹਨਾਂ ਤੋਂ ਲਏ ਨਾਮ ਉਪਦੇਸ਼ ਤੇ ਗੁਰਮੰਤ੍ਰ ਤੋਂ ਬਿਨਾਂ ਇਸ ਤਰ੍ਹਾਂ ਆਪਣੇ ਆਪ ਨਾਮ ਜਪਣਾ ਸਫ਼ਲ ਨਹੀਂ ਹੁੰਦਾ। ਕਈ ਵਾਰ ਮੈਂ ਸੰਸਿਆਂ 'ਚ ਪੈ ਜਾਂਦਾ ਪਰ ਬਚਪਨ ਦਾ ਛਕਿਆ ਅੰਮ੍ਰਿਤ, ਸਿੱਖੀ ਦੇ ਦ੍ਰਿੜ੍ਹ ਹੋਏ ਗੁਰਮਤਿ ਸਿਧਾਂਤਾਂ ਦਾ ਸਦਕਾ ਮੈਂ ਆਪਣਾ ਨਿਸਚਾ ਦੁਹਰਾਉਂਦਾ ਕਿ ਦਸ ਗੁਰੂ ਸਾਹਿਬਾਨ ਤੇ ਸ੍ਰੀ ਗੁਰੂ ਗਰੰਥ ਸਾਹਿਬ ਤੋਂ ਬਿਨਾਂ ਮੈਂ ਕਿਸੇ ਵਿਅਕਤੀ, ਸੰਤ, ਮਹਾਂਪੁਰਸ਼ ਜਾਂ ਨਾਮ ਅਭਿਆਸੀ ਨੂੰ ਗੁਰੂ ਨਹੀਂ ਮੰਨਦਾ।

ਪੰਜਾਂ ਪਿਆਰਿਆਂ ਵਲੋਂ ਦਿੱਤਾ ਹੋਇਆ ਗੁਰਮੰਤ੍ਰ ਹੀ ਜਪਣਾ ਹਰ ਅੰਮ੍ਰਿਤਧਾਰੀ ਗੁਰਸਿੱਖ ਦਾ ਫਰਜ਼ ਹੈ। ਫਿਰ ਵੀ ਮੈਂ ਨਾਮ ਜਪਣ ਵਾਲੇ ਗੁਰਸਿੱਖ ਸੰਤਾਂ ਦੇ ਦਰਸ਼ਨ ਕਰਨ ਤੇ ਬਚਨ ਸੁਣਨ ਦਾ ਸ਼ੌਕ ਜ਼ਰੂਰ ਆਪਣੇ ਮਨ ਵਿਚ ਰੱਖਦਾ ਸਾਂ। ਇਸ ਸਿਲਸਿਲੇ ਵਿਚ ਮੈਂ ਬਹੁਤ ਸਾਰੇ ਪ੍ਰਸਿੱਧ ਸਿੱਖ ਸੰਤਾਂ ਦੇ ਦਰਸ਼ਨ ਕਰਦਾ ਤੇ ਬਚਨ ਬਿਲਾਸ ਸੁਣਦਾ ਰਿਹਾ ਪਰ ਉਹਨਾਂ ਦੇ ਕਈ ਬਚਨ ਗੁਰਮਤਿ ਵਿਰੋਧੀ, ਸਿੱਖ ਸਿਧਾਂਤਾਂ ਦੇ ਉਲਟ ਤੇ ਗੁਰਬਾਣੀ ਦੇ ਆਸ਼ੇ ਦੇ ਪ੍ਰਤੀਕੂਲ ਹੋਣ ਕਰਕੇ ਮੇਰੀ ਤਸੱਲੀ ਨਾ ਹੁੰਦੀ। ਮੈਂ ਅਜਿਹੇ ਸੰਤ ਗੁਰਮੁਖ ਗੁਰਸਿੱਖ ਦੀ ਸੰਗਤ ਕਰਨੀ ਲੋਚਦਾ ਸਾਂ ਜੋ ਸ਼ਬਦ ਦੇ ਸਹੀ ਅਰਥਾਂ ਵਿਚ ਸੰਤ ਹੋਵੇ, ਆਪ ਕੁਝ ਨਾ ਬਣਦਾ ਹੋਵੇ। ਅੰਤਰ ਆਤਮੇ ਗੁਰਬਾਣੀ ਗੁਰੂ ਤੇ ਪ੍ਰਮੇਸ਼ਰ ਨਾਲ ਇਕ ਮਿੱਕ ਹੋਵੇ। ਗੁਰਬਾਣੀ ਦੇ ਅਰਥਾਂ ਦਾ ਅਚਾਰਯ ਹੋਵੇ। ਕਹਿਣੀ ਤੇ ਕਰਨੀ ਦਾ ਪੂਰਾ ਸੂਰਾ ਹੋਵੇ। ਅਜਿਹੀ ਦਸ਼ਾ ਵਿਚ ਸੰਤ ਭਗਵਾਨ ਸਿੰਘ ਜੀ ਦੇ ਇੱਕ ਸੇਵਕ ਭਾਈ ਕੇਹਰ ਸਿੰਘ ਜੀ ਨੇ ਮੇਰੇ ਆਸ਼ੇ ਮੁਤਾਬਕ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦੀ ਦੱਸ ਪਾਈ। ਉਨ੍ਹਾਂ ਦੇ ਦਰਸ਼ਨ ਕਰਨ ਤੇ ਕਥਾ ਸੁਣਨ ਦਾ ਨੇੜੇ ਤੋਂ ਨੇੜੇ ਸਮੇਂ ਵਿਚ ਬੋਪਾਰਾਇ ਦਾ ਸਾਲਾਨਾ ਜੋੜ ਮੇਲਾ ਤਜਵੀਜ਼ ਕੀਤਾ।

### ਬੋਪਾਰਾਇ ਦਾ ਸਾਲਾਨਾ ਜੋੜ ਮੇਲਾ :–

ਭਾਈ ਕੇਹਰ ਸਿੰਘ ਜੀ ਨੇ ਮੈਨੂੰ ਆਖਿਆ ਕਿ ਇਹਨਾਂ ਦਿਨਾਂ ਵਿਚ ਬੋਪਾਰਾਇ ਸਾਲਾਨਾ ਜੋੜ ਮੇਲੇ ਦੇ ਮੌਕੇ ਤੇ ਉਹ ਜ਼ਰੂਰ ਆਉਂਦੇ ਹਨ ਤੂੰ ਮੇਰੇ ਨਾਲ ਚੱਲ, ਉਨ੍ਹਾਂ ਦੇ ਦਰਸ਼ਨ ਕਰ ਲਈਂ, ਕਥਾ ਸੁਣ ਲਈਂ, ਬਚਨ ਕਰ ਲਈਂ। ਜੇ ਤਸੱਲੀ ਹੋਈ ਤਾਂ ਨਾਲ ਜੱਥੇ ਵਿਚ ਭਰਤੀ ਹੋ ਜਾਵੀਂ ਉਸ ਦੀ ਗੱਲ ਮੰਨ ਕੇ ਮੈਂ ਤੇ ਕੁਝ ਹੋਰ ਸਿੰਘ ਭਾਈ ਕੇਹਰ ਸਿੰਘ ਨਾਲ ੧੯੪੦ ਈ: ਦੀ ੧੪ ਫਰਵਰੀ ਨੂੰ ਮੱਦੋਕੇ ਪਿੰਡ ਤੋਂ ਚਲ ਪਏ ਅਸੀਂ ਪਿਛਲੇ ਪਹਿਰ ਦਿਨ ਢਲੇ ਦੋ ਕੁ ਵਜੇ ਪਿੰਡ ਬੋਪਾਰਾਇ ਪੁਜੇ, ਉਥੇ ਸ਼ਾਮ ਨੂੰ ੪ ਕੁ ਵਜੇ ਗੁਰਪਰਤਾਪ ਸੂਰਜ ਦੀ ਕਥਾ ਹੋ ਰਹੀ ਸੀ। ਉਹਨਾਂ ਦਿਨਾਂ ਵਿਚ ਲਾਊਡ ਸਪੀਕਰ ਨਹੀਂ ਸਨ ਹੁੰਦੇ। ਸੰਗਤ ਬਹੁਤ ਜੁੜੀ ਹੋਈ ਸੀ। ਅੰਦਰ ਸਟੇਜ ਦੇ ਨੇੜੇ ਤਾਂ ਅਸੀਂ ਜਾ ਨਾ ਸਕੇ, ਜੰਗਲੇ ਤੋਂ ਬਾਹਰ ਖੜ੍ਹੀ ਸੰਗਤ ਵਿਚ ਖੜ੍ਹੇ ਹੋ ਕੇ ਕਥਾ ਸੁਣਨ ਲਗ ਪਏ। ਦੂਰੋਂ ਬੜੀ ਹੀ ਮਿੱਠੀ ਤੇ ਰਸੀਲੀ ਅਵਾਜ਼ ਸੁਣਾਈ ਦੇ ਰਹੀ ਸੀ। ਉਸ ਅਵਾਜ਼ ਵਿਚ ਮਿਕਨਾਤੀਸੀ ਕਸ਼ਸ਼ ਸੀ ਜੋ ਸਰੋਤਿਆਂ ਨੂੰ ਆਪਣੇ ਵਲ ਖਿੱਚਣ ਦੀ ਸਮਰਥਾ ਰੱਖਦੀ ਸੀ। ਅਸੀਂ ਬਾਹਰ ਖੜ੍ਹੇ ਕਥਾ 'ਚ ਅਜਿਹੇ ਜੁੜੇ ਕਿ ਦੇਸ਼ ਕਾਲ ਦਾ ਚੇਤਾ ਭੁਲ ਗਿਆ।

ਜਿਵੇਂ ਬਿਜਲੀ ਦੇ ਕਰੰਟ ਲੱਗਣ ਨਾਲ ਸਰੀਰ ਵਿਚ ਇੱਕ ਝਰਨਾਟ ਜਿਹੀ ਫਿਰ ਜਾਂਦੀ ਹੈ ਕੁਝ ਅਜਿਹੀ ਦਸ਼ਾ ਹੀ ਅੰਤਰ ਆਤਮੇ ਵਾਪਰਨ ਲੱਗੀ। ਪਿਛਲੇ ਜਨਮ ਦਾ ਕੋਈ ਸਬੰਧ ਅਨੁਭਵ ਹੋਣ ਲੱਗਾ। ਮੈਂ ਭਾਈ ਕੇਹਰ ਸਿੰਘ ਨੂੰ ਪੁੱਛਿਆ ਇਹ ਕਥਾ ਕੌਣ ਕਰ ਰਹੇ ਹਨ ਤਾਂ ਉਸ ਨੇ ਕਿਹਾ ਕਿ ਇਹ

ਜੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਹਨ ਜਿਸ ਬਾਰੇ ਮੈਂ ਤੁਹਾਨੂੰ ਦੱਸ ਪਾਈ ਸੀ। ਮੈਂ ਭਾਈ ਕੇਹਰ ਸਿੰਘ ਨੂੰ ਕਿਹਾ ਕਿ ਏਥੇ ਮੇਰਾ ਮਸਲਾ ਹਲ ਹੋ ਜਾਵੇਗਾ, ਅਗਲੇ ਸਵੇਰ ਦੀ ਕਥਾ ਸੁਣਨ ਲਈ ਅਸੀਂ ਟਾਈਮ ਤੋਂ ਪਹਿਲਾਂ ਹੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਪਾਲਕੀ ਦੇ ਬਿਲਕੁਲ ਨੇੜੇ ਜਾ ਕੇ ਬੈਠ ਗਏ, ਜਿਥੋਂ ਕਥਾਕਾਰ ਦੇ ਦਰਸ਼ਨ ਵੀ ਹੋ ਸਕਣ ਤੇ ਬਚਨ੍ ਵੀ ਅਸਾਨੀ ਨਾਲ ਸੁਣੇ ਜਾ ਸਕਣ। ਸਮੇਂ ਸਿਰ ਸੰਤ ਜੀ ਆ ਕੇ ਤਾਬਿਆ ਬੈਠ ਗਏ ਮੇਰੇ ਮਨ ਅੰਦਰ ਚੂੰਕਿ ਨਾਮ ਸਿਮਰਨ ਸਬੰਧੀ ਬੜੀਆਂ ਹੀ ਸ਼ੰਕਾਵਾਂ ਸਨ ਤੇ ਖਿਆਲ ਸੀ ਕਿ ਕਥਾ ਤੋਂ ਪਿਛੋਂ ਇਕੱਲਿਆਂ ਸੰਤਾਂ ਨੂੰ ਮਿਲ ਕੇ ਆਪਣੇ ਸੰਸਿਆਂ ਦੀ ਨਿਵਿਰਤੀ ਕਰਵਾਵਾਂ ਪਰ ਗੁਰੂ ਦੀ ਮੇਹਰ ਦਾ ਸਦਕਾ ਮਹਾਂਵਾਕ ਆਇਆ :—

ਧਨਾਸਰੀ ਮਹਲਾ ੩ ॥

ਨਾਵੈ ਕੀ ਕੀਮਤਿ ਮਿਤਿ ਕਹੀ ਨ ਜਾਇ ॥ ਸੇ ਜਨੁ ਧੰਨੁ ਜਿਨ ਇਕ ਨਾਮਿ ਲਿਵ ਲਾਇ ॥
ਗੁਰਮਤਿ ਸਾਚੀ ਸਾਚਾ ਵੀਚਾਰੁ ॥ ਆਪੇ ਬਖਸੇ ਦੇ ਵੀਚਾਰੁ ॥ ੧ ॥
ਹਰਿ ਨਾਮੁ ਅਚਰਜ ਪ੍ਰਭੁ ਆਪ ਸੁਣਾਏ ॥ ਕਲੀ ਕਾਲ ਵਿਚਿ ਗੁਰਮੁਖਿ ਪਾਏ ॥੧॥ਰਹਾਉ॥
ਹਮ ਮੂਰਖ ਮੂਰਮ ਮਨ ਮਾਹਿ ਹਉਮੈ ਵਿਚਿ ਸਭ ਕਾਰ ਕਮਾਹਿ ॥
ਗੁਰ ਪ੍ਰਸਾਦੀ ਹਉਮੈ ਜਾਇ ॥ ਆਪੇ ਬਖਸੇ ਲਏ ਮਿਲਾਇ ॥ ੨ ॥
ਬਿਖਿਆ ਕਾ ਧਨੁ ਬਹੁਤੁ ਅਭਿਮਾਨੁ ॥ ਅਹੰਕਾਰਿ ਡੂਬੈ ਨ ਪਾਵੈ ਮਾਨੁ ॥
ਆਪੁ ਛੋਡਿ ਸਦਾ ਸੁਖੁ ਹੋਈ ॥ ਗੁਰਮਤਿ ਸਾਲਾਹੀ ਸਚੁ ਸੋਈ ॥ ੩ ॥
ਆਪੇ ਸਾਜੇ ਕਰਤਾ ਸੋਇ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥
ਜਿਸੁ ਸਚੁ ਲਾਏ ਸੋਈ ਲਾਗੈ ॥ ਨਾਨਕ ਨਾਮਿ ਸਦਾ ਸੁਖੁ ਆਗੈ ॥ ੪ ॥ (ਪੰ: ੬੬੬)

ਸੰਤਾਂ ਨੇ ਗੁਰਮਤਿ ਅਨੁਸਾਰ ਨਾਮ ਦਾ ਸਰੂਪ, ਨਾਮ ਨੂੰ ਪ੍ਰਾਪਤ ਕਰਨ ਦਾ ਢੰਗ, ਸਿਮਰਨ ਦੀਆਂ ਵਿਧੀਆਂ, ਸਿਮਰਨ ਸਮੇਂ ਧਿਆਨ, ਪਰਹੇਜ਼, ਨਾਮ ਅਭਿਆਸ ਦੀਆਂ ਅਵਸਥਾਵਾਂ, ਨਾਮ ਅਭਿਆਸੀ ਦੀ ਸਰੀਰਕ ਤੇ ਆਤਮਕ ਦਸ਼ਾ, ਨਾਮ ਸਿਮਰਨ ਦਾ ਫਲ ਤੇ ਲਾਭ ਆਦਿ ਅਨੇਕਾਂ ਵਿਸ਼ਿਆਂ ਤੇ ਗੁਰਬਾਣੀ ਦੀਆਂ ਤੁਕਾਂ ਦੇ ਪ੍ਰਮਾਣ ਦੇ ਕੇ ਅਜਿਹਾ ਸਿੱਧ ਕੀਤਾ, ਕਿ ਮੇਰੇ ਮਨ ਦੇ ਸਾਰੇ ਸ਼ੰਕੇ ਹੜ ਦੇ ਪਾਣੀ ਅੱਗੇ ਕੱਖਾਂ ਦੇ ਤੀਲਿਆਂ ਵਾਂਗ ਰੁੜ੍ਹ ਗਏ। ਚਿਤ ਸਾਫ ਤੇ ਹੌਲਾ ਫੁੱਲ ਹੋ ਗਿਆ। ਹੁਣ ਸੰਤਾਂ ਦੀ ਸੰਗਤ ਕਰਨ ਦੇ ਸੰਕਲਪ ਮੇਰੇ ਮਨ ਦੇ ਇਰਦ ਗਿਰਦ ਘੁੰਮਣ ਲੱਗੇ। ਕਥਾ ਦਾ ਜੋ ਪ੍ਰਭਾਵ ਮੇਰੇ ਮਨ ਉਪਰ ਪਿਆ ਸੀ ਉਹ ਅਕਥਨੀਯ ਸੀ।

"ਕਹਿ ਕਬੀਰ ਗੂੰਗੈ ਗੁੜ ਖਾਇਆ ਪੂਛੇ ਤੇ ਕਿਆ ਕਹੀਐ।" ਵਾਲੀ ਅਵਸਥਾ ਵ ਪਰ ਰਹੀ ਸੀ ਹਿਰਦਾ ਗਦ ਗਦ ਹੋ ਰਿਹਾ ਸੀ ਤੇ ਨੇਤਰ ਸਜਲ ਹੋ ਰਹੇ ਸਨ। ਕਹਿਣ ਸੁਣਨ ਦੀ ਕੋਈ ਬਾਤ ਨਹੀਂ ਸੀ ਕਥਾ ਸਮਾਪਤੀ ਤੋਂ ਢੇਰ ਚਿਰ ਬਾਦ ਭਾਈ ਕੇਹਰ ਸਿੰਘ ਜੀ ਨੂੰ ਮੈਂ ਕਿਹਾ ਕਿ ਤੁਸਾਂ ਨੇ ਜੋ ਮੈਨੂੰ ਅਜਿਹੇ ਸੰਤ ਗੁਰਮੁਖ ਤੇ ਗੁਰਸਿੱਖ ਮਹਾਂ ਪੁਰਸ਼ ਦੇ ਦਰਸ਼ਨ ਕਰਵਾਏ ਤੇ ਕਥਾ ਸੁਣਨ ਦਾ ਮੌਕਾ ਪ੍ਰਦਾਨ ਕੀਤਾ ਹੈ ਮੈਂ ਤੁਹਾਡਾ ਰੋਮ ਰੋਮ ਕਰਕੇ ਧੰਨਵਾਦੀ ਹਾਂ। ਪਰ ਇਕ ਪਰਉਪਕਾਰ ਹੋਰ ਕਰੋ ਕਿ ਮੇਰੀ ਸਿਫਾਰਸ਼ ਕਰੋ ਕਿ ਸੰਤ ਜੀ ਮੈਨੂੰ ਆਪਣੇ ਜੱਥੇ 'ਚ ਰੱਖ ਲੈਣ।

ਕਥਾ ਉਪਰੰਤ ਸੰਤ ਜਿਸ ਕਮਰੇ 'ਚ ਠਹਿਰੇ ਹੋਏ ਸਨ ਭਾਈ ਕੇਹਰ ਸਿੰਘ ਨਾਲ ਮੈਂ ਵੀ ਉਸ ਕਮਰੇ 'ਚ ਚਲਾ ਗਿਆ ਸੰਤਾਂ ਨੂੰ ਫਤਿਹ ਬੁਲਾਈ ਤੇ ਨਮਸਕਾਰ ਕੀਤੀ, ਸੰਤਾਂ ਨੇ ਕੇਹਰ ਸਿੰਘ ਤੋਂ ਉਸ ਦੀ ਸੁਖਸਾਂਦ ਪੁੱਛੀ ਤੇ ਸੰਤ ਭਗਵਾਨ ਸਿੰਘ ਜੀ ਹੁਰਾਂ ਬਾਰੇ ਵੀ ਗਲਬਾਤ ਕੀਤੀ। ਮੈਨੂੰ ਸੰਤਾਂ ਨੇ ਗਹੁ ਨਾਲ ਤੱਕਿਆ ਤੇ ਕੇਹਰ ਸਿੰਘ ਨੂੰ ਪੁਛਿਆ ਕਿ ਇਹ ਸਿੰਘ ਕੌਣ ਹੈ। ਤਾਂ ਮੇਰੇ ਬਾਰੇ ਕੇਹਰ ਸਿੰਘ ਨੇ ਵਿਸਥਾਰ ਨਾਲ ਦੱਸਿਆ

ਤੇ ਕਿਹਾ ਕਿ ਇਹ ਸਿੰਘ ਤੁਹਾਡੇ ਜੱਥੇ 'ਚ ਰਹਿ ਕੇ ਗੁਰਮਤਿ ਗਰੰਥਾਂ ਦਾ ਅਧਿਐਨ ਕਰਨਾ ਚਾਹੁੰਦਾ ਹੈ ਤਾਂ ਸੰਤ ਜੀ ਮੈਨੂੰ ਮੁਖ਼ਾਤਬ ਕਰਕੇ ਕਹਿਣ ਲੱਗੇ ਭਾਈ ਜੱਥੇ 'ਚ ਉਹ ਸਿੰਘ ਭਰਤੀ ਹੋ ਸਕਦਾ ਹੈ ਜਿਹੜਾ ੧. ਅੰਮ੍ਰਿਤ ਧਾਰੀ ਹੋਵੇ। ੨. ਪੰਜ ਬਾਣੀਆਂ ਦਾ ਨਿਤਨੇਮੀ ਹੋਵੇ। ੩. ਰਹਿਤ ਵਿਚ ਤਿਆਰ ਬਰਤਿਆਰ ਹੋਵੇ। ੪. ਖਾਣ ਦਾ ਲਾਲਚੀ ਨਾ ਹੋਵੇ, ਲੜਾਕਾ ਨਾ ਹੋਵੇ। ੫. ਤੈਨੂੰ ਜੱਥੇ ਵਿਚ ਪੈਦਲ ਸਫ਼ਰ ਕਰਨਾ ਪਵੇਗਾ। ੬. ਕਈ ਵਾਰ ਭੁੱਖੇ ਵੀ ਰਹਿਣਾ ਪਵੇਗਾ। ੭. ਜੇ ਕਿਤੇ ਕਪੜੇ ਨਾ ਮਿਲਣ ਤਾਂ ਪਾਟਿਆਂ ਪੁਰਾਣਿਆਂ ਬਸਤਰਾਂ 'ਚ ਗੁਜ਼ਾਰਾ ਕਰਨਾ ਪਵੇਗਾ। ਮੈਂ ਉੱਤਰ ਵਿਚ ਹੱਥ ਜੋੜ ਕੇ ਬੇਨਤੀ ਕੀਤੀ ਮਹਾਰਾਜ ਜੀ ਮੈਨੂੰ ਤੁਹਾਡੇ ਜੱਥੇ ਦੇ ਸਾਰੇ ਨਿਯਮ ਤੇ ਸ਼ਰਤਾਂ ਪ੍ਰਵਾਨ ਹਨ। ਮੈਨੂੰ ਆਪਣੇ ਨਾਲ ਰਲਾ ਲਓ, ਭਾਈ ਕੇਹਰ ਸਿੰਘ ਨੇ ਮੇਰੀ ਸਿਫਾਰਸ਼ ਕੀਤੀ ਤੇ ਕਿਹਾ ਜੀ ਮਹਾਰਾਜ! ਇਸ ਸਿੰਘ ਵਿਚ ਉਹ ਸਾਰੇ ਗੁਣ ਮੌਜੂਦ ਹਨ ਜਿਹੜੇ ਕਿ ਜੱਥੇ ਦੇ ਸਿੰਘ 'ਚ ਹੋਣੇ ਚਾਹੀਦੇ ਹਨ ਤਾਂ ਸੰਤ ਕਹਿਣ ਲੱਗੇ ਅੱਛਾ ਭਾਈ ਅਸੀਂ ਲਾਇਲਪੁਰ ਦਾ ਪਰੋਗਰਾਮ ਵਿਸਾਖੀ ਤੱਕ ਪੂਰਾ ਕਰਕੇ ਵਾਪਸ ਆਵਾਂਗੇ ਤਾਂ ਤੂੰ ਜੱਥੇ ਵਿਚ ਭਰਤੀ ਹੋ ਜਾਵੀਂ। ਮੈਂ ਕਿਹਾ ਜੀ ਮਹਾਰਾਜ ਦਮ ਦਾ ਕੀ ਵਿਸਾਹ ਹੈ ਕਿ ਅੰਦਰ ਨੂੰ ਗਿਆ ਬਾਹਰ ਆਵੇ ਕਿ ਨ ਹੀ ਆਵੇ ਅਤੇ ਮਨ ਦੇ ਉਛਾਲ ਦਾ ਪਤਾ ਨਹੀਂ ਕੱਲ ਨੂੰ ਕਿਸ ਰੁੱਖ ਬਦਲ ਜਾਵੇ। ਮੈਨੂੰ ਤਾਂ ਹੁਣੇ ਹੀ ਨਾਲ ਚਲਣ ਦੀ ਆਗਿਆ ਬਖ਼ਸ਼ੋ ਤਾਂ ਸੰਤ ਬਖ਼ਸ਼ਸ਼ਾਂ ਦੇ ਘਰ ਵਿਚ ਆ ਗਏ ਤੇ ਦ੍ਰਵ ਕੇ ਬੜੇ ਪਿਆਰ ਨਾਲ ਆਖਣ ਲੱਗੇ ਭਾਈ ਤੇਰੇ ਵਰਗੇ ਸਿੰਘਾਂ ਨੂੰ ਤਾਂ ਜੱਥੇ 'ਚ ਭਰਤੀ ਕਰਨ ਲਈ ਅਸੀਂ ਟੋਲਦੇ ਫਿਰਦੇ ਹਾਂ ਤੇਰੇ ਕੋਲੋਂ ਗੁਰੂ ਨੇ ਆਪਣੇ ਘਰ ਦੀ ਮਹਾਨ ਸੇਵਾ ਲੈਣੀ ਹੈ। ਚਲ ਫਿਰ ਤਿਆਰ ਹੋ ਜਾ ਹੁਣੇ ਹੀ ਸਾਡੇ ਨਾਲ ਚਲ, ਫਿਰ ਮੈਂ ਬੇਨਤੀ ਕੀਤੀ ਮਹਾਰਾਜ ਮੇਰੀਆਂ ਪੁਸਤਕਾਂ ਤੇ ਕਪੜੇ ਮਦੋਕੇ ਗੁਰਦੁਆਰੇ ਪਏ ਹਨ ਮੈਂ ਉਹ ਲੈ ਆਵਾਂ ਮੈਨੂੰ ਹੁਕਮ ਕਰੋ ਕਿ ਕਿੱਥੇ ਆ ਕੇ ਆਪ ਨੂੰ ਮਿਲਾਂ। ਆਪ ਨੇ ਫੁਰਮਾਇਆ ਕਿ ਅਸੀਂ ਏਥੋਂ ਜੱਸੋਵਾਲ ਤੋਂ ਹੋ ਕੇ ਭਿੰਡਰੀਂ ਜਾਣਾ ਹੈ। ਉਥੋਂ ਸਿੱਧੇ ਲਾਇਲਪੁਰ ਪੁਜ ਜਾਵਾਂਗੇ ਤੂੰ ਆਪਣੇ ਲੋੜੀਂਦੇ ਪੁਸਤਕ ਤੇ ਕਪੜੇ ਲੈ ਕੇ ਸਿੱਧਾ ਲਾਇਲਪੁਰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਆ ਜਾਵੀਂ। ਮੈਂ ਸਤਿ ਬਚਨ ਕਿਹਾ ਨਮਸਕਾਰ ਕਰਕੇ ਫਤਿਹ ਬੁਲਾਈ ਤੇ ਗਦ ਗਦ ਹੋ ਕੇ ਵਾਪਸ ਕੇਹਰ ਸਿੰਘ ਸਮੇਤ ਮਦੋਕੇ ਆ ਗਿਆ। ਮੈਨੂੰ ਐਉਂ ਮਹਿਸੂਸ ਹੋਵੇ ਜਿਵੇਂ ਕਿਸੇ ਸੂਮ ਨੂੰ ਪਾਰਸ ਦੀ ਵੱਟੀ ਲੱਭ ਗਈ ਹੋਵੇ, ਅੰਤਰ ਆਤਮੇ ਖ਼ੁਸ਼ੀ ਦੇ ਫੁਹਾਰੇ ਫੁੱਟ ਪਏ। ਮੈਂ ਭਾਈ ਕੇਹਰ ਸਿੰਘ ਦਾ ਦੋਬਾਰਾ ਧੰਨਵਾਦ ਕਰਕੇ ਮਦੋਕਿਆਂ ਤੋਂ ਜ਼ਰੂਰੀ ਵਸਤਾਂ ਸਾਮਾਨ ਪੁਸਤਕਾਂ ਤੇ ਕਪੜੇ ਲੈ ਕੇ ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਕੀਤੇ। ਬਾਜ਼ਾਰ ਮਾਈ ਸੇਵਾਂ ਚੋਂ ਦੋ ਭਾਗ ਸ੍ਰੀ ਗੁਰੂ ਗਰੰਥ ਸਾਹਿਬ ਤੇ ਹੋਰ ਪੜ੍ਹਨ ਯੋਗ ਪੁਸਤਕ ਖਰੀਦੇ ਤੇ ਅਗਲੇ ਦਿਨ ਭਾਵ ੧੭ ਫਰਵਰੀ ਨੂੰ ਅੰਮ੍ਰਿਤਸਰ ਤੋਂ ਬੱਸ ਰਾਹੀਂ ਲਾਹੌਰ ਤੇ ਲਾਹੌਰ ਤੋਂ ਨਨਕਾਣਾ ਸਾਹਿਬ ਦੇ ਦਰਸ਼ਨ ਦੀਦਾਰ ਕਰਕੇ ਸ਼ਾਮ ਨੂੰ ਨਨਕਾਣਾ ਸਾਹਿਬ ਤੋਂ ਗੁਰਦੁਆਰਾ ਸਿੰਘ ਸਭਾ ਲਾਇਲਪੁਰ ਵਿਖੇ ਮੈਂ ਪੁਜ ਗਿਆ ਤੇ ਸੰਤਾਂ ਦੇ ਜਾ ਦਰਸ਼ਨ ਕੀਤੇ। ਨਮਸਕਾਰ ਕੀਤੀ ਤੇ ਫਤਿਹ ਗਜਾਈ। ਸੰਤ ਦੇ ਜੱਥੇ ਦੇ ਸਿੰਘਾਂ ਵਿਚੋਂ ਭਾਈ ਗੁਰਦੇਵ ਸਿੰਘ ਮੁਨਾਵਾਂ ਮੈਨੂੰ ਮਿਲ ਗਿਆ ਜੋ ਮੇਰਾ ਬਚਪਨ ਦਾ ਵਾਕਫ਼ ਸੀ। ਉਹ ਸੰਤਾਂ ਦੇ ਨਿਕਟ ਵਰਤੀ ਸੇਵਕਾਂ ਵਿਚੋਂ ਸੀ ਉਸ ਨੇ ਮੈਨੂੰ ਕਾਫ਼ੀ ਧੀਰਜ ਦਿੱਤਾ ਤੇ ਮੇਰਾ ਚਿੱਤ ਪ੍ਰਸੰਨ ਰਹਿਣ ਲੱਗਾ। ਪਹਿਲੇ ਦਿਨ ਹੀ ਰਾਤ ਨੂੰ ਸੰਥਾ ਸੁਨਣ ਲਈ ਦੂਜੇ ਸਿੰਘਾਂ ਨਾਲ ਮੈਂ ਵੀ ਪੋਥੀ ਪ੍ਰਕਾਸ਼ ਕਰ ਲਈ ਸਾਢੇ ੭ ਵਜੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਵਿਦਿਆਰਥੀਆਂ ਦੀ ਚਲਦੀ ਸੰਥਾ ਕਥਾ ਅਰੰਭ ਹੋਈ। ਪਹਿਲਾ ਸ਼ਬਦ ਜਿਸ ਤੋਂ ਮੈਂ ਸੰਥਾ ਸੁਨਣੀ ਸ਼ੁਰੂ ਕੀਤੀ। ਉਹ ਭੈਰਉ ਰਾਗ ਦਾ ਭਗਤ ਨਾਮਦੇਵ ਜੀ ਦਾ ਸ਼ਬਦ ਸੀ। ਘਰ ੨॥ "ਜਉ ਗੁਰ ਦੇਉ ਤ ਮਿਲੈ ਮੁਰਾਰਿ॥ ਜਉ ਗੁਰਦੇਉ ਤ ਉਤਰੈ ਪਾਰਿ॥" ਉਸੇ ਭਗਤ ਬਾਣੀ ਦੇ ਸਾਰੇ ਸ਼ਬਦਾਂ ਦੀ ਸੰਥਾ ਪੂਰੀ ਕਰ ਦਿੱਤੀ। ਲਾਇਲਪੁਰ ਰਹਿਣ ਸਮੇਂ ਰੋਜ਼ਾਨਾ ਦਾ

ਦਿਨ ਪ੍ਰੋਗਰਾਮ ਪਿੱਛੇ ਪੰਨਾ ੧੬੩ ਤੇ ਪਿਛਲੇ ਸਾਲ ਦੇ ਪ੍ਰੋਗਰਾਮ 'ਚ ਲਿਖ ਆਏ ਹਾਂ।

**ਸੰਤਾਂ ਦੀ ਸ਼ਬਦ ਦੀ ਕਥਾ ਦਾ ਢੰਗ :–**

ਤਾਬਿਆ ਬੈਠ ਕੇ ਰਸ ਵਿਚ ਮੰਗਲਾ ਚਰਨ ਦੇ ਸ਼ਬਦਾਂ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਏ ਮਹਾਂਵਾਕ ਦਾ ਸੁਰੀਲੀ ਤੇ ਰਸਭਿੰਨੀ ਆਵਾਜ਼ ਵਿਚ ਸੰਗਤਾਂ ਨੂੰ ਪਾਠ ਸ੍ਰਵਣ ਕਰਵਾਣਾ। ਫਿਰ ਰੁਮਾਲ ਪਾ ਕੇ ਰੂਪਕ ਅਲੰਕਾਰ ਦਾ ਬਾਹਰੀ ਪੱਖ ਬੜੀ ਸੁਘੜਤਾ ਤੇ ਸੁਚੱਜਤਾ ਨਾਲ ਵਰਨਣ ਕਰਨਾ, ਉਸ ਦਾ ਅੰਤ੍ਰੀਵ ਪੱਖ, ਵਿਦਵਤਾ, ਖੋਜ, ਯੁਕਤੀਆਂ ਤੇ ਪ੍ਰਮਾਣਾਂ ਦੁਆਰਾ ਅਜਿਹਾ ਸਪੱਸ਼ਟ ਕਰਨਾ ਕਿ ਸ੍ਰੋਤਿਆਂ ਦੇ ਅੰਦਰ ਉਹ ਸਿਧਾਂਤ ਤੇ ਭਾਵ ਤਸਵੀਰਾਂ ਬਣ ਕੇ ਅੰਕਤ ਹੁੰਦੇ ਜਾਣੇ ਆਏ ਮਹਾਂਵਾਕ ਦੇ ਕੇਂਦਰੀ ਭਾਵ ਨਾਲ ਉਹ ਰੂਪਕ ਅਲੰਕਾਰ ਨੂੰ ਇਸ ਤਰ੍ਹਾਂ ਜੋੜ ਦੇਣਾ ਜਿਵੇਂ ਉਹ ਰੂਪਕ ਇਸੇ ਸ਼ਬਦ ਦੀ ਹੀ ਇਕ ਪਹਿਲੀ ਕੜੀ ਹੋਵੇ। ਇਹ ਯੋਗਤਾ ਆਮ ਕਥਾਕਾਰਾਂ ਜਾਂ ਵਿਆਖਿਆਕਾਰਾਂ 'ਚ ਨਹੀਂ ਹੁੰਦੀ ਫਿਰ ਆਏ ਸ਼ਬਦ ਦੀ ਇਕ ਇਕ ਤੁਕ ਦੀ ਵਿਆਖਿਆ ਦੀ ਗੁਰਬਾਣੀ ਦੀਆਂ ਤੁਕਾਂ ਦੇ ਪ੍ਰਮਾਣਾਂ ਦੁਆਰਾ ਪੁਸ਼ਟੀ ਕਰਨੀ। ਸਿੱਖ ਇਤਿਹਾਸ ਦੇ ਹਵਾਲੇ ਦੇ ਕੇ ਉਸ ਦਾ ਅਸਲੀ ਪੱਖ ਪੇਸ਼ ਕਰਨਾ,ਆਪ ਦੀ ਵਿਆਖਿਆ ਵਿੱਧੀ ਦਾ ਇਕ ਵਿਸ਼ੇਸ਼ ਗੁਣ ਸੀ। ਸ੍ਰੋਤਿਆਂ ਦੇ ਮਨਾਂ ਨੂੰ ਚਮਕ ਪੱਥਰ ਵਾਂਗ ਆਪਣੇ ਵੱਲ ਖਿੱਚੀ ਰੱਖਣਾ ਅਤੇ ਗੁਰਬਾਣੀ ਦੇ ਅਮਰ ਵਾਕਾਂ ਤੇ ਉਨ੍ਹਾਂ ਦੀ ਵਿਆਖਿਆ ਦੁਆਰਾ ਸੰਗਤਾਂ ਦੀ ਆਤਮਾ ਨੂੰ ਅੰਮ੍ਰਿਤਰਸ ਨਾਲ ਸਰਸ਼ਾਰ ਕਰ ਦੇਣਾ ਆਪ ਦੀ ਕਥਾ ਦਾ ਇਕ ਅਣੋਖਾ ਤੇ ਅਲੌਕਿਕ ਪੱਖ ਸੀ ਜਿਸ ਨੂੰ ਕੋਈ ਸੂਝਵਾਨ ਸ੍ਰੋਤਾ ਖੁਦ ਸ੍ਰਵਣ ਕਰਕੇ ਹੀ ਅਨਭਵ ਕਰ ਸਕਦਾ ਸੀ।

ਕਿਸੇ ਛੋਟੇ ਸ਼ਬਦ ਦੀ ਵਿਆਖਿਆ ਬਹੁਤ ਸਮੇਂ ਵਿਚ ਅਤੇ ਲੰਬੇ ਸ਼ਬਦ ਦੀ ਵਿਆਖਿਆ ਥੋੜੇ ਸਮੇਂ ਵਿਚ ਵਰਨਨ ਕਰਨਾ ਆਪ ਲਈ ਕੋਈ ਮੁਸ਼ਕਲ ਬਾਤ ਨਹੀਂ ਸੀ। ਸਰੋਤਿਆਂ ਨੂੰ ਇਹ ਕਦੇ ਮਹਿਸੂਸ ਨਹੀਂ ਸਨ ਹੋਣ ਦੇਂਦੇ ਕਿ ਕਥਾ ਛੇਤੀ ਹੋ ਰਹੀ ਹੈ ਜਾਂ ਹੌਲੀ ਹੋ ਰਹੀ ਹੈ। ਰਵਾਨਗੀ ਦੀ ਇੱਕ-ਸਾਰਤਾ ਆਪ ਦੀ ਕਥਾ ਦਾ ਇਕ ਅਨਿਖੜਵਾਂ ਅੰਗ ਸੀ। ਰਸ ਅਤੇ ਇਕਾਗਰਤਾ 'ਚ ਲਿਵਲੀਨ ਸਰੋਤਿਆਂ ਨੂੰ ਕਥਾ ਦਾ ਘੰਟੇ ਜਾਂ ਡੇਢ ਘੰਟੇ ਦਾ ਸਮਾਂ ੧੫ ਮਿੰਟ ਦਾ ਸਮਾਂ ਹੀ ਮਹਿਸੂਸ ਹੁੰਦਾ ਸੀ। ਕਥਾ ਦਾ ਅਰੰਭ ਤੇ ਸਮਾਪਤੀ ਸੰਖੇਪ ਅਤੇ ਭਾਵ ਪੂਰਤ ਸ਼ਬਦਾਂ ਵਿਚ ਅਜਿਹੇ ਢੰਗ ਨਾਲ ਵਰਨਣ ਕਰਦੇ ਸਨ ਕਿ ਸਰੋਤਿਆਂ ਨੂੰ ਅਜੇ ਹੋਰ ਸੁਣਨ ਦੀ ਚਾਹ ਬਣੀ ਰਹਿੰਦੀ ਸੀ।

ਲਾਇਲਪੁਰ ਦੇ ਇਸ ਪਰੋਗਰਾਮ ਵਿਚ ਗਿਆਨੀ ਮੋਹਨ ਸਿੰਘ ਜੀ, ਗਿਆਨੀ ਮਨੀ ਸਿੰਘ ਜੀ ਗਿਆਨੀ ਪ੍ਰੀਤਮ ਸਿੰਘ ਜੀ ਤਾਂ ਸੁਬ੍ਹਾ ਸ਼ਬਦ ਦੀ ਕਥਾ ਨਹੀਂ ਸਨ ਸੁਣਦੇ ਕਿਉਂਕਿ ਇਹ ਰਾਤ ਦੀ ਸੰਥਾ ਕਥਾ ਉਸ ਸਮੇਂ ਆਪਣੀਆਂ ਕਾਪੀਆਂ ਤੇ ਲਿਖਦੇ ਸਨ ਪਰ ਮੈਂ ਹਰ ਰੋਜ਼ ਸ਼ਬਦ ਦੀ ਕਥਾ ਜ਼ਰੂਰ ਸੁਣਦਾ ਤੇ ਜਿਹੜੇ ਰੂਪਕ ਅਲੰਕਾਰ ਸੰਤ ਸੁਣਾਉਂਦੇ ਉਹਨਾਂ ਦੇ ਨੋਟ ਇਕੱਠੇ ਕਰਦਾ ਰਹਿੰਦਾ ਤੇ ਬਾਅਦ 'ਚ ਆ ਕੇ ਉਹਨਾਂ ਤੋਂ ਖੋਲ੍ਹ ਕੇ ਉਹ ਸਾਰਾ ਹੂਬਹੂ ਰੂਪਕ ਦਾ ਬਾਹਰਲਾ ਤੇ ਅੰਦਰਲਾ ਰੂਪ ਲਿਖ ਲੈਂਦਾ। ਖਾਸ ਗੱਲ ਜਿਸ ਵਲ ਮੈਂ ਧਿਆਨ ਰਖਦਾ ਉਹ ਇਹ ਸੀ ਕਿ ਸ਼ਬਦ ਦੀ ਕਥਾ ਦਾ ਢੰਗ ਸਿੱਖਣ ਦੀ ਕੋਸ਼ਿਸ਼ ਕਰਦਾ। ਜਿਵੇਂ ਕਿ ਕਥਾ ਦਾ ਅਰੰਭ ਰੂਪਕ ਦਾ ਵਰਣਨ, ਸ਼ਬਦ ਦੀਆਂ ਤੁਕਾਂ ਦੇ ਅਰਥ ਤੇ ਇੱਕ ਦੂਜੀ ਤੁਕ ਦਾ ਆਪਸ ਵਿਚ ਪ੍ਰਸ਼ਨਾ ਰਾਹੀਂ ਕੜੀ ਦੁਆਰਾ ਮੇਲਾਨ ਕਰਨਾ, ਸਾਰੇ ਸ਼ਬਦ ਨੂੰ ਇਕ ਲੜੀ ਵਿਚ ਪ੍ਰੋ ਕੇ ਵਰਨਣ ਕਰਨਾ। ਗੁਰਬਾਣੀ ਤੇ ਗੁਰਇਤਿਹਾਸ ਦੇ ਪ੍ਰਮਾਣਾਂ ਦੀ ਵਰਤੋਂ ਦਾ ਢੰਗ। ਅਨਯ ਮਤ ਦੇ ਹਵਾਲੇ ਜਾਂ ਅਨਯ ਮਤ ਦੇ ਖੰਡਨ ਦਾ ਢੰਗ। ਸਾਖੀਆਂ ਦੀ ਯੋਗ ਥਾਂ ਵਰਤੋਂ। ਬੋਲਣ ਸਮੇਂ ਨਿੰਮ੍ਰਤਾ, ਚਿੱਤ ਬ੍ਰਿਤੀ ਦੀ ਇਕਾਗਰਤਾ ਮਿੱਠੇ ਤੇ ਪਿਆਰੇ ਬਚਨ, ਖੋਜ ਤੇ ਵਿਦਵਤਾ ਪੂਰਨ ਭਾਸ਼ਨ ਦੇਣਾ, ਗੰਭੀਰ ਤੋਂ ਗੰਭੀਰ ਸਿਧਾਂਤ ਨੂੰ ਆਮ ਬੋਲ ਚਾਲ ਦੇ ਸਾਦੇ ਪਰ ਅਰਥ ਭਰਪੂਰ ਤੇ ਖੂਬਸੂਰਤ ਵਿਆਕਰਣਿਕ ਨੁਕਤੇ ਤੋਂ ਸ਼ੁਧ

ਸ਼ਬਦਾਂ ਤੇ ਵਾਕਾਂ ਦਾ ਪ੍ਰਯੋਗ ਕਰਨਾ ਆਦਿ ਪੱਖਾਂ ਦਾ ਅਧਿਐਨ ਕਰਦਾ ਰਹਿੰਦਾ ਤੇ ਲੋੜੀਂਦੀ ਕਥਾ ਸਮਗਰੀ ਨੋਟ ਵੀ ਕਰਦਾ ਰਹਿੰਦਾ ਜਿਸ ਤੋਂ ਵਿਦਿਆਰਥੀ ਵੀ ਬਾਦ 'ਚ ਨਕਲਾਂ ਕਰ ਲੈਂਦੇ। ਇਹੋ ਹੀ ਕਾਰਨ ਸੀ ਕਿ ਇਕ ਵਾਰ ਸੰਤਾਂ ਨੇ ਸਾਰੇ ਵਿਦਿਆਰਥੀਆਂ ਨੂੰ ਕਿਹਾ ਸੀ ਕਿ ਤੁਹਾਡੇ ਚੋਂ ਗਿਆਨੀ ਘੱਟ ਹਨ ਪਰ ਕਾਪੀ ਗਿਅ ਨੀ ਬਹੁਤ ਹਨ। ਜਦ ਵਿਦਿਆਰਥੀਆਂ ਨੇ ਪੁਛਿਆ ਕਿ ਸੰਤ ਜੀ ਮਹਾਰਾਜ ਇਸ ਦਾ ਕੀ ਭਾਵ ਹੈ ਤਾਂ ਆਖਣ ਲੱਗੇ ਗਿਆਨੀ ਉਹ ਹੈ ਜੋ ਅਰਥ ਅਤੇ ਵਿਆਖਿਆ ਪਦ ਪਦਾਰਥ ਯਾਦ ਕਰਦਾ ਹੈ ਤੇ ਕਾਪੀ ਗਿਆਨੀ ਉਹ ਹੈ ਜਿਹੜਾ ਕਾਪੀ ਤੋਂ ਵੇਖਕੇ ਹੀ ਦਸ ਸਕਦਾ ਹੈ ਕਿ ਇਸ ਤੁਕ ਦਾ ਕੀ ਅਰਥ ਹੈ। ਬਹੁਤਾ ਲਿਖਣ ਨਾਲੋਂ ਯਾਦ ਕਰਨਾ ਚਾਹੀਦਾ ਹੈ ਅਰਥ ਟੀਕੇ, ਪ੍ਰਯਾਵਾਂ, ਸ਼ਬਦਾਰਥਾਂ, ਤੇ ਕੋਸ਼ਾਂ 'ਚ ਲਿਖੇ ਪਏ ਹਨ, ਸਿਰਫ ਲੋੜ ਯਾਦ ਕਰਨ ਦੀ ਹੈ।

## ਇਤਿਹਾਸ ਦੀ ਸੰਥਾ ਕਥਾ :—

ਦਿਨ ਢਲੇ ੩ ਤੋਂ ੪ ਵਜੇ ਤੱਕ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਸਿਰਫ਼ ਵਿਦਿਆਰਥੀਆਂ ਲਈ ਹੁੰਦੀ। ਜਦ ਮੈਂ ਸ਼ਾਮਲ ਹੋਇਆ ਸਾਂ ਤਾਂ ਅੱਧੀ ਕਥਾ ਹੋ ਚੁੱਕੀ ਸੀ। ਮੈਂ ਸੰਥਾ ਤੋਂ ਬਾਦ ਮੁਸ਼ਕਲ ਸ਼ਬਦਾਂ ਦੇ ਅਰਥ ਆਪਣੀ ਯਾਦ ਦਹਾਨੀ ਲਈ ਕਾਪੀ ਤੇ ਨੋਟ ਕਰ ਲਿਆ ਕਰਦਾ ਸਾਂ। ਲਾਇਲਪੁਰ ਹੀ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਕਥਾ ਦਾ ਭੋਗ ਪਾ ਦਿੱਤਾ ਗਿਆ ਸੀ।

## ਗੁਰਬਾਣੀ ਪਾਠ ਨਿਰਣਯ :—

ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਚਲ ਰਹੀ ਸੰਥਾ ਕਥਾ ਦੇ ਮੁਸ਼ਕਲ ਪਦਾਂ ਜਾਂ ਤੁਕਾਂ ਦੇ ਅਰਥ ਸੰਥਾ ਸੁਣਨ ਸਮੇਂ ਹੀ ਆਪਣੀ ਕਾਪੀ 'ਚ ਲਿਖ ਲੈਂਦੇ ਸਾਂ। ਬਾਦ 'ਚ ਪਹਿਲਾ ਕੰਮ ਮੈਂ ਇਹ ਕੀਤਾ ਕਿ ਕਠਨ ਪਾਠਾਂ ਬਿਸ੍ਰਾਮਾ ਤੇ ਸ਼ੁੱਧ ਉਚਾਰਨ ਬਾਰੇ ਸਿੰਘਾਂ ਦੀ ਇੱਛਾ ਅਨੁਸਾਰ ਪੰਨਾ, ਸਤਰ ਨੰਬਰ ਤੇ ਅੱਗੇ ਉਹ ਤੁਕਾਂ ਜਿਨ੍ਹਾਂ ਵਿਚ ਕੋਈ ਕਠਨ ਪਾਠ, ਬਿਸ੍ਰਾਮ, ਪਦ ਛੇਦ ਜਾਂ ਸ਼ੁਧ ਉਚਾਰਨ ਬਾਰੇ ਸੂਚਨਾ ਲਿਖ ਦੇਂਦਾ। ਇਸ ਤਰ੍ਹਾਂ ਦੋ ਤਿੰਨ ਮਹੀਨੇ ਵਿਚ ਮੈਂ ਇਹ ਇਕ ਕਾਪੀ ਤਿਆਰ ਕਰ ਲਈ ਜਿਸ ਤੋਂ ਹੋਰ ਸਿੰਘਾਂ ਨੇ ਵੀ ਉਤਾਰੇ ਕਰ ਲਏ। ਜਿਸਨੂੰ ਬਾਦ ਵਿਚ ਗੁਰਬਾਣੀ ਪਾਠ ਨਿਰਣਯ ਨਾਮ ਹੇਠ ਗਿਆਨੀ ਭਗਵਾਨ ਸਿੰਘ ਜੀ ਮਾੜੀ ਮੇਘਾਂ ਨੇ ਛਪਵਾ ਦਿੱਤਾ ਸੀ।

## ਸੰਥਾ ਕਥਾ ਵਿਚਾਰਨੀ :—

ਰਾਤ ਦੀ ਗੁਰਬਾਣੀ ਦੇ ਅਰਥਾਂ ਦੀ ਸੰਥਾ ਨੂੰ ਅਗਲੇ ਸਵੇਰ ਸਿੰਘਾਂ ਨੂੰ ਵਿਚਰਵਾਉਣੀ ਤੇ ਫਿਰ ਉਸ ਵਿਚੋਂ ਜ਼ਰੂਰੀ ਪਦ ਨੋਟ ਕਰਨੇ। ਸੰਥਾ ਵਿਚਾਰਨ ਵਾਲਿਆਂ ਵਿਚ ਗਿਆਨੀ ਗੱਜਣ ਸਿੰਘ ਜੱਸੋਵਾਲ, ਗਿਆਨੀ ਅਮਰ ਸਿੰਘ ਕ੍ਰਿਤੀ, ਗਿਆਨੀ ਬੱਗਾ ਸਿੰਘ ਗਿਆਨੀ ਨਿਰੰਜਨ ਸਿੰਘ ਸਰਾਏ ਖ਼ਾਸ, ਗਿਆਨੀ ਕਰਮ ਸਿੰਘ ਮਾਜਰੀ, ਗਿਆਨੀ ਰਵਿੰਦਰ ਸਿੰਘ ਮੁੱਦਕੀ, ਆਦਿ ਸਿਆਣੇ ਸਿੰਘ ਸਨ। ਪਿਛੇ ਲਿਖ ਆਏ ਹਾਂ ਕਿ ਗਿਆਨੀ ਮੋਹਨ ਸਿੰਘ ਜੀ ਗਿਆਨੀ ਮਨੀ ਸਿੰਘ ਜੀ ਤੇ ਗਿਆਨੀ ਪ੍ਰੀਤਮ ਸਿੰਘ ਜੀ ਰਾਤ ਦੀ ਕਥਾ ਚੋਂ ਮੁਸ਼ਕਲ ਸ਼ਬਦਾਂ ਤੇ ਤੁਕਾਂ ਦੇ ਅਰਥ ਟੀਕਾ ਰੂਪ ਵਿਚ ਆਪਣੀਆਂ ਕਾਪੀਆਂ ਤੇ ਲਿਖਣ 'ਚ ਲੱਗੇ ਰਹਿੰਦੇ ਸਨ। ਕਥਾ ਸੰਥਾ ਨਾ ਵਿਚਰਵਾਉਂਦੇ ਤੇ ਨ ਆਪ ਹੀ ਵਿਚਾਰਦੇ ਸਨ। ਪਰ ਮੈਂ ਹਰ ਰੋਜ਼ ਪਹਿਲਾਂ ਸਿੰਘਾਂ ਨੂੰ ਰਾਤ ਦੀ ਸੰਥਾ ਕਥਾ ਵਿਚਰਾਉਂਦਾ ਤੇ ਫਿਰ ਬਾਦ ਵਿਚ ਖ਼ਾਸ ਸ਼ਬਦਾਂ ਦੇ ਅਖਰੀਂ ਅਰਥ ਤੇ ਅੰਤ੍ਰੀਵੀ ਭਾਵ ਸੰਖੇਪ ਵਿਚ ਵੱਖਰੀਆਂ ਕਪੀਆਂ ਤੇ ਨੋਟ ਕਰ ਲੈਂਦਾ ਸਾਂ।

**ਕਥਾ ਦਾ ਭੋਗ :–**

੧੯੪੦ ਈ: ਦੀ ੧੪ ਮਈ, ਜੇਠ ਦੀ ਸੰਗਰਾਂਦ ਵਾਲੇ ਦਿਨ ਅਖੰਡ ਪਾਠ ਦੇ ਭੋਗ ਤੋਂ ਬਾਦ ਵਿਦਿਆਰਥੀਆਂ ਦੀ ਚੱਲ ਰਹੀ ਸੰਥਾ ਦਾ ਭੋਗ ਪਾਇਆ ਗਿਆ। ਲਾਇਲਪੁਰ ਸ਼ਹਿਰ ਤੇ ਬਾਰ ਦੇ ਇਲਾਕੇ ਦੇ ਪਿੰਡਾਂ ਦੀਆਂ ਸਿੱਖ ਸੰਗਤਾਂ ਭਾਰੀ ਗਿਣਤੀ ਵਿਚ ਪੁੱਜੀਆਂ ਹੋਈਆਂ ਸਨ। ਕਥਾ ਦੇ ਭੋਗ ਤੋਂ ਬਾਦ ਬਹੁਤ ਸਾਰੇ ਇਲਾਕੇ ਦੇ ਮੁਖੀ ਸਿੰਘਾਂ ਨੇ ਭਾਸ਼ਨ ਦਿੱਤੇ ਜਿਸ ਵਿਚ ਸੰਤਾਂ ਦੇ ਜੀਵਨ, ਅਤੇ ਉਨ੍ਹਾਂ ਵਲੋਂ ਕੀਤੇ ਜਾ ਰਹੇ ਮਹਾਨ ਕਾਰਜ ਜੇਹਾ ਕਿ ਗੁਰਮਤਿ ਵਿਦਿਆ, ਅੰਮ੍ਰਿਤ ਪ੍ਰਚਾਰ ਸਮਾਜ ਸੁਧਾਰ ਆਦਿ ਪਰਉਪਕਾਰੀ ਪੱਖਾਂ ਤੇ ਚਾਨਣਾ ਪਾਇਆ ਤੇ ਪ੍ਰਸੰਸਾ ਕੀਤੀ। ਖਾਲਸਾ ਪੰਥ ਨੂੰ ਆਪ ਦੀ ਇਸ ਮਹਾਨ ਦੇਣ ਤੇ ਆਪ ਦਾ ਹਾਰਦਿਕ ਧੰਨਵਾਦ ਕੀਤਾ ਗਿਆ।

**ਪੰਜਾ ਸਾਹਿਬ ਦੀ ਯਾਤਰਾ :–**

ਕਥਾ ਦੇ ਭੋਗ ਤੋਂ ੨ ਦਿਨਾਂ ਬਾਦ ਸੁਬ੍ਹਾ ਸ਼ਬਦ ਦੀ ਕਥਾ ਉਪਰੰਤ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਦੇ ਗੁਰਦੁਆਰੇ ਸਾਹਿਬ ਵਿਖੇ ਸ਼ਹਿਰ ਦੀਆਂ ਸੰਗਤਾਂ ਤੇ ਪ੍ਰਬੰਧਕਾਂ ਨੇ ਭਾਰੀ ਗਿਣਤੀ ਵਿਚ ਇਕੱਠੇ ਹੋ ਕੇ ਸੰਤਾਂ ਨੂੰ ਜੱਥੇ ਸਮੇਤ ਬੜੇ ਪਿਆਰ ਤੇ ਸਤਿਕਾਰ ਨਾਲ ਵਿਦਾ ਕੀਤਾ। ਬਸਾਂ ਤੇ ਰਵਾਨਾ ਹੋ ਕੇ ਸ੍ਰੀ ਨਨਕਾਣਾ ਸਾਹਿਬ ਤੇ ਲਾਹੌਰ ਦੇ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨਾਂ ਉਪਰੰਤ ਰਾਤ ਨੂੰ ਪੰਜਾ ਸਾਹਿਬ ਨੂੰ ਚਾਲੇ ਪਾ ਦਿੱਤੇ। ਰਾਤੋ ਰਾਤ ਚੱਲ ਕੇ ਸੁਬ੍ਹਾ ੮ ਵਜਦੇ ਨੂੰ ਗੁਰਦੁਆਰਾ ਪੰਜਾ ਸਾਹਿਬ ਪਹੁੰਚ ਗਏ। ਦੋ ਤਿੰਨ ਦਿਨ ਪੰਜਾ ਸਾਹਿਬ ਰਹੇ ਤਿੰਨੇ ਦਿਨ ਸੁਬ੍ਹਾ ਦੇ ਦੀਵਾਨ 'ਚ ਸੰਤ ਜੀ ਸ਼ਬਦ ਦੀ ਕਥਾ ਸੰਗਤਾਂ ਨੂੰ ਸੁਣਾ ਕੇ ਨਿਹਾਲ ਕਰਦੇ ਰਹੇ। ਦਰਸ਼ਨ ਇਸ਼ਨਾਨ ਕੀਤੇ ਕੜਾਹ ਪ੍ਰਸ਼ਾਦ ਕਰਵਾਏ ਲੰਗਰ ਦੀ ਯਥਾ ਸ਼ਕਤਿ ਸੇਵਾ ਕੀਤੀ ਤੇ ਫਿਰ ਵਾਪਸ ਭਿੰਡਰ ਕਲਾਂ ਜੱਥਾ ਪੁਜ ਗਿਆ, ਪੋਥੀਆਂ ਤੇ ਸਾਮਾਨ ਟਰੱਕਾਂ ਤੇ ਪਹਿਲੋਂ ਭਿੰਡਰੀਂ ਭੇਜ ਦਿੱਤਾ ਗਿਆ ਸੀ।

**ਲਧਾਈ ਕੇ ਕਥਾ ਦਾ ਭੋਗ–**

ਸੰਤ ਨਰਾਇਣ ਸਿੰਘ ਜੀ ਨੇ ਜੋ ਗੁਰਦੁਆਰਾ ਕਲਿਆਣ ਸਰ ਲਧਾਈ ਕੇ ਵਿਖੇ ਰਿਹਾਇਸ਼ ਰੱਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਅਰੰਭ ਕੀਤੀ ਹੋਈ ਸੀ–ਦਾ ਭੋਗ ਪਾਉਣ ਸਮੇਂ ੨੬–੨੭ ਤੇ ੨੮ ਜੂਨ ਨੂੰ ਜੋੜ ਮੇਲਾ ਕੀਤਾ ਉਥੇ ਸੰਤਾਂ ਨੂੰ ਜੱਥੇ ਸਮੇਤ ਬੁਲਾਇਆ। ਭੋਗ ਦੇ ਸਲੋਕਾਂ ਦੀ ਕਥਾ ਆਪ ਜੀ ਤੋਂ ਕਰਵਾਈ। ਸੰਤ ਇੰਦਰ ਸਿੰਘ ਜੀ, ਸੰਤ ਅਜਾਇਬ ਸਿੰਘ ਜੀ ਵੀ ਆਏ ਹੋਏ ਸਨ। ਸਭ ਨੇ ਆਪੋ ਆਪਣੇ ਵਿਚਾਰ ਪ੍ਰਗਟ ਕੀਤੇ। ਬੜਾ ਭਾਰੀ ਜੋੜਮੇਲ ਹੋਇਆ।

**ਵੈਰੋਕੇ ਪਿੰਡ ਗਏ :–**

ਇਹ ਮੇਰਾ ਜਨਮ ਨਗਰ ਹੈ। ਸੰਤਾਂ ਨੇ ਭਾਈ ਦਰਬਾਰੀ ਤੇ ਉਹਨਾਂ ਦੇ ਰਚੇ ਕਾਵਿ ਗ੍ਰੰਥ ਬਾਰੇ ਪੁਛਿਆ ਤਾਂ ਮੈਂ ਬੇਨਤੀ ਕੀਤੀ ਕਿ ਮਹਾਰਾਜ ਆਪ ਮੇਰੇ ਜਨਮ ਨਗਰ ਵਿਚ ਚਰਨ ਪਾਉ ਸੰਗਤਾਂ ਨੂੰ ਕਥਾ ਸੁਣਾਉ। ਦਰਸ਼ਨ ਦਿਉ ਤੇ ਨਾਲ ਹੀ ਭਾਈ ਦਰਬਾਰੀ ਜੀ ਰਚਿਤ ਗਰੰਥ ਦੇ ਵੀ 'ਦਰਸ਼ਨ ਕਰ ਲੈਣੇ। ਆਪ ਜੋੜ ਮੇਲੇ ਦੀ ਸਮਾਪਤੀ ਤੋਂ ਅਗਲੇ ਦਿਨ ਜੱਥੇ ਸਮੇਤ ਲਧਾਈ ਕੇ ਤੋਂ ਦੋ ਮੀਲ ਦੀ ਵਿੱਥ ਤੇ ਪਿੰਡ ਵੈਰੋਕੇ ਪੁਜੇ ਸੁਬ੍ਹਾ ਦੇ ਦੀਵਾਨ ਸਜੇ ਸੰਤਾਂ ਨੇ ਗੁਰਸ਼ਬਦ ਦੀ ਕਥਾ ਰਾਹੀਂ ਨਗਰ ਨਿਵਾਸੀ ਸੰਗਤ ਨੂੰ ਬਹੁਤ ਪ੍ਰਸੰਨ ਕੀਤਾ। ਇਥੇ ਹੀ ਸੰਗਤਾਂ ਨੇ ਜੱਥੇ ਲਈ ਦੁਪਹਿਰ ਦੇ ਲੰਗਰ ਦਾ ਪ੍ਰਬੰਧ ਕੀਤਾ ਹੋਇਆ ਸੀ ਪ੍ਰਸ਼ਾਦਾ ਛਕਣ ਉਪਰੰਤ ਜਥਾ ਤਾਂ ਲਧਾਈ ਕੇ ਚਲਾ ਗਿਆ ਪਰ ਪੰਜ ਸੱਤ ਸਿੰਘ ਸੰਤਾਂ ਨਾਲ ਰਹਿ ਗਏ।

### ਭਾਈ ਦਰਬਾਰੀ ਦਾ ਗ੍ਰੰਥ–

ਫਿਰ ਆਪ ਜੀ ਨੇ ਭਾਈ ਦਰਬਾਰੀ ਰਚਿਤ ਗਰੰਥ ਦੇ ਦਰਸ਼ਨ ਕੀਤੇ। ਵਿਚੋਂ ਵਿਚੋਂ ਕੁਝ ਹਿੱਸਿਆਂ ਦਾ ਪਾਠ ਸਿੰਘਾਂ ਨੂੰ ਸੁਣਾਇਆ। ਭਾਈ ਦਰਬਾਰੀ ਬਾਰੇ ਪੁਛਿਆ ਤਾਂ ਮੈਂ ਦੱਸਿਆ ਕਿ ਮਹਾਰਾਜ ਮੇਰੇ ਪਿਤਾ ਸ੍ਰ: ਮੱਲ ਸਿੰਘ ਜੀ ਸੁਣਾਇਆ ਕਰਦੇ ਹਨ ਕਿ ਭਾਈ ਦਰਬਾਰੀ ਇਸੇ ਨਗਰ ਦੇ ਹੀ ਜੰਮ ਪਲ ਸਨ। ਇਹਨਾਂ ਦੇ ਪਿਤਾ ਭਾਈ ਦਇਆ ਰਾਮ ਘਈ ਖੱਤਰੀ ਖ਼ਾਨਦਾਨ ਵਿਚੋਂ ਸਨ ਇਹਨਾਂ ਨੇ ਬਚਪਨ ਵਿਚ ਹੀ ਆਪਣੇ ਸਹਿਜਧਾਰੀ ਮਾਤਾ ਪਿਤਾ ਪਾਸੋਂ ਗੁਰਬਾਣੀ ਦਾ ਪਾਠ ਕਰਨਾ ਸਿੱਖ ਲਿਆ ਸੀ। ਵੱਡੇ ਹੋ ਕੇ ਢਿਲਵਾਂ ਨਗਰ ਦੇ ਅਭੈ ਰਾਮ ਸੋਢੀ ਦੇ ਜਾ ਸ਼ਿਸ਼ ਬਣੇ ਉਨ੍ਹਾਂ ਤੋਂ ਗੁਰਮਤਿ ਦੀ ਵਿੱਦਿਆ ਪੜ੍ਹੀ ਤੇ ਉਹਨਾਂ ਪਾਸੋਂ ਹੀ ਨਾਮ ਸਿਮਰਨ ਦੀ ਲਾਗ ਲੱਗੀ। ਚੰਗੇ ਸਿਮਰਨ ਅਭਿਆਸੀ ਤੇ ਵਿਦਵਾਨ ਹੋ ਕੇ ਫਿਰ ਵੈਰੋਕੇ ਪਿੰਡ ਆ ਗਏ। ਇਰਦ ਗਿਰਦ ਦੇ ਪਿੰਡਾਂ ਤੇ ਇਲਾਕੇ ਦੇ ਨਗਰਾਂ ਜਿਵੇਂ ਕਿ ਡੌਡ ਪਿੰਡ ਅਤੇ ਦੁਆਬੇ ਦੇ ਇਲਾਕੇ ਤੱਕ ਆਪ ਦੀ ਸੇਵਕੀ ਫੈਲੀ ਹੋਈ ਸੀ। ਆਪ ਦਾ ਸਬੰਧ ਮਿਹਰਵਾਨ ਦੀ ਸੰਪ੍ਰਦਾਇ ਨਾਲ ਹੋਣ ਕਰਕੇ ਇਹਨਾਂ ਨੇ ਆਪਣੇ ਗਰੰਥ ਦੇ ਆਰੰਭ ਵਿਚ ਮੰਗਲਾ-ਚਰਨ ਕਰਨ ਲੱਗਿਆਂ ਦਸਾਂ ਸਤਿਗੁਰਾਂ ਦਾ ਮੰਗਲ ਨਹੀਂ ਕੀਤਾ ਸਗੋਂ ਪੰਚਮ ਪਾਤਸ਼ਾਹ ਤੋਂ ਬਾਦ ਪ੍ਰਿਥੀ ਚੰਦ, ਮਿਹਰਵਾਨ, ਹਰਿ ਜੀ, ਹਰਿ ਨਾਰਾਇਣ, ਕੰਵਲ ਨੈਨ, ਹਰਿਨੰਦ ਤੇ ਅਖੀਰ ਤੇ ਅਭੈ ਰਾਮ ਦਾ ਮੰਗਲ ਕੀਤਾ ਹੈ। ਇਸ ਗਰੰਥ ਵਿਚ ਜਪੁਜੀ ਸਾਹਿਬ ਦਾ ਅਨੁਵਾਦ ਆਪਣੀ ਕਾਵਿ 'ਚ ਕਰਕੇ ੩੮ ਪਉੜੀਆਂ ਤੇ ਇਕ ਸਲੋਕ ਲਿਖਿਆ ਹੈ। ਫਿਰ ਸ੍ਰੀ ਰਾਗ ਦੀ ਬਜਾਇ ਭੈਰੋਂ ਰਾਗ ਤੋਂ ਅਰੰਭ ਕੀਤਾ ਹੈ। ਸਾਰੇ ਰਾਗਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਆਪਣੀ ਕਾਵਿ ਵਿਚ ਉਲਥਾਉਣ ਦਾ ਯਤਨ ਕੀਤਾ ਹੈ, ਸ਼ਬਦਾਂ, ਅਸਟਪਦੀਆਂ, ਛੰਤਾਂ ਆਦਿ ਨੂੰ ਉਹਨਾਂ ਨੇ ਗੁਰਬਾਣੀ ਵਾਲੇ ਹੀ ਕਾਵਿ ਰੂਪਾਂ ਵਿਚ ਉਲਥਾਇਆ ਹੈ। ਰਾਗਾਂ ਦੀ ਤਰਤੀਬ ਬਦਲ ਕੇ ਲਿਖਿਆ ਹੈ। ੩੫ ਰਾਗਾਂ ਵਿਚ ਆਪਣੀ ਕਾਵਿ ਰਚਨਾ ਕੀਤੀ ਹੈ। ੩੧ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਹੀ ਵਰਤੇ ਹਨ ਤੇ ਚਾਰ ਰਾਗ ਨਵੇਂ ਹਨ ਜਿਵੇਂ ਕਿ ਮਾਲ ਕੌਂਸ, ਆਸਾਵਾਰੀ, ਮਾਲਵਾ ਤੇ ਹਿੰਡੋਲ। ਭਗਤ ਬਾਣੀ ਨੂੰ ਵਖਰਿਆਂ ਕਰਕੇ ਭਗਤਾਂ ਦੀਆਂ ਜੀਵਨੀਆਂ ਕਾਵਿ 'ਚ ਰਚ ਕੇ ਅੰਤ 'ਚ ਭਗਤ ਬਾਣੀ ਨੂੰ ਉਲਥਾਇਆ ਹੈ। ਜਿਸ ਦਾ ਨਾਮ ਪਰਚੀਆਂ ਭਗਤਾਂ ਕੀਆਂ ਹੈ। ਇਸ ਵਿਚ ੩੦ ਭਗਤਾਂ ਦੀਆਂ ਜੀਵਨੀਆਂ ਹਨ। ਅਖੀਰ 'ਚ ਕੁਝ ਫੁਟਕਲ ਕਾਵਿ ਰੂਪਾਂ ਰਾਹੀਂ ਆਪਣੀ ਸੁਤੰਤਰ ਕਾਵਿ ਰਚੀ ਹੈ। ਜਿਵੇਂ ਕਿ ਗੁਰ ਮਹਿਮਾ ਦੇ ਸਵੱਯੇ ਮਾਝਾਂ, ਬਾਰਹ ਮਾਹ, ਸਤ ਵਾਰਾ, ਸਰਬੰਗ ਸਮੁੱਧੇ ਸਵੱਯੇ ਕਬਿੱਤ, ਬਾਵਨ ਅੱਖਰੀਂ ਕੇ ਸਵੱਯੇ ਛਪੈ, ਪ੍ਰੇਮ ਪੈਂਡਾ, ਤੀਹ-ਹਰਫੀਆਂ ਪੰਜ, ਅੰਤ 'ਚ ਸਲੋਕ ਤੇ ਰਾਗਮਾਲਾ ਤੇ ਭੋਗ ਪਾਇਆ ਹੈ। ਇਹ ਗਰੰਥ ਜਿਸ ਦਾ ਮੁਢ 'ਚ ਨਾਂਵ "ਹਰਿ ਜਸ" ਲਿਖਿਆ ਹੈ ਲਗਭਗ ੧੮੩੮ ਸਫਿਆਂ ਤੇ ਅਧਾਰਤ ਹੈ। ਹਰ ਛੰਦ ਜਾਂ ਕਾਵਿ ਅੰਗਾਂ ਦੇ ਅੰਤ "ਨਾਨਕ ਪੰਥ ਜਨ ਦਰਬਾਰੀ" ਜ਼ਿਆਦਾ ਤਰ ਲਿਖਦਾ ਹੈ। ਅਰੰਭ 'ਚ ੧ਓ ਸ੍ਰੀ ਸਤਿਗੁਰ ਬਾਬਾ ਨਾਨਕ ਅਭੈ ਰਾਮ ਪ੍ਰਸਾਦਿ" ਲਿਖਦਾ ਹੈ। ਮਿਹਰਵਾਨੀ ਸੰਪ੍ਰਦਾ ਦਾ ਸ਼ਿਸ਼ ਹੋਣ ਕਰਕੇ ਇਹ ਗ੍ਰੰਥ ਪੰਥ ਵਿਚ ਪ੍ਰਚਲਤ ਨਹੀਂ ਹੋ ਸਕਿਆ ਤੇ ਨ ਹੀ ਇਸ ਦੇ ਕੋਈ ਉਤਾਰੇ ਹੀ ਹੋਏ ਹਨ। ਪਿਤਾ ਜੀ ਨੇ ਦਸਿਆ ਹੈ ਕਿ ਮਹਾਨ ਕੋਸ਼ ਦੇ ਲੇਖਕ ਭਾਈ ਕਾਹਨ ਸਿੰਘ ਜੀ ਨਾਭਾ ਕਾਰ ਤੇ ਆਏ ਤੇ ਕੁਝ ਘੰਟੇ ਇਸ ਗ੍ਰੰਥ ਨੂੰ ਵਾਚਦੇ ਰਹੇ ਪਰ ਇਸ ਨੂੰ ਗੁਰਮਤਿ ਅਨੁਸਾਰ ਨ ਜਾਣ ਕੇ ਉਹਨਾਂ ਨੇ ਇਸ ਗ੍ਰੰਥ ਤੇ ਭਾਈ ਦਰਬਾਰੀ ਜੀ ਬਾਰੇ ਮਹਾਨ ਕੋਸ਼ 'ਚ ਜ਼ਿਕਰ ਤੱਕ ਨਹੀਂ ਕੀਤਾ।

ਵੈਰੋਕੇ ਤੋਂ ਪ੍ਰਬੰਧਕਾਂ ਨੇ ਬਸਤਰ ਸਿਰੋਪਾਉ ਤੇ ਮਾਇਆ ਭੇਟ ਕੀਤੀ ਨਗਰ ਨਿਵਾਸੀ ਸੰਗਤ ਦੇ ਭਾਰੀ ਇਕੱਠ ਨੇ ਸੰਤਾਂ ਨੂੰ ਸਿੰਘਾਂ ਸਮੇਤ ਵਿਦਾ ਕੀਤਾ। ਇਸ ਮੌਕੇ ਤੇ ਸੰਤਾਂ ਅਤੇ ਜੱਥੇ ਦੀ ਸੇਵਾ ਦਾ ਪ੍ਰਬੰਧ ਕਰਨ ਵਿਚ ਮੇਰੇ ਸਤਿਕਾਰ ਯੋਗ ਪਿਤਾ ਸਰਦਾਰ ਮੱਲ ਸਿੰਘ ਜੀ, ਸਰਦਾਰ ਬਖਸ਼ੀਸ਼ ਸਿੰਘ, ਸਰਦਾਰ ਮੇਹਰ

ਸਿੰਘ, ਸਰਦਾਰ ਮੁਨਸ਼ਾ ਸਿੰਘ ਆਦਿ ਨਗਰ ਦੇ ਮੁਖੀਆਂ ਆਪਣਾ ਪੂਰਾ ਯੋਗਦਾਨ ਪਾਇਆ। ਇਥੋਂ ਆਪ ਗੁਰਦੁਆਰਾ ਕਲਿਆਣ ਸਰ ਲਧਾਈ ਕੇ ਆ ਗਏ। ਅਗਲੇ ਦਿਨ ਇਥੋਂ ਵਿਦਾ ਹੋ ਕੇ ਸ਼ਾਮ ਨੂੰ ਭਿੰਡਰੀਂ ਪਹੁੰਚ ਗਏ। ਇਹਨਾਂ ਦਿਨਾਂ ਤੋਂ ਲੈ ਕੇ ੨੭ ਭਾਦਰੋਂ ਦੇ ਭਿੰਡਰਾਂ ਦੇ ਸਲਾਨਾ ਜੋੜ ਮੇਲੇ ਤੱਕ ਵਿਦਿਆਰਥੀ ਸਿੰਘ ਭਾਈ ਗੁਰਦਾਸ ਜੀ ਦੀ ਬਾਨੀ ਵਾਰਾਂ ਤੇ ਕਬਿੱਤ ਸਵੱਯੇ ਸੰਤਾਂ ਪਾਸੋਂ ਸੰਥਾ ਨਾਲ ਸੁਣਦੇ, ਵਿਚਾਰਦੇ ਤੇ ਉਹਨਾਂ ਦੇ ਅਰਥ ਭਾਵ ਨੋਟ ਕਰਦੇ ਰਹੇ। ੧ ਅੱਸੂ ਨੂੰ ਸੰਤ ਕੁਝ ਸਿੰਘਾਂ ਸਮੇਤ, ਸ੍ਰੀ ਹਜ਼ੂਰ ਸਾਹਿਬ ਜੀ ਦੀ ਯਾਤਰਾ ਨੂੰ ਚਲੇ ਗਏ। ਮੈਂ ਭਿੰਡਰਾਂ ਤੋਂ ਗੁਰਦੁਆਰਾ ਗੁਰੂ ਸਰ ਮਦੋਕੇ ਪਾ: ੬ ਆ ਗਿਆ। ਸੰਤ ਜੀ ਸਿੰਘਾਂ ਸਮੇਤ ਸ੍ਰੀ ਹਜ਼ੂਰ ਸਾਹਿਬ ਜੀ ਦੀ ਯਾਤਰਾ ਕਰਕੇ ਦੀਵਾਲੀ ਤੋਂ ਬਾਦ ਵਾਪਸ ਆਏ ਤੇ ਪਹਿਲਾਂ ਬਣੇ ਪ੍ਰੋਗਰਾਮ ਅਨੁਸਾਰ ਜੱਥੇ ਸਮੇਤ ਰੋਡੇ ਪਿੰਡ ਪਹੁੰਚ ਗਏ। ਜੋ ਵੈਰੋਕੇ ਪਿੰਡ ਤੋਂ ੪ ਮੀਲ ਦੀ ਵਿੱਥ ਤੇ ਹੈ।

# ਅੱਠਵੀਂ ਅੰਮ੍ਰਿਤ ਵਰਖਾ

**ਅਠਵੀਂ ਸੰਥਾ ਕਥਾ :–**

੧੯੪੦ ਈ: ਦੀ ਕੱਤਕ ਪੁੰਨਿਆਂ ਅਵਤਾਰ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ ਵਾਲੇ ਦਿਨ ਅੱਠਵੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਰੋਡੇ ਪਿੰਡ ਸੰਤ ਕਿਰਪਾਲ ਸਿੰਘ ਜੀ ਦੇ ਗੁਰਦੁਆਰੇ ਅਰੰਭ ਕੀਤੀ ਇਹਨਾਂ ਦਿਨਾਂ ਵਿਚ ਮੇਰੀਆਂ ਅੱਖਾਂ ਦੁਖਣੀਆਂ ਆ ਗਈਆਂ। ਦੁਖਦੀਆਂ ਅੱਖਾਂ ਸਮੇਂ ਹੀ ਨਿਗਾਹ ਲਗਾ ਕੇ ਲੋਕਲ ਕਮੇਟੀ ਦੇ ਹਿਸਾਬ ਕਿਤਾਬ ਨੂੰ ਲਿਖਦਾ ਰਿਹਾ ਜਿਸ ਕਰਕੇ ਅੱਖਾਂ ਵਧੇਰੇ ਖਰਾਬ ਹੋ ਗਈਆਂ। ਢੁਡੀਕਿਆਂ ਦੇ ਬੜੇ ਗੁਰਮੁਖ ਡਾਕਟਰ ਈਸ਼ਰ ਸਿੰਘ ਜੀ ਪਾਸੋਂ ਢੁਡੀਕੇ ਪਿੰਡ ਜਾ ਕੇ ਦਵਾਈ ਪੁਵਾਂਦਾ ਰਿਹਾ। ਲੱਗਭੱਗ ਦੋ ਮਹੀਨੇ ਬਾਦ ਆਰਾਮ ਆਇਆ ਤੇ ਡਾਕਟਰ ਸਾਹਿਬ ਤੋਂ ਆਗਿਆ ਲੈ ਕੇ ਮੈਂ ਰੋਡੇ ਪਿੰਡ ਪੁਜਿਆ ਉਸ ਸਮੇਂ ਵਿਦਿਆਰਥੀਆਂ ਦੀ ਸੰਥਾ ਕਥਾ ਸਿਰੀ ਰਾਗ ਦੇ ਅੱਧ 'ਚ ਅਪੜ ਚੁੱਕੀ ਸੀ। ਮੈਂ ਵੀ ਸੰਥਾ ਕਥਾ ਸੁਣਨ ਤੇ ਵੀਚਾਰਨ ਲਗ ਪਿਆ। ਪਿਛਲੀ ਸੰਥਾ ਕਥਾ ਵਾਲੇ ਸਾਰੇ ਪ੍ਰਮੁਖ ਵਿਦਿਆਰਥੀ ਇਸ ਵਾਰ ਵੀ ਨਾਲ ਸਨ। ਸਾਰੇ ਸਿੰਘ ਗਿਣਤੀ ਵਿਚ ੮੦–੮੫ ਹੋਣਗੇ।

**ਦਸਮ ਗਰੰਥ ਦੀ ਸੰਥਾ :–**

ਰੋਡੇ ਪਿੰਡ ਰਹਿਣ ਸਮੇਂ ਹੀ ਵਿਦਿਆਰਥੀਆਂ ਦੀ ਬੇਨਤੀ ਤੇ ਸ੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥ ਦੀ ਸੰਥਾ ਕਥਾ ਦਾ ਭੋਗ ਪਾ ਕੇ ਦਸਮ ਗ੍ਰੰਥ ਦੀ ਸੰਥਾ ਵੀ ਸ਼ੁਰੂ ਕਰ ਦਿੱਤੀ ਗਈ। ਸਿਆਣੇ ਤੇ ਵਿਦਵਾਨ ਵਿਦਿਆਰਥੀ ਹੀ ਇਸ ਸੰਥਾ 'ਚ ਸ਼ਾਮਲ ਹੁੰਦੇ। ੧੯੪੧ ਈ: ਦੀ ਵਿਸਾਖੀ ਤੋਂ ਕੁਝ ਦਿਨ ਪਹਿਲਾਂ ਸਾਰਾ ਜੱਥਾ ਗੁਰਦੁਆਰਾ ਤਖਤ ਸ੍ਰੀ ਦਮਦਮਾ ਸਾਹਿਬ ਵਿਖੇ ਵਿਸਾਖੀ ਦਾ ਸਲਾਨਾ ਜੋੜ ਮੇਲ ਤੇ ਤਲਵੰਡੀ ਸਾਬੋਕੀ ਪੁਜ ਗਿਆ। ਜੋੜਮੇਲ ਤੋਂ ਬਾਦ ਫਿਰ ਸਾਰਾ ਜਥਾ ਸੰਤਾਂ ਸਮੇਤ ਪਿੰਡ ਰੋਡੇ ਆ ਗਿਆ। ਗਰਮੀਆਂ ਦੇ ਦਿਨ ਇੱਥੇ ਹੀ ਰਹੇ ਇਕ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਤੇ ਦੂਜੇ ਵੇਲੇ ਦਸਮ ਗ੍ਰੰਥ ਦੀ ਸੰਥਾ ਕਥਾ ਹੁੰਦੀ। ਰੋਡਿਆਂ ਦੀ ਸੰਗਤ ਭਾਰੀ ਗਿਣਤੀ ਵਿਚ ਕਥਾ ਸੁਣਨ ਲਈ ਆਉਂਦੀ ਤੇ ਇਰਦ ਗਿਰਦ ਦੇ ਪਿੰਡਾਂ ਵੈਰੋਕੇ, ਰਾਜਿਆਣਾ, ਸਮਾਲਸਰ, ਲੰਡੇ, ਭਲੂਰ, ਲੰਢਿਆਣਾ ਆਦਿ ਨਗਰਾਂ ਦੇ ਪ੍ਰੇਮੀ ਮਾਈ ਭਾਈ

ਵੀ ਕਥਾ ਸੁਣਨ ਲਈ ਪੁਜਦੇ। ਦੂਜੇ ਇਲਾਕਿਆਂ ਦੇ, ਸੰਤਾਂ ਦੇ ਮਿਲਾਪੀ, ਪੁਰਾਣੇ ਵਿਦਿਆਰਥੀ, ਸਤਿਸੰਗੀ ਤੇ ਸ਼ਰਧਾਵਾਨ ਸਿੰਘ ਦਰਸ਼ਨਾਂ ਲਈ ਜਾਂ ਪ੍ਰੋਗਰਾਮ ਲੈਣ ਲਈ ਅਪੜਦੇ।

ਸੰਤਾਂ ਵਲੋਂ ਵਿਦਿਆਰਥੀਆਂ ਤੇ ਨਜ਼ਰ :—

੧. ਗੁਰਮਤਿ ਵਿਦਿਆ ਪ੍ਰਾਪਤ ਕਰ ਰਹੇ ਵਿਦਿਆਰਥੀਆਂ ਤੇ ਸੰਤ ਹਮੇਸ਼ਾਂ ਨਜ਼ਰ ਰੱਖਦੇ। ਕਦੇ ਕਦੇ ਵਿਦਿਆਰਥੀਆਂ ਤੋਂ ਸੰਥਾ ਕਥਾ ਵਿਚਾਰਦਿਆਂ ਉਹਲੇ ਹੋ ਕੇ ਸੁਣਦੇ ਜਾਂ ਕਈ ਵਾਰ ਉਹਨਾਂ ਪਾਸੋਂ ਮੁਸ਼ਕਲ ਤੁਕਾਂ ਜਾਂ ਪਦਾਂ ਦੇ ਅਰਥ ਪੁਛਦੇ ਤੇ ਫਿਰ ਉਹਨਾਂ ਦੀਆਂ ਗ਼ਲਤੀਆਂ ਦੀ ਦਰੁਸਤੀ ਕਰਦੇ। ਜਦ ਗਉੜੀ ਰਾਗ ਦੀ ਸੰਥਾ ਕਥਾ ਅਰੰਭ ਹੋਈ ਤਾਂ ਪਹਿਲੇ ਦਿਨ ਸਿਰਫ਼ ਪਹਿਲੇ ਦੋ ਸ਼ਬਦਾਂ ਦੀ ਹੀ ਸੰਥਾ ਹੋਈ। ਪਹਿਲਾ ਸ਼ਬਦ ਸੀ "ਭਉ ਮੁਚੁ ਭਾਰਾ ਵਡਾ ਤੋਲੁ ॥ ਮਨਮਤਿ ਹਉਲੀ ਬੋਲੇ ਬੋਲੁ" ਤੇ ਦੂਜਾ ਸ਼ਬਦ ਸੀ "ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ ॥ ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ ॥" (ਪੰ: ੧੫੧)

ਇਹਨਾਂ ਉਪਰੋਕਤ ਦੋਹਾਂ ਸ਼ਬਦਾਂ ਦੇ ਅਰਥਾਂ ਦੀ ਲਵੰਨਤਾ ਜ਼ਰਾ ਮੁਸ਼ਕਲ ਹੈ। ਆਮ ਵਿਦਿਆਰਥੀ ਇਨ੍ਹਾਂ ਸ਼ਬਦਾਂ ਦੇ ਅਰਥਾਂ ਨੂੰ ਕਰਨ ਸਮੇਂ ਇਕ ਦੂਜੀ ਤੁਕ ਦੇ ਅਰਥਾਂ ਨੂੰ ਆਪਸ ਵਿਚ ਜੋੜ ਨਹੀਂ ਸਕਦਾ। ਆਮ ਸ਼ਬਦਾਂ ਨਾਲੋਂ ਇਹਨਾਂ ਸ਼ਬਦਾਂ ਦੇ ਅਰਥਾਂ ਨੂੰ ਆਮ ਗਿਆਨੀ ਮੁਸ਼ਕਲ ਸਮਝਦੇ ਹਨ। ਕਥਾ ਸਮਾਪਤੀ ਤੋਂ ਬਾਦ ਅੱਡ ਅੱਡ ਟੋਲੀਆਂ 'ਚ ਬੈਠ ਕੇ ਹਰ ਇਕ ਟੋਲੀ ਨੂੰ ਇਕ ਸਿਆਣਾ ਵਿਦਿਆਰਥੀ ਸੰਥਾ ਵਿਚਰਵਾਉਂਦਾ ਸੀ। ਇਕ ਟੋਲੀ ਨੂੰ ਮੈਂ ਸੰਥਾ ਵਿਚਰਵਾਉਂਦਾ ਸਾਂ ਉਸ ਵਿਚ ਅੱਠ ਦੱਸ ਵਿਦਿਆਰਥੀ ਸੁਣਨ ਵਾਲੇ ਹੁੰਦੇ ਸਨ। ਸੰਥਾ ਵਿਚਰਵਾਉਣ ਸਮੇਂ ਸੰਤ ਛੱਪਰੀ ਦੇ ਉਹਲੇ ਖੜ੍ਹੇ ਹੋ ਕੇ ਸੁਣਦੇ ਰਹੇ। ਮੈਂ ਚੂਕਿ ਨਵਾਂ ਹੀ ਵਿਦਿਆਰਥੀ ਸਾਂ ਪਿਛਲੀ ਕਥਾ ਬਸੰਤ ਰਾਗ ਤੋਂ ਅੱਗੇ ਹੀ ਸੁਣੀ ਸੀ ਤੇ ਇਹ ਮੇਰੀ ਪਹਿਲੀ ਕਥਾ ਸੀ। ਮੇਰੇ ਵਿਚਰਵਾਉਣ ਦੇ ਢੰਗ ਤੇ ਅਰਥਾਂ ਦੀ ਸਪਸ਼ਟਤਾ ਤੇ ਸ਼ੁੱਧਤਾ ਤੋਂ ਪ੍ਰਸੰਨ ਹੋ ਕੇ ਸੰਤ ਮੇਰੇ ਪਾਸੋਂ ਸੰਥਾ ਵਿਚਰਵਾਉਣ ਵਾਲੇ ਵਿਦਿਆਰਥੀ ਮੁਕੰਦ ਸਿੰਘ ਨੂੰ ਬੁਲਾ ਕੇ ਪੁਛਣ ਲੱਗੇ ਕਿਰਪਾਲ ਸਿੰਘ ਨੇ ਅੱਗੇ ਕਿੰਨੀਆਂ ਕਥਾ ਸੁਣੀਆਂ ਹਨ। ਉਸਨੇ ਕਿਹਾ ਜੀ ਇਹ ਪਹਿਲੀ ਕਥਾ ਸੁਣ ਰਿਹਾ ਹੈ। ਬਸੰਤ ਰਾਗ ਤੋਂ ਅੱਗੋਂ ਪਿਛਲੀ ਕਥਾ ਸੁਣੀ ਹੈ ਤਾਂ ਸੰਤਾਂ ਕਿਹਾ ਕਿ ਇਹ ਤਾਂ ਐਉਂ ਸੰਥਾ ਵਿਚਰਵਾਉਂਦਾ ਹੈ ਜਿਵੇਂ ਕਿ ਇਸ ਨੇ ਅੱਗੇ ਚਾਰ ਪੰਜ ਕਥਾ ਸੁਣੀਆਂ ਹੁੰਦੀਆਂ ਹਨ। ਕਹਿਣ ਲੱਗੇ ਇਸ ਦੀ ਬੁਧੀ ਗੁਰਬਾਣੀ ਦੇ ਅਰਥਾਂ ਨੂੰ ਚੰਗੀ ਤਰ੍ਹਾਂ ਗ੍ਰਹਿਣ ਕਰਦੀ ਹੈ ਤੇ ਇਹ ਚੰਗਾ ਕਾਮਯਾਬ ਗਿਆਨੀ ਬਣੇਗਾ। ਰੋੜਿਆਂ ਤੋਂ ਜੱਥਾ ਭਿੰਡਰਾਂ ਦੇ ਜੋੜ ਮੇਲੇ ਤੇ ੨੦ ਭਾਦਰੋਂ ਨੂੰ ਪੁੱਜ ਗਿਆ। ਜੋੜ ਮੇਲੇ ਤੋਂ ਬਾਦ ਅੱਸੂ ਦੇ ਮਹੀਨੇ ਤੋਂ ਚੇਤਰ ਮਹੀਨੇ ਤੱਕ ਪਿੰਡ ਰਾਮਗੜ੍ਹ, ਪੱਖੋਵਾਲ, ਨੱਥੋਵਾਲ, ਜੱਸੋਵਾਲ, ਬੋਪਾਰਾਇ, ਅਖਾੜਾ, ਰੌਲੀ ਆਦਿ ਪਿੰਡਾਂ ਦੇ ਪ੍ਰੋਗਰਾਮ ਉਪਰੰਤ ਸੰਤ ਜੱਥੇ ਸਮੇਤ ਵੈਸਾਖੀ ੧੯੪੨ ਤੋਂ ਕੁਝ ਦਿਨ ਪਹਿਲਾਂ ਤਖ਼ਤ ਸ੍ਰੀ ਦਮਦਮਾ ਸਾਹਿਬ ਜੱਥੇ ਸਮੇਤ ਯਾਤਰਾ ਹਿਤ ਪੁੱਜੇ। ਬਾਦ 'ਚ ਭਿੰਡਰੀਂ ਆ ਗਏ ਵਿਸਾਖ ਜੇਠ ਤੇ ਹਾੜ ਦਾ ਮਹੀਨਾ ਇਥੇ ਹੀ ਰਹੇ।

੨. ਉਪ੍ਰੋਕਤ ਘਟਨਾ ਵਾਂਗ ਜੇਠ ਦੇ ਮਹੀਨੇ 'ਚ ਦਸਮ ਗ੍ਰੰਥ ਦੀ ਸੰਥਾ ਜਦ ਸ਼ਸਤ੍ਰ ਨਾਮ ਮਾਲਾ 'ਚ ਚੱਲ ਰਹੀ ਸੀ ਤਾਂ ਇਕ ਦਿਨ ਸੰਤਾਂ ਨੇ ਜੱਥੇਦਾਰ ਬਲਵੰਤ ਸਿੰਘ ਨੂੰ ਭੇਜਿਆ ਕਿ ਜਿੰਨੇ ਗਿਆਨੀ ਸੰਥਾ ਵਿਚਰਵਾਉਂਦੇ ਜਾਂ ਵਿਚਾਰਦੇ ਹਨ ਉਹਨਾਂ ਪਾਸੋਂ ਪੁੱਛ ਕੇ ਆ ਕਿ ਗੁੜਕੇਸ ਸ਼ਬਦ ਦੇ ਕੀ ਅਰਥ ਹਨ ਜੱਥੇਦਾਰ ਹਰ ਕਮਰੇ 'ਚ ਸੰਥਾ ਵਿਚਾਰਦੇ ਤੇ ਵਿਚਰਵਾਉਣ ਵਾਲੇ ਗਿਆਨੀ ਪਾਸੋਂ 'ਗੁੜਕੇਸ" ਸ਼ਬਦ ਦੇ ਅਰਥ ਪੁਛਦਾ ਗਿਆ ਪਰ ਜਦ ਕਿਸੇ ਨੇ ਵੀ ਅਰਥ ਨਾ ਦੱਸਿਆ ਤਾਂ ਫਿਰ ਮੇਰੇ ਪਾਸ ਪੁੱਜਾ ਤੇ ਉਕਤ ਸ਼ਬਦ ਦੇ ਅਰਥ ਪੁੱਛੇ ਤੇ ਕਿਹਾ ਕਿ ਸੰਤ ਅਰਥ ਪੁਛਦੇ ਹਨ ਮੈਂ ਸ਼ੀਘਰ ਹੀ ਉੱਤਰ ਦਿੱਤਾ

ਕਿ ਪੰਜਾਂ ਪਾਂਡਵਾਂ ਚੋਂ ਅਰਜਨ। ਜੱਥੇਦਾਰ ਨੇ ਸੰਤਾਂ ਨੂੰ ਜਾ ਕੇ ਕਿਹਾ ਕਿ ਹੋਰ ਕਿਸੇ ਗਿਆਨੀ ਨੇ ਤਾਂ ਕੋਈ ਉੱਤਰ ਨਹੀਂ ਦਿੱਤਾ ਸਿਰਫ਼ ਗਿਆਨੀ ਕਿਰਪਾਲ ਸਿੰਘ ਨੇ ਕਿਹਾ ਹੈ ਗੁੜਕੇਸ ਦਾ ਅਰਥ ਹੈ ਪਾਂਡਵਾਂ ਚੋਂ ਅਰਜਨ। ਤਾਂ ਸੰਤਾਂ ਨੇ ਕਿਹਾ ਉਸਨੂੰ ਪੁਛ ਕੇ ਆਉ ਕਿ ਇਹ ਅਰਥ ਕਿਵੇਂ ਬਣਿਆ ਜੱਥੇਦਾਰ ਨੇ ਦੋਬਾਰਾ ਮੈਨੂੰ ਆ ਕੇ ਪੁਛਿਆ ਤਾਂ ਮੈਂ ਕਿਹਾ ਕਿ ਅਸਲ ਸ਼ਬਦ ਗੁੜਾਕਾ ਏਸ ਹੈ ਜਿਸ ਦਾ ਸੰਖੇਪ ਹੋ ਕੇ ਗੁੜਕੇਸ ਬਣ ਗਿਆ ਹੈ। ਗੁੜਾਕਾ-ਏਸ ਦਾ ਅਰਥ ਹੈ ਨੀਂਦ ਦਾ ਈਸ਼ਰ, ਨੀਂਦ ਦਾ ਮਾਲਕ ਅਰਥਾਤ ਨੀਂਦ ਨੂੰ ਜਿੱਤਣ ਵਾਲਾ। ਅਰਜਨ ਨੇ ਨੀਂਦ ਨੂੰ ਜਿੱਤਿਆ ਸੀ ਇਸ ਲਈ ਅਰਜਨ ਦਾ ਨਾਮ ਗੁੜਾਕਾ ਏਸ ਪੈ ਗਿਆ ਤੇ ਉਸ ਤੋਂ ਸੰਖੇਪ ਹੋ ਗਿਆ "ਗੁੜਕੇਸ" ਜੱਥੇਦਾਰ ਨੇ ਜਦ ਸੰਤਾਂ ਨੂੰ ਜਾ ਕੇ ਦੱਸਿਆ ਤਾਂ ਸੰਤ ਬਹੁਤ ਖੁਸ਼ ਹੋਏ ਤੇ ਮੈਨੂੰ ਬੁਲਾ ਕੇ ਪੁੱਛਣ ਲੱਗੇ ਤੂੰ ਇਹ ਅਰਥ ਕਿਵੇਂ ਯਾਦ ਰੱਖਿਆ ਜਦ ਕਿ ਹੋਰ ਸਾਰੇ ਗਿਆਨੀਆਂ ਚੋਂ ਕਿਸੇ ਨੂੰ ਯਾਦ ਨਹੀਂ ਹੈ ਤਾਂ ਮੈਂ ਬੇਨਤੀ ਕੀਤੀ ਜੀ ਮਹਾਰਾਜ ਇਕ ਤਾਂ ਗੁਰੂ ਮਹਾਰਾਜ ਦੀ ਬਖਸ਼ਸ਼ ਤੇ ਦੂਜੀ ਤੁਹਾਡੀ ਦਇਆ ਦ੍ਰਿਸ਼ਟੀ ਦਾ ਸਦਕਾ ਐਸਾ ਹੋਇਆ ਹੈ ਤੀਜੀ ਗੱਲ ਇਹ ਕਿ ਮੈਂ ਸਮ-ਅਰਥਕ ਸ਼ਬਦਾਂ ਨੂੰ ਸੰਗ੍ਰਿਹ ਕਰਦਾ ਰਹਿੰਦਾ ਹਾਂ ਇਹ ਸ਼ਬਦ ਅਜੇ ਪਰਸੋਂ ਹੀ ਦਸਮ ਗ੍ਰੰਥ ਦੀ ਸੰਥਾ ਵਿਚ ਆਇਆ ਸੀ ਇਸ ਨੂੰ ਨਵਾਂ ਸਮਝ ਕੇ ਅਰਜਨ ਸ਼ਬਦ ਦੇ ਸਮਰਥਕ ਸ਼ਬਦਾਂ ਦੀ ਸੂਚੀ 'ਚ ਲਿਖ ਲਿਆ। ਇਸ ਲਈ ਇਹ ਮੇਰੇ ਯਾਦ ਰਿਹਾ। ਸੰਤਾਂ ਨੇ ਬੇਹੱਦ ਖੁਸ਼ੀ ਦਾ ਪ੍ਰਗਟਾਵਾ ਕੀਤਾ ਤੇ ਮੈਨੂੰ ਅਸ਼ੀਰਵਾਦ ਦਿੱਤੀ। ਸ਼ਾਮ ਨੂੰ ਜਦ ਦਸਮ ਗਰੰਥ ਦੀ ਸੰਥਾ ਸ਼ੁਰੂ ਹੋਣ ਲੱਗੀ ਤਾਂ ਸੰਤਾਂ ਨੇ ਬਚਨ ਕੀਤਾ ਕਿ ਭਾਈ ਤੁਹਾਡੇ ਵਿਚੋਂ ਇਕ ਹੀ ਸਿੰਘ ਸੰਥਾ ਪਕਾਂਦਾ ਹੈ। ਬਾਕੀ ਤਾਂ ਤੁਸੀਂ ਸੁਣ ਕੇ ਹੀ ਭੁੱਲ ਜਾਂਦੇ ਹੋ। ਵਿਦਿਆਰਥੀਆਂ ਨੇ ਪੁਛਿਆ ਜੀ ਉਹ ਕਿਹੜਾ ਸਿੰਘ ਹੈ ਤੇ ਉਹ ਕਿਵੇਂ ਸੰਥਾ ਪਕਾਂਦਾ ਹੈ ਤੇ ਅਸੀਂ ਕਿਵੇਂ ਸੁਣ ਕੇ ਭੁਲ ਜਾਂਦੇ ਹਾਂ ਤਾਂ ਸੰਤਾਂ ਨੇ ਉਪਰੋਕਤ ਸਾਰੀ ਵਾਰਤਾ ਸੁਣਾਈ ਤੇ ਸਾਰਿਆਂ ਦੀ ਤਸੱਲੀ ਹੋ ਗਈ ਉਪਰੋਕਤ ਘਟਨਾ ਸਮੇਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਕਥਾ ਦੋ ਕੁ ਮਹੀਨੇ ਦੀ ਬਾਕੀ ਰਹਿ ਗਈ ਸੀ।

**ਅਸਚਰਜ ਕੌਤਕ :—**

ਜੇਠ ਦੇ ਮਹੀਨੇ ਦੀ ੧੦ ਤਰੀਕ ਸੀ। ਘਿਉ ਤੇ ਖੰਡ ਮੁੱਕ ਗਈ ਆਟਾ ਅਗਲੇ ਦਿਨ ਜੋਗਾ ਬਾਕੀ ਸੀ। ਅੱਜ ਘਿਉ ਤੋਂ ਬਿਨਾਂ ਰੋਟੀਆਂ ਚੋਪੜੀਆਂ ਨਹੀਂ। ਸਬਜ਼ੀ ਤੇ ਦਾਲ ਨੂੰ ਤੜਕਾ ਨ ਲੱਗਾ ਖੰਡ ਤੋਂ ਬਿਨਾ ਸ਼ਾਮ ਦਾ ਜਲ ਪਾਣੀ ਵੀ ਨਾ ਬਣਿਆ। ਜੱਥੇ ਦੇ ਸਿੰਘ ਫ਼ਿਕਰ ਵਿਚ ਸਨ। ਰਾਤ ਦਾ ਲੰਗਰ ਖੁਸ਼ਕ ਹੀ ਵਰਤਿਆ ਜੋ ਸਿੰਘਾਂ ਨੇ ਛਕਿਆ। ਰਾਤ ਦੇ ਨੌ ਕੁ ਵਜੇ ਸੰਤ ਕੁਟੀਆ ਤੇ ਆਪਣੇ ਆਸਣ ਤੇ ਬੈਠੇ ਕੁਝ ਮੁਖੀ ਸਿੰਘਾਂ ਨਾਲ ਵਿਚਾਰ ਵਟਾਂਦਰਾ ਕਰ ਰਹੇ ਸਨ ਕਿ ਕੱਲ ਦਾ ਲੰਗਰ ਦਾ ਰਾਸ਼ਨ ਹੈ। ਪਰਸੋਂ ਇਥੋਂ ਚੱਲਣ ਦਾ ਪ੍ਰੋਗਰਾਮ ਬਣਾਉ। ਚਲਦੀ ਸੰਥਾ ਦੀਆਂ ਪੋਥੀਆਂ ਤੇ ਅਤਿ ਜ਼ਰੂਰੀ ਕਪੜੇ ਤੇ ਸਮਾਨ ਓਨਾ ਕੁ ਨਾਲ ਲਉ ਜਿੰਨਾਂ ਕੁ ਤੁਸੀਂ ਚੁੱਕ ਸਕਦੇ ਹੋ ਬਾਕੀ ਪੋਥੀਆਂ ਕਾਪੀਆਂ ਤੇ ਹੋਰ ਸਾਮਾਨ ਇਥੇ ਜਮ੍ਹਾ ਕਰਵਾ ਦਿਉ ਜੇਠ ਦੇ ਦਿਨ ਕਹਿਰ ਦੀ ਗਰਮੀ, ਪੈਦਲ ਤੁਰਨ ਦੀ ਸਕੀਮ, ਜ਼ਰੂਰੀ ਸਮਾਨ ਦਾ ਬੋਝ, ਅੱਗੋਂ ਕੋਈ ਪੱਕਾ ਪ੍ਰੋਗਰਾਮ ਨਹੀਂ। ਮੇਰੇ ਸਾਥੀ ਗਿਆਨੀ ਨਿਰੰਜਨ ਸਿੰਘ ਸਰਾਏ ਖਾਸ (ਦੁਆਬਾ) ਨੇ ਬੜੀ ਚਿੰਤਾ ਕਰਦਿਆਂ ਮੈਨੂੰ ਕਿਹਾ ਕਿ ਕੀ ਬਣੇਗਾ ਸਿੰਘਾਂ ਦਾ ਗਰਮੀ 'ਚ ਸਫ਼ਰ, ਬਹੁਤ ਔਖੇ ਹੋਵਾਂਗੇ। ਮੈਂ ਕਿਹਾ ਸੰਤਾਂ ਨੂੰ ਗੱਲਾਂ ਕਰਦਿਆਂ ਸੁਣਿਆ ਜੇ ਉਸ ਕਿਹਾ ਹਾਂ। ਮੈਂ ਕਿਹਾ ਤੂੰ ਬੜੀ ਚਿੰਤਾ ਕਰ ਰਿਹਾ ਹੈਂ। ਪਰ ਸੰਤ ਤਾਂ ਹੱਸ ਹੱਸ ਕੇ ਖੁਸ਼ ਹੋ ਹੋ ਕੇ ਬਚਨ ਬਿਲਾਸ ਕਰ ਰਹੇ ਹਨ। ਉਸ ਕਿਹਾ ਹਾਂ ਇਹ ਤਾਂ ਗੱਲ ਠੀਕ ਹੈ। ਮੈਂ ਕਿਹਾ ਚਿੰਤਾ ਤਾਂ ਸੰਤਾਂ ਨੂੰ ਹੋਣੀ ਚਾਹੀਦੀ ਹੈ ਕਿ ਡੇਢ ਸੌ ਸਿੰਘਾਂ ਨੂੰ ਨਾਲ ਲੈ ਕੇ ਹੋਰ

ਕਿਧਰ ਨੂੰ ਜਾਵਾਂਗੇ। ਉਹ ਤਾਂ ਖੁਸ਼ ਹਨ ਤੂੰ ਕਿਉਂ ਚਿੰਤਾ ਕਰਦਾ ਹੈਂ ਗੁਰੂ ਗ੍ਰੰਥ ਸਾਹਿਬ ਦਾ ਫੁਰਮਾਨ ਨਹੀਂ। ਪੜ੍ਹਿਆ :–

"ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜ਼ੀ ਦੇਇ॥" (ਪੰਨਾ ੯੫੫)

ਉਸ ਆਖਿਆ ਗੱਲ ਤਾਂ ਤੁਹਾਡੀ ਠੀਕ ਹੈ। ਮੈਨੂੰ ਨਿਸਚਾ ਨਹੀਂ ਆਉਂਦਾ ਕਿ ਇਸ ਮਸਲੇ ਦਾ ਹਲ ਕੀ ਹੋਵੇਗਾ, ਹੈਰਾਨੀ ਦੀ ਗੱਲ ਇਹ ਹੈ ਕਿ ਸੰਤ ਖੁਸ਼ ਹਨ ਜਦ ਕਿ ਸਾਡੇ ਨਾਲੋਂ ਉਹਨਾਂ ਨੂੰ ਵਧੇਰੇ ਫਿਕਰ ਕਰਨਾ ਚਾਹੀਦਾ ਸੀ। ਮੈਂ ਕਿਹਾ ਭਾਈ ਨਿਰੰਜਨ ਸਿੰਘ ਯਾਦ ਰੱਖ ਸੰਤਾਂ ਦਾ ਇਹ ਕੋਈ ਕੌਤਕ ਹੈ। ਅਸਾਂ ਅੱਗੇ ਕਈ ਵਾਰ ਪਰਤਿਆ ਕੇ ਦੇਖਿਆ ਹੈ। ਸਵੇਰ ਤੱਕ ਕੋਈ ਕੌਤਕ ਵਰਤੇਗਾ, ਚਮਤਕਾਰ ਹੋਵੇਗਾ। ਮਸਲਾ ਹਲ ਹੋ ਜਾਵੇਗਾ। ਉਸ ਕਿਹਾ ਰਾਤ ਰਾਤ 'ਚ ਕੀ ਕੌਤਕ ਤੇ ਚਮਤਕਾਰ ਹੋ ਸਕਦਾ ਹੈ। ੧੧ ਜੇਠ ਦੀ ਸੁਬ੍ਹਾ ਸਿੰਘਾਂ ਨੇ ਇਸ਼ਨਾਨ ਤੇ ਨਿਤਨੇਮ ਤੋਂ ਬਾਦ ਕੀਰਤਨ ਸੁਣਿਆ ਸੰਥਾ ਕਥਾ ਹੋਈ ੮ ਵਜੇ ਜਦ ਸੰਤ ਦਰਸ਼ਨ ਪਾਠ ਤੋਂ ਵਿਹਲੇ ਹੋ ਕੇ ਅਰਦਾਸ ਕਰਕੇ ਗੁਰਦੁਆਰੇ ਸਾਹਿਬ ਤੋਂ ਬਾਹਰ ਆਏ ਤਾਂ ਭਾਈ ਸੁਵਰਨ ਸਿੰਘ ਠਕਰਵਾਲ ਨੇ ਆ ਸੰਤਾਂ ਨੂੰ ਫਤਹ ਬੁਲਾਈ ਤੇ ਨਮਸਕਾਰ ਕੀਤੀ ਤੇ ਪੰਜ ਸੌ ਰੁਪਏ ਦੇ ਨੋਟ ਰੱਖਕੇ ਆ ਮੱਥਾ ਟੇਕਿਆ। ਸੰਤਾਂ ਪੁਛਿਆ ਸੁਵਰਨ ਸਿੰਘ ਇਹ ਮਾਇਆ ਕਿਵੇਂ ਲਿਆਇਆਂ ਹੈਂ। ਉਸ ਕਿਹਾ ਜੀ ਮੇਰਾ ਭਰਾ ਪ੍ਰੇਮ ਸਿੰਘ ਬ੍ਰਹਮਾ ਵਿਚ ਸੀ ਉਥੋਂ ਦੀ ਸਰਕਾਰ ਨੇ ਭਾਰਤੀਆਂ ਨੂੰ ਉਥੋਂ ਕੱਢ ਦਿੱਤਾ ਉਸ ਨੇ ਸੁਖਿਆ ਸੀ ਕਿ ਜੇ ਮੈਂ ਸਹੀ ਸਲਾਮਤ ਆਪਣੇ ਨਗਰ ਪੁਜ ਜਾਵਾਂ ਤਾਂ ੫੦੦/-ਰੁਪਏ ਸੰਤਾਂ ਦੀ ਭੇਟ ਕਰਾਂਗਾ। ਉਸਨੂੰ ਆਏ ਨੂੰ ਕਈ ਦਿਨ ਹੋ ਗਏ ਹਨ। ਮੈਨੂੰ ਉਹ ਕਹਿੰਦਾ ਰਿਹਾ ਕਿ ਤੂੰ ਛੇਤੀ ਜਾ ਕੇ ਇਹ ਮਾਇਆ ਸੰਤਾਂ ਦੀ ਭੇਟ ਕਰ ਆ ਤਾਂ ਕਿ ਮੇਰੀ ਸੁੱਖਣਾ ਪੂਰੀ ਹੋ ਜਾਵੇ, ਸੁਵਰਨ ਸਿੰਘ ਨੇ ਕਿਹਾ ਕਿ ਕੱਲ ਮੈਂ ਪੁਜ ਜਾਣਾ ਸੀ ਪਰ ਰਾਤ ਮੈਨੂੰ ਰਾਹ 'ਚ ਪੈ ਗਈ ਮੈਂ ਕੋਕਰੀ ਕਲਾਂ ਰਾਤ ਰਿਹਾ ਤੇ ਹੁਣ ਆਪ ਦੀ ਸੇਵਾ ਵਿਚ ਹਾਜ਼ਰ ਹੋ ਗਿਆ ਹਾਂ ਇਹ ਮੇਰੇ ਭਰਾ ਦੀ ਸੁੱਖਣਾ ਦੀ ਮਾਇਆ ਹੈ ਅੰਗੀਕਾਰ ਕਰੋ। ਸੰਤਾਂ ਕਿਹਾ ਕਿ ਭਾਈ ਸਵਰਨ ਸਿੰਘ ਜੀ ਤੁਸੀਂ ਬੜੇ ਮੌਕੇ ਸਿਰ ਆਏ ਹੋ। ਗੁਰੂ ਕਾ ਲੰਗਰ ਮਸਤ ਹੋਣ ਵਾਲਾ ਸੀ ਤੇ ਜੱਥਾ ਇਥੋਂ ਚਾਲੇ ਪਾਉਣ ਦੀ ਸਕੀਮ ਬਣਾ ਰਿਹਾ ਸੀ। ਉਸੇ ਵੇਲੇ ਇੱਕ ਸਿੰਘ ਪਿੰਡੋਂ ਘਿਉ ਦੇ ਪੀਪੇ ਤੇ ਦੂਜੇ ਨੂੰ ਮੋਗੇ ਤੋਂ ਸ਼ਕਰ, ਖੰਡ ਤੇ ਹੋਰ ਸਾਮਾਨ ਲੈਣ ਭੇਜ ਦਿੱਤਾ। ਬਾਰਾਂ ਵਜਦੇ ਨੂੰ ਸਾਰਾ ਸਮਾਨ ਆ ਗਿਆ। ਹੁਣ ਦੁਪਹਿਰ ਦੇ ਲੰਗਰ ਵਿਚ ਸ਼ੱਕਰ ਘਿਉ ਵਰਤਣ ਲੱਗਾ ਤਾਂ ਸਿੰਘਾਂ ਨੂੰ ਪਤਾ ਲੱਗਾ, ਮੇਰਾ ਸਾਥੀ ਨਿਰੰਜਨ ਸਿੰਘ ਮੇਰੇ ਕੋਲ ਬੈਠਾ ਕਹਿਣ ਲੱਗਾ ਕਿ ਰਾਤ ਦਾ ਤੁਹਾਡਾ ਬਚਨ ਪੂਰਾ ਹੋ ਰਿਹਾ ਹੈ ਇਹ ਕੀ ਕੌਤਕ ਵਰਤਿਆ ਹੈ। ਮੈਂ ਸਾਰੀ ਵਾਰਤਾ ਦੱਸੀ ਤਾਂ ਉਹ ਬਹੁਤ ਅਸਚਰਜ ਹੋਇਆ ਤੇ ਉਸ ਨੂੰ ਨਿਸਚਾ ਹੋਇਆ ਕਿ "ਚਿੰਤਾ ਤਿਸ ਹੀ ਹੇਇ" ਦਾ ਮਹਾਂ ਵਾਕ ਇੰਨ ਬਿੰਨ ਸੱਤ ਸਾਬਤ ਹੋਇਆ ਹੈ।

ਅਗਲੇ ਦਿਨ ਦੀ ਚਲਦੀ ਸੰਥਾ ਕਥਾ ਵਿਚ ਜਦ ਫਰੀਦ ਜੀ ਦੇ ਸਲੋਕਾਂ ਦੀ ਕਥਾ ਹੋ ਰਹੀ ਸੀ ਤਾਂ ਸਲੋਕ ਨੰ: ੮੧ ਦੀ ਪਹਿਲੀ ਤੁਕ "ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥" ਦਾ ਸੰਤਾਂ ਨੇ ਅਰਥ ਕੀਤਾ ਤਾਂ ਇਕ ਵਿਦਿਆਰਥੀ ਨੇ ਦੁਖ ਤੇ ਸੁਖ ਦੀ ਵਿਆਖਿਆ ਕਰਨ ਦੀ ਬੇਨਤੀ ਕੀਤੀ ਤਾਂ ਸੰਤ ਜੀ ਨੇ ਹੇਠ ਲਿਖਿਆ ਵਿਸਥਾਰ ਸਹਿਤ ਵਿਖਿਆਨ ਦਿਤਾ।

**ਦੁੱਖ-ਸੁੱਖ** :–ਦੁਖ ਦੇ ਅਖਰੀਂ ਅਰਥ ਹਨ ਜਿਸ ਦਾ (ਖ) ਸਹਾਰਨਾ (ਦੁ) ਕਠਨ ਹੋਵੇ ਤੇ ਜਿਸ ਦਾ (ਖ) ਸਹਾਰਨਾ (ਸੁ) ਆਸਾਨ ਹੋਵੇ ਸੁਖਾਲਾ ਹੋਵੇ ਉਸ ਨੂੰ ਸੁਖ ਆਖਦੇ ਹਨ।

ਹਰ ਜੀਵ ਨੂੰ ਤੇ ਖਾਸ ਕਰ ਮਨੁੱਖ ਮਾਤ੍ਰ ਨੂੰ ਸੁਖ ਤੇ ਦੁਖ ਦੋਹਾਂ ਵਿਚ ਦੀ ਲੰਘਣਾ ਪੈਂਦਾ ਹੈ। ਹਜ਼ੂਰ ਦਾ ਮਹਾਂਵਾਕ ਹੈ :–"ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥" (ਪੰ: ੧੪੯)

ਗਰਮੀ ਸਰਦੀ ਦੇ ਮੌਸਮ ਅਨੁਸਾਰ ਗਰਮ ਤੇ ਠੰਡੇ ਬਸਤ੍ਰਾਂ ਵਾਂਗ ਮਨੁੱਖ ਨੂੰ ਦੁਖ ਤੇ ਸੁਖ ਦੇ ਕਪੜੇ ਅਵੱਸ਼ ਪਹਿਨਣੇ ਹੀ ਪੈਂਦੇ ਹਨ। ਮਨੁੱਖ ਦੀ ਮੰਗ ਤਾਂ ਭਾਵੇਂ ਸੁਖ ਦੀ ਹੀ ਹੈ ਇਹ ਕਦੀ ਦੁਖ ਦੀ ਮੰਗ ਨਹੀਂ ਕਰਦਾ ਜਿਵੇਂ ਕਿ ਹਜ਼ੂਰ ਦਾ ਹੁਕਮ ਹੈ :—

"ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ॥

ਪਰ ਫਿਰ ਵੀ :—

ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ॥" (ਪੰ: ੫੭)

ਦੇ ਮਹਾਂਵਾਕ ਅਨੁਸਾਰ ਦੁਖ ਦੀ ਮੰਗ ਨ ਹੋਣ ਦੇ ਬਾਵਜੂਦ ਵੀ ਸ਼ਰੀਰਕ ਤੇ ਸੰਸਾਰਕ ਸੁਖ ਭੋਗਣ ਵਾਲੇ ਪੁਰਸ਼ ਨੂੰ ਵਧੇਰੇ ਦੁਖ ਝੱਲਣਾ ਪੈਂਦਾ ਹੈ ਜਿਸ ਦੀ ਮਨਮੁਖ ਨੂੰ ਸਮਝ ਨਹੀਂ ਹੁੰਦੀ। ਬਾਹਰੋਂ ਵੇਖਣ ਨੂੰ ਕਈ ਬੰਦੇ ਬਹੁਤ ਸੁਖੀ ਜਾਪਦੇ ਹਨ ਪਰ ਨੇੜਿਓਂ ਹੋ ਕੇ ਤੱਕਣ ਤੋਂ ਪਤਾ ਚੱਲਦਾ ਹੈ ਕਿ ਇਹਨਾਂ ਅੰਦਰ ਤਾਂ ਚਿੰਤਾ ਤੇ ਭੁਖ ਦਾ ਭਾਰੀ ਦੁਖ ਹੈ।

"ਅੰਤਰਿ ਚਿੰਤਾ ਨੈਣੀ ਸੁਖੀ ਮੂਲਿ ਨ ਉਤਰੈ ਭੁਖ॥" (ਪੰ: ੩੧੯)

ਕਈ ਅਜਿਹੇ ਬੰਦਿਆਂ ਨੂੰ ਪੂਰਨ ਸੁਖੀ ਸਮਝ ਕੇ ਉਨ੍ਹਾਂ ਪਾਸੋਂ ਆਪਣਾ ਦੁਖ ਦੂਰ ਕਰਵਾਉਣ ਹਿਤ ਜਦ ਬੇਨਤੀ ਕਰਦੇ ਹਾਂ ਤਾਂ ਪਤਾ ਚਲਦਾ ਹੈ ਕਿ ਇਹ ਤਾਂ ਸਾਡੇ ਨਾਲੋਂ ਭੀ ਕਈ ਗੁਣਾਂ ਵਧ ਦੁੱਖਾਂ ਨਾਲ ਭਰਿਆ ਪਿਆ ਹੈ।

"ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ॥" (ਪੰ: ੪੯੭)

ਉਸ ਦੇ ਅੰਦਰੋਂ ਕਿੰਨੇ ਕੁ ਦੁਖ ਨਿਕਲੇ ਇਸ ਬਾਰੇ ਅਮਰ ਬਾਣੀ ਦਾ ਫੁਰਮਾਣ ਹੈ :-

"ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ॥
ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ॥
ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ॥
ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ॥" (ਪੰ: ੧੨੪੦)

ਮੈਂ ਆਪਣੇ ਦੁਖ ਦੀ ਗਠੜੀ ਕਿਸ ਪਾਸ ਖੋਲ੍ਹਾਂ ਸਾਰਾ ਜਗਤ ਤਾਂ ਆਪ ਦੁੱਖਾਂ ਨਾਲ ਭਰਿਆ ਪਿਆ ਹੈ।

"ਕਿਸੁ ਪਹਿ ਖੋਲਉ ਗੰਠੜੀ ਦੂਖੀ ਭਰਿ ਆਇਆ॥
ਦੂਖੀ ਭਰਿ ਆਇਆ ਜਗਤੁ ਸਬਾਇਆ ਕਉਣੁ ਜਾਣੈ ਬਿਧਿ ਮੇਰੀਆ॥" (ਪੰ: ੭੬੭)

ਦੁਨੀਆਂ ਸਾਰੀ ਹੀ ਦੁਖੀ ਹੈ ਜੇ ਇਸ ਨੂੰ ਸਹੇੜ ਲਈਏ ਤਾਂ ਦੁਖ ਹੋਣਾ ਹੀ ਸੀ ਪਰ ਜੇ ਇਹ ਕੋਲੋਂ ਚਲੀ ਜਾਵੇ ਤਾਂ ਫਿਰ ਵੀ ਦੁਖ ਦੇ ਜਾਂਦੀ ਹੈ ਜੇ ਪਾਸ ਰਹੇ ਤਾਂ ਭੁੱਖ ਦਾ ਦੁਖ ਹੈ ਜੋ ਭੁੱਖ ਸੱਚੇ ਨਾਮ ਜਪਣ ਤੋਂ ਬਿਨਾਂ ਉਤਰ ਨਹੀਂ ਸਕਦੀ। ਰੂਪ ਦੇਖਣ ਦੀ ਭੁੱਖ ਵੀ ਨਹੀਂ ਉਤਰਦੀ ਜੇ ਰੂਪ ਨੂੰ ਦੇਖਦਾ ਹਾਂ ਤਾਂ ਵੀ ਭੁੱਖ ਨਹੀਂ ਮਿਟਦੀ ਜਿਸ ਤੋਂ ਸਪੱਸ਼ਟ ਹੋਇਆ ਕਿ ਸਰੀਰਕ ਜਿਤਨੇ ਵੀ ਰਸ ਹਨ। ਉਤਨੇ ਹੀ ਮਨੁੱਖ ਨੂੰ ਦੁਖ ਹੀ ਚਿੰਬੜੇ ਪਏ ਹਨ।

ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ॥
ਨਾਨਕ ਸਚੇ ਨਾਮੁ ਬਿਨੁ ਕਿਸੈ ਨ ਲਥੀ ਭੁਖ॥
ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤ ਭੁਖ॥
ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ॥ (ਪੰ: ੧੨੮੭)

ਵਦ ਨੂੰ ਸੰਬੋਧਨ ਕਰਦਿਆਂ ਬਾਬਾ ਗੁਰੂ ਨਾਨਕ ਜੀ ਚਾਰ ਤਰ੍ਹਾਂ ਦੇ ਦੁੱਖਾਂ ਦਾ ਜ਼ਿਕਰ ਕਰਦੇ ਹਨ :—

"ਦੁਖੁ ਵੇਛੋੜਾ ਇਕੁ ਦੁਖੁ ਭੂਖ ॥ ਇਕੁ ਦੁਖੁ ਸਕਤਵਾਰ ਜਮਦੂਤ ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥ ਵੈਦ ਨ ਭੋਲੇ ਦਾਰੂ ਲਾਇ ॥" (ਪੰ: ੧੨੫੬)

ਸੰਸਾਰ ਪ੍ਰਸਿੱਧ ਕੁਝ ਕੁ ਮਹਾਨ ਵਿਅਕਤੀਆਂ ਦੇ ਨਾਵਾਂ ਦੀ ਸੂਚੀ ਦੇਂਦਿਆਂ ਹਜ਼ੂਰ ਉਨ੍ਹਾਂ ਨੂੰ ਦੁੱਖ ਭਰੇ ਜੀਵਨ ਰਾਹੀਂ ਰੋਂਦਿਆਂ ਦੇਖ ਕੇ ਅੰਤ ਵਿਚ ਇਹ ਸਿੱਟਾ ਕੱਢਦੇ ਹਨ ਕਿ—

"ਨਾਨਕ ਦੁਖੀਆ ਸਭੁ ਸੰਸਾਰੁ ॥"

ਕਿ ਸਾਰਾ ਸੰਸਾਰ ਹੀ ਦੁੱਖੀ ਹੈ ਉਨ੍ਹਾਂ ਮਹਾਨ ਵਿਅਕਤੀਆਂ ਦੇ ਨਾਮ ਇਸ ਤੁਕ ਤੋਂ ਪਹਿਲੀਆਂ ਪੰਕਤੀਆਂ 'ਚ ਪੜ੍ਹੋ :—

"ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥ ਪਰਸਰਾਮੁ ਰੋਵੈ ਘਰਿ ਆਇਆ ॥
ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥
ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥
ਰੋਵੈ ਦਹਸਿਰੁ ਲੰਕ ਗਵਾਇ ॥ ਜਿਨਿ ਸੀਤਾ ਆਦੀ ਡਉਰੂ ਵਾਇ ॥
ਰੋਵਹਿ ਪਾਂਡਵ ਭਏ ਮਜੂਰ ॥ ਜਿਨ ਕੈ ਸੁਆਮੀ ਰਹਤ ਹਦੂਰਿ ॥
ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥
ਰੋਵਹਿ ਸੇਖ ਮਸਾਇਕ ਪੀਰ ॥ ਅੰਤਿ ਕਾਲਿ ਮਤੁ ਲਾਗੈ ਭੀੜ ॥
ਰੋਵਹਿ ਰਾਜੇ ਕੰਨ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥
ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥ ਪੰਡਿਤ ਰੋਵਹਿ ਗਿਆਨੁ ਗਵਾਇ ॥
ਬਾਲੀ ਰੋਵੈ ਨਾਹਿ ਭਤਾਰੁ ॥ ਨਾਨਕ ਦੁਖੀਆ ਸਭੁ ਸੰਸਾਰੁ ॥
ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ" ॥੧॥ (ਪੰ: ੯੫੩)

ਹਜ਼ੂਰ ਦੇ ਉਪਰੋਕਤ ਸਿਧਾਂਤ ਦੀ ਪੁਸ਼ਟੀ ਕਰਦਿਆਂ ਭਗਤ ਫਰੀਦ ਜੀ ਵੀ ਇਹੋ ਗੱਲ ਆਖਦੇ ਹਨ:—

"ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥ (ਪੰ: ੧੩੮੨)

ਜਿਸ ਦਾ ਭਾਵਾਰਥ ਇਹ ਹੈ ਕਿ ਹਰ ਹਿਰਦੇ ਦੇ ਘਰ ਵਿਚ ਇਹ ਦੁੱਖ ਦੀ ਅੱਗ ਬਲ ਰਹੀ ਹੈ ਇਹ ਵੱਖਰੀ ਗੱਲ ਹੈ ਕਿ ਕਿਸੇ ਦੇ ਅੰਦਰ ਬਲ ਰਹੀ ਇਸ ਅੱਗ ਦਾ ਪਤਾ ਦੂਰ ਦੁਰਾਡੇ ਤੱਕ ਲੱਗ ਜਾਂਦਾ ਹੈ ਤੇ ਕਿਸੇ ਦਾ ਆਂਢ ਗਵਾਂਢ ਤੇ ਕਿਸੇ ਦਾ ਕਿਸੇ ਖਾਸ ਭੇਤੀ ਨੂੰ ਪਤਾ ਲੱਗਦਾ ਹੈ ਉਂਞ ਇਹ ਦੁੱਖ ਦੀ ਅੱਗ ਹਰ ਇਕ ਦੇ ਹਿਰਦੇ ਦੇ ਚੁੱਲੇ ਵਿਚ ਬਲ ਜ਼ਰੂਰ ਰਹੀ ਹੈ। ਜਿਵੇਂ ਪੁਰਾਣੇ ਸਮੇਂ ਵਿਚ ਚੁੱਲੇ 'ਚ ਅੱਗ ਗੋਹੇ ਦੀਆਂ ਪਾਥੀਆਂ ਜਾਂ ਲੱਕੜਾਂ ਡਾਹ ਕੇ ਬਾਲੀ ਜਾਂਦੀ ਸੀ। ਉਸ ਚੋਂ ਨਿਕਲੇ ਧੂੰਏਂ ਤੋਂ ਦੂਰ ਦੁਰਾਡੇ ਜਾਂਦੇ ਰਾਹੀ ਵੀ ਸਮਝ ਜਾਂਦੇ ਸਨ ਕਿ ਉਸ ਥਾਂ ਜ਼ਰੂਰ ਅੱਗ ਬਲ ਰਹੀ ਹੈ। ਜਦ ਮਿੱਟੀ ਦੇ ਤੇਲ ਨਾਲ ਜਗਣ ਵਾਲੇ ਸਟੋਵ ਆ ਗਏ ਤਾਂ ਧੂੰਆਂ ਤਾਂ ਭਾਵੇਂ ਨਹੀਂ ਨਿਕਲਦਾ ਪਰ ਉਸ ਦੇ ਖੜਕੇ ਤੋਂ ਆਂਢ ਗਵਾਂਢ ਨੂੰ ਜ਼ਰੂਰ ਪਤਾ ਚੱਲ ਜਾਂਦਾ ਹੈ ਕਿ ਇਸ ਘਰ ਵਿਚ ਅੱਗ ਬਲ ਰਹੀ ਹੈ ਪਰ ਜਦ ਦੇ ਆਹ ਗੈਸ ਦੇ ਚੁੱਲੇ ਆਏ ਹਨ। ਇਨ੍ਹਾਂ 'ਚ ਬਲਦੀ ਅੱਗ ਦਾ ਨਾ ਧੂਆਂ ਨਿਕਲਦਾ ਹੈ ਤੇ ਨਾ ਹੀ ਖੜਕਾ ਹੁੰਦਾ ਹੈ। ਉਸ ਚੁੱਲੇ ਦੇ ਅਤਿ ਨੇੜੇ ਜਾਂ ਘਟੋ ਘਟ ਉਸ ਕਮਰੇ ਵਿਚ ਬੈਠੇ ਬੰਦੇ ਨੂੰ ਹੀ ਪਤਾ ਲੱਗਦਾ ਹੈ ਕਿ ਅੱਗ ਬਲ ਰਹੀ ਹੈ। ਇਵੇਂ ਹੀ ਕਈਆਂ ਬੰਦਿਆਂ ਦੇ ਅੰਦਰ ਬਲ ਰਹੀ ਦੁੱਖ ਦੀ ਅੱਗ ਧੂੰਆਂ ਛੱਡ ਰਹੀ ਹੈ ਜਿਸ ਦਾ ਪਤਾ ਅਖਬਾਰਾਂ ਰੇਡੀਓ ਅਤੇ ਟੈਲੀਵਿਜਨ ਰਾਹੀਂ ਸਾਰੀ ਦੁਨੀਆਂ 'ਚ ਨਸ਼ਰ ਹੋ ਜਾਂਦਾ ਹੈ। ਕੁਝ ਕੁ ਦੇ

ਅੰਦਰ ਦੀ ਦੁੱਖ ਦੀ ਅੱਗ ਆਪਣੇ ਸਾਕਾਂ ਸਬੰਧੀਆਂ ਤੇ ਮਿੱਤਰਾਂ ਦੋਸਤਾਂ ਤੱਕ ਸੀਮਤ ਰਹਿੰਦੀ ਹੈ। ਤੇ ਕੁਝ ਬੰਦਿਆਂ ਦੇ ਅੰਦਰ ਬਲ ਰਹੀ ਦੁੱਖ ਦੀ ਅੱਗ ਨੂੰ ਕੋਈ ਅਤਿ ਨਿਕਟਵਰਤੀ ਹੀ ਸਮਝ ਸਕਦਾ ਹੈ ਆਮ ਲੋਕਾਂ ਨੂੰ ਕੁਝ ਵੀ ਪਤਾ ਨਹੀਂ ਚਲਦਾ। ਪਰ ਨਿਰੰਕਾਰੀ ਬਾਬੇ ਦਾ ਇਹ ਅਮਰ ਸੰਦੇਸ਼ ਸੌ ਫ਼ੀਸਦੀ ਸੱਚ ਹੈ ਕਿ–

"ਨਾਨਕ ਦੁਖੀਆ ਸਭੁ ਸੰਸਾਰੁ॥"

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜਦ ਸਾਰਾ ਸੰਸਾਰ ਦੁੱਖੀ ਹੈ ਤਾਂ ਸੁੱਖ ਕਿੱਥੋਂ ਤੇ ਕਿਵੇਂ ਮਿਲੇ। ਜਦ ਆਮ ਜਗਤ ਵਲ ਨਿਗਾਹ ਮਾਰਦੇ ਹਾਂ ਤਾਂ ਸਮੁੱਚੀ ਮਨੁੱਖਤਾ ਨੇ ਸੁਖ ਪ੍ਰਾਪਤੀ ਦੇ ਹੇਠ ਲਿਖੇ ਸਾਧਨ ਮੰਨੇ ਹੋਏ ਹਨ :–

ਬਹੁਤਾ ਧਨ ਖੱਟਣ ਵਿਚ, ਨਾਚ ਤੇ ਨਾਟਕ ਦੇਖਣ ਵਿਚ, ਰਾਜ ਸਾਜ ਤੇ ਰਾਜ ਲੀਲਾ ਵਿਚ, ਹਰ ਪ੍ਰਕਾਰ ਦੀਆਂ ਸਵਾਰੀਆਂ ਤੇ ਚੜ੍ਹਨ ਵਿਚ, ਚੋਆਂ ਚੰਦਨ, ਸੁੰਦਰ ਸੇਜਾਂ ਤੇ ਸੁੰਦਰ ਇਸਤ੍ਰੀਆਂ ਵਿਚ, ਰੇਸ਼ਮੀ ਬਸਤਰ ਪਹਿਨਣ ਵਿਚ ਤੇ ਰਿੱਧੀਆਂ ਸਿੱਧੀਆਂ ਵਿਚ ਤੇ ਇਨ੍ਹਾਂ ਉਪਰੋਕਤ ਪਦਾਰਥਾਂ ਨਾਲ ਸਬੰਧਿਤ ਪਦਾਰਥਾਂ ਵਿਚ।

ਪਰ ਹਜ਼ੂਰ ਗੁਰਬਾਣੀ ਰਾਹੀਂ ਸਪੱਸ਼ਟ ਕਰਦੇ ਹਨ ਕਿ ਇਹਨਾਂ ਉਪਰੋਕਤ ਪਦਾਰਥਾਂ ਵਿਚ ਸੁੱਖ ਨਹੀਂ ਹੈ। ਆਪ ਦੇ ਪਵਿੱਤਰ ਮਹਾਂਵਾਕ ਪੜ੍ਹਨ, ਸੁਣਨ ਤੇ ਵਿਚਾਰਨ ਤੇ ਧਾਰਨ ਦੀ ਮੰਗ ਕਰਦੇ ਹਨ। ਉਹ ਮਹਾਂਵਾਕ ਇਹ ਹਨ :—

ਗਉੜੀ ਮਹਲਾ ੧॥
ਚੋਆ ਚੰਦਨੁ ਅੰਕਿ ਚੜਾਵਉ॥ ਪਾਟ ਪਟੰਬਰ ਪਹਿਰਿ ਹੰਢਾਵਉ॥
ਬਿਨੁ ਹਰਿ ਨਾਮ ਕਹਾ ਸੁਖੁ ਪਾਵਉ॥੧॥ ਕਿਆ ਪਹਿਰਉ ਕਿਆ ਓਢਿ ਦਿਖਾਵਉ॥
ਬਿਨੁ ਜਗਦੀਸ ਕਹਾ ਸੁਖੁ ਪਾਵਉ॥੧॥ਰਹਾਉ॥ ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ॥
ਲਾਲ ਨਿਹਾਲੀ ਫੂਲ ਗੁਲਾਲਾ॥ ਬਿਨੁ ਜਗਦੀਸ ਕਹਾ ਸੁਖੁ ਭਾਲਾ॥੨॥
ਨੈਨ ਸਲੋਨੀ ਸੁੰਦਰ ਨਾਰੀ॥ ਖੋੜ ਸੀਗਾਰ ਕਰੈ ਅਤਿ ਪਿਆਰੀ॥
ਬਿਨੁ ਜਗਦੀਸ ਭਜੇ ਨਿਤ ਖੁਆਰੀ॥੩॥ ਦਰ ਘਰ ਮਹਲਾ ਸੇਜ ਸੁਖਾਲੀ॥
ਅਹਿਨਿਸਿ ਫੂਲ ਬਿਛਾਵੈ ਮਾਲੀ॥ ਬਿਨੁ ਹਰਿਨਾਮੁ ਸੁ ਦੇਹ ਦੁਖਾਲੀ॥੪॥
ਹੈਵਰ ਗੈਵਰ ਨੇਜੇ ਵਾਜੇ॥ ਲਸਕਰ ਨੇਬ ਖਵਾਸੀ ਪਾਜੇ॥ਬਿਨੁ ਜਗਦੀਸ ਝੂਠੇ ਦਿਵਾਜੇ॥੫॥
ਸਿਧੁ ਕਹਾਵਉ ਰਿਧਿ ਸਿਧਿ ਬੁਲਾਵਉ॥ ਤਾਜ ਕੁਲਹ ਸਿਰਿ ਛਤ੍ਰੁ ਬਨਾਵਉ॥
ਬਿਨੁ ਜਗਦੀਸ ਕਹਾ ਸਚੁ ਪਾਵਉ॥੬॥ ਖਾਨੁ ਮਲੂਕੁ ਕਹਾਵਉ ਰਾਜਾ॥
ਅਬੇ ਤਬੇ ਕੂੜੇ ਹੈ ਪਾਜਾ॥ ਬਿਨੁ ਗੁਰ ਸਬਦ ਨ ਸਵਰਸਿ ਕਾਜਾ॥੭॥
ਹਉਮੈ ਮਮਤਾ ਗੁਰ ਸਬਦਿ ਵਿਸਾਰੀ॥ ਗੁਰਮਤਿ ਜਾਨਿਆ ਰਿਦੈ ਮੁਰਾਰੀ॥
ਪ੍ਰਣਵਤਿ ਨਾਨਕ ਸਰਣਿ ਤੁਮਾਰੀ॥੮॥੧੦॥ (ਪੰਨਾ ੨੨੫)
ਬਹੁ ਰੰਗ ਮਾਇਆ ਬਹੁ ਬਿਧਿ ਪੇਖੀ॥ ਕਲਮ ਕਾਗਦ ਸਿਆਨਪ ਲੇਖੀ॥
ਮਹਰ ਮਲੂਕ ਹੋਇ ਦੇਖਿਆ ਖਾਨ॥ ਤਾ ਤੇ ਨਾਹੀ ਮਨੁ ਤ੍ਰਿਪਤਾਨ॥੧॥
ਸੋ ਸੁਖੁ ਮੋ ਕਉ ਸੰਤ ਬਤਾਵਹੁ॥ ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ॥੧॥ਰਹਾਉ॥
ਅਸੁ ਪਵਨ ਹਸਤਿ ਅਸਵਾਰੀ॥ ਚੋਆ ਚੰਦਨੁ ਸੇਜ ਸੁੰਦਰਿ ਨਾਰੀ॥
ਨਟ ਨਾਟਿਕ ਆਖਾਰੇ ਗਾਇਆ॥ ਤਾ ਮਹਿ ਮਨਿ ਸੰਤੋਖੁ ਨ ਪਾਇਆ॥੨॥
ਤਖਤੁ ਸਭਾ ਮੰਡਨ ਦੋਲੀਚੇ॥ ਸਗਲ ਮੇਵੇ ਸੁੰਦਰ ਬਾਗੀਚੇ॥

'ਆਖੇੜ ਬਿਰਤਿ ਰਾਜਨ ਕੀ ਲੀਲਾ ॥ ਮਨੁ ਨ ਸੁਹੇਲਾ ਪਰਪੰਚੁ ਹੀਲਾ ॥੩॥
ਕਰਿ ਕਿਰਪਾ ਸੰਤਨ ਸਚੁ ਕਹਿਆ ॥ ਸਰਬ ਸੂਖ ਇਹੁ ਆਨੰਦੁ ਲਹਿਆ ॥
ਸਾਧ ਸੰਗਿ ਹਰਿ ਕੀਰਤਨੁ ਗਾਈਐ ॥ ਕਹੁ ਨਾਨਕ ਵਡਭਾਗੀ ਪਾਈਐ ॥੪॥
ਜਾ ਕੈ ਹਰਿ ਧਨੁ ਸੋਈ ਸੁਹੇਲਾ॥ਪ੍ਰਭ ਕਿਰਪਾ ਤੇ ਸਾਧ ਸੰਗਿ ਮੇਲਾ॥੧॥ਰਹਾਉ॥ਦੂਜਾ(ਪੰ:੧੭੯)
ਸੁਖੁ ਨਾਹੀ ਬਹੁਤੈ ਧਨਿ ਖਾਟੇ ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥
ਸੁਖੁ ਨਾਹੀ ਬਹੁ ਦੇਸ ਕਮਾਏ ॥ ਸਰਬ ਸੁਖਾ ਹਰਿ ਹਰਿ ਗੁਣ ਗਾਏ ॥ (ਪੰ: ੧੧੪੭)

ਉਪਰੋਕਤ ਸ਼ਬਦਾਂ ਵਿਚ ਸਤਿਗੁਰਾਂ ਦ੍ਰਿੜ੍ਹ ਕਰਵਾਇਆ ਹੈ ਕਿ ਸਾਰੇ ਸੁੱਖ ਸਾਧ ਸੰਗ ਦੁਆਰਾ ਹਰੀ ਕੀਰਤਨ ਹਰੀ ਦੇ ਗੁਣ ਗਾਉਣ ਜਾਂ ਗੁਰਸ਼ਬਦ ਦੇ ਸਿਮਰਨ ਵਿਚ ਹੀ ਹਨ।

"ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਏ ॥" (ਪੰ: ੧੨੦੮)
"ਜੇ ਲੋੜਹਿ ਸਦਾ ਸੁਖ ਭਾਈ ॥ ਸਾਧੂ ਸੰਗਤਿ ਗੁਰਹਿ ਬਤਾਈ ॥" (ਪੰ: ੧੧੮੨)

ਵਾਹਿਗੁਰੂ ਜੀ ਦੀ ਸ਼ਰਨ ਪੈਣ ਨਾਲ ਉਹ ਸੁੱਖ ਮਿਲਦਾ ਹੈ ਜਿਸ ਦੇ ਬਾਦ ਦੁੱਖ ਦੀ ਪੀੜਾ ਨਹੀਂ ਬਿਆਪਦੀ।

"ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹਿ ॥" (ਪੰ: ੧੪੨੭)
"ਜਾ ਕੀ ਸਰਣਿ ਪਇਆਂ ਸੁਖੁ ਪਾਈਐ ਬਾਹੁੜਿ ਦੂਖੁ ਨ ਹੋਈ ॥" (ਪੰ: ੬੧੭)

ਵਾਹਿਗੁਰੂ ਜੀ ਦੀ ਭਗਤੀ ਬਿਨਾਂ ਸੁਖ ਦੀ ਪ੍ਰਾਪਤੀ ਅਸੰਭਵ ਹੈ :—

ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥
ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧ ਸੰਗਤਿ ਜਪਿ ਇਕ ਖਿਨਾ ॥ (ਪੰ: ੨੧੦)
ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ ॥
ਗੁਰਿ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ ॥ (ਪੰ: ੩੬)
ਘਰ ਮਹਿ ਸੂਖ ਬਾਹਰਿ ਫੁਨਿ ਸੂਖਾ ॥ ਹਰਿ ਸਿਮਰਤ ਸਗਲ ਬਿਨਾਸੇ ਦੂਖਾ ॥੧॥
ਸਗਲ ਸੂਖ ਜਾਂ ਤੂੰ ਚਿਤਿ ਆਵੈ ॥ ਸੋ ਨਾਮੁ ਜਪੈ ਜੋ ਜਨੁ ਤੁਧੁ ਭਾਵੈ॥੧॥ਰਹਾਉ॥(ਪੰ:੩੮੫)
ਗੁਰਿ ਪੂਰੇ ਹਰਿਨਾਮੁ ਦ੍ਰਿੜਾਇਆ ॥ ਭਨਤਿ ਨਾਨਕੁ ਮੇਰੈ ਮਨਿ ਸੁਖੁ ਪਾਇਆ॥(ਪੰ: ੩੮੬)
ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰ ਥੈ ਸੁਖੁ ਨਾਹੀ ॥ (ਪੰ: ੬੦੩)
ਸਰਬ ਸੁਖਾ ਸੁਖ ਹਰਿ ਕੈ ਨਾਇ ॥ (ਪੰ: ੧੧੮੦)
ਸੋ ਸੁਖੀਆ ਜਿਸੁ ਭ੍ਰਮੁ ਗਇਆ ॥ (ਪੰ: ੧੧੮੦)
ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥ (ਪੰ: ੯੧੭)
ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥ ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥ (ਪੰ: ੨੬੪)

ਸਤਿਗੁਰੂ ਜੀ ਇਕ ਹੋਰ ਗੱਲ ਬੜੇ ਮਾਅਰਕੇ ਦੀ ਕਹਿੰਦੇ ਹਨ ਕਿ ਦੁੱਖ ਕਿੱਥੋਂ ਪੈਦਾ ਹੁੰਦਾ ਹੈ ਤੇ ਸੁੱਖਕਿਥੋਂ। ਹਜ਼ੂਰ ਕਹਿੰਦੇ ਹਨ ਆਮ ਤੌਰ ਤੇ ਦੁੱਖਾਂ ਤੋਂ ਸੁੱਖ ਤੇ ਸੁੱਖਾਂ ਤੋਂ ਦੁੱਖ ਉਪਜਦੇ ਹਨ ਜਿਵੇਂ ਕਿ ਆਪ ਦਾ ਹੁਕਮ ਹੈ :—

"ਦੂਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ ॥" (ਪੰ: ੧੩੨੮)

ਇਸੇ ਭਾਵ ਦੀ ਪੁਸ਼ਟੀ ਵਿਚ ਕਿਹਾ ਹੈ ਕਿ—

"ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥" (ਪੰ: ੪੬੯)

ਇਹਨਾਂ ਉਪਰੋਕਤ ਦੋਹਾਂ ਪੰਗਤੀਆਂ ਦਾ ਭਾਵਾਰਥ ਇਹ ਹੈ ਕਿ ਸੇਵਾ, ਸਿਮਰਨ, ਮਿਹਨਤ ਅਤੇ

ਕੋਸ਼ਿਸ਼ ਕਰਨ ਤੋਂ ਸੁੱਖ ਮਿਲਦੇ ਹਨ ਤੇ ਆਰਾਮ ਤਲਬੀ ਜਾਂ ਵਿਸ਼ੇ ਸੁਖਾਂ ਤੋਂ ਦੁੱਖ ਉਪਜਦੇ ਹਨ।

ਇਸੇ ਲਈ ਕਿਹਾ ਹੈ ਕਿ 'ਭੋਗੀ ਤ ਰੋਗੀ ॥'

ਸਾਡੀ ਇਸ ਸਾਰੀ ਵਿਚਾਰ ਦਾ ਸਾਰ ਇਹ ਹੈ ਕਿ ਸਰੀਰਕ ਖਾਨ ਪਾਨ, ਪਹਿਨਣ ਤੇ ਐਸ਼ ਇਸ਼ਰਤ ਦੇ ਸੁੱਖ ਅਲਪ ਸੁੱਖ ਹਨ। ਇਹਨਾਂ ਦੇ ਪਹਿਲੋਂ ਵੀ ਤੇ ਬਾਦ ਵਿਚ ਵੀ ਦੁਖ ਆਉਂਦੇ ਹਨ। ਇਸੇ ਲਈ ਕਬੀਰ ਜੀ ਦਾ ਅਮਰ ਵਾਕ ਹੈ :—

"ਸੁਖੁ ਮਾਂਗਤ ਦੁਖੁ ਆਗੈ ਆਵੈ ॥ ਸੋ ਸੁਖੁ ਹਮਹੁ ਨ ਮਾਂਗਿਆ ਭਾਵੈ ॥" (ਪੰ: ੩੩੦)

ਸਦੀਵੀ ਸੁੱਖ ਵਾਹਿਗੁਰੂ ਜੀ ਦੀ ਸ਼ਰਨ, ਸਾਧ ਸੰਗਤ, ਸਿਮਰਨ, ਗੁਣ ਗਾਉਣ, ਕੀਰਤਨ ਭਗਤੀ ਤੇ ਸਰਬੱਤ ਦਾ ਭਲਾ ਚਿਤਵਨ ਵਿਚ ਹੈ।

ਪਰ ਕਾ ਬੁਰਾ ਨ ਰਾਖਹੁ ਚੀਤ ॥ ਤੁਮ ਕਉ ਦੁਖੁ ਨਹੀ ਭਾਈ ਮੀਤ ॥ (ਪੰ: ੩੮੬)

ਪਰਾਏ ਦਾ ਬੁਰਾ ਚਿੱਤ 'ਚ ਨ ਰਖਣ ਉੱਪਰ ਸੰਤ ਜੀ ਨੇ ਹੇਠ ਲਿਖੀ ਸਾਖੀ ਸੁਣਾਈ :—

ਪੁਰਾਣੇ ਸਮੇਂ ਰਾਜਿਆਂ ਦੇ ਮਹੱਲ ਰਾਜਧਾਨੀ ਦੇ ਐਨ ਵਿਚਕਾਰ ਹੁੰਦੇ ਸਨ। ਉਹਨਾਂ ਦੇ ਚੁਗਿਰਦੇ ਇਕ ਮਜ਼ਬੂਤ ਪੁਖਤਾ ਕਿਲ੍ਹਾ, ਬਾਹਰਵਾਰ ਇਕ ਉੱਚੀ ਫਸੀਲ ਤੇ ਫਸੀਲ ਦੇ ਚੁਗਿਰਦੇ ਡੂੰਘੀ ਖਾਈ ਜੋ ਪਾਣੀ ਨਾਲ ਭਰੀ ਰਹਿੰਦੀ ਸੀ। ਜਿਵੇਂ ਕਿ ਪਟਿਆਲੇ ਸ਼ਹਿਰ ਦੇ ਐਨ ਵਿਚਕਾਰ ਮਹਾਰਾਜੇ ਦੇ ਮਹੱਲ ਹਨ।

ਇਕ ਰਾਜਾ ਜਿਸ ਨੂੰ ਗੱਦੀ ਤੇ ਬੈਠਿਆਂ ਪੰਦਰ੍ਹਾਂ ਸਾਲ ਹੋ ਗਏ ਸਨ। ਮਹੱਲਾਂ ਚੋਂ ਹਾਥੀ ਤੇ ਚੜ੍ਹ ਕੇ ਬਾਹਰ ਸੈਰ ਲਈ ਚਲਿਆ। ਕਿਲ੍ਹੇ ਦੇ ਬੂਹੇ ਤੋਂ ਜਿਸ ਸੜਕ ਉੱਪਰ ਉਹ ਰੋਜ਼ ਜਾਂਦਾ ਸੀ ਉਸੇ ਸੜਕ ਤੇ ਜਾਂਦਿਆਂ, ਸੜਕ ਨੇ ਪਹਿਲਾ ਮੋੜ ਖਾਧਾ ਉਥੋਂ ਕੁਝ ਦੂਰੀ ਤੇ ਜਾ ਕੇ ਜਦ ਰਾਜੇ ਨੇ ਦੇਖਿਆ ਕਿ ਬੜਾ ਵਲ੍ਹ ਕੱਟ ਕੇ ਅਸੀਂ ਏਥੇ ਪੁੱਜੇ ਹਾਂ। ਕਿਲ੍ਹੇ ਦਾ ਵਡਾ ਬੂਹਾ ਏਥੋਂ ਬਿਲਕੁਲ ਨੇੜੇ ਹੈ ਸਿਰਫ਼ ਦਰਮਿਆਨ ਵਿਚ ਕਿਸੇ ਸੇਠ ਦੀ ਪੰਜ ਮੰਜ਼ਲੀ ਬੜੀ ਸੁੰਦਰ ਇਮਾਰਤ ਹੈ। ਰਾਜੇ ਨੇ ਆਪਣੇ ਵਜ਼ੀਰ ਨੂੰ ਕਿਹਾ ਜੋ ਉਸ ਸਮੇਂ ਉਸ ਦੇ ਨਾਲ ਹਾਥੀ ਤੇ ਸਵਾਰ ਸੀ ਕਿ ਇਹ ਇਮਾਰਤ ਢਾਹ ਦਿਉ ਤਾਂ ਕਿ ਸੜਕ ਸਿੱਧੀ ਹੋ ਜਾਵੇ। ਵਜ਼ੀਰ ਨੇ ਕਿਹਾ ਜੀ ਸਤਿ ਬਚਨ। ਪੁਰਾਣੇ ਜ਼ਮਾਨੇ ਵਿਚ ਵਜ਼ੀਰ ਰਾਜਨੀਤੀ ਦੇ ਮਾਹਰ, ਵਿਦਵਾਨ ਤੇ ਮਨੋਵਿਗਿਆਨੀ ਹੁੰਦੇ ਸਨ। ਉਸ ਨੇ ਸੋਚਿਆ ਰਾਜੇ ਨੂੰ ਇਸ ਰਸਤੇ ਲੰਘਦਿਆਂ ਪੰਦਰ੍ਹਾਂ ਸਾਲ ਹੋ ਗਏ ਹਨ ਅੱਗੇ ਕਦੇ ਵੀ ਸੜਕ ਸਿੱਧੀ ਕਰਨ ਲਈ ਇਹ ਇਮਾਰਤ ਢਾਹੁਣ ਦਾ ਚੇਤਾ ਨਹੀਂ ਆਇਆ ਅੱਜ ਕਿਉਂ ਇਹ ਹੁਕਮ ਦਿੱਤਾ ਹੈ। ਸ਼ਾਮ ਤੱਕ ਸੋਚਦਾ ਰਿਹਾ ਤੇ ਰਾਤ ਨੂੰ ਉਸ ਇਮਾਰਤ ਦੇ ਮਾਲਕ ਸੇਠ ਨੂੰ ਬੁਲਾਇਆ ਤੇ ਉਸ ਪਾਸੋਂ ਪੁਛਿਆ ਕਿ ਤੂੰ ਰਾਜੇ ਦਾ ਬੁਰਾ ਤਾਂ ਨਹੀਂ ਚਿਤਵਿਆ। ਉਸ ਨੇ ਕਿਹਾ ਨ ਮਹਾਰਾਜ ਅਸਾਂ ਬੁਰਾ ਕਿਉਂ ਚਿਤਵਨਾ ਹੋਇਆ। ਅਸਾਂ ਬੁਰਾ ਚਿਤਵ ਕੇ ਮਰਨਾ ਹੈ, ਰਾਜਾ ਸਾਡਾ ਮਾਲਕ ਹੋਇਆ ਅਸੀਂ ਉਸ ਦੀ ਪਰਜਾ ਹੋਏ। ਵਜ਼ੀਰ ਨੇ ਕਿਹਾ ਮਰਨ ਮਰਾਉਣ ਦੀ ਤਾਂ ਕੋਈ ਗੱਲ ਨਹੀਂ ਤੂੰ ਸੱਚ ਦੱਸ ਦੇਹ, ਗੱਲ ਕੋਈ ਜ਼ਰੂਰ ਹੈ। ਉਸ ਕਿਹਾ ਜੀ ਕੋਈ ਗੱਲ ਨਹੀਂ। ਵਜ਼ੀਰ ਨੇ ਕਿਹਾ ਅੱਜ ਰਾਜੇ ਨੇ ਤੁਹਾਡੀ ਨਵੀਂ ਬਣਾਈ ਪੰਜ ਮੰਜ਼ਲੀ ਇਮਾਰਤ ਢਾਹ ਕੇ ਸੜਕ ਸਿੱਧੀ ਕਰਨ ਲਈ, ਹੁਕਮ ਕੀਤਾ ਹੈ। ਇਮਾਰਤ ਢਾਹ ਦਿਆਂਗੇ, ਮੁਆਵਜ਼ਾ ਤੈਨੂੰ ਕੋਈ ਨਹੀਂ ਮਿਲਣਾ ਫੇਰ ਤੂੰ ਦੁੱਖੀ ਹੋਵੇਂਗਾ ਤੇ ਪਛਤਾਵੇਂਗਾ ਫੇਰ ਅਸਾਨੂੰ ਨ ਕਹੀਂ। ਇਹ ਸੁਣਦਿਆਂ ਹੀ ਸੇਠ ਤ੍ਰਬੱਕਿਆ, ਡਰਿਆ ਤੇ ਸਹਿਮ ਕੇ ਬੜੀ ਘਬਰਾਹਟ ਵਿਚ ਕਹਿਣ ਲੱਗਾ ਤੁਸੀਂ ਰਾਜਾ ਜੀ ਨੂੰ ਨ ਦਸਿਆ ਜੇ, ਮੈਂ ਤੁਹਾਨੂੰ ਸੱਚ ਦੱਸ ਦੇਨਾ ਹਾਂ। ਵਜ਼ੀਰ ਨੇ ਕਿਹਾ ਦੱਸ, ਤਾਂ ਉਹ ਸੇਠ ਦੱਸਣ ਲੱਗਾ ਕਿ ਆਪ ਨੂੰ ਪਤਾ ਹੀ ਹੈ ਕਿ ਪਿਛਲੇ ਕਈ ਮਹੀਨਿਆਂ ਤੋਂ ਰਾਜਾ ਸਾਹਿਬ ਸਖ਼ਤ ਬੀਮਾਰ ਰਹੇ ਹਨ। ਉਹਨਾਂ ਦਾ ਬੜਾ ਇਲਾਜ ਹੋਇਆ, ਅਸੀਂ ਸੁਣਿਆ ਕਿ ਹਕੀਮਾਂ ਤੇ ਵੈਦਾਂ ਨੇ ਜਵਾਬ ਦੇ ਦਿੱਤਾ ਸੀ ਕਿ ਰਾਜਾ ਸਾਹਿਬ ਹੁਣ ਨਹੀਂ ਬਚਦੇ। ਪੰਜਾਂ ਜਾਂ ਸੱਤਾਂ ਦਿਨਾਂ ਦੇ ਅੰਦਰ ਅੰਦਰ ਸ਼ਰੀਰ ਛੱਡ

ਜਾਣਗੇ। ਮੈਂ ਇਹ ਜਾਣਕੇ ਪੰਜ ਮਣ ਵਧੀਆ ਚੰਦਨ ਦੀ ਲੱਕੜ ਖਰੀਦ ਲਿਆਇਆ ਕਿਉਂਕਿ ਰਾਜਿਆਂ ਦੀਆਂ ਚਿਖਾਵਾਂ ਵਿਚ ਚੰਦਨ ਦੀ ਲੱਕੜ ਹੀ ਪਾਈਦੀ ਹੈ। ਪਰ ਹੁਣ ਕੁਝ ਦਿਨਾਂ ਤੋਂ ਪਤਾ ਲੱਗਾ ਹੈ ਕਿ ਰਾਜਾ ਸਾਹਿਬ ਠੀਕ ਹੋ ਗਏ ਹਨ ਤੇ ਹੁਣ ਹਕੀਮ ਤੇ ਵੈਦ ਕਹਿੰਦੇ ਹਨ ਰਾਜਾ ਸਾਹਿਬ ਹੁਣ ਤਾਂ ਬਿਲਕੁਲ ਠੀਕ ਹਨ। ਮੈਂ ਨਫੇ ਦੀ ਖ਼ਾਤਰ ਚੰਦਨ ਖਰੀਦਿਆ ਸੀ ਉਹ ਸਾਰਾ ਬੇਕਾਰ ਪਿਆ ਹੈ। ਏਨਾਂ ਚੰਦਨ ਕਿਸ ਨੇ ਖਰੀਦਣਾ ਹੈ। ਮੈਨੂੰ ਬਹੁਤ ਘਾਟਾ ਪੈਣ ਦਾ ਡਰ ਹੈ। ਨਫਾ ਤਾਂ ਕੀ ਮਿਲਣਾ ਸੀ ਮੂਲ ਵੀ ਜਾ ਰਿਹਾ ਹੈ। ਇਸ ਕਰਕੇ ਮੈਂ ਹਰ ਰੋਜ਼ ਸਵੇਰੇ ਉਠ ਕੇ ਭਗਵਾਨ ਅੱਗੇ ਪ੍ਰਾਥਨਾ ਕਰਦਾ ਹਾਂ ਕਿ ਹੇ ਭਗਵਾਨ ਰਾਜਾ ਮਰੇ ਮੇਰਾ ਚੰਦਨ ਵਿਕੇ। ਤੁਸੀਂ ਵਜ਼ੀਰ ਹੋ ਮਾਰੋ ਚਾਹੇ ਛੱਡੋ ਮੈਂ ਤੁਹਾਡੇ ਪਾਸ ਸੱਚ ਕਹਿ ਦਿੱਤਾ ਹੈ। ਮੇਰੀ ਜਾਨ ਹੁਣ ਤੁਹਾਡੇ ਹੱਥ ਵਿਚ ਹੈ। ਇਹ ਸੁਣ ਕੇ ਵਜ਼ੀਰ ਨੇ ਕਿਹਾ ਕਿ ਮੇਰਾ ਅੰਦਾਜ਼ਾ ਠੀਕ ਨਿਕਲਿਆ ਤੂੰ ਤਾਂ ਉਸ ਦੀ ਮੌਤ ਮੰਗਦਾ ਹੈਂ ਤੇਰੀ ਇਸ ਬੁਰੀ ਚਿਤਵਨੀ ਦਾ ਅਸਰ ਰਾਜਾ ਸਾਹਿਬ ਦੇ ਮਨ ਤੇ ਇਹ ਹੋਇਆ ਹੈ ਕਿ ਉਹ ਤੇਰੀ ਲੱਖਾਂ ਦੀ ਇਮਾਰਤ ਢਾਹੁਣ ਦੀ ਸੋਚਦਾ ਹੈ। ਜੇ ਇਹੋ ਹੀ ਗੱਲ ਹੈ ਤਾਂ ਸਾਰਾ ਚੰਦਨ ਅੱਜ ਹੀ ਖ਼ਰੀਦ ਲੈਂਦੇ ਹਾਂ। ਇਹ ਕਹਿ ਕੇ ਉਸ ਵੇਲੇ ਹੁਕਮ ਲਿਖ ਕੇ ਵਜ਼ੀਰ ਨੇ ਉਸ ਸੇਠ ਦਾ ਸਾਰਾ ਚੰਦਨ ਖਰੀਦ ਲਿਆ ਤੇ ਸ਼ਾਹੀ ਸਟੋਰ 'ਚ ਜਮ੍ਹਾ ਕਰਵਾ ਦਿੱਤਾ ਅਤੇ ਸੇਠ ਨੂੰ ਮੂਲ ਤੇ ਮੁਨਾਫਾ ਦੋਨੋਂ ਹੀ ਨਕਦ ਦੇ ਦਿੱਤੇ। ਸੇਠ ਮੁੱਲ ਤੇ ਨਫਾ ਲੈ ਕੇ ਬਾਗ ਬਾਗ ਹੋ ਗਿਆ। ਹੁਣ ਸਵੇਰੇ ਉਠ ਕੇ ਹਰ ਰੋਜ਼ ਪ੍ਰਾਰਥਨਾ ਕਰਨ ਲੱਗਾ :-ਰਾਜਾ ਜਿਉਂਦਾ ਰਹੇ। ਰਾਜਾ ਜਿਉਂਦਾ ਰਹੇ। ਕੁਝ ਦਿਨਾਂ ਬਾਦ ਫਿਰ ਰਾਜੇ ਨੇ ਉਸ ਥਾਂ ਤੇ ਆ ਕੇ ਵਜ਼ੀਰ ਨੂੰ ਪੁਛਿਆ ਕਿ ਇਹ ਇਮਾਰਤ ਢਾਹੁਣੀ ਸ਼ੁਰੂ ਤਾਂ ਨਹੀਂ ਕੀਤੀ। ਵਜ਼ੀਰ ਨੇ ਕਿਹਾ ਜੀ ਨਹੀਂ, ਅਸੀਂ ਢਾਹੁਣ ਦੀ ਸਕੀਮ ਬਣਾ ਲਈ ਹੈ ਕੱਲ ਨੂੰ ਢਾਹੁਣੀ ਸ਼ੁਰੂ ਕਰਾਂਗੇ ਤਾਂ ਰਾਜੇ ਨੇ ਕਿਹਾ ਤਾਂ ਫਿਰ ਨ ਢਾਹਿਆ ਜੇ, ਵਿਚਾਰੇ ਕਿਸੇ ਸੇਠ ਨੇ ਮਾਇਆ ਕਮਾ ਕੇ ਇਹ ਇਮਾਰਤ ਬਣਾਈ ਹੋਵੇਗੀ ਜੇ ਇਹ ਢਾਹ ਦਿੱਤੀ ਤਾਂ ਉਹ ਵਿਚਾਰਾ ਹਾਹੁਕੇ ਨਾਲ ਹੀ ਮਰ ਜਾਵੇਗਾ। ਇਸ ਤੋਂ ਸਪੱਸ਼ਟ ਹੋਇਆ ਕਿ ਜਦ ਸੇਠ ਦੇ ਮਨ ਵਿਚ ਰਾਜੇ ਨੂੰ ਮਾਰਨ ਦੀ ਬੁਰਾਈ ਸੀ ਤਾਂ ਉਸ ਦਾ ਅਸਰ ਰਾਜੇ ਦੇ ਮਨ ਤੇ ਹੋਇਆ, ਉਸ ਨੇ ਇਮਾਰਤ ਢਾਹੁਣ ਦਾ ਮਨ ਬਣਾਇਆ। ਜਦ ਸੇਠ ਦੇ ਮਨ ਚੋਂ ਬੁਰਾਈ ਨਿਕਲ ਗਈ ਤਾਂ ਰਾਜੇ ਦੇ ਮਨ ਵਿਚੋਂ ਵੀ ਬੁਰਾਈ ਨਿਕਲ ਗਈ। ਇਸੇ ਲਈ ਹੀ ਸਤਿਗੁਰਾਂ ਨੇ ਫੁਰਮਾਇਆ ਹੈ ਕਿ :-

"ਪਰ ਕਾ ਬੁਰਾ ਨ ਰਾਖਹੁ ਚੀਤ ॥ ਤੁਮ ਕਉ ਦੁਖੁ ਨਹੀ ਭਾਈ ਮੀਤ ॥" (ਪੰ: ੩੮੬)

ਜਿੱਥੇ ਮਨਮੁਖ ਪੁਰਸ਼ ਦੁੱਖ ਵਿਚ ਦੁੱਖੀ ਹੁੰਦੇ ਹਨ ਤੇ ਸੁੱਖ ਵਿਚ ਫੁੱਲੇ ਨਹੀਂ ਸਮਾਉਂਦੇ ਉਥੇ ਗੁਰਮੁਖਾਂ ਦੀ ਇਹ ਅਵੱਸਥਾ ਹੈ। ਸੁੱਖ ਤੇ ਦੁੱਖ ਦੋਹਾਂ ਨੂੰ ਇਕੋ ਜਿਹਾ ਅਨੁਭਵ ਕਰਦੇ ਹਨ। ਹਜ਼ੂਰ ਦਾ ਫ਼ੁਰਮਾਣ ਹੈ :-

ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥ (ਪੰ: ੨੧੯)

ਬਲਕਿ ਗੁਰਮੁਖ ਦੁੱਖ ਨੂੰ ਵੀ ਸੁੱਖ ਕਰਕੇ ਸਮਝਦੇ ਹਨ।

"ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥੨॥
ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥੩॥" (ਪੰ: ੭੫੭)
"ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥" (ਪੰ: ੧੩੦੨)

ਕਈ ਵਾਰ ਇਸ ਤੋਂ ਉਚੇਰੀ ਅਵਸਥਾ ਵਿਚ ਗੁਰਮੁਖ ਵਿਚਰਦੇ ਹਨ ਦੁੱਖ ਤੇ ਭੁੱਖ ਦੀ ਮਾਰ ਨੂੰ ਵੀ ਵਾਹਿਗੁਰੂ ਜੀ ਦੀ ਦਾਤ ਸਮਝਦੇ ਹਨ।

"ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ ਦਾਤਾਰ ॥" (ਪੰ: ੫)

ਸੰਤਾਂ ਵਲੋਂ ਦ੍ਰਿਸ਼ਟਾਂਤਾਂ, ਪ੍ਰਮਾਣਾਂ, ਸਾਖੀਆਂ ਤੇ ਆਪਣੇ ਅਨੁਭਵ ਰਾਹੀਂ ਅਜਿਹੀ ਅਲੌਕਕ

ਵਿਆਖਿਆ ਕੀਤੀ ਕਿ ਵਿਦਿਆਰਥੀ ਤੇ ਸੰਗਤਾਂ ਦੰਗ ਰਹਿ ਗਈਆਂ ਤੇ ਸ੍ਰੋਤਿਆਂ ਨੂੰ ਅਜਿਹਾ ਦੈਵੀ ਰਸ ਆਇਆ ਜੋ ਅਕਹਿ ਸੀ। ਆਪ ਦਾ ਵਿਆਖਿਆ ਦਾ ਢੰਗ ਅਜਿਹਾ ਅਦਭੁਤ ਸੀ ਕਿ ਪੜ੍ਹੇ ਤੇ ਅਨਪੜ੍ਹ ਦੋਹਾਂ ਤਰ੍ਹਾਂ ਦੇ ਸ੍ਰੋਤਿਆਂ ਉਪਰ ਇਕੋ ਜੇਹਾ ਅਸਰ ਕਰਦਾ ਸੀ।

**ਕਥਾ ਦਾ ਭੋਗ :–**

ਸਾਵਣ ਦੀ ਸੰਗਰਾਂਦ ਸੰਮਤ ੧੯੯੯ ਬਿ: ਮੁ: ੨੯ ਜੁਲਾਈ, ੧੯੪੨ ਈ: ਦੀ ਤਰੀਕ ਸੰਥਾ ਕਥਾ ਦੇ ਭੋਗ ਦੀ ਨਿਸਚਿਤ ਕੀਤੀ ਗਈ ਉਸ ਅਨੁਸਾਰ ਹਰ ਰੋਜ਼ ਕਥਾ ਹੁੰਦੀ ਰਹੀ। ਇਸ ਕਥਾ ਦੇ ਭੋਗ ਤੋਂ ਇਕ ਹਫਤਾ ਪਹਿਲਾਂ ਮੁਖੀ ਵਿਦਿਆਰਥੀਆਂ ਨੇ ਵਿਚਾਰ ਕੀਤੀ ਕਿ ਕਥਾ ਦੇ ਭੋਗ ਤੋਂ ਬਾਦ ਸੰਤਾਂ ਦੀ ਪ੍ਰਸੰਸਾ ਵਿਚ ਕੁਝ ਕਵਿਤਾਵਾਂ ਪੜ੍ਹੀਆਂ ਜਾਣ ਜਾਂ ਭਾਸ਼ਨ ਦਿੱਤੇ ਜਾਣ। ਉਸ ਅਨੁਸਾਰ ਵਿਦਿਆਰਥੀਆਂ ਨੇ ਆਪੋ ਆਪਣੀਆਂ ਕਵਿਤਾਵਾਂ ਤੇ ਭਾਸ਼ਨਾਂ ਦੀ ਤਿਆਰੀ ਅਰੰਭ ਕਰ ਦਿੱਤੀ । ਦੋ ਦਿਨ ਪਹਿਲਾਂ ਅਖੰਡ ਪਾਠ ਦਾ ਅਰੰਭ ਹੋਇਆ ਅਖੰਡ ਪਾਠ ਦੇ ਭੋਗ ਉਪਰੰਤ ਸੰਥਾ ਕਥਾ ਦਾ ਭੋਗ ਸੰਤਾਂ ਨੇ ਬੜੇ ਰਸੀਲੇ ਤੇ ਵੈਰਾਗ ਮਈ ਢੰਗ ਨਾਲ ਪਾਇਆ। ਕਥਾ ਦੀ ਸਮਾਪਤੀ ਤੋਂ ਬਾਦ ਵਿਦਿਆਰਥੀਆਂ ਦੇ ਭਾਸ਼ਣਾਂ ਦਾ ਕਾਰਨ ਕ੍ਰਮ ਅਰੰਭ ਹੋਇਆ। ਜਥੇਦਾਰ ਗਿਆਨੀ ਕਰਨੈਲ ਸਿੰਘ ਬੱਡੂਵਾਲ ਨੇ ਸਟੇਜ ਸਕੱਤਰ ਦੇ ਫਰਜ਼ ਨਿਭਾਏ। ਪਹਿਲਾਂ ਉਹਨਾਂ ਨੇ ਸੰਖੇਪ ਜਿਹੇ ਭਾਸ਼ਨ ਵਿਚ ਸੰਤਾਂ ਦੇ ਪਰਉਪਕਾਰੀ ਜੀਵਨ ਸਬੰਧੀ ਖਾਸ ਖਾਸ ਨੁਕਤਿਆਂ ਤੇ ਚਾਨਣਾ ਪਾਇਆ ਤੇ ਫਿਰ ਗਿਆਨੀ ਮੋਹਣ ਸਿੰਘ ਜੀ ਨੇ ਗੁਰਬਾਣੀ ਦੇ ਅਰਥਾਂ ਦੀਆਂ ਮੁਸ਼ਕਲ ਘੁੰਡੀਆਂ ਖੋਹਲਣ ਵਾਲੇ ਮਹਾਨ ਆਤਮ-ਦਰਸ਼ੀ ਗੁਰਮਤਿ ਵਿਦਵਤਾ ਭਰਪੂਰ ਸੰਤਾਂ ਦੇ ਜੀਵਨ ਦਾ ਅਨੁਭਵੀ ਪੱਖ ਪੇਸ਼ ਕੀਤਾ। ਸੰਤ ਆਪਣੀ ਉਪਮਾ ਸੁਣਨ ਤੋਂ ਬਹੁਤ ਘਬਰਾਂਦੇ ਸਨ। ਇਸ ਲਈ ਪਹਿਲਾਂ ਤਾਂ ਉਹਨਾਂ ਨੇ ਜੱਥੇਦਾਰ ਜੀ ਨੂੰ ਅਜਿਹਾ ਕਰਨ ਤੋਂ ਮਨ੍ਹਾ ਕੀਤਾ ਪਰ ਜਦ ਉਹਨਾਂ ਨੂੰ ਮਹਿਸੂਸ ਹੋਇਆ ਕਿ ਸਾਰੇ ਹੀ ਜੱਥੇ ਦੇ ਸਿੰਘਾਂ ਤੇ ਮੁਖੀ ਵਿਦਵਾਨ ਵਿਦਿਆਰਥੀ ਐਸਾ ਪ੍ਰੋਗਰਾਮ ਜ਼ਰੂਰ ਕਰਨਾ ਚਾਹੁੰਦੇ ਹਨ ਤਾਂ ਆਪ ਤਾਬਿਆ ਤੋਂ ਉਠ ਕੇ ਬਾਹਰ ਚਲੇ ਗਏ। ਫਿਰ ਗਿਆਨੀ ਮਨੀ ਸਿੰਘ ਜੀ ਨੇ ਆਪਣੀ ਪੰਜਾਬੀ ਕਵਿਤਾ ਪੜ੍ਹੀ। ਅਫਸੋਸ ਕਿ ਉਹ ਕਵਿਤਾ ਮਿਲ ਨਹੀਂ ਸਕੀ ਨਹੀਂ ਤਾਂ ਉਹ ਇਥੇ ਛਾਪਣ ਯੋਗ ਸੀ। ਗਿਆਨੀ ਪ੍ਰੀਤਮ ਸਿੰਘ ਜੀ ਸਰਹੰਦ, ਜਥੇਦਾਰ ਕਪੂਰ ਸਿੰਘ ਬਰਾੜ, ਗਿਆਨੀ ਬੱਗਾ ਸਿੰਘ, ਗਿਆਨੀ ਰਵਿੰਦਰ ਸਿੰਘ ਮੁੱਦਕੀ, ਗਿਆਨੀ ਪ੍ਰੇਮ ਸਿੰਘ ਰੋਪੜ ਆਦਿ ਨੇ ਸੰਤਾਂ ਦੇ ਦੈਵੀ ਗੁਣਾਂ ਭਰਪੂਰ ਜ਼ਿੰਦਗੀ ਦੇ ਅਨੇਕਾਂ ਪੱਖਾਂ ਤੇ ਰੌਸ਼ਨੀ ਪਾਈ। ਅੰਤ ਵਿਚ ਦਾਸ ਨੂੰ ਟਾਈਮ ਮਿਲਿਆ। ਮੈਂ ਜੋ ਕਵਿਤਾ ਉਥੇ ਪੜ੍ਹੀ ਉਹ ਬ੍ਰਿਜ ਭਾਸ਼ਾ ਵਿਚ ਸੀ, ਉਸ ਸਮੇਂ ਦੀਵਾਨ ਵਿਚ ਦਸਮ ਗ੍ਰੰਥ, ਸ੍ਰੀ ਗੁਰੂ ਨਾਨਕ ਪ੍ਰਕਾਸ਼, ਗੁਰਪ੍ਰਤਾਪ ਸੂਰਜ ਤੇ ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਕਥਾ ਵਾਚਕ ਵਿਦਿਆਰਥੀ ਕਾਫੀ ਸਨ ਜੋ ਬ੍ਰਿਜ ਭਾਸ਼ਾ ਨੂੰ ਚੰਗੀ ਤਰ੍ਹਾਂ ਸਮਝਦੇ ਸਨ ਇਸ ਲਈ ਸਾਰਿਆਂ ਨੇ ਮੇਰੀ ਉਹ ਕਵਿਤਾ ਬੜੇ ਗਹੁ ਨਾਲ ਸੁਣੀ। ਸੰਤ ਜੀ ਵੀ ਬਾਹਰ ਖੜ੍ਹ ਕੇ ਸਾਰੇ ਪ੍ਰੋਗਰਾਮ ਨੂੰ ਧਿਆਨ ਨਾਲ ਸੁਣਦੇ ਰਹੇ। ਉਹ ਕਵਿਤਾ ਹੇਠ ਲਿਖੇ ਅਨੁਸਾਰ ਹੈ :–

ਦੋਹਰਾ :–ਸ੍ਰੀ ਨਾਨਕ ਦਸਮੇਸ਼ ਗੁਰੂ ਗੁਰੂ ਗਰੰਥ ਗੁਰ ਪੰਥ॥
ਪਦ ਸਰੋਜ ਪੈ ਬੰਦਿ ਹੈ, ਨਾਮ ਦੀਜੀਯੇ ਸੰਥ॥੧॥

ਅਰਥ :–ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪ੍ਰਯੰਤ ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਕੇ ਸਾਜੇ ਖਾਲਸਾ ਪੰਥ ਦੇ ਚਰਨਾਂ ਕੰਵਲਾਂ ਉਪਰ ਮੇਰੀ ਨਮਸਕਾਰ ਹੈ ਅਤੇ ਬੇਨਤੀ ਹੈ ਕਿ ਦਾਸ ਨੂੰ ਨਾਮ ਦੀ ਸਿਖਿਆ ਦੀ ਬਖਸ਼ਸ਼ ਕਰੋ॥੧॥

ਦੋਹਰਾ :–ਪੰਚ ਭੂਤ ਕੋ ਜੇ ਕੀਯੋ, ਹੰਤਾ ਤਿਆਗਨ ਕੀਨ ।
ਜਗਤ ਬ੍ਰਹਮ ਕੋ ਰੂਪ ਲਖ, ਭਏ ਬ੍ਰਹਮ ਮੈਂ ਲੀਨ ॥੨॥

**ਅਰਥ** :–(ਜਿਨ੍ਹਾਂ ਮਹਾਂਪੁਰਸ਼ਾਂ ਨੇ) ਪੰਜ ਤੱਤਾਂ (ਦੇ ਸੁਭਾਵ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ) ਨੂੰ ਜਿੱਤਿਆ ਹੈ । ਹਉਮੈ ਦਾ ਤਿਆਗ ਕੀਤਾ ਹੈ, ਜਗਤ ਨੂੰ ਬ੍ਰਹਮ ਦਾ ਰੂਪ ਜਾਣ ਕੇ ਉਸ ਬ੍ਰਹਮ ਸਰੂਪ ਵਿਚ ਲੀਨ ਹੋਏ ਹਨ ।(ਉਨ੍ਹਾਂ ਨੂੰ ਵੀ ਨਮਸਕਾਰ ਕਰਦਾ ਹਾਂ) ।

ਕਬਿੱਤ :–ਮਾਰ ਮਾਰ ਮਾਰ ਦੀਨ, ਹੇਤ ਜਾਰ ਜਾਰ ਕੀਨ, ਰੋਹ ਰਾਰ ਕੀਨ ਛੀਨ, ਲੋਭ ਭੀ ਬਿਨਾਸ ਹੈਂ ॥
ਹੰਗਤਾ ਤਿਆਗ ਛੋੜਿ, ਭਰਮ ਔ ਭੇਦ ਤੋੜਿ, ਅਦ੍ਵੈ ਮੈਂ ਲਿਵ ਜੋੜਿ ਰੂਪ ਸੁਖ ਰਾਸਿ ਹੈਂ ॥
ਧਿਆਤਾ ਧਿਆਨ ਧੇਯ ਤੀਨੋ ਤ੍ਰਿਪਟੀ ਅਭਾਵ ਭਈ, ਆਪਾ ਆਪ ਰੂਪ, ਨਾਹਿ ਦੇਹ ਅਧਿਆਸਿ ਹੈਂ॥
ਦਾਨੀ, ਮਾਨੀ, ਬ੍ਰਹਮ ਗਿਆਨੀ, ਏਕ ਕੇ ਧਿਆਨੀ, ਜਾਨੀ, ਐਸੇ ਸ੍ਰੀ ਸੰਤ ਹਰੀ ਚੇਤਨ ਬਿਲਾਸ ਹੈਂ ॥੩॥

**ਅਰਥ** :–੧. ਕਾਮ ਦੀ ਜ਼ਹਿਰ ਨੂੰ ਮਾਰ ਦਿੱਤਾ ਹੈ, ਮੋਹ ਦਾ ਜਾਲ ਸਾੜ ਦਿੱਤਾ ਹੈ, ਕ੍ਰੋਧ ਦਾ ਝਗੜਾ ਨਾਸ ਕਰ ਦਿੱਤਾ ਹੈ, ਲੋਭ ਭੀ ਚੰਗੀ ਤਰ੍ਹਾਂ ਨਾਸ ਕਰ ਦਿੱਤਾ ਹੈ ।

੨. ਹਉਮੈਂ ਨੂੰ ਤਿਆਗ ਛੱਡਿਆ ਹੈ, ਭਰਮ ਅਤੇ ਭੇਦ ਨੂੰ ਤੋੜ ਦਿੱਤਾ ਹੈ । ਅਦ੍ਵੈਤ ਰੂਪ ਵਿਚ ਬ੍ਰਿਤੀ ਜੋੜੀ ਹੋਈ ਹੈ ਸੁਖਾਂ ਦੀ ਅਉਧੀ ਰੂਪ ਵਾਹਿਗੁਰੂ ਜੀ ਦਾ ਰੂਪ ਹਨ ।

੩. ਧਿਆਨ ਕਰਨ ਵਾਲਾ, ਧਿਆਨ ਤੇ ਜਿਸ ਦਾ ਧਿਆਨ ਕੀਤਾ ਜਾਵੇ ਇਹ ਤਿੰਨੇ ਤ੍ਰਿਪਟੀਆਂ ਖ਼ਤਮ ਹੋ ਗਈਆਂ ਹਨ, ਆਪਣਾ ਆਪ ਰੂਪ ਹੋ ਗਏ ਹਨ (ਉਨ੍ਹਾਂ ਨੂੰ) ਦੇਹ ਦਾ ਅਧਿਆਸ ਵੀ ਨਹੀਂ ਰਿਹਾ ।

੪. ਬ੍ਰਹਮ ਵਿਦਿਆ ਦੇ ਦਾਤੇ, ਮਾਨਯੋਗ, ਬ੍ਰਹਮ ਦੇ ਗਿਆਤਾ ਆਦਿ ਐਸੇ (ਗੁਣਾਂ ਵਾਲੇ) ਸੋਭਾ ਸਹਿਤ ਸੰਤ ਗੁਰਬਚਨ ਸਿੰਘ ਜੀ ਹਨ ।

ਕਬਿੱਤ :–ਖਿਮਾ ਸਮ ਕਾਸਪੀ ਨ੍ਰਿਖੋਭਤਾ ਬਯੋਮ ਸਰ, ਸਮਤਾ ਘਨਾਂਤ ਕਰ, ਗੁਣੀਉਂ ਕੇ ਆਸ ਹੈਂ ॥
ਅਚੱਲਤਾ ਕਨਕ ਨਗ, ਤੇਜ ਸੇ ਪ੍ਰਕਾਸ਼ ਚਿੱਤ, ਦ੍ਰਵਤਾ ਸੁ ਬਾਰ ਸੀ, ਗੰਭੀਰ ਜਲ ਰਾਸ ਹੈਂ ॥
ਪਾਰਸ, ਮੰਦਾਰਨ, ਔ ਚਿੰਤਾਮਨ, ਕਾਮਧੇਨ, ਸ੍ਰੀ ਖੰਡ ਸਮ, ਸਹਿਤ ਭਗਤੀ ਸੁਬਾਸ ਹੈਂ ॥
ਦਾਨੀ, ਮਾਨੀ, ਬ੍ਰਹਮ ਗਿਆਨੀ, ਏਕ ਕੇ ਧਿਆਨੀ, ਜਾਨੀ, ਐਸੇ ਸ੍ਰੀ ਸੰਤ ਹਰੀ ਚੇਤਨ ਬਿਲਾਸ ਹੈਂ॥੪॥

**ਅਰਥ** :–੧. (ਜਿਨ੍ਹਾਂ ਵਿਚ) ਧਰਤੀ ਵਰਗੀ ਖਿਮਾ, ਅਕਾਸ਼ ਵਰਗੀ ਸਮਾਨਤਾ, (ਅਤੇ) ਗੁਣੀਆਂ ਦੇ ਮੁਖੀ ਹਨ ।

੨. ਸੁਮੇਰ (ਪਰਬਤ ਵਰਗੀ) ਅਚੱਲਤਾ, ਅਗਨੀ ਵਰਗੇ ਚਾਨਣੇ ਚਿੱਤ ਵਾਲੇ, ਪਾਣੀ ਵਰਗੀ ਦ੍ਰਵਤਾ (ਢਲ ਜਾਣ ਭਾਵ ਨਰਮ ਹੋ ਜਾਣ ਦੀ ਕ੍ਰਿਆ) ਅਤੇ ਸਮੁੰਦਰ ਵਰਗੇ ਗੰਭੀਰ ਹਨ ।

੩. ਪਾਰਸ਼ (ਵਾਂਗ ਸੰਗੀਆਂ ਨੂੰ ਆਪਣੇ ਵਰਗੇ ਬਣਾ ਲੈਣ ਵਾਲੇ) ਕਲਪ ਬ੍ਰਿਛ (ਵਾਂਗ ਇੱਛਾ ਪੂਰੀਆਂ ਕਰਨ ਵਾਲੇ) ਚਿੰਤਾਮਣੀ (ਵਾਂਗ ਚਿਤਵਨੀਆਂ ਮੇਟਣ ਵਾਲੇ) ਕਾਮਧੇਨ (ਵਾਂਗ ਕਾਮਨਾ ਪੂਰੀਆਂ ਕਰਨ ਵਾਲੇ) ਚੰਦਨ ਵਾਂਗ ਭਗਤੀ ਦੀ ਸੁਗੰਧੀ ਸਹਿਤ ਹਨ ।

੪. ਅਰਥ ਪਿੱਛੇ ਕਰ ਆਏ ਹਨ ।

ਕਬਿੱਤ :–ਹਰਿ ਸੇ ਗਿਆਨ ਕਰ, ਹਰ ਸੇ ਵਿਘਨ ਹਰ, ਹਰਿ ਸੇ ਵੈਰਾਗ ਪ੍ਰਦ, ਆਪ ਗੁਣ ਤਾਸ ਹੈਂ ॥
ਪੂਖਨ ਸੇ ਦੂਖ ਹਰਿ, ਸ਼ਾਂਤ ਜੈਸੇ ਹਿਮਕਰ, ਨਾਪ ਕੇ ਭੰਡਾਰੀ ਅਲਕੇਸ ਕੇ ਸੇ ਭਾਸ ਹੈਂ ॥
ਜਿਸ਼ਨ ਸੇ ਅੰਬਧਰ, ਵੁੱਠੇਂ ਉਪਦੇਸ਼ ਕਰਿ, ਤੋਕਕਾਧਿਕਾਰੀ ਚਿੱਤ ਸਦਾ ਸ-ਉਲਾਸ ਹੈਂ ॥
ਦਾਨੀ, ਮਾਨੀ, ਬ੍ਰਹਮ ਗਿਆਨੀ, ਏਕ ਕੇ ਧਿਆਨੀ ਜਾਨੀ, ਐਸੇ ਸ੍ਰੀ ਸੰਤ ਹਰੀ ਚੇਤਨ ਬਿਲਾਸ ਹੈਂ ॥੫॥

**ਅਰਥ** :–੧. ਵਿਸ਼ਨੂੰ ਜੀ ਵਾਂਗ ਗਿਆਨ ਕਰਨ ਵਾਲੇ, ਸ਼ਿਵ ਜੀ ਵਾਂਗ ਵਿਘਨ ਮੇਟਣ ਵਾਲੇ' ਬ੍ਰਹਮਾ ਜੀ ਵਾਂਗ ਵੈਰਾਗ ਦੇ ਦਾਤੇ, ਆਪ ਗੁਣਾਂ ਦੇ ਮਾਲਕ ਹਨ।

੨. ਸੂਰਜ ਵਾਂਗ ਦੁੱਖਾਂ ਨੂੰ ਮੇਟਣ ਵਾਲੇ, ਚੰਦ ਵਰਗੇ ਸ਼ਾਂਤ (ਸੁਭਾਉ ਵਾਲੇ), ਕੁਬੇਰ ਭੰਡਾਰੀ ਵਰਗੇ ਨਾਮ ਸਿਮਰਨ ਦੇ ਭੰਡਾਰੀ ਪ੍ਰਤੀਤ ਹੋ ਰਹੇ ਹਨ।

੩. ਇੰਦ੍ਰ ਦੇਵਤੇ ਵਰਗੇ ਬੱਦਲ ਰੂਪ ਹੋ ਕੇ ਨਾਮ ਬਾਣੀ ਦਾ ਉਪਦੇਸ਼ ਕਰਨ ਰੂਪ ਵਰਖਾ ਕਰ ਰਹੇ ਹਨ। ਅਧਿਕਾਰੀ (ਜਗਿਆਸੂ ਰੂਪ) ਪਪੀਹੇ ਚਿੱਤ ਵਿਚ ਸਦਾ ਉਤਸ਼ਾਹ ਸਹਿਤ ਰਹਿੰਦੇ ਹਨ।

੪. ਅਰਥ ਪਿੱਛੇ ਪਾਠਕ ਪੜ੍ਹ ਆਏ ਹਨ।

ਕਬਿੱਤ:–ਕਥਾ ਗੁਰਬਾਨੀ ਆਦਿ ਅੰਤ ਪ੍ਰਜੰਤ ਕਹੀ, ਪ੍ਰੇਮ ਗਿਆਨ ਨਾਮ ਜਾਂ ਮੈਂ ਭਗਤੀ ਪ੍ਰਕਾਸ਼ ਹੈ।
ਬਾਨੀ ਜੋ ਉਚਾਰ ਕਰੈਂ ਝਰਨੇ ਪਿਊਸ ਝਰੈਂ, ਪ੍ਰੇਮ ਔ ਵੈਰਾਗ ਢਰੈਂ, ਕੱਥੈਂ ਚਿਦਾਕਾਸ ਹੈਂ।
ਜੀਵਨ ਮੁਕਤਿ ਪਦ ਅਜਰ ਜਰਨ ਕੀਨ, ਭਗਤੀ ਕੀ ਮਤੀ ਹੇਤ ਦਾਸਨ ਕੋ ਦਾਸ ਹੈਂ।
ਦਾਨੀ, ਮਾਨੀ, ਬ੍ਰਹਮ ਗਿਆਨੀ, ਏਕ ਕੇ ਧਿਆਨੀ, ਜਾਨੀ, ਐਸੇ ਸ੍ਰੀ ਸੰਤ ਹਰੀ ਚੇਤਨ ਬਿਲਾਸ ਹੈਂ।੬॥

**ਅਰਥ** :–੧. ਗੁਰਬਾਣੀ (ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ) ਕਥਾ ਆਦਿ ਤੋਂ ਅੰਤ ਤੱਕ ਉਚਾਰਨ ਕੀਤੀ, ਜਿਸ ਵਿਚ (ਵਾਹਿਗੁਰੂ ਜੀ ਦਾ) ਪ੍ਰੇਮ, ਗਿਆਨ, ਨਾਮ ਅਤੇ ਭਗਤੀ ਦਾ ਪ੍ਰਕਾਸ਼ ਹੈ।

੨. (ਆਪ ਜਦ) ਗੁਰਬਾਣੀ ਦਾ ਉਚਾਰਨ ਕਰਦੇ ਹਨ (ਤਾਂ ਐਉਂ ਪ੍ਰਤੀਤ ਹੁੰਦਾ ਹੈ) ਮਾਨੋ ਅੰਮ੍ਰਿਤ ਦੇ ਝਰਨੇ ਝੜਦੇ ਹਨ। (ਆਪ ਕਥਾ ਕਰਦੇ) ਪ੍ਰੇਮ ਤੇ ਵੈਰਾਗ ਵਿਚ ਢਲ ਜਾਂਦੇ ਹਨ, ਅਕਾਸ਼ ਵਾਂਗ ਵਿਆਪਕ ਚੇਤਨ ਸਰੂਪ ਦਾ ਕਥਨ ਕਰਦੇ ਹਨ।

੩. ਆਪ ਜੀਵਨ ਮੁਕਤੀ ਦੇ ਪਦ (ਨੂੰ ਪ੍ਰਾਪਤ ਹਨ) ਅਜਰ (ਸ਼ਕਤੀਆਂ ਨੂੰ ਆਪ) ਜਰ ਕੇ ਰਖਦੇ ਹਨ ਪਰ ਭਗਤੀ ਦੀ ਸਿਖਿਆ ਦੇਣ ਵਾਸਤੇ ਆਪਣੇ ਆਪ ਨੂੰ ਦਾਸਾਂ ਦੇ ਦਾਸ (ਅਖਵਾਉਂਦੇ) ਹਨ।

੪. ਅਰਥ–ਪਿੱਛੇ ਪਾਠਕ ਪੜ੍ਹ ਆਏ ਹਨ।

ਕਬਿੱਤ–ਗੁਰਾਂ ਕੇ ਬਚਨ ਦੁਆਰਾ ਚੇਤਨ ਮੈਂ ਲੀਨ ਭਏ, ਭਏ ਸੁੱਧ ਰੂਪ ਜਗ ਜਾਨਤੇ ਬਿਲਾਸ ਹੈਂ।
ਗੁ ਅਗਿਆਨ ਹਰਿ, ਗਿਆਨ ਕੋ ਪ੍ਰਕਾਸ਼ ਕਰਿ, ਮਾਨਿਓ ਜਿਨ ਬਚ ਤੇ ਭੀ ਭਏ ਰੂਪ ਖਾਸ ਹੈਂ।
ਵੱਡੇ ਪੂਜ ਆਪ ਭਏ ਔਰ ਕੋ ਬਨਾਯੋ ਪੂਜ, ਤੁਰੀਆ ਮੈਂ ਗੰਮਿਤਾ ਜੋ ਵਾਕ ਸੁਤੇ ਹਾਸ ਹੈਂ।
ਦਾਨੀ, ਮਾਨੀ, ਬ੍ਰਹਮ ਗਿਆਨੀ, ਏਕ ਕੇ ਧਿਆਨੀ, ਜਾਨੀ, ਐਸੇ ਸ੍ਰੀ ਸੰਤ ਹਰੀ ਚੇਤਨ ਬਿਲਾਸ ਹੈਂ।੭॥

**ਅਰਥ** :–੧. (ਗੁਰਬਚਨ ਸਿੰਘ ਨਾਮ ਦੇ ਅਰਥ ਹਨ) ਗੁਰਾਂ ਦੇ ਬਚਨਾ ਦੁਆਰਾ ਚੇਤਨ ਸਰੂਪ ਵਿਚ ਲੀਨ ਹੋਏ ਹਨ। ਸੁੱਧ ਸਰੂਪ ਆਪ ਹੋਏ ਹੋਣ ਕਰਕੇ ਜਗਤ ਨੂੰ ਇਕ ਕੌਤਕ ਹੀ ਸਮਝਦੇ ਹਨ।

੨. ਗੁ (ਦੇ ਅਰਥ) ਅਗਿਆਨ ਨੂੰ ਮੇਟਣ ਵਾਲੇ (ਰੁ ਦੇ ਅਰਥ) ਗਿਆਨ ਦਾ ਪ੍ਰਕਾਸ਼ ਕਰਨ ਵਾਲੇ ਹਨ, ਜਿਨ੍ਹਾਂ ਨੇ ਆਪ ਦੇ ਬਚਨਾ ਨੂੰ ਮੰਨਿਆ ਹੈ ਉਹ ਭੀ ਆਪਣਾ ਆਪ ਰੂਪ ਹੋ ਗਏ ਹਨ।

੩. ਆਪ ਵੱਡੇ ਪੂਜਨੀਕ ਹੋਏ ਹਨ, ਦੂਜਿਆਂ ਨੂੰ (ਆਪਣੀ ਛੋਹ ਨਾਲ) ਪੂਜਨੀਕ ਬਣਾ ਦਿੱਤਾ ਹੈ। ਆਪ ਦੇ ਸੁੱਤੇ ਸਿੱਧ ਹਾਸੇ ਦੇ ਕੀਤੇ ਬਚਨ ਸੰਗੀਆਂ ਅਤੇ ਸਰੋਤਿਆਂ ਨੂੰ ਤੁਰੀਆ ਅਵਸਥਾ ਵਿਚ ਪੁਚਾ ਦੇਣ ਵਾਲੇ ਹਨ।

੪. ਅਰਥ–ਪਿੱਛੇ ਆ ਚੁੱਕਾ ਹੈ।

ਕਬਿੱਤ :–ਵਿਦਿਆ ਦੇ ਸਾਗਰ ਹੈਂ, ਜਗਤ ਉਜਾਗਰ ਹੈਂ, ਗੁਨਨ ਕੀ ਆਗਰ ਹੈਂ, ਰਹਿਤ ਮੋਹ ਫਾਸਿ ਹੈਂ।
ਅਸਨ, ਬਸਨ, ਬ੍ਰਹਮ ਵਿਦਿਆ ਕੇ ਦਾਨ ਦੇਤ, ਚਿਤ ਕੇ ਉਦਾਰ ਦਾਤੇ ਨਾਮ ਅਭਿਆਸ ਹੈਂ।

ਨਿੰਮ੍ਰਤਾ ਮਿਠਾਸ ਮਾਨੋ ਰਸਨਾ ਪੈ ਧਾਮ ਕੀਨੋ, ਸਦਾ ਪ੍ਰਫੁੱਲ ਚਿਤ ਨਾਹਿ ਗਮ ਪਾਸ ਹੈਂ।

ਅਨੁਗ੍ਰਹ ਨਿਕੇਤ ਹਰਿ ਦੀਜੀਯੇ ਗਿਆਨ ਦਾਨ, ਤਾਰੋ ਭਵ ਨਿਧ-ਅੰਭ ਦਾਸ ਅਰਦਾਸ ਹੈ ॥੯॥

**ਅਰਥ** :–੧. ਗੁਰਮਤਿ ਵਿਦਿਆ (ਬ੍ਰਹਮ ਵਿਦਿਆ ਤੇ ਆਤਮਕ ਵਿਦਿਆ) ਦੇ ਸਮੁੰਦਰ ਹਨ। ਜਗਤ ਵਿਚ ਪ੍ਰਸਿੱਧ (ਮਸ਼ਹੂਰ) ਹਨ, ਗੁਣਾ ਦੀ ਖਾਣ ਹਨ, ਮੋਹ ਦੀ ਫਾਹੀ ਤੋਂ ਰਹਿਤ ਹਨ।

੨. (ਵਿਦਿਆਰਥੀਆਂ ਨੂੰ) ਭੋਜਨ, ਬਸਤ੍ਰ ਤੇ ਬ੍ਰਹਮ ਵਿਦਿਆ ਦਾ ਦਾਨ ਦੇਂਦੇ ਹਨ। ਚਿਤ ਦੇ ਸਖੀ ਤੇ ਨਾਮ ਅਭਿਆਸ ਦੇ ਦਾਤੇ ਹਨ।

੩. ਨਿਰਮਾਣਤਾ ਤੇ ਮਿੱਠਤ ਨੇ ਜਾਣੋ ਰਸਨਾ ਉੱਪਰ ਹੀ ਘਰ ਬਣਾ ਲਿਆ ਹੈ ਚਿੱਤ ਸਦਾ ਖੇੜੇ ਵਿਚ ਰਹਿੰਦਾ ਹੈ, ਚਿੰਤਾ ਨੇੜੇ ਨਹੀਂ ਫਟਕਦੀ।

੪. (ਮੈਨੂੰ) ਕਿਰਪਾਲ ਸਿੰਘ ਨੂੰ ਗੁਰਮਤਿ ਦੇ ਗਿਆਨ ਦਾ ਦਾਨ ਦਿਉ । ਸੰਸਾਰ ਸਮੁੰਦਰ ਦੇ ਪਦਾਰਥਾਂ ਦੇ ਪਾਣੀ ਤੋਂ ਤਾਰੋ, ਦਾਸ ਦੀ ਤਾਂ ਏਹੋ ਹੀ ਅਰਦਾਸ ਹੈ।

ਮੇਰੀ ਉਪਰੋਕਤ ਕਵਿਤਾ ਪੜ੍ਹੇ ਜਾਣ ਤੋਂ ਬਾਦ ਸੰਤ ਜੀ ਬਾਹਰ ਤੋਂ ਅੰਦਰ ਆ ਗਏ। ਦੀਵਾਨ ਦੀ ਸਮਾਪਤੀ ਦੀ ਅਰਦਾਸ ਕੀਤੀ ਗਈ। ਉਪਰੰਤ ਲੰਗਰ ਦੀ ਘੰਟੀ ਵੱਜੀ। ਜਿਸ ਵਿਚ ਜਲੇਬੀਆਂ ਦਾ ਪੱਕਾ ਭੰਡਾਰਾ ਵਰਤਾਇਆ ਗਿਆ।

ਸ਼ਾਮ ਨੂੰ ੪ ਵਜੇ ਇਕ ਸਿੰਘ ਭੇਜ ਕੇ ਮੈਨੂੰ ਸੰਤ ਜੀ ਨੇ ਬੁਲਾਇਆ ਤੇ ਨਾਲ ਇਹ ਵੀ ਸੁਨੇਹਾ ਦਿੱਤਾ ਕਿ ਆਉਂਦਾ ਹੋਇਆ ਉਹ ਕਵਿਤਾ ਵੀ ਨਾਲ ਲਈ ਆਉਣੀ ਜਿਹੜੀ ਸੁਬ੍ਹਾ ਕਥਾ ਦੇ ਭੋਗ ਤੋਂ ਬਾਦ ਦੀਵਾਨ ਵਿਚ ਸੁਣਾਈ ਸੀ। ਮੈਂ ਹੁਕਮ ਮੁਤਾਬਕ ਆਪਣੀ ਉਹ ਕਵਿਤਾ ਨਾਲ ਲੈ ਕੇ ਸੰਤ ਜੀ ਦੀ ਹਜ਼ੂਰੀ ਵਿਚ ਪਹੁੰਚ ਗਿਆ ਤੇ ਕਵਿਤਾ ਦੇ ਉਹ ਕਾਗਜ਼ ਜਿਨ੍ਹਾਂ ਉੱਪਰ ਕਵਿਤਾ ਲਿਖੀ ਹੋਈ ਸੀ ਆਪ ਜੀ ਦੇ ਹਵਾਲੇ ਕਰ ਦਿੱਤੇ। ਉਸ ਕਵਿਤਾ ਨੂੰ ਬੜੇ ਗਹੁ ਨਾਲ ਸੰਤਾਂ ਨੇ ਪੜ੍ਹਿਆ ਤੇ ਅਖੀਰ ਵਿਚ ਮੈਨੂੰ ਸੰਬੋਧਨ ਕਰਕੇ ਕਹਿਣ ਲੱਗੇ ਕਿ ਇਕ ਵਿਅਕਤੀ ਦੀ ਉਪਮਾ ਕਰਕੇ ਦੱਸ ਤੈਨੂੰ ਕੀ ਲੱਭਾ ਜੇ ਤੂੰ ਸਤਿਗੁਰਾਂ ਦੀ ਉਪਮਾ ਵਿਚ ਇਹੋ ਜਿਹੀ ਕਵਿਤਾ ਲਿਖਦਾ ਤਾਂ ਤੈਨੂੰ ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਹੁੰਦੀਆਂ। ਤੇ ਇਹ ਇਕ ਨੰਬਰ ਦੀ ਕਵਿਤਾ ਹੁੰਦੀ। ਮੈਂ ਚੁੱਪ ਰਿਹਾ ਤੇ ਇਹ ਮਹਿਸੂਸ ਕੀਤਾ ਕਿ ਮਹਾਂਪੁਰਸ਼ ਆਪਣੀ ਸਿਫ਼ਤ ਕਰਨ ਵਾਲੇ ਤੇ ਬਹੁਤੇ ਖੁਸ਼ ਨਹੀਂ ਹੁੰਦੇ । ਆਪ ਦੀ ਉਸ ਸਿੰਘ ਉੱਪਰ ਵਿਸ਼ੇਸ਼ ਖੁਸ਼ੀ ਹੁੰਦੀ ਜੋ ਸਤਿਗੁਰਾਂ ਦੀ ਸਿਫ਼ਤ ਤੇ ਵਡਿਆਈ ਕਰੇ। ਉਂਞ ਮੈਨੂੰ ਖੁਸ਼ੀ ਹੋਈ ਕਿ ਇਕ ਤਰ੍ਹਾਂ ਨਾਲ ਆਪ ਜੀ ਨੇ ਮੇਰੀ ਕਵਿਤਾ ਨੂੰ ਇਕ ਨੰਬਰ ਦੀ ਕਵਿਤਾ ਦਾ ਵਰਦਾਨ ਦੇ ਦਿੱਤਾ ਹੈ। ਦੂਜੇ ਸਿੰਘਾਂ ਪਾਸ ਵੀ ਇਹ ਗੱਲ ਮੇਰੀ ਗ਼ੈਰ-ਹਾਜ਼ਰੀ 'ਚ ਕਹੀ ਕਿ ਗਿਆਨੀ ਕਿਰਪਾਲ ਸਿੰਘ ਨੇ ਬ੍ਰਿਜ ਭਾਸ਼ਾ ਵਿਚ ਉਚ ਪਾਏ ਦੀ ਕਵਿਤਾ ਲਿਖੀ ਹੈ। ਕਥਾ ਦੇ ਭੋਗ ਉਪਰੰਤ ਵਿਦਿਆਰਥੀਆਂ ਦੀ ਪੜ੍ਹਾਈ ਲਈ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੀ ਸੰਥਾ ਅਰੰਭ ਕੀਤੀ ਜੋ ਸ਼ਾਮ ਦੇ ਸਮੇਂ ਕੀਤੀ ਜਾਂਦੀ। ਸੁਬ੍ਹਾ ਸ਼ਬਦ ਦੀ ਕਥਾ ਕੀਤੀ ਜਾਂਦੀ ਤੇ ਗੁਰਬਾਣੀ ਦੀ ਕਥਾ ਦੇ ਢੰਗ ਤਰੀਕਿਆਂ ਤੇ ਰੌਸ਼ਨੀ ਪਾਈ ਜਾਂਦੀ। ਵਿਦਿਆ ਪ੍ਰਾਪਤੀ ਦੇ ਨਾਲ ਨਾਲ ਗੁਰਸਿੱਖੀ ਦਾ ਅਮਲੀ ਜੀਵਨ ਜਿਊਣ ਲਈ ਅੰਮ੍ਰਿਤ ਵੇਲੇ ਦਾ ਜਾਗਣਾ, ਗੁਰਮੰਤ੍ਰ ਦਾ ਅਭਿਆਸ, ਮੂਲ ਮੰਤਰ ਦਾ ਜਾਪ, ਗੁਰਬਾਣੀ ਦਾ ਨਿਤਨੇਮ, ਕੀਰਤਨ ਅਤੇ ਕਥਾ ਖੁਦ ਕਰਨ ਦਾ ਅਭਿਆਸ ਕਰਨਾ ਜਾਂ ਇਕਾਗਰ ਚਿੱਤ ਹੋ ਕੇ ਸੁਣਨਾ। ਸਿੱਖ ਰਹਿਤ ਵਿਚ ਤਿਆਰ ਬਰ ਤਿਆਰ ਰਹਿਣਾ, ਕੁਰਹਿਤਾਂ ਤੋਂ ਬਚਣਾ, ਸੱਚ ਬੋਲਣਾ, ਸੰਤੋਖੀ ਸੁਭਾਵ ਬਣਾਉਣਾ, ਮਿੱਠਤ ਤੇ ਨਿੰਮ੍ਰਤਾ ਜ਼ਿੰਦਗੀ ਦਾ ਅੰਗ ਬਣਾਉਣਾ, ਨਿਰਹੰਕਾਰ, ਨਿਰਲੋਭ ਤੇ ਨਿਰਵਿਕਾਰ ਜੀਵਨ ਰੱਖਣਾ, ਗੁਰਮਤਿ ਦਾ ਪ੍ਰਚਾਰ ਕਰਨਾ, ਪਰਉਪਕਾਰੀ ਬ੍ਰਿਤੀ ਰੱਖਣੀ ਆਦਿ ਗੁਣਾਂ ਦੀ ਵਿਆਖਿਆ ਤੇ ਧਾਰਨ ਕਰਨ ਤੇ ਵਧੇਰੇ ਜ਼ੋਰ ਦੇਂਦੇ।

ਮੱਦੋਕੇ :–

੧੬, ੧੭, ੧੮ ਸਾਉਣ ਦਾ ਗੁਰਦੁਆਰਾ ਗੁਰੂ ਸਰ ਮੱਦੋਕੇ ਦਾ ਸਲਾਨਾ ਜੋੜ ਮੇਲਾ ਮਨਾ ਕੇ ਇਕ ਮਹੀਨੇ ਢੁੱਡੀ ਕੇ ਦਾਉਧਰ, ਮੁਨਾਵਾਂ, ਅਖਾੜੇ, ਰੌਲੀ ਤੇ ਦੁਸਾਂਝ ਆਦਿ ਨਗਰਾਂ ਦੇ ਪ੍ਰੋਗਰਾਮ ਪੂਰੇ ਕਰਕੇ ੨੦ ਭਾਦਰੋਂ ਨੂੰ ਭਿੰਡਰੀਂ ਜੱਥੇ ਸਮੇਤ ਆ ਗਏ ੨੭ ਭਾਦਰੋਂ ਦਾ ਸਲਾਨਾ ਜੋੜ ਮੇਲਾ ਕਰਕੇ ੧ ਅੱਸੂ ਨੂੰ ਕੁਝ ਸਿੰਘ ਨਾਲ ਲੈ ਕੇ ਸ੍ਰੀ ਹਜ਼ੂਰ ਸਾਹਿਬ ਜੀ ਦੀ ਯਾਤਾਰਾ ਨੂੰ ਚਲੇ ਗਏ। ਉਥੋਂ ਬੰਬਈ, ਕੋਟਾ, ਨਾਗਪੁਰ, ਭੂਪਾਲ, ਇੰਦੌਰ ਆਦਿ ਸ਼ਹਿਰਾਂ ਵਿਚ ਦੀ ਹੁੰਦੇ ਹੋਏ ਦਿੱਲੀ ਪੁਜੇ ਤੇ ਇੱਥੋਂ ਤਖ਼ਤ ਸ੍ਰੀ ਪਟਨਾ ਸਾਹਿਬ ਦੇ ਦਰਸ਼ਨ ਕਰਕੇ ਪੰਜੋਖਰਾ ਸਾਹਿਬ ਤੇ ਸ੍ਰੀ ਅਨੰਦਪੁਰ ਸਾਹਿਬ ਹੋ ਕੇ ਵਾਪਸ ਭਿੰਡਰੀਂ ਆ ਗਏ।

ਕਾਨ੍ਹੇ ਕਾਛੇ :–

ਗਿਆਨੀ ਨਰਿੰਜਨ ਸਿੰਘ ਜੀ ਮਾੜੀ ਮੇਘਾ ਜੋ ਪਹਿਲੋਂ ਪਹਿਲ ਸੰਤਾਂ ਨਾਲ ਗੜਵਈ ਦੀ ਸੇਵਾ ਨਿਭਾਉਂਦੇ ਰਹੇ ਉਹ ਜ਼ਿਲਾ ਲਾਹੌਰ ਦੇ ਨਗਰ ਕਾਨ੍ਹੇ ਕਾਛੇ ਦੇ ਗੁਰਦੁਆਰਾ ਸਾਹਿਬ ਵਿਖੇ ਕਥਾ ਕਰਦੇ ਹੁੰਦੇ ਸਨ। ਉਹਨਾਂ ਇਕੱਠੇ ਪੰਝੀ ਸਪਤਾਹਿਕ ਪਾਠ ਕਰਾਉਣ ਦਾ ਪਹਿਲਾਂ ਹੀ ਪ੍ਰੋਗਰਾਮ ਬਣਾਇਆ ਹੋਇਆ ਸੀ। ਉਸ ਅਨੁਸਾਰ ਸੰਤ ਜੱਥੇ ਸਮੇਤ ਉਥੇ ਪੁਜ ਗਏ। ਸਪਤਾਹਿਕ ਪਾਠਾਂ ਦੇ ਭੋਗ ਤੋਂ ਇਕ ਦਿਨ ਪਹਿਲਾਂ ਦਾਸ ਵੀ ਮੱਦੋਕਿਆਂ ਤੋਂ ਕਾਨ੍ਹੇ ਕਾਛੇ ਜੱਥੇ ਵਿਚ ਜਾ ਸ਼ਾਮਲ ਹੋਇਆ। ਇਕ ਹਫ਼ਤਾ ਦੋਨੋਂ ਸਮੇਂ ਦੇ ਕੀਰਤਨ ਅਤੇ ਸੰਤਾਂ ਦੀ ਕਥਾ ਦੇ ਅਗੰਮੀ ਰਸ ਨੂੰ ਮਾਣਨ ਲਈ ਸ਼ਹਿਰ ਤੇ ਨਗਰ ਦੀ ਸੰਗਤ ਤੋਂ ਇਲਾਵਾ ਇਲਾਕੇ ਦੇ ਪਿੰਡਾਂ ਤੋਂ ਹਰ ਰੋਜ਼ ਸੰਗਤਾਂ ਭਾਰੀ ਗਿਣਤੀ ਵਿਚ ਜੁੜਦੀਆਂ। ਆਤਮਿਕ ਅਨੰਦ ਮਾਣਦੀਆਂ, ਗੁਰੂ ਕੀਆਂ ਖੁਸ਼ੀਆਂ ਹਾਸਲ ਕਰਦੀਆਂ ਤੇ ਗਿਆਨੀ ਨਿਰੰਜਨ ਸਿੰਘ ਤੇ ਪ੍ਰਬੰਧਕਾਂ ਦਾ ਧੰਨਵਾਦ ਕਰਦੀਆਂ ਜਾਂਦੀਆਂ। ਪੰਝੀ ਸਪਤਾਹਿਕ ਪਾਠਾਂ ਦਾ ਇਕੱਠਾ ਹੀ ਇਕ ਦਿਨ ਭੋਗ ਪਿਆ। ਭਾਰੀ ਜੋੜ ਮੇਲਾ ਹੋਇਆ। ਅਤੁੱਟ ਗੁਰੂ ਕਾ ਲੰਗਰ ਵਰਤਿਆ ਉਸ ਤੋਂ ਅਗਲੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨੌਵੀਂ ਕਥਾ ਦੇ ਅਰੰਭ ਦਾ ਅਖੰਡ ਪਾਠ ਸ਼ੁਰੂ ਕੀਤਾ ਗਿਆ।

# ਨੌਵੀਂ ਅੰਮ੍ਰਿਤ ਵਰਖਾ

ਪਿੰਡ ਕਾਨ੍ਹਾ ਕਾਛਾ ਵਿਖੇ ੧੯੪੨ ਈ: ਦੇ ਕੱਤਕ ਪੂੰਨਿਆਂ ਦੇ ਗੁਰਪੁਰਬ ਤੋਂ ਪੰਜ ਦਿਨ ਪਹਿਲਾਂ ਅਖੰਡ ਪਾਠ ਦੇ ਭੋਗ ਉਪਰੰਤ ਅਰਦਾਸ ਕਰਕੇ ਵਿਦਿਆਰਥੀਆਂ ਦੀ ਪੜ੍ਹਾਈ ਹਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਸੰਤਾਂ ਨੇ ਅਰੰਭ ਕੀਤੀ। ਕਥਾ ਅਰੰਭ ਤੋਂ ਪਹਿਲਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਅੰਦਰ ਆਈ ਬਾਣੀ ਦੇ ਉਚਾਰਨ ਅਤੇ ਸੰਕਲਨ ਕਰਨ ਬਾਰੇ ਵਿਸਥਾਰ ਸਹਿਤ ਚਾਨਣਾ ਪਾਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨ ਸੰਪਾਦਨਾ ਕਰਕੇ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਪਹਿਲਾ ਪ੍ਰਕਾਸ਼ ਕਰਨਾ। ਗੁਰੂ ਸਾਹਿਬਾਨ ਵਲੋਂ ਗੁਰਬਾਨੀ ਦੇ ਪਾਠ, ਕੀਰਤਨ; ਪੋਥੀਆਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਕਰਨ ਦੀਆਂ ਇਤਿਹਾਸਕ ਘਟਨਾਵਾਂ ਦਾ ਜ਼ਿਕਰ ਕਰਦਿਆਂ ਅਦਬ ਸਤਿਕਾਰ ਕਰਨ ਤੇ ਜ਼ੋਰ ਦਿੱਤਾ।

ਗੁਰਬਾਨੀ ਦੇ ਸ਼ੁੱਧ ਪਾਠ ਦਾ ਪੁੰਨ ਤੇ ਫਲ ਤੇ ਗੁਰੂ ਕੀਆਂ ਖੁਸ਼ੀਆਂ ਦਾ ਵਰਨਣ ਭਾਈ ਗੋਪਾਲਾ ਜੀ ਵੱਲੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਸੁਣਾਏ ਜਪੁਜੀ ਸਾਹਿਬ ਦੇ ਪਾਠ ਤੋਂ ਬਾਦ ਗੁਰੂ ਜੀ ਵੱਲੋਂ ਗੁਰਤਾ

ਗੱਦੀ ਦੇਣ ਨੂੰ ਤਿਆਰ ਹੋਣ ਦੀ ਸਾਖੀ ਬੜੇ ਰੋਮਾਂਚਕ ਢੰਗ ਨਾਲ ਸੁਣਾਈ ਤੇ ਕਿਹਾ ਕਿ ਉਸ ਗੁਰਮੁਖ ਵਾਂਗ ਲਗਾਂ ਮਾਤਰਾਂ ਸੋਧ ਕੇ ਇਕਾਗ੍ਰ ਚਿਤ ਹੋ ਕੇ ਗੁਰਬਾਣੀ ਦਾ ਪਾਠ ਕਰਨਾ ਚਾਹੀਦਾ ਹੈ। ਪਰ ਸ਼ੁੱਧ ਪਾਠ ਦੇ ਉਚਾਰਨ ਲਈ ਗੁਰਬਾਣੀ ਦੇ ਅਰਥਾਂ ਦਾ ਗਿਆਨ ਹੋਣਾ ਬੜਾ ਜ਼ਰੂਰੀ ਹੈ। ਦਸਮ ਪਾਤਸ਼ਾਹ ਵੱਲੋਂ ਇਕ ਸਿੱਖ ਨੂੰ ਤਾੜਨਾ ਕੀਤੀ ਕਿਉਂਕਿ ਉਹ ਕਰਤੇ ਕੀ ਮਿਤ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ ਤੁਕ, ਵਿਚ ਪਾਠ 'ਕੈ' ਨੂੰ 'ਕੇ' ਪੜ੍ਹ ਰਿਹਾ ਸੀ, ਸਾਬਤ ਕਰਦਾ ਹੈ ਕਿ ਗੁਰੂ ਸਾਹਿਬ ਜੀ ਅਸ਼ੁੱਧ ਬਾਣੀ ਪੜ੍ਹਨ ਵਾਲੇ ਤੇ ਕਿੰਨੇ ਨਰਾਜ਼ ਹੁੰਦੇ ਸਨ। ਇਸ ਲਈ ਹਰ ਗੁਰਸਿੱਖ ਨੂੰ ਗੁਰਬਾਣੀ ਦੇ ਅਰਥਾਂ ਦੀ ਰੌਸ਼ਨੀ ਵਿਚ ਸ਼ੁੱਧ ਪਾਠ ਕਰਨਾ ਸਿੱਖਣਾ ਚਾਹੀਦਾ ਹੈ।

ਸ੍ਰੀ ਗੁਰੂ ਨਾਨਕ ਵ ਦੇਜੀ ਮਹਾਰਾਜ ਤੋਂ ਨੌਵੇਂ ਪਾਤਿਸ਼ਾਹ ਤੱਕ ਦੀ ਗੁਰਬਾਣੀ ਅਰਥ ਪਰੰਪਰਾ ਬਾਰੇ ਖੋਜ ਭਰਪੂਰ ਵਖਿਆਨ ਦਿੱਤਾ ਉਪਰੰਤ ਦਸਮ ਪਾਤਿਸ਼ਾਹ ਜੀ ਤੋਂ ਚਲੀ ਸੰਪ੍ਰਦਾਇ ਅਰਥ ਪ੍ਰਣਾਲੀ ਦਾ ਵਿਸ਼ੇਸ਼ ਤੌਰ ਤੇ ਵਿਸਥਾਰ ਪੂਰਬਕ ਵਰਣਨ ਕੀਤਾ। ਕਲਗੀਧਰ ਜੀ ਤੋਂ ਗੁਰਬਾਣੀ ਦੇ ਅਰਥਾਂ ਦੀ ਇਸ ਸੰਪ੍ਰਦਾਈ ਟਕਸਾਲ ਦੀਆਂ ਮੋਟੀਆਂ ਮੋਟੀਆਂ ਸ਼ਾਖਾਂ ਦਾ ਵੇਰਵਾ ਦੱਸਿਆ ਤੇ ਦਸਮ ਪਾਤਿਸ਼ਾਹ ਜੀ ਤੋਂ ਆਪਣੇ ਤੱਕ ਦੇ ਉਹਨਾਂ ਸਾਰੇ ਵਿਦਵਾਨਾਂ ਦੇ ਨਾਮ ਦੱਸੇ ਜਿਹੜੇ ਗੁਰਬਾਣੀ ਦੇ ਅਰਥਾਂ ਨੂੰ ਪੜ੍ਹਾਉਣ ਦੀ ਸੇਵਾ ਕਰਦੇ ਰਹੇ ਹਨ।

ਉਪਰੰਤ ਸਿਰਫ਼ ਮੂਲ-ਮੰਤਰ ਦੇ ਅਖਰੀਂ ਅਰਥ ਹੀ ਕੀਤੇ ਤੇ ਦੀਵਾਨ ਸਮਾਪਤ ਹੋਇਆ। ਬਾਦ ਵਿਚ ਗੁਰੂ ਦਾ ਅਤੁੱਟ ਲੰਗਰ ਵਰਤਿਆ, ਜਿਸ ਵਿਚ ਜਲੇਬੀਆਂ ਖੁਲ੍ਹੇ ਤੌਰ ਤੇ ਵਰਤਾਈਆਂ ਗਈਆਂ।

### ਸ੍ਰੀ ਨਨਕਾਣਾ ਸਾਹਿਬ ਜੀ ਦੀ ਯਾਤਰਾ :—

ਅਗਲੇ ਦਿਨ ਜੱਥੇ ਸਮੇਤ ਮੋਟਰਾਂ ਤੇ ਸਵਾਰ ਹੋ ਕੇ ਲਾਹੌਰ ਵਿਚ ਦੀ ਸ਼ਾਮ ਨੂੰ ਸ੍ਰੀ ਨਨਕਾਣਾ ਸਾਹਿਬ ਪੁੱਜ ਗਏ। ਸਾਰੇ ਜੱਥੇ ਦੇ ਸਿੰਘਾਂ ਸਮੇਤ ਸੰਤ ਜੀ ਨੇ ਤਿੰਨੇ ਦਿਨ ਸਾਰੇ ਇਤਿਹਾਸਕ ਗੁਰਦੁਆਰਿਆਂ ਦੀ ਯਾਤਰਾ ਤੇ ਇਸ਼ਨਾਨ ਕੀਤੇ ਅਤੇ ਕੜਾਹ ਪ੍ਰਸ਼ਾਦ ਆਦਿ ਕਰਵਾਏ। ਬਾਹਰ ਵਾਰ ਇਕ ਸਕੂਲ 'ਚ ਜੱਥੇ ਦਾ ਉਤਾਰਾ ਸੀ। ਜੱਥੇ ਦੇ ਸਿੰਘਾਂ ਦੇ ਨਾਲ ਹੀ ਸੰਤ ਜੀ ਧਰਤੀ ਤੇ ਪਰਾਲੀ ਵਿਛਾ ਕੇ ਆਸਨ ਤੇ ਬਿਰਾਜਦੇ ਰਹੇ। ਪਹਿਲਾਂ ਪ੍ਰਬੰਧਕਾਂ ਵੱਲੋਂ ਆਪ ਵਾਸਤੇ ਸੁੰਦਰ ਪਲੰਘ ਤੇ ਬਿਸਤਰਾ ਵਿਛਾਇਆ ਹੋਇਆ ਸੀ ਪਰ ਆਪ ਨੇ ਆਕੇ ਉਹ ਪਲੰਘ ਚੁਕਵਾ ਕੇ ਭੋਏਂ ਆਸਣ ਕਰ ਲਿਆ ਤੇ ਕਿਹਾ ਕਿ ਸੰਗਤ ਦੇ ਨਾਲ ਹੀ ਰਹਿਣਾ ਉਚਿਤ ਹੈ। ਤਿੰਨੇ ਹੀ ਦਿਨ ਗੁਰਦੁਆਰਾ ਜਨਮ ਅਸਥਾਨ ਦੇ ਸਥਾਨ ਤੇ ਸਜੇ ਧਾਰਮਿਕ ਦੀਵਾਨ ਵਿਚ ਸ਼ਬਦ ਦੀ ਗੁਰਮਤਿ-ਪ੍ਰੇਮ ਰੰਗੀ, ਰਸ ਮਈ, ਅੰਮ੍ਰਿਤ ਰੂਪ ਕਥਾ ਕਰਦੇ ਰਹੇ ਜਿਸ ਦਾ ਆਮ ਸਰੋਤਿਆਂ, ਸੰਗਤਾਂ ਤੇ ਖਾਸ ਕਰਕੇ ਪ੍ਰਬੰਧਕਾਂ ਤੇ ਬਹੁਤ ਅਸਰ ਪਿਆ। ਇਸ ਸਾਲਾਨਾ ਜੋੜ ਮੇਲ ਸਮੇਂ ਜੱਥੇ ਦੀ ਰਿਹਾਇਸ਼ ਤੋਂ ਲੰਗਰ ਆਦਿ ਦਾ ਸਾਰਾ ਪ੍ਰਬੰਧ ਗਿਆਨੀ ਰਣਜੀਤ ਸਿੰਘ ਜੀ ਪਾਰਸ ਹੈਡ ਗਰੰਥੀ ਗੁਰਦੁਆਰਾ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਨੇ ਕੀਤਾ। ਆਪ ਸੰਤਾਂ ਦੇ ਚੰਗੇ ਸ਼ਰਧਾਲੂਆਂ ਵਿਚੋਂ ਇਕ ਹਨ ਤੇ ਗਿਆਨੀ ਨਿਰੰਜਨ ਸਿੰਘ ਜੀ ਕਾਨ੍ਹਾ ਕਾਛਾ ਦੇ ਚੰਗੇ ਮਿੱਤਰ ਹਨ ਤੇ ਉਹਨਾਂ ਰਾਹੀਂ ਹੀ ਆਪ ਦਾ ਸੰਤਾਂ ਨਾਲ ਮੇਲ ਹੋਇਆ ਸੀ।

ਪਾਰਸ ਜੀ ਗੁਰਮਤਿ ਦੇ ਚੰਗੇ ਖੋਜੀ ਤੇ ਗੁਰਬਾਣੀ ਦੇ ਪ੍ਰਸਿੱਧ ਕਥਾ ਵਿਆਖਿਆਕਾਰ ਹਨ। ਪਾਕਿਸਤਾਨ ਬਣਨ ਤੋਂ ਬਾਅਦ ਹੁਣ ਆਪ ਪ੍ਰਵਾਰ ਸਮੇਤ ਪਾਣੀਪਤ ਵਿਚ ਆਪਣਾ ਮਕਾਨ ਬਣਾ ਕੇ ਰਹਿ ਰਹੇ ਹਨ ਤੇ ਫਿਰ ਤੁਰ ਕੇ ਗੁਰਮਤਿ ਦਾ ਪ੍ਰਚਾਰ ਕਰ ਰਹੇ ਹਨ। ਚੰਗੇ ਮਿਲਾਪੜੇ ਤੇ ਖੁਸ਼ ਦਿਲ, ਹਸਮੁਖ ਤੇ ਦੂਜਿਆਂ ਨੂੰ ਮਜ਼ਾਕੀਆ ਬਚਨਾਂ ਨਾਲ ਹਸਾਉਂਦੇ ਰਹਿੰਦੇ ਹਨ। ਤਿੰਨ ਦਿਨਾਂ ਵਿਚ ਸ੍ਰੀ ਨਨਕਾਣਾ

ਸਾਹਿਬ ਜੀ ਦੀ ਯਾਤ੍ਰਾ ਤੇ ਆਏ ਹੋਰ ਮਹਾਂਪੁਰਸ਼ ਵੀ ਸੰਤ ਜੀ ਨੂੰ ਮਿਲੇ ਤੇ ਜਿਨ੍ਹਾਂ ਇਲਾਕਿਆਂ ਵਿਚ ਆਪ ਗੁਰਮਤਿ ਪ੍ਰਚਾਰ ਹਿੱਤ ਜੱਥੇ ਸਮੇਤ ਜਾਂਦੇ ਰਹੇ ਸਨ ਉਨ੍ਹਾਂ ਇਲਾਕਿਆਂ ਦੇ ਸਿੰਘ ਤੇ ਸਿੱਖ ਸੰਗਤ ਨੇ ਵੀ ਆਪ ਜੀ ਦੇ ਦਰਸ਼ਨ ਕੀਤੇ ਅਤੇ ਬਚਨ ਬਿਲਾਸ ਸੁਣੇ ਅਤੇ ਤ੍ਰਿੰਨ ਦਿਨ ਸੰਤ ਜੀ ਦੀ ਗੁਰਸ਼ਬਦ ਦੀ ਕਥਾ ਦਾ ਅੰਮ੍ਰਿਤ ਅਨੰਦ ਵੀ ਮਾਣਿਆ।

ਚੌਥੇ ਦਿਨ ਸ੍ਰੀ ਨਨਕਾਣਾ ਸਾਹਿਬ ਦੀ ਪ੍ਰਬੰਧਕ ਕਮੇਟੀ ਦੇ ਮੁਖੀਆਂ ਨੇ ਸੁਬ੍ਹਾ ਸ਼ਬਦ ਦੀ ਕਥਾ ਉਪ੍ਰੰਤ ਭਰਪੂਰ ਪ੍ਰਸੰਸਾ ਕੀਤੀ ਤੇ ਕਮੇਟੀ ਵਲੋਂ ਭਾਉ ਭਿੱਜੀ ਵਿਦਾਇਗੀ ਦਿੱਤੀ।

**ਚੂਹੜਕਾਣਾ ਅਪੜੇ :–ਸ੍ਰੀ ਨਨਕਾਣਾ ਸਾਹਿਬ ਤੋਂ ਜੱਥੇ ਸਮੇਤ ਸੰਤ ਜੀ ਪੈਦਲ ਹੀ ਚਲ ਪਏ।**

ਸੰਤ ਜੀ ਸਾਰੇ ਸਿੰਘਾਂ ਤੋਂ ਅੱਗੇ ਜਾ ਰਹੇ ਸਨ। ਅੱਗੋਂ ਨਗਰ ਦੇ ਸਿੰਘ ਸੰਤਾਂ ਵਾਸਤੇ ਇਕ ਘੋੜੀ ਲੈ ਕੇ ਆ ਗਏ। ਸੰਤਾਂ ਨੇ ਆਪ ਘੋੜੀ ਤੇ ਚੜ੍ਹਨ ਦੀ ਬਜਾਇ ਹੋਰ ਥੱਕੇ ਜਾਂ ਬ੍ਰਿਧ ਸਿੰਘਾਂ ਨੂੰ ਘੋੜੀ ਤੇ ਚੜ੍ਹਨ ਲਈ ਕਿਹਾ ਪਰ ਕੋਈ ਵੀ ਸਿੰਘ ਸੰਤਾਂ ਵਾਸਤੇ ਆਈ ਘੋੜੀ ਤੇ ਚੜ੍ਹਨ ਨੂੰ ਜਦ ਨਾਂ ਮੰਨਿਆਂ ਤਾਂ ਭਾਈ ਮੁਖਤਿਆਰ ਸਿੰਘ ਨਿਰਮਾਣ ਲੰਢੇ ਕੇ ਜੋ ਅਜੇ ਭੁਜੰਗੀ ਹੀ ਸੀ ਤੇ ਸੰਤਾਂ ਪਾਸ ਗੜਵਈ ਦੀ ਸੇਵਾ ਕਰਦਾ ਸੀ ਦੇ ਮਨ 'ਚ ਸੰਕਲਪ ਹੋਇਆ ਕਿ ਮੈਨੂੰ ਜੇ ਕਹਿਣ ਤਾਂ ਮੈਂ ਘੋੜੀ ਤੇ ਚੜ੍ਹ ਕੇ ਵੇਖ ਲਵਾਂ। ਇਸ ਫੁਰਨੇ ਨੂੰ ਬੁੱਝ ਕੇ ਸੰਤਾਂ ਕਿਹਾ ਭੁਜੰਗੀਆ ਤੂੰ ਘੋੜੀ ਤੇ ਚੜ੍ਹ ਜਦ ਸੰਤਾਂ ਨੇ ਇਹ ਕਿਹਾ ਤਾਂ ਭੁਜੰਗੀ ਸੰਗ ਗਿਆ ਤੇ ਨਾਂਹ ਨੁਕਰ ਕਰਨ ਲੱਗਾ ਪਰ ਸੰਤਾਂ ਨੇ ਬਦੋ ਬਦੀ ਚੁੱਕ ਕੇ ਘੋੜੀ ਤੇ ਚੜਾ ਦਿੱਤਾ। ਇਹ ਗੱਲ ਮੁਖਤਿਆਰ ਸਿੰਘ ਨਿਰਮਾਣ ਨੇ ਆਪ ਆਪਣੀ ਜ਼ਬਾਨੀ ਮੈਨੂੰ ਦੱਸੀ ਹੈ। ਗੁਰਦੁਆਰਾ ਖਰਾ ਸੌਦਾ ਦੇ ਦਰਸ਼ਨ ਕੀਤੇ ਜਿੱਥੇ ਗੁਰੂ ਨਾਨਕ ਸਾਹਿਬ ਜੀ ਨੇ ਕਈ ਦਿਨਾਂ ਦੇ ਭੁੱਖੇ ਸੰਤਾਂ ਨੂੰ ਭੋਜਨ ਖੁਆਉਣ ਲਈ ਉਹ ੨੦ ਰੁਪਏ ਖਰਚ ਕਰ ਦਿੱਤੇ ਸਨ ਜਿਹੜੇ ਪਿਤਾ ਜੀ ਨੇ ਖਰਾ ਸੌਦਾ ਕਰਨ ਲਈ ਦੇ ਕੇ ਤੋਰਿਆ ਸੀ ਇੱਥੇ ਗਿਆਨੀ ਨਿਰੰਜਨ ਸਿੰਘ ਜੀ ਕਾਨ੍ਹਾ ਕਾਛਾ ਦੀ ਮਾਸੀ ਦੇ ਘਰ ਆ ਗਏ ਅਗਲੇ ਦਿਨ ਅਖੰਡ ਪਾਠ ਅਰੰਭ ਕੀਤਾ, ਤੀਜੇ ਦਿਨ ਭੋਗ ਪਾ ਕਥਾ ਕਰਕੇ ਲੰਗਰ ਛੱਕ ਕੇ ਰੇਲ ਗੱਡੀ ਤੇ ਚੜ੍ਹ ਕੇ ਸ਼ਾਮ ਨੂੰ ਗੁਰਦੁਆਰਾ ਸਿੰਘ ਸਭਾ ਲਾਇਲਪੁਰ ਜਾ ਆਸਣ ਲਾਏ, ਮੈਂ ਵੀ ਇਸ ਸਮੇਂ ਜੱਥੇ ਦੇ ਨਾਲ ਹੀ ਸਾਂ।

**ਲਾਇਲਪੁਰ :–**

ਰੋਜ਼ਾਨਾ ਦਾ ਜੱਥੇ ਦੇ ਸਿੰਘਾਂ ਦਾ ਅਤੇ ਸੰਤਾਂ ਦੀ ਕਥਾ ਦਾ ਪ੍ਰੋਗਰਾਮ ਦਿਨ ਦੇ ਪਿਛਲੇ ਪਹਿਰ ੩ ਤੋਂ ੪ ਵਜੇ ਤੱਕ ਸ੍ਰੀ ਗੁਰੁ ਪੰਥ ਪ੍ਰਕਾਸ਼ (ਕ੍ਰਿਤ ਗਿਆਨੀ ਗਿਆਨ ਸਿੰਘ ਜੀ) ਦੀ ਸੰਥਾ ਕਥਾ ਹੁੰਦੀ। ਸੁਬ੍ਹਾ ੮ ਤੋਂ ੯ ਵਜੇ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਚੋਂ ਆਏ ਮਹਾਂ ਵਾਕ ਦੀ ਕਥਾ ਕਰਦੇ। ਸ਼ਬਦ ਦੀ ਕਥਾ ਤੋਂ ਪਹਿਲਾਂ ਇਕ ਰੂਪਕ ਅਲੰਕਾਰ ਸੁਣਾਂਦੇ ਰਾਤ ਨੂੰ ਸਾਢੇ ਸੱਤ ਤੋਂ ਨੌਂ ਵਜੇ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਹੁੰਦੀ ਜਿਸ ਵਿਚ ਪਾਠ ਦਾ ਸ਼ੁੱਧ ਉਚਾਰਣ, ਬਿਸ੍ਰਾਮ, ਅਰਥ ਤੇ ਭਾਵ ਅਰਥ ਬੜੇ ਸੁੰਦਰ, ਸਰਲ ਤੇ ਸਾਦੇ ਢੰਗ ਨਾਲ ਆਮ ਸਮਝੀ ਜਾਣ ਵਾਲੀ ਪੰਜਾਬੀ ਭਾਸ਼ਾ ਵਿਚ ਵਰਨਣ ਕਰਦੇ ਜਿਸ ਦਾ ਸਿਆਣੇ ਵਿਦਿਆਰਥੀਆਂ ਤੋਂ ਇਲਾਵਾ ਥੋੜੇ ਪੜ੍ਹੇ ਵਿਦਿਆਰਥੀਆਂ ਅਤੇ ਆਮ ਸੰਗਤਾਂ ਤੇ ਵੀ ਗਹਿਰਾ ਅਸਰ ਹੁੰਦਾ।

ਜੱਥੇ ਦੀ ਰਿਹਾਇਸ਼ ਦਾ ਪ੍ਰਬੰਧ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਹੀ ਸੀ ਪਰ ਜੱਥੇ ਦੇ ਖਾਨ ਪਾਨ ਇਸ਼ਨਾਨ ਕਪੜੇ ਆਦਿ ਦੇ ਖਰਚਾਂ ਲਈ ਮੁੱਖ ਜ਼ਿਮੇਵਾਰ ਸ੍ਰ: ਪਿਆਰ ਸਿੰਘ ਜਵਾਹਰ ਸਿੰਘ ਫਰਮ ਦੇ ਮਾਲਕ ਸਨ, ਉਹਨਾਂ ਤੋਂ ਇਲਾਵਾ ਸ਼ਹਿਰ ਦੀਆਂ ਸੰਗਤਾਂ ਵੀ ਲੰਗਰ, ਮਾਇਆ, ਵਸਤ੍ਰ ਆਦਿ ਰਾਹੀਂ ਸੇਵਾ ਕਰਦੀਆਂ, ਸਿੰਘ ਸਭਾ ਦੇ ਪ੍ਰਬੰਧਕ ਵੀ ਨਾਲ ਸਨ। ਜੋ ਨਜ਼ਾਰਾ ਸੁਬ੍ਹਾ ਸ਼ਾਮ ਸੰਗਤਾਂ ਦੇ ਇਕੱਠ

ਵਿਚ ਭਰੇ ਹਾਲ ਅੰਦਰ ਜੱਥੇ ਦੇ ਸਿੰਘਾਂ ਸਮੇਤ ਸੰਤਾਂ ਦੇ ਦਰਸ਼ਨ ਅਤੇ ਗੁਰਮਤਿ ਭਿੰਨੀ, ਅਨੰਦ ਮਈ ਕਥਾ ਰਾਹੀਂ ਦੇਖਣ ਵਿਚ ਆਇਆ ਉਹ ਬਹੁਤ ਘੱਟ ਥਾਂਵਾਂ ਤੇ ਵੇਖਣ ਨੂੰ ਮਿਲਿਆ। ਸੰਗਤਾਂ ਵਿਚ ਸ਼ਹਿਰ ਤੇ ਪਿੰਡਾਂ ਦੇ ਸਿੰਘ ਭਾਰੀ ਗਿਣਤੀ 'ਚ ਅਪੜ ਕੇ ਕਥਾ ਦਾ ਰਸ ਮਾਣਦੇ, ਮਹੀਨੇ ਦੋ ਮਹੀਨੇ ਬਾਦ ਅੰਮ੍ਰਿਤ ਪ੍ਰਚਾਰ ਵੀ ਹੁੰਦਾ ਜਿਸ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਮਾਈ ਭਾਈ ਅੰਮ੍ਰਿਤ ਛੱਕ ਕੇ ਗੁਰੂ ਵਾਲੇ ਬਣ ਕੇ ਜਨਮ ਸਫਲ ਕਰਦੇ।

ਨਵੰਬਰ, ੧੯੪੨ ਤੋਂ ੧੯੪੩ ਈ: ਦੇ ਅੱਧ ਤਕ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੰਥਾ ਗਉੜੀ ਰਾਗ ਦੇ ਮੱਧ ਤੱਕ ਅਪੜ ਗਈ ਸੀ ਤੇ ਸ੍ਰੀ ਗੁਰੂ ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ) ਦੀ ਸੰਥਾ ਕਥਾ ਸੰਪੂਰਨ ਹੋ ਗਈ ਸੀ।

**ਸੁਧਾਰ ਚੱਕ :—**

ਇਹਨਾਂ ਹੀ ਦਿਨਾਂ ਵਿਚ ੧੫ ਕੁ ਦਿਨਾਂ ਦੇ ਪ੍ਰੋਗਰਾਮ ਲਈ ਸੰਤ ਜੱਥੇ ਸਮੇਤ ਲਾਇਲਪੁਰ ਸ਼ਹਿਰ ਤੋਂ ੯ ਮੀਲ ਦੂਰ ਸੁਧਾਰ ਚੱਕ ਪਹੁੰਚ ਗਏ। ਇਹ ਚੱਕ ਜ਼ਿਲਾ ਲੁਧਿਆਣਾ ਦੇ ਪਿੰਡ ਸੁਧਾਰ (ਜੋ ਬੋਪਾਰਾਏ ਦੇ ਨੇੜੇ ਹੀ ਹੈ) ਦੇ ਸਿੰਘਾਂ ਦਾ ਬੱਧਾ ਹੋਇਆ ਸੀ। ਇਸੇ ਨਗਰ ਦੇ ਜੱਥੇਦਾਰ ਕਪੂਰ ਸਿੰਘ ਜੀ ਸੰਤਾਂ ਦੇ ਜੱਥੇ ਦੇ ਮੁੱਖੀ ਸਿੰਘਾਂ ਵਿਚੋਂ ਇਕ ਸਨ। ਇਸ ਚੱਕ ਦੇ ਗਿਆਨੀ ਤ੍ਰਿਲੋਕ ਸਿੰਘ ਜੀ ਬੜੇ ਗੁਰਮੁਖ ਤਿਆਰ ਬਰਤਿਆਰ ਸਿੰਘ ਸਨ। ਜੋ ਬੱਚਿਆਂ ਨੂੰ ਗੁਰਬਾਣੀ ਦੀਆਂ ਪੋਥੀਆਂ ਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਸੰਥਾ ਸਹਿਤ ਸ਼ੁੱਧ ਪਾਠ ਕਰਵਾਉਂਦੇ ਸਨ ਤੇ ਚੱਕ ਦੇ ਗੁਰਦੁਆਰੇ ਵਿਖੇ ਹੀ ਸੇਵਾ ਸੰਭਾਲ ਦੀ ਸਾਰੀ ਜ਼ਿੰਮੇਵਾਰੀ ਨਿਭਾਉਂਦੇ ਸਨ। ਇਸ ਚੱਕ ਵਿਖੇ ਸੁਬ੍ਹਾ ਸ਼ਾਮ ਦੀਵਾਨ ਸਜਦੇ ਕੀਰਤਨ ਉਪਰੰਤ ਸੁਬ੍ਹਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਵਿਦਿਆਰਥੀਆਂ ਲਈ ਚਲਦੀ ਸੰਥਾ ਕਥਾ ਸੰਤ ਕਰਦੇ ਤੇ ਸ਼ਾਮ ਨੂੰ ਕੀਰਤਨ ਉਪਰੰਤ ਸ੍ਰੀ ਗੁਰੂ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਕਰਦੇ। ਇਰਦ ਗਿਰਦ ਦੇ ਪਿੰਡਾਂ ਦੀ ਸੰਗਤ ਵੀ ਕਾਫ਼ੀ ਸੰਖਿਆ ਵਿਚ ਸੁਣਨ ਲਈ ਆਉਂਦੀ।

**ਵਿਦਿਆਰਥੀਆਂ ਦੀ ਪ੍ਰੀਖਿਆ :-**

ਬੁੱਧਵਾਰ ਦਾ ਦਿਨ ਸੀ। ਸੁਬ੍ਹਾ ਦੇ ਦੀਵਾਨ ਤੋਂ ਬਾਦ ਸਾਰੇ ਸਿੰਘਾਂ ਨੇ ਕੇਸੀ ਇਸ਼ਨਾਨ ਕੀਤਾ ਤੇ ਸੰਤਾਂ ਨੇ ਕਿਹਾ ਕਿ ਅੱਜ ਸ਼ਾਮ ਦੇ ਦੀਵਾਨ ਦੀ ਛੁੱਟੀ ਕਰੋ ਸਿੰਘ ਕਪੜੇ ਸਾਫ਼ ਕਰ ਲੈਣ ਜਾਂ ਰਹਿੰਦੀ ਸੰਥਾ ਲਿਖ ਪੜ੍ਹ ਜਾਂ ਯਾਦ ਕਰ ਲੈਣ। ਮੈਂ ਤੇ ਗਿਆਨੀ ਨਿਰੰਜਨ ਸਿੰਘ ਬਾਹਰ ਇਕ ਚੁਟਾਲੇ ਦੇ ਖੇਤ ਦੀ ਹਰਿਆਵਲ 'ਚ ਬੈਠੇ ਭਾਈ ਸਾਹਿਬ ਡਾ: ਵੀਰ ਸਿੰਘ ਜੀ ਵੱਲੋਂ ਲਿਖੀ ਗੁਰਪ੍ਰਤਾਪ ਸੂਰਜ ਗਰੰਥ ਦੀ ਪ੍ਰਸਤਾਵਨਾ ਪੜ੍ਹ ਰਹੇ ਸਾਂ। ਕਿ ਅਚਾਨਕ ਕਥਾ ਦੇ ਘੜ੍ਹਿਆਲ ਦੀ ਆਵਾਜ਼ ਸੁਣਾਈ ਦਿੱਤੀ ਅਸੀਂ ਤੇ ਹੋਰ ਵੀ ਬਹੁਤ ਸਾਰੇ ਵਿਦਿਆਰਥੀ ਗੁਰਦੁਆਰੇ ਸਾਹਿਬ ਪਹੁੰਚ ਗਏ ਸੰਤ ਜੀ ਵੀ ਆ ਗਏ ਪਰ ਕਹਿਣ ਲੱਗੇ ਅੱਜ ਸੰਥਾ ਕਥਾ ਦੀ ਤਾਂ ਛੁੱਟੀ ਹੈ ਚੂੰਕਿ ਘੜਿਆਲ ਵਜਾਉਣ ਵਾਲੇ ਨੂੰ ਛੁੱਟੀ ਦਾ ਪਤਾ ਨ ਹੋਣ ਕਰਕੇ ਉਸ ਘੜਿਆਲ ਵਜਾ ਦਿੱਤਾ ਤੇ ਸਿੰਘ ਤੇ ਸੰਗਤ ਆ ਗਈ ਹੈ ਹੁਣ ਵਿਦਿਆਰਥੀਆਂ ਤੋਂ ਕਥਾ ਤੇ ਭਾਸ਼ਨ ਸੁਣਦੇ ਹਾਂ। ਸੰਤ ਆਪ ਸਟੇਜ ਸਕੱਤਰ ਦਾ ਫਰਜ਼ ਨਿਭਾਉਣ ਲੱਗੇ। ਗਿਆਨੀ ਗੱਜਣ ਸਿੰਘ ਜੀ ਜਸੋਵਾਲ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਸਨ। ਸੰਤਾਂ ਨੇ ਕਿਹਾ ਗਿਆਨੀ ਗੱਜਣ ਸਿੰਘ ਜੀ ਸ਼ਬਦ ਦੀ ਕਥਾ ਅੱਧੇ ਘੰਟੇ ਲਈ ਸੁਣਾਣਗੇ। ਸੰਤਾਂ ਨੇ ਕਿਹਾ ਸਮਾਂ ਥੋੜਾ ਵਿਆਖਿਆ ਭਾਵ ਪੂਰਤ ਪਰ ਸੰਖੇਪ ਰੂਪ 'ਚ ਹੋਵੇ। ਉਹਨਾਂ ਨੇ, ਬਿਲਾਵਲ ਮਹੱਲਾ ੫ ॥ ਉਦਮ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ ॥ (ਪੰ: ੮੧੫) ਦੀ ਕਥਾ ਸ੍ਰਵਣ ਕਰਵਾਈ ਪਰ "ਧੰਨ ਸੁ ਥਾਨੁ ਬਸੰਤ ਧੰਨੁ" ਦੇ ਅਰਥ ਕਰਦਿਆਂ ਬਸੰਤ ਦਾ ਅਰਥ ਬਸੰਤ ਰੁੱਤ ਕਰ ਗਏ।

ਬਾਦ ਚ ਸੰਤਾਂ ਨੇ ਕਥਾ ਦੇ ਢੰਗ ਤੇ ਅਰਥਾਂ ਚ ਰਹੀਆਂ ਤਰੁੱਟੀਆਂ ਦਾ ਜ਼ਿਕਰ ਕਰਕੇ ਸਹੀ ਢੰਗ ਅਪਣਾਉਣ ਲਈ ਹਦਾਇਤਾਂ ਦਿੱਤੀਆਂ। ਗਿਆਨੀ ਮੋਹਨ ਸਿੰਘ ਜੀ ਨੇ ਬਾਬਾ ਬੋਲਨਾ ਕਿਆ ਕਹੀਐ" ਦੇ ਵਿਸ਼ੇ ਤੇ ਵਖਿਆਨ ਦਿੱਤਾ ਤੇ ਗਿਆਨੀ ਪ੍ਰੀਤਮ ਸਿੰਘ ਸਰਹੰਦ ਨੇ ਸਾਮ ਦਾਮ, ਦੰਡ, ਭੇਦ ਨੀਤੀ ਦੇ ਚਹੁੰ ਅੰਗਾਂ ਨੂੰ ਗੁਰੂ ਸਾਹਿਬ ਨੂੰ ਰਾਜਾ ਰੂਪ ਵਰਨਣ ਕਰਕੇ ਅੰਤ੍ਰੀਵ ਘਟਾਇਆ ਪਰ ਸਾਮ ਦੁਸ਼ਮਣ ਦੀ ਸ਼ਰਨ ਪੈ ਜਾਣ ਦਾ ਅੰਗ ਪੂਰੀ ਤਰ੍ਹਾਂ ਘਟ ਨਾ ਸਕਿਆ। ਗਿਆਨੀ ਮਨੀ ਸਿੰਘ ਜੀ ਨੇ ਦਸਮ ਪਾਤਿਸ਼ਾਹ ਜੀ ਦੇ ਜੀਵਨ ਉੱਪਰ ਭਾਸ਼ਨ ਦਿੱਤਾ। ਜਦ ਮੈਨੂੰ ਹੁਕਮ ਹੋਇਆ ਤਾਂ ਮੈਂ ਦਸਾਂ ਸਤਿਗੁਰਾਂ ਦੇ ਸਮੁੱਚੇ ਜੀਵਨ ਤੱਥ ਦਾ ਸੰਖੇਪ 'ਚ ਵਰਣਨ ਕਰਨ ਲਈ ਇਕ ਰੂਪਕ ਬੱਧਾ ਕਿ ਜਿਵੇਂ ਇਕ ਰੋਗੀ ਸ਼ਰੀਰ ਉੱਪਰ ਖ਼ਤਰਨਾਕ ਫੋੜਾ ਸੀ। ਉਹ ਇਲਾਜ ਹਿਤ ਡਾਕਟਰ ਪਾਸ ਪੁੱਜਾ ਡਾਕਟਰ ਪਹਿਲੋਂ ਮਲ੍ਹਮਾਂ ਲਾ ਕੇ ਕੁਝ ਦਿਨ ਇਲਾਜ ਕੀਤਾ ਪਰ ਜਦ ਉਹ ਫੋੜਾ ਠੀਕ ਨਾਂ ਹੋਇਆ ਤਾਂ ਉਸ ਨੇ ਦੂਜਾ ਤਰੀਕਾ ਉਪਰੇਸ਼ਨ ਕਰਨ ਦਾ ਸੋਚਿਆ। ਉਪਰੇਸ਼ਨ ਰਾਹੀਂ ਫੋੜੇ ਦਾ ਗੰਦਾ ਮਾਦਾ ਕੱਢ ਕੇ ਸਾਫ ਕਰਕੇ ਮਲ੍ਹਮ ਲਗਾਈ ਤਾਂ ਥੋੜੇ ਹੀ ਅਰਸੇ 'ਚ ਉਹ ਫੋੜਾ ਰਾਜ਼ੀ ਹੋ ਗਿਆ ਐਨ ਇਸੇ ਹੀ ਤਰ੍ਹਾਂ ਪੰਚਮ ਪਾਤਿਸ਼ਾਹ ਤੱਕ ਸਤਿਗੁਰੂ ਜੀ ਹੰਕਾਰ, ਜ਼ੁਲਮ, ਧੱਕੇ ਤੇ ਅਉਗਣਾਂ ਦੇ ਫੋੜਿਆਂ ਦਾ ਇਲਾਜ ਨਾਮ ਬਾਨੀ ਸਿਮਰਨ ਤੇ ਕਥਾ ਕੀਰਤਨ ਦੀਆਂ ਅਤੇ ਸ਼ਾਂਤਮਈ ਕੁਰਬਾਨੀ ਰੂਪ ਮੱਲ੍ਹਮਾਂ ਨਾਲ ਕਰਦੇ ਰਹੇ ਪਰ ਜਦ ਕੁਝ ਹੰਕਾਰੀ, ਜ਼ਾਲਮਾਂ ਤੇ ਧੱਕੇ ਖੋਰ ਅਉਗਣੀ ਬਾਦਸ਼ਾਹਾਂ ਤੇ ਹੁਕਮਰਾਨਾਂ ਦੇ ਇਹ ਫੋੜੇ ਸ਼ਾਂਤਮਈ ਕੁਰਬਾਨੀ ਨਾਲ ਵੀ ਠੀਕ ਨਾ ਹੋ ਸਕੇ ਤਾਂ ਛੇਵੇਂ ਪਾਤਸ਼ਾਹ ਜੀ ਨੇ ਤਲਵਾਰ ਆਦਿ ਸ਼ਸਤਰਾਂ ਨਾਲ ਉਪਰੇਸ਼ਨ ਰਾਹੀਂ ਜ਼ੁਲਮ ਦੂਰ ਕਰਨ ਦਾ ਇਹ ਦੂਜਾ ਡਾਕਟਰੀ ਤਰੀਕਾ ਅਪਣਾਇਆ ਜਿਸਦੀ ਅੱਗੋਂ ਦਸਮ ਪਾਤਸ਼ਾਹ ਅਤੇ ਖਾਲਸਾ ਪੰਥ ਨੇ ਵਰਤੋਂ ਕਰਦਿਆਂ ਹੋਇਆਂ ਜ਼ਾਲਮ ਹਕੂਮਤ ਖ਼ਤਮ ਕਰਕੇ ਨਿਰੋਲ ਖਾਲਸਾ ਰਾਜ ਕਾਇਮ ਕੀਤਾ। ਦੂਜਾ ਰੂਪਕ ਇਹ ਸੁਣਾਇਆ ਕਿ ਜਿਵੇਂ ਸਮੁੰਦਰ ਤੋਂ ਪਾਰ ਹੋਣ ਲਈ ਟਿਕਟ ਲੈ ਕੇ ਜਹਾਜ਼ ਤੇ ਸਵਾਰ ਹੋ ਜਾਣ ਤੋਂ ਬਾਅਦ ਮੁਸਾਫਰ ਭਾਵੇਂ ਜਾਗਦਾ ਰਹੇ ਭਾਵੇਂ ਸੁੱਤਾ ਰਹੇ ਸਮੁੰਦਰ ਪਾਰ ਹੋ ਜਾਂਦਾ ਹੈ। ਐਨ ਇਵੇਂ ਹੀ ਸਾਧ ਸੰਗਤ ਦੇ ਜਹਾਜ਼ ਤੇ ਸਵਾਰ ਹੋਣ ਲਈ ਸਿੱਖੀ ਧਾਰਨ ਭਾਵ ਅੰਮ੍ਰਿਤ ਛਕਣ ਰੂਪ ਟਿਕਟ ਲੈ ਕੇ ਜਦ ਕੋਈ ਮਨੁੱਖ ਸਾਧ ਸੰਗਤ 'ਚ ਸ਼ਾਮਲ ਹੋ ਜਾਂਦਾ ਹੈ ਉਹ ਮੇਰੇ ਵਰਗਾ ਸੁਸਤ ਤੇ ਸੁੱਤਾ ਹੋਇਆ ਵੀ ਸੰਸਾਰ ਸਮੁੰਦਰ ਨੂੰ ਪਾਰ ਕਰ ਜਾਂਦਾ ਹੈ। ਮੇਰੇ ਬਾਅਦ ਗਿਆਨੀ ਨਿਰੰਜਨ ਸਿੰਘ ਸਰਾਏ ਖਾਸ (ਦੁਆਬਾ) ਨੂੰ ਸਮਾਂ ਦਿੱਤਾ ਗਿਆ। ਉਹਨਾਂ ਨੇ ਭਾਈ ਸੰਤੋਖ ਸਿੰਘ ਜੀ ਰਚਿਤ ਇਕ ਛੰਦ ਸੁਣਾਇਆ ਤੇ ਭਾਈ ਸਾਹਿਬ ਦੀ ਕਾਵਿ-ਕਲਾ ਤੇ ਚਾਨਣਾ ਪਾਇਆ ਫਿਰ ਗਿਆਨੀ ਅਮਰ ਸਿੰਘ ਜੀ ਕ੍ਰਿਤੀ ਨੇ ਆਪਣਾ ਭਾਸ਼ਨ ਦਿੱਤਾ। ਜਿਸ ਦੇ ਬਾਅਦ ਸੰਤਾਂ ਨੇ ਸਾਰੇ ਵਕਤਿਆਂ ਦੇ ਭਾਸ਼ਨਾਂ ਦੇ ਚੰਗੇ ਪੱਖ ਤੇ ਰਹੀਆਂ ਖਾਮੀਆਂ ਦੀ ਚਰਚਾ ਕੀਤੀ ਤੇ ਬੁਲਾਰਿਆਂ ਨੂੰ ਅਸੀਸਾਂ ਤੇ ਸੁਝਾਉ ਦਿੱਤੇ ਜੋ ਅੱਗੋਂ ਜਾ ਕੇ ਚੰਗੇ ਸਫਲ ਤੇ ਪ੍ਰਬੀਨ ਵਕਤੇ ਹੋਣ 'ਚ ਸਹਾਇਕ ਸਿੱਧ ਹੋਏ। ਸੰਤਾਂ ਦਾ ਇਹ ਵਿਦਿਆਰਥੀਆਂ ਦੇ ਭਾਸ਼ਨ ਸੁਣਨ ਦਾ ਪਹਿਲਾ ਮੌਕਾ ਸੀ। ਆਪ ਐਉਂ ਖੁਸ਼ ਨਜ਼ਰ ਆ ਰਹੇ ਸਨ ਜਿਵੇਂ ਕੋਈ ਮਾਲੀ ਆਪਣੀ ਰੀਝ ਨਾਲ ਲਾਏ ਫੁਲਾਂ ਦੀ ਖਿੜਾਵਟ ਨੂੰ ਤੱਕ ਕੇ ਤੇ ਮਹਿਕ ਨੂੰ ਅਨਭਵ ਕਰਕੇ ਅਨੰਦਤ ਹੋ ਰਿਹਾ ਹੁੰਦਾ ਹੈ। ਅਗਲੇ ਦਿਨ ਸੁਬ੍ਹਾ ਦੀ ਕਥਾ ਸਮੇਂ ਜਦ ਵਿਦਿਆਰਥੀ ਸਿੰਘਾਂ ਦੀ ਚਲਦੀ ਸੰਥਾ-ਕਥਾ ਵਿਚ ਆਸਾ ਜੀ ਦੀ ਵਾਰ ਦੇ ੧੯ ਵੇਂ ਸਲੋਕ ਦੇ ਮਹਲੇ ਦੇ ਸੰਤ ਜੀ ਅਰਥ ਕਰਨ ਲੱਗੇ ਜਿਸ ਦੇ ਪਾਠ ਦਾ ਅਰੰਭ "ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ" ਤੁਕ ਤੋਂ ਹੋਇਆ ਇਸ ਵਿਚ ਅੱਗੇ ਚਲ ਕੇ ਚੌਥੀ ਤੁਕ ਆਈ "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ" ਤਾਂ ਏਥੇ ਆ ਕੇ ਸੰਤ ਜੀ ਨੇ ਇਸਤ੍ਰੀ ਜਾਤੀ ਸਬੰਧੀ ਇਕ ਵਿਸਥਾਰ ਸਹਿਤ ਵਾਕਫੀ ਭਰਪੂਰ ਭਾਸ਼ਨ ਸੁਣਾਇਆ। ਜੋ ਕੁਝ ਇਸ ਪ੍ਰਕਾਰ ਦਾ ਸੀ।

ਇਸਤ੍ਰੀ ਜਾਤੀ–

(੧) ਭਾਰਤ ਵਰਸ਼ ਦੇ ਪੁਰਾਤਨ ਸੋਚਵਾਨਾਂ ਨੇ ਇਸਤ੍ਰੀ ਜਾਤੀ ਨੂੰ ਹਿੰਦੂ ਧਰਮ ਅਨੁਸਾਰ ਮਰਦ ਦੇ ਪੈਰ ਦੀ ਜੁੱਤੀ, ਇਸ ਦੀ ਗਿੱਚੀ ਪਿੱਛੇ ਜਾਂ ਖੁਰੀ ਵਿਚ ਮੱਤ ਕਹਿ ਕੇ ਹਜ਼ਾਰਾਂ ਵਰ੍ਹੇ ਇਸ ਦੀ ਅਕਲ ਦਾ ਮਖੌਲ ਉਡਾਇਆ ਭਾਵੇਂ ਸਚਾਈ ਇਸ ਤੋਂ ਕੋਹਾਂ ਦੂਰ ਸੀ। ਇਸਤ੍ਰੀ ਜਾਤੀ ਨੂੰ ਅਪ 'ਸ਼ਬਦ ਕਹਿ ਕੇ ਹਮੇਸ਼ਾਂ ਛੁਟਿਆਇਆ ਜਾਂਦਾ ਰਿਹਾ, ਕਦੇ ਵੀ ਕੋਈ ਮਾਣਯੋਗ ਦਰਜਾ ਦੇਣ ਦਾ ਯਤਨ ਨਹੀਂ ਕੀਤਾ ਗਿਆ। ਹਿੰਦੂ ਧਰਮ ਵਿਚ ਇਸਤ੍ਰੀ ਜਾਤੀ ਨੂੰ ਬ੍ਰਾਹਮਣੀ ਤੇ ਛੱਤ੍ਰਾਣੀ ਹੋਣ ਦੇ ਬਾਵਜੂਦ ਵੀ ਸੂਦਰਾਂ 'ਚ ਗਿਣਿਆ ਗਿਆ ਹੈ। ਇਸ ਨੂੰ ਵੀ ਸੂਦਰਾ ਵਾਂਗ ਵੇਦ ਪੜ੍ਹਨ ਜਾਂ ਸੁਣਨ ਦਾ ਅਧਿਕਾਰ ਨਹੀਂ ਹੈ, ਗ਼ਲਤੀ ਨਾਲ ਵੇਦ ਮੰਤ੍ਰ ਸੁਣ ਲੈਣ ਦੀ ਸੂਰਤ ਵਿਚ ਕੰਨਾਂ 'ਚ ਸਿੱਕਾ ਢਾਲ ਕੇ ਪਾ ਦਿੱਤਾ ਜਾਂਦਾ ਸੀ, ਇਸਨੂੰ ਕਦੇ ਵੀ ਮਰਦ ਦੇ ਬਰਾਬਰ ਦੇ ਹੱਕ ਪ੍ਰਾਪਤ ਨਹੀਂ ਹੋਏ। ਪੁਰਾਤਨ ਚਿੰਤਕਾਂ ਦੇ ਵਿਚਾਰ ਕੁਝ ਇਸ ਪ੍ਰਕਾਰ ਹਨ :–

(੨) ਮਹਾਤਮਾ ਬੁੱਧ ਨੇ ਕਿਹਾ ਹੈ ਕਿ ਇਸਤ੍ਰੀ ਇਕ ਜ਼ਹਿਰ ਹੈ ਜੋ ਜ਼ਹਿਰ ਹੁੰਦਿਆਂ ਹੋਇਆਂ ਵੀ ਮਰਦ ਨੂੰ ਅੰਮ੍ਰਿਤ ਲੱਗਦੀ ਹੈ।

(੩) ਸ਼ੰਕਰਾਚਾਰਯਾ ਨੇ ਕਿਹਾ ਹੈ ਕਿ ਇਸਤ੍ਰੀ ਇਕ ਬੰਧਨ ਹੈ, ਜਿਸ ਵਿਚੋਂ ਛੁੱਟਣਾ ਮਰਦ ਲਈ ਅਤਿ ਕਠਨ ਹੈ।

(੪) ਇਸਲਾਮ ਵਿਚ ਇਕ ਮਰਦ ਦੀ ਅਦਾਲਤੀ ਗਵਾਹੀ ਦੇ ਬਰਾਬਰ ਦੀ ਗਵਾਹੀ ਤਾਂ ਮੰਨੀ ਜਾਂਦੀ ਹੈ ਜੇ ਦੋ ਇਸਤ੍ਰੀਆਂ ਗਵਾਹੀ ਦੇਣ। ਇਸਲਾਮ ਵਿਚ ਮਰਦ ਨੂੰ ਕਈ ਸ਼ਾਦੀਆਂ ਕਰਨ ਦੀ ਪੂਰੀ ਖੁੱਲ੍ਹ ਹੈ। ਕਹਿੰਦੇ ਹਨ ਕਿ ਮੁਹੰਮਦ ਸਾਹਿਬ ਜੀ ਦੀਆਂ ੧੧ ਸ਼ਾਦੀਆਂ ਸਨ।

(੫) ਯਹੂਦੀਆਂ ਦੀ ਧਰਮ ਪੁਸਤਕ ਪੁਰਾਣਾ ਅਹਿਦਨਾਮਾ ਵਿਚ ਲਿਖਿਆ ਹੈ ਕਿ ਰੱਬ ਨੇ ਬਾਬਾ ਆਦਮ ਨੂੰ ਪੈਦਾ ਕੀਤਾ ਉਹ ਇਕੱਲਾ ਉਦਾਸ ਰਹਿਣ ਲੱਗਾ ਤਾਂ ਉਸ ਦੇ ਦਿਲ ਪ੍ਰਚਾਵੇ ਲਈ ਉਸ ਦੀ ਖੱਬੀ ਪਸਲੀ ਚੋਂ ਇਕ ਹੱਡੀ ਕੱਢੀ ਤੇ ਉਸ ਹੱਡੀ ਤੋਂ ਔਰਤ ਬਣਾ ਦਿੱਤੀ। ਯਹੂਦੀ ਮਤ ਅਨੁਸਾਰ ਰੱਬ ਨੇ ਮਰਦ ਦੇ ਦਿਲ ਪ੍ਰਚਾਵੇ ਲਈ ਔਰਤ ਬਣਾਈ।

(੬) ਰੋਮ ਦੇ ਨਿਆਂ ਅਨੁਸਾਰ ਆਮ ਭੌਤਕ ਚੀਜ਼ਾਂ ਵਾਂਗ ਇਸਤ੍ਰੀ ਵੀ ਪਤੀ ਦੀ ਸੰਪਤੀ ਜਾਇਦਾਦ ਸਮਝੀ ਜਾਂਦੀ ਹੈ ਉਸ ਨੂੰ ਉਹ ਵੇਚ ਸਕਦਾ ਹੈ ਕਿਸੇ ਵਸਤੂ ਨਾਲ ਬਦਲ ਸਕਦਾ ਹੈ। ਚਾਹੇ ਤਾਂ ਉਹ ਘਰੋਂ ਬਾਹਰ ਵੀ ਕੱਢ ਸਕਦਾ ਹੈ। ਇਸ ਸਬੰਧ ਵਿਚ ਸਮੇਂ ਦੀ ਸਰਕਾਰ ਇਸਤ੍ਰੀ ਦੀ ਕੁਝ ਵੀ ਸਹਾਇਤਾ ਨਹੀਂ ਕਰ ਸਕਦੀ।

(੭) ਈਸਾਈ ਮਤ ਅਨੁਸ਼ਾਰ, ਇਸਤ੍ਰੀ ਸਭ ਪਾਪਾਂ ਦੀ ਜੜ੍ਹ ਤੇ ਸਭ ਬੁਰਿਆਈਆਂ ਦੀ ਮਾਂ ਹੈ। ਬੇਸ਼ਕ ਭਾਵੇਂ ਉਸ ਦੀ ਮਾਂ ਭੈਣ ਜਾਂ ਧੀ ਵੀ ਕਿਉਂ ਨਾ ਹੋਵੇ।

(੮) ਭਾਰਤੀ ਇਤਿਹਾਸ ਮਿਥਿਆਸ ਤੇ ਧਾਰਮਕ ਗ੍ਰੰਥਾਂ ਤੇ ਲੋਕ ਗਾਥਾਵਾਂ ਵਿਚ ਭਗਤਾਂ ਨੂੰ ਸਦਾਚਾਰ ਤੋਂ ਡੇਗਣ ਵਾਲੀ ਇਸਤ੍ਰੀ ਲਿਖਿਆ ਹੈ।

(੯) ਮੰਨੂ ਲਿਖਦਾ ਹੈ ਕਿ ਇਸਤ੍ਰੀ ਛਲਣੀ ਹੈ। ਪੁਰਸ਼ ਪੜ੍ਹਿਆ ਹੋਵੇ ਜਾਂ ਅਨਪੜ੍ਹ, ਮੂਰਖ ਜਾਂ ਪੰਡਿਤ ਉਸ ਨੂੰ ਇਸਤ੍ਰੀ ਤੋਂ ਸਾਵਧਾਨ ਰਹਿਣਾ ਚਾਹੀਦਾ ਹੈ। ਜਿੱਥੇ ਇਸਤ੍ਰੀ ਇਕੱਲੀ ਬੈਠੀ ਹੋਵੇ ਉਥੇ ਪੁਰਸ਼ ਨੂੰ ਨਹੀਂ ਜਾਣਾ ਚਾਹੀਦਾ ਭਾਵੇਂ ਉਸ ਦੀ ਆਪਣੀ ਮਾਂ ਭੈਣ ਜਾਂ ਧੀ ਵੀ ਕਿਉਂ ਨਾ ਹੋਵੇ।

(੧੦) ਗੋਰਖ, ਮਛਿੰਦਰ ਤੇ ਭਰਥਰੀ ਆਦਿ ਨਾਥਾਂ ਤੇ ਜੋਗੀਆਂ ਨੇ ਨਾਰੀ ਨਾਲ ਬਾਘਣੀ, ਨਾਗਣੀ ਅਤੇ ਛਲਣੀ ਆਦਿ ਘ੍ਰਿਣਾ ਯੋਗ ਵਿਸੇਸ਼ਣ ਜੋੜੇ ਹਨ।

(੧੧) ਯੂਨਾਨ ਦੇ ਮਸ਼ਹੂਰ ਫਿਲਾਸਫਰ ਅਰਸਤੂ ਦੇ ਵਿਚਾਰ ਹਨ ਕਿ ਕੁਦਰਤ ਜਿੱਥੇ ਪੁਰਸ਼ ਨੂੰ ਮੁਕੰਮਲ ਬਣਾਨ ਵਿਚ ਨਾ ਕਾਮਯਾਬ ਰਹੀ ਹੈ ਉਥੇ ਉਸ ਤੋਂ ਇਸਤ੍ਰੀ ਬਣ ਗਈ ਹੈ।

(੧੨) ਜਰਮਨ ਦਾ ਪ੍ਰਸਿੱਧ ਦਾਰਸ਼ਨਿਕ ਆਇਨਗੇ ਕਹਿੰਦਾ ਹੈ ਕਿ ਇਸਤ੍ਰੀ 'ਚ ਰੂਹ ਹੀ ਨਹੀਂ ਹੈ ਜਿਸ ਕਰਕੇ ਇਹ ਮਰਦ ਦੇ ਬਰਾਬਰ ਦਾ ਦਰਜਾ ਪ੍ਰਾਪਤ ਨਹੀਂ ਕਰ ਸਕਦੀ।

(੧੩) ਇੰਗਲੈਂਡ ਦੇ ਸਿਰਮੌਰ ਚਿੰਤਕ ਚੈਸਟਰ ਫੀਲਡ ਦਾ ਖਿਆਲ ਹੈ ਕਿ ਇਸਤ੍ਰੀ ਦਾ ਬਣ ਜਾਣਾ ਕੁਦਰਤ ਦੀ ਇਕ ਮਜੇਦਾਰ ਗ਼ਲਤੀ ਦਾ ਨਤੀਜਾ ਹੈ।

(੧੪) ਰਾਮਾਇਣ ਦੇ ਪ੍ਰਸਿੱਧ ਲੇਖਕ ਤੁਲਸੀ ਜੀ ਨੇ ਲਿਖਿਆ ਹੈ ਕਿ :—

ਢੋਲ, ਮੁਗਧ, ਸ਼ੂਦ੍ਰ, ਪਸੂ ਨਾਰੀ॥ ਪਾਂਚੋ ਤਾੜਨ ਕੇ ਅਧਿਕਾਰੀ॥

ਉਪਰੋਕਤ ਚਿੰਤਕਾਂ ਦੇ ਵਿਚਾਰਾਂ ਦੇ ਅਸਰ ਹੇਠ ਹੀ ਕੁਝ ਕੁ ਨਵੀਨ ਫਿਲਾਸਫਰਾਂ ਨੇ ਵੀ ਆਪਣੇ ਵੀਚਾਰ ਇਸੇ ਤਰ੍ਹਾਂ ਦੇ ਹੀ ਬਣਾ ਲਏ ਹਨ।

(੧੫) ਨੈਪੋਲੀਅਨ :–ਇਸਤ੍ਰੀ ਧੋਖਾ ਹੀ ਧੋਖਾ ਹੈ।

(੧੬) ਸ਼ੇਕਸਪੀਅਰ :–ਇਸਤ੍ਰੀ ਕਮਜ਼ੋਰੀ ਦਾ ਹੀ ਦੂਜਾ ਨਾਮ ਹੈ।

(੧੭) ਕਾਰਲ ਮਾਰਕਸ :–ਬਦਲੇ ਦਾ ਦੂਜਾ ਨਾਮ ਇਸਤ੍ਰੀ ਹੈ।

(੧੮) ਟਾਲਸਟਾਏ :–ਬੇਵਫਾਈ ਦਾ ਦੂਜਾ ਨਾਮ ਇਸਤ੍ਰੀ ਹੈ।

ਉਪਰੋਕਤ ਸਾਰੇ ਵਿਚਾਰਵਾਨਾਂ ਤੇ ਇਹਨਾਂ ਹੀ ਵਾਂਗ ਸੋਚਣ ਵਾਲੇ ਹੋਰ ਅਣਗਿਣਤ ਚਿੰਤਕਾਂ ਵੱਲੋਂ ਲੱਖਾਂ ਕ੍ਰੋੜਾਂ ਨਹੀਂ ਸਗੋਂ ਅਰਬਾਂ ਖਰਬਾਂ ਸਾਲਾਂ ਤੋਂ ਜਦੋਂ ਤੋਂ ਕਿ ਸ੍ਰਿਸ਼ਟੀ ਦੀ ਰਚਨਾ ਹੋਈ ਹੈ ਇਸਤ੍ਰੀ ਜਾਤੀ ਨੂੰ ਕਦੇ ਵੀ ਸੈਮਾਨ ਦੀ ਸੁਰਖਰੂ ਜ਼ਿੰਦਗੀ ਦਾ ਸਹੀ ਅਨੰਦ ਮਾਨਣ ਦਾ ਮੌਕਾ ਨਹੀਂ ਦਿੱਤਾ ਗਿਆ। ਸਗੋਂ ਹਰ ਥਾਂ ਤੇ ਹਰ ਦੇਸ਼ ਤੇ ਹਰ ਧਰਮ ਦੇ ਮੁਖੀਆਂ ਵਲੋਂ ਇਸ ਨੂੰ ਜ਼ਲਾਲਤ ਦੀ ਜ਼ਿੰਦਗੀ ਬਸਰ ਕਰਨ ਤੇ ਮਜਬੂਰ ਕੀਤਾ ਜਾਂਦਾ ਰਿਹਾ ਹੈ।

ਇਸ ਨੂੰ ਸਿਰਫ ਮਰਦ ਦੀ ਕਾਮ ਵਾਸ਼ਨਾ ਦੀ ਪੂਰਤੀ ਦਾ ਸਾਧਨ ਹੀ ਸਮਝਿਆ ਜਾਂਦਾ ਰਿਹਾ ਹੈ ਜਾਂ ਘਰ ਦੀ ਚਾਰ ਦੀਵਾਰੀ ਦੇ ਅੰਦਰ ਦੀ ਕੈਦਣ ਬਣਾ ਕੇ ਮਜ਼ਦੂਰਾਂ ਵਾਲਾ ਧੰਧਾ ਕਰਨ ਤੱਕ ਹੀ ਸੀਮਤ ਰਖਿਆ ਗਿਆ ਹੈ। ਉਹ ਇਕ ਵਖਰੀ ਗੱਲ ਹੈ ਕਿ ਕਿਸੇ ਇਕ ਅੱਧੀ ਇਸਤ੍ਰੀ ਨੇ ਇਨ੍ਹਾਂ ਹਰ ਤਰ੍ਹਾਂ ਦੇ ਘੇਰਿਆਂ ਤੇ ਬੰਧਨਾਂ ਤੋਂ ਆਜ਼ਾਦ ਹੋ ਕੇ ਕਿਤੇ ਸੁਖ ਦਾ ਸਾਹ ਲਿਆ ਹੋਵੇ ਜਾਂ ਕਿਸੇ ਖਾਸ ਗੁਣ ਵਿਚ ਕਾਮਯਾਬ ਹੋ ਕੇ ਮਰਦ ਦੀ ਬਰਾਬਰੀ ਕਰਨ ਦਾ ਹੀਆ ਕੀਤਾ ਹੋਵੇ।

**ਸਿੱਖ ਧਰਮ ਵਿਚ ਇਸਤ੍ਰੀ—**

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸੰਸਾਰ ਵਿਚ ਪ੍ਰਗਟ ਹੋ ਕੇ ਜਿਥੇ ਮਨੁੱਖਤਾ ਦਾ ਹੋਰ ਅਨੇਕ ਪੱਖਾਂ ਤੋਂ ਸੁਧਾਰ ਕੀਤਾ ਉਥੇ ਇਸਤ੍ਰੀ ਜਾਤੀ ਦੇ ਬਾਰੇ, ਜਗਤ ਨੂੰ ਨਵੀਂ ਸੇਧ ਦਿੱਤੀ ਹੈ। ਸਿੱਖ ਧਰਮ ਵਿੱਚ ਇਸਤ੍ਰੀ ਨੂੰ ਜਦ ਹਰ ਪੱਖ ਵਿਚ ਜਿਵੇਂ ਕਿ:–ਧਾਰਮਕ, ਭਾਈਚਾਰਕ, ਸਮਾਜਕ ਤੇ ਰਾਜਨੀਤਕ ਖੇਤਰਾਂ ਵਿਚ ਬਰਾਬਰ ਦਾ ਦਰਜਾ ਪ੍ਰਦਾਨ ਕੀਤਾ ਤਦ ਪੁਰਾਤਨ ਖਿਆਲਾਂ ਦੇ ਸੋਚਵਾਨਾਂ ਨੇ ਕਿਹਾ ਕਿ ਸਤਿਗੁਰੂ ਜੀ ਤੁਸੀਂ ਇਹ ਕੀ ਕਰਨ ਲੱਗੇ ਹੋ ਇਸਤ੍ਰੀ ਜਾਤੀ ਤਾਂ ਬਹੁਤ ਮੰਦੀ ਹੈ ਇਸ ਨੂੰ ਹਰ ਖੇਤਰ ਵਿਚ ਮਰਦ ਦੇ ਬਰਾਬਰ ਤੁਸੀਂ ਕਿਵੇਂ ਦਰਜਾ ਦੇ ਸਕਦੇ ਹੋ ਤਾਂ ਸਤਿਗੁਰਾਂ ਨੇ ਆਪਣੀ ਮੁਖ ਵਾਕ ਬਾਣੀ ਦੀ ਇਕੋ ਹੀ ਤੁਕ ਨਾਲ ਅਰਬਾਂ ਖਰਬਾਂ ਵਰ੍ਹਿਆਂ ਦੀ ਹਰ ਖੇਤਰ ਵਿਚ ਪੱਛੜੀ ਹੋਈ ਇਸਤ੍ਰੀ ਜਾਤੀ ਨੂੰ ਮਰਦ ਦੇ ਬਰਾਬਰ ਲਿਆ ਖੜਾ ਕੀਤਾ ਹਜ਼ੂਰ ਦਾ ਅਮਰ ਫੁਰਮਾਨ ਹੈ।

"ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥" (ਪੰ: ੪੭੩)

ਤੁਸੀਂ ਉਸ ਇਸਤ੍ਰੀ ਜਾਤੀ ਨੂੰ ਕਿਉਂ ਮੰਦਾ ਆਖਦੇ ਹੋ ਜਿਸ ਦੀ ਕੁੱਖ ਚੋਂ ਰਾਜੇ, ਮਹਾਰਾਜੇ, ਪੀਰਾਂ, ਪੈਗੰਬਰਾਂ, ਰਿਸ਼ੀਆਂ, ਮੁਨੀਆਂ, ਸੰਤਾਂ, ਭਗਤਾਂ ਤੇ ਗੁਰੂਆਂ ਨੇ ਜਨਮ ਲਿਆ ਹੈ ਇਹ ਤਾਂ ਜਗਤ ਜਨਨੀ ਪੂਜਣ ਯੋਗ ਹੈ।

ਭਾਈ ਗੁਰਦਾਸ ਜੀ ਨੇ ਉਪਰੋਕਤ ਗੁਰਮਤਿ ਸਿਧਾਂਤ ਦੀ ਪੁਸ਼ਟੀ ਕਰਦਿਆਂ ਲਿਖਿਆ ਹੈ ਕਿ:—

"ਲੋਕ ਵੇਦ ਗੁਣ ਗਿਆਨ ਵਿਚਿ ਅਰਧ ਸਰੀਰੀ ਮੋਖ ਦੁਆਰੀ ॥"

(ਵਾਰ ੫, ਪਉੜੀ ੧੬)

ਅਜ ਕਲ ਕਈ ਅਗਾਂਹ ਵਧੂ ਅਖਵਾਉਣ ਵਾਲੇ ਦੇਸ਼ਾਂ ਵਾਂਗ ਇਸਤ੍ਰੀ ਮਰਦ ਦੇ ਸਿਰ ਦਾ ਤਾਜ ਵੀ ਨਹੀਂ ਹੈ ਸਗੋਂ ਵਿਹਾਰ ਤੇ ਪਰਮਾਰਥ ਵਿਚ ਸਹਾਇਤਾ ਦੇਣ ਵਾਲੀ ਗ੍ਰਿਹਸਤ ਦੀ ਗੱਡੀ ਚਲਾਉਣ ਲਈ ਪੁਰਸ਼ ਦੀ ਤਰ੍ਹਾਂ ਦੂਜਾ ਪਹੀਆ ਹੈ ਅਤੇ ਜ਼ਿੰਦਗੀ ਨੂੰ ਖੁਸ਼ ਪ੍ਰਸੰਨ ਤੇ ਕਾਮਯਾਬ ਬਣਾਨ ਵਿਚ ਬਰਾਬਰ ਦੀ ਭਾਈਵਾਲ ਹੈ।

ਇਸਤ੍ਰੀ ਵਿਚ ਹੇਠ ਲਿਖੇ ਗੁਣ ਹੋਣੇ ਚਾਹੀਏ :—

ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥ ਆਗਿਆਕਾਰੀ ਸੁਘੜ ਸਰੂਪ ॥
ਇਛ ਪੂਰੇ ਮਨ ਕੰਤ ਸੁਆਮੀ ॥ ਸਗਲ ਸੰਤੋਖੀ ਦੇਰ ਜੇਠਾਨੀ ॥੩॥
ਸਭ ਪਰਵਾਰੈ ਮਾਹਿ ਸਰੇਸਟ ॥ ਮਤੀ ਦੇਵੀ ਦੇਵਰ ਜੇਸਟ ॥
ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥ ਜਨ ਨਾਨਕ ਸੁਖੇ ਸੁਖਿ ਵਿਹਾਇ ॥੪॥ (ਪੰ: ੩੭੧)

**ਇਸਤ੍ਰੀ ਦੇ ਬੱਤੀਹ ਲੱਛਣ—**

੧. ਸੁੰਦਰਤਾ। ੨. ਸਵੱਛਤਾ। ੩. ਲੱਜਾ। ੪. ਚਤੁਰਾਈ। ੫. ਵਿਦਿਆ। ੬. ਪਤਿ ਭਗਤੀ। ੭. ਸੇਵਾ। ੮. ਦਯਾ। ੯. ਸੱਤਯ। ੧੦. ਪ੍ਰਿਯ ਬਾਣੀ। ੧੧. ਪ੍ਰਸੰਨਤਾ। ੧੨. ਨਿੰਮ੍ਰਤਾ। ੧੩. ਨਿਸਕਪਟਤਾ। ੧੪. ਏਕਤਾ। ੧੫. ਧੀਰਜ। ੧੬. ਧਰਮ ਨੇਸ਼ਠਾ। ੧੭. ਸੰਜਮ। ੧੮. ਉਦਾਰਤਾ। ੧੯. ਗੰਭੀਰਤਾ। ੨੦. ਉੱਦਮ। ੨੧. ਸੂਰਬੀਰਤਾ। ੨੨. ਤੋਂ ੨੮. ਰਾਗ, ਕਾਵਯ, ਚਿਤ੍ਰ, ਔਸ਼ਧ, ਰਸੋਈ ਅਤੇ ਸਿਊਣ, ਪ੍ਰੋਣ ਦੀ ਵਿਦਿਆ। ੨੯. ਘਰ ਦੀਆਂ ਵਸਤੂਆਂ ਦਾ ਯਥਾ ਯੋਗ, ਸ਼ਿੰਗਾਰਨਾ। ੩੦. ਬਜ਼ੁਰਗਾਂ ਦਾ ਮਾਨ। ੩੧. ਘਰ ਆਏ ਪ੍ਰਾਹੁਣਿਆਂ ਦਾ ਸਨਮਾਨ। ੩੨. ਸੰਤਾਨ ਦਾ ਪਾਲਣਾ।

ਇਸਤ੍ਰੀ ਜਾਤੀ ਸਬੰਧੀ ਦਿੱਤੇ ਉਪ੍ਰੋਕਤ ਭਾਸ਼ਨ ਤੋਂ ਬਾਦ ਇਕ ਵਿਦਿਆਰਥੀ ਨੇ ਪ੍ਰਸ਼ਨ ਕੀਤਾ ਕਿ ਇਸਤ੍ਰੀ ਗ੍ਰਿਹਸਤ ਧਰਮ ਦਾ ਇਕ ਅਹਿਮ ਅੰਗ ਹੈ। ਇਸ ਲਈ ਗੁਰਮਤਿ ਵਿਚ ਗ੍ਰਿਹਸਤ ਸਬੰਧੀ ਵਿਚਾਰਾਂ ਤੋਂ ਵੀ ਵਿਦਿਆਰਥੀਆਂ ਤੇ ਸੰਗਤਾਂ ਨੂੰ ਜਾਣੂ ਕਰਵਾਇਆ ਜਾਵੇ ਤਾਂ ਸੰਤ ਜੀ ਨੇ ਗ੍ਰਿਹਸਤ ਸਬੰਧੀ ਹੇਠ ਲਿਖੇ ਵਿਚਾਰ ਪ੍ਰਗਟ ਕੀਤੇ।

**ਗ੍ਰਿਹਸਤ :—**

ਮੰਨੂ ਜੀ ਨੇ ਜਿਵੇਂ ਮਨੁੱਖ ਨੂੰ ਚਹੁੰ ਹਿੱਸਿਆਂ—ਬ੍ਰਹਮਣ, ਛਤ੍ਰੀ, ਵੈਸ਼ ਤੇ ਸ਼ੂਦ ਵਿਚ ਵੰਡਿਆ ਸੀ। ਇਵੇਂ ਹੀ ਮਨੁੱਖਾ ਜ਼ਿੰਦਗੀ ਨੂੰ ਵੀ ਚਹੁੰ ਹਿੱਸਿਆਂ 'ਚ ਵੰਡ ਦਿੱਤਾ ਸੀ। ਹੋ ਸਕਦਾ ਹੈ ਕਿ ਅਰੰਭ ਵਿਚ ਇਹ ਵੰਡ ਪ੍ਰਬੰਧਕ ਨੁਕਤੇ ਤੋਂ ਤਾਂ ਭਾਵੇਂ ਠੀਕ ਹੋਵੇ ਉਹ ਵੀ ਉਦੋਂ ਤੱਕ ਜਦੋਂ ਤੱਕ ਕਿ ਇਹ ਵਰਨ ਵੰਡ ਕਰਮ ਨਾਲ ਜੁੜੀ ਹੋਈ ਸੀ। ਪਰ ਜਦੋਂ ਬ੍ਰਾਹਮਣ ਨੇ ਇਸ ਨੂੰ ਜਨਮ ਨਾਲ ਜੋੜ ਦਿੱਤਾ ਤਾਂ ਇਸ ਦੇ ਜੋ ਮਾਰੂ ਨਤੀਜੇ ਨਿਕਲੇ ਹਨ ਉਹ ਸਭ ਦੇ ਸਾਹਮਣੇ ਹਨ।

੨੫ ਸਾਲ ਦੀ ਉਮਰ ਤੱਕ ਬ੍ਰਹਮਚਾਰੀ ਹੋ ਕੇ ਵਿਦਿਆ ਪੜ੍ਹਨੀ ਤੇ ਕੋਈ ਹੁਨਰ ਸਿੱਖਣਾ। ੨੬ ਤੋਂ ੫੦ ਸਾਲ ਤੱਕ ਗ੍ਰਿਹਸਤੀ ਹੋ ਕੇ ਕਿਰਤ ਕਿਰਨੀ ਤੇ ਅਉਲਾਦ ਪੈਦਾ ਕਰਨੀ। ੫੧ ਤੋਂ ੭੫ ਸਾਲ ਦੀ ਉਮਰ ਤੱਕ ਵਾਣ ਪ੍ਰਸਤੀ ਹੋ ਕੇ ਸਣੇ ਪ੍ਰਵਾਰ ਜ਼ੰਗਲਾਂ 'ਚ ਜਾ ਕੇ ਫਲ ਫੁਲ ਖਾ ਕੇ ਗੁਜ਼ਾਰਾ ਕਰਨਾ ਤੇ ਤਪ ਕਰਨਾ। ੭੬ ਤੋਂ ੧੦੦ ਸਾਲ ਦੀ ਉਮਰ ਤੱਕ ਸਾਰੇ ਪ੍ਰਵਾਰ ਤੋਂ ਬਿਲਕੁਲ ਵੱਖ ਹੋ ਕੇ ਸੰਨਿਆਸੀ (ਤਿਆਗੀ) ਹੋ ਕੇ ਨਿਰੋਲ ਇਕੱਲੇ ਤਪ ਕਰਨਾ ਤੇ ਸੰਸਾਰ ਦੇ ਪਿਆਰ ਤੋਂ ਰਹਿਤ ਹੋ ਕੇ ਵਿਚਰਨਾ।

ਵਰਨ ਵੰਡ ਵਾਂਗ ਪਹਿਲੋ ਪਹਿਲ ਤਾਂ ਭਾਵੇਂ ਇਹ ਵੰਡ ਮਨੁੱਖ ਦੀ ਸਫਲਤਾ ਵਲ ਕੋਈ ਚੰਗਾ ਕਦਮ ਗਿਣਿਆ ਗਿਆ ਹੋਵੇਗਾ। ਪਰ ਬਾਦ ਵਿਚ ਜਦ ਬ੍ਰਹਮਚਾਰੀ, ਵਾਣ ਪ੍ਰਸਤੀ ਤੇ ਸੰਨਿਆਸੀ ਆਪਣੇ ਆਪ ਨੂੰ ਉਤਮ ਗਿਣਨ ਲਗ ਪਏ ਤੇ ਗ੍ਰਿਹਸਤ ਧਰਮ ਨੂੰ ਸਭ ਤੋਂ ਘਟੀਆ ਤੇ ਨੀਵਾਂ ਸਮਝਣ ਲਗ ਪਏ ਤਦ ਇਸ ਆਸ਼੍ਰਮ ਵੰਡ ਨੇ ਮਨੁਖ ਦੀ ਜ਼ਿੰਦਗੀ ਏਨੀ ਗਲਤ ਰਾਹ ਪਾ ਦਿੱਤੀ ਕਿ ਇਸ ਸਿਧਾਂਤ ਨੇ ਭਾਰਤ ਨੂੰ ਸਦੀਆਂ ਤੱਕ ਗੁਲਾਮ ਬਣਾ ਦਿੱਤਾ। ਗ੍ਰਿਹਸਤੀਆਂ ਅੰਦਰ ਹੀਣਤਾ ਭਾਵ ਆ ਗਿਆ ਤੇ ਤਿਆਗੀਆਂ ਤੇ ਤਪੀਆਂ ਅੰਦਰ ਜੀਵਨ ਦੀ ਗਿਰਾਵਟ ਤੇ ਅਹੰਭਾਵ ਨੇ ਜੀਵਨ ਨੂੰ ਕਿਸੇ ਵੀ ਕਿਨਾਰੇ ਨ ਲੱਗਣ ਦਿੱਤਾ।

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸੰਸਾਰ ਵਿਚ ਪ੍ਰਗਟ ਹੋ ਕੇ ਜਿੱਥੇ ਮਨੁਖਤਾ ਦਾ ਹੋਰ ਅਨੇਕ ਪੱਖਾਂ ਤੋਂ ਸੁਧਾਰ ਕੀਤਾ ਉਥੇ ਗ੍ਰਿਹਸਤੀਆਂ ਨਾਲ ਹੋ ਰਹੇ ਅਨਿਆਇ ਨੂੰ ਵੀ ਮਹਿਸੂਸ ਕੀਤਾ ਜਦ ਆਪ ਸਿੱਧਾਂ ਪਾਸ ਸੁਮੇਰ ਪਰਬਤ ਤੇ ਅਪੜੇ ਜਾਂ ਅਚਲ ਵਟਾਲੇ ਦੇ ਮੁਕਾਮ ਤੇ ਸਿੱਧਾਂ ਨਾਲ ਗੋਸ਼ਟੀ ਹੋਈ ਤਾਂ ਸਿੱਧਾਂ ਨੇ ਕਿਹਾ ਕਿ ਤੁਸੀਂ ਗ੍ਰਿਹਸਤੀ ਹੋ, ਗ੍ਰਿਹਸਤੀ ਬੜੇ ਘਟੀਆ ਤੇ ਨੀਵੇਂ ਹਨ ਅਸੀਂ ਬੜੇ ਉਤਮ ਤੇ ਸ੍ਰੇਸ਼ਟ ਹਾਂ ਅਸੀਂ ਬ੍ਰਹਮਚਾਰੀ, ਵਾਣ ਪ੍ਰਸਤੀ ਤੇ ਸੰਨਿਆਸੀ ਹਾਂ ਤਾਂ ਸਤਿਗੁਰਾਂ ਨੇ ਜੋ ਉਹਨਾਂ ਨੂੰ ਉਤਰ ਦਿੱਤਾ ਉਸ ਨੂੰ ਭਾਈ ਗੁਰਦਾਸ ਜੀ ਆਪਣੀ ਵਾਰ ਨੰ: ੧—ਦੀ ਪਉੜੀ ਨੰ: ੪੦—ਵਿਚ ਐਉਂ ਲਿਖਦੇ ਹਨ ਕਿ:—

ਹੋਇ ਅਤੀਤ ਗ੍ਰਿਹਸਤ ਤਜਿ ਫਿਰ ਉਨ ਹੂ ਕੇ ਘਰ ਮੰਗਣ ਜਾਈ॥

ਅਰਥਾਤ ਤੁਸੀਂ ਜੇ ਤਿਆਗੀ ਵੱਡੇ ਉੱਚੇ, ਉਤਮ ਤੇ ਸ੍ਰੇਸ਼ਟ ਹੋ ਤਾਂ ਫਿਰ ਉਹਨਾਂ ਹੀ ਗ੍ਰਿਹਸਤੀਆਂ ਦੇ ਘਰੀਂ ਮੰਗਣ ਕਿਉਂ ਜਾਂਦੇ ਹੋ। ਸਿਧੋ ਮੰਗਤਾ ਵੱਡਾ ਹੁੰਦਾ ਹੈ ਕਿ ਦਾਤਾ। ਗ੍ਰਿਹਸਤੀ ਦਾਤਾ ਹੈ ਤੁਸੀਂ ਮੰਗਤੇ ਹੋ ਗ੍ਰਿਹਸਤੀ ਤੁਹਾਡੇ ਨਾਲੋਂ ਉਤਮ ਹੈ ਤੇ ਤੁਸੀਂ ਨੀਵੇਂ ਤੇ ਘਟੀਆ ਹੋ।

"ਤਜੇ ਗਿਰਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ, ਟਿਕੈ ਨ ਟਿਕਈਆ॥" (ਪੰ: ੮੩੫)

ਭਗਤ ਕਬੀਰ ਜੀ ਕਹਿੰਦੇ ਹਨ:—

"ਗ੍ਰਿਹੁ ਤਜਿ ਬਨਖੰਡ ਜਾਈਐ ਚੁਨਿ ਖਾਈਐ ਕੰਦਾ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥" (ਪੰ: ੮੫੫)

ਹਜ਼ੂਰ ਦਾ ਫੁਰਮਾਣ ਹੈ:—

ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥ (ਪੰ: ੪੬੯)
ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ॥
ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ॥ (ਪੰ: ੧੦੮੯)
ਮਨ ਹਠਿ ਜਿਸ ਤੇ ਮੰਗਣਾ ਲੈਣਾ ਦੁਖੁ ਮਨਾਇ॥
ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥
ਸਬਦਿ ਰਤੇ ਤਿਨਾ ਸੋਝੀ ਪਈ ਦੂਜੈ ਭਰਮਿ ਭੁਲਾਇ॥ (ਪੰ: ੫੮੭)

ਅਰਥਾਤ ਸੰਨਿਆਸੀਆਂ ਆਦਿ ਭੇਖਧਾਰੀਆਂ ਨਾਲੋਂ ਗ੍ਰਿਹਸਤੀ ਹੀ ਭਲਾ ਹੈ, ਜਿਸ ਪਾਸੋਂ ਸਾਰੇ

ਹੀ ਆਸ਼੍ਰਮਾਂ ਵਾਲੇ ਲਾਭ ਉਠਾਉਂਦੇ ਹਨ । ਜੋ ਗੁਰੂ ਦੇ ਉਪਦੇਸ਼ ਵਿਚ ਰੰਗੇ ਗਏ ਉਹਨਾਂ ਨੂੰ ਇਹ ਸੋਝੀ ਪਈ ਹੈ ਕਿ ਗ੍ਰਿਹਸਤ ਛੱਡ ਕੇ ਫੇਰ ਗ੍ਰਿਹਸਤੀਆਂ ਦੇ ਘਰਾਂ ਵਿਚ ਟੁਕੜੇ ਮੰਗਣੇ ਚੰਗੇ ਨਹੀਂ ਅਤੇ ਤਿਆਗ ਮਨ ਕਰਕੇ ਹੈ, ਨ ਕਿ ਘਰ ਛੱਡਣ ਨਾਲ । ਗੁਰੂ ਨਾਨਕ ਦੇਵ ਜੀ ਜੋਗੀਆਂ, ਭੋਗੀਆਂ, ਕਾਪੜੀਆਂ, ਪੰਡਿਤਾਂ ਪਾਂਧਿਆਂ ਜੋਤਸ਼ੀਆਂ,ਤਪਸੀਆਂ, ਤੀਰਥਾਂ ਦੇ ਵਾਸੀਆਂ ਤੇ ਜਤੀਆਂ ਦੀ ਦਸ਼ਾ ਦਰਸਾ ਕੇ ਉਹਨਾਂ ਨਾਲੋਂ ਗੁਰਮਤ ਅਨੁਸਾਰ ਜੀਵਨ ਬਤੀਤ ਕਰਨ ਵਾਲੇ ਗੁਰਸਿਖਾਂ ਦੇ ਜੀਵਨ ਨੂੰ ਕਿਤੇ ਉਤਮ ਅਤੇ ਸਫ਼ਲ ਵਰਣਨ ਕਰਦੇ ਹਨ :–

ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ ॥
ਗੁਰ ਕਾ ਸਬਦੁ ਨ ਚੀਨ੍ਹ੍ਹੀ ਤਤੁ ਸਾਰੁ ਨਿਰੰਤਰ ॥੩॥
ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ ॥
ਅੰਤਰਿ ਵਸਤੁ ਨ ਜਾਣਨ੍ਹੀ ਘਟਿ ਬ੍ਰਹਮੁ ਲੁਕਾਣਾ ॥੪॥
ਇਕੀ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ ॥
ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ ॥੫॥
ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ ॥
ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ ।੬॥
ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ ॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ ॥੭। (ਪੰ: ੪੧੯)

ਫਰੀਦ ਜੀ ਵੀ ਸੰਨਿਆਸੀ ਪੱਖ ਦੀ ਪ੍ਰੋੜ੍ਹਤਾ 'ਚ ਲਿਖਦੇ ਹਨ :–

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥ (ਪੰ: ੧੩੮੩)

ਜਿਸ ਦਾ ਉੱਤਰ ਅਤੇ ਖੰਡਨ ਹਿਤ ਇਸ ਨਾਲ ਲਿਖਤ ਸਲੋਕ ਵਿਚ ਗੁਰੂ ਅਮਰਦਾਸ ਜੀ ਦਾ ਅਮਰ ਵਾਕ ਹੈ :–

ਮ: ੩ ॥ ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥ (ਪੰ: ੧੩੮੩)

ਇਹ ਜ਼ਰੂਰੀ ਨਹੀਂ ਕਿ ਗ੍ਰਿਹਸਤ ਤਿਆਗ ਕੇ ਹੀ ਜੀਵਨ ਦੀ ਸਫਲਤਾ ਹੋ ਸਕਦੀ ਹੈ, ਕਈ ਵਾਰ ਤ੍ਰਿਸ਼ਨਾ ਵਧ ਜਾਂਦੀ ਹੈ, ਦੂਜਿਆਂ ਦੇ ਘਰ ਵਲ ਤਕਦਾ ਹੈ ਤੇ ਅਉਗੁਣਾਂ ਦੀ ਘੁੰਮਣ ਘੇਰੀ 'ਚ ਜਾ ਡਿਗਦਾ ਹੈ

ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ ॥ (ਪੰ: ੧੦੧੨)

**ਸਫਲ ਗ੍ਰਿਹਸਤੀ ਦਾ ਲੱਛਣ :–**

ਮਹਲਾ ੧ ਵਾਰ ਰਾਮਕਲੀ ੧ (੨੨)

ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥
ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥ (ਪੰ: ੯੫੨)

ਏਥੇ ਨਿਗ੍ਰਹ ਦਾ ਅਰਥ ਵਿਸ਼ੇ ਵਿਕਾਰਾਂ ਤੋਂ ਮਨ ਤੇ ਇੰਦ੍ਰੀਆਂ ਨੂੰ ਰੋਕਣਾ ਤੇ ਵਿਵਹਾਰ ਵਿਚ ਜੁਗਤਿ ਨਾਲ ਵਰਤਣਾ ਅਰਥਾਤ ਮੁੰਤਜ਼ਿਮ ਹੋਣਾ ਹੈ । ਏਥੇ ਭਿਖਿਆ ਤੋਂ ਭਾਵ ਪ੍ਰਾਪਤੀ ਦੀ ਇੱਛਾ ਹੈ । ਵਾਹਿਗੁਰੂ

ਸਿਮਰਨ ਜਪੁ, ਚਿਤ ਦੀ ਇਕਾਗ੍ਰਤਾ ਤਪ ਅਤੇ ਵਿਕਾਰਾਂ ਤੋਂ ਇੰਦ੍ਰੀਆਂ ਵਰਜ ਕੇ ਰੱਖਣੀਆਂ ਸੰਜਮ ਹੈ। ਅਤੇ ਪੁੰਨ ਦਾਨ ਦਾ ਅਰਥ ਹੈ ਪਵਿਤ੍ਰ ਦਾਨ। ਪਵਿਤ੍ਰ ਦਾਨ ਉਹ ਹੈ ਜੋ ਧਰਮ ਦੀ ਕਮਾਈ ਵਿਚੋਂ ਸਿੱਖੀ, ਪੰਥ, ਦੇਸ਼ ਅਤੇ ਕੌਮ ਦੇ ਭਲੇ ਵਾਸਤੇ ਗੁਰੂ ਪੰਥ ਦੀ ਸੰਮਤੀ ਅਨੁਸਾਰ ਕੀਤਾ ਜਾਵੇ।

"ਅਨਦਿਨੁ ਕੀਰਤਨੁ ਕੇਵਲ ਬਖ੍ਯ੍ਯਾਨੁ ॥ ਗ੍ਰਿਹਸਤ ਮਹਿ ਕੋਈ ਨਿਰਬਨੁ ॥" (ਪੰ: ੨੮੧)

ਨਿਰਬਾਨ ਦਾ ਅਰਥ ਸੰਨਿਆਸੀ ਜਾਂ ਤਿਆਗੀ ਉਹ ਹੈ ਜੋ ਰਾਤ ਦਿਨ ਕੀਰਤਨ ਅਤੇ ਗੁਰਮਤਿ ਵਿਖਿਆਨ ਕਰਦਾ ਹੈ।

"ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ ॥" (ਪੰ: ੯੪੯)
ਭਗਤ ਜਨਾ ਕਉ ਸਰਧਾ ਆਪਿ ਹਰਿ ਲਾਈ ॥ ਵਿਚੇ ਗ੍ਰਿਸਤ ਉਦਾਸ ਰਹਾਈ ॥੨॥ (ਪੰ: ੪੯੪)
ਗ੍ਰਿਹਸਤ ਅਤੇ ਪ੍ਰਵਾਰ 'ਚ ਰਹਿੰਦਿਆਂ ਹੀ ਮੁਕਤਿ ਹੋ ਜਾਈਦਾ ਹੈ :–

"ਸਚਿ ਸਿਮਰਿਐ ਹੋਵੈ ਪਰਗਾਸੁ ॥ ਤਾ ਤੇ ਬਿਖਿਆ ਮਹਿ ਰਹੈ ਉਦਾਸੁ ॥
ਸਤਿਗੁਰ ਕੀ ਐਸੀ ਵਡਿਆਈ ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥" (ਪੰ: ੬੬੧)

"ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥" (ਪੰ: ੫੨੨)

"ਮਨ ਰੇ ਗ੍ਰਿਹ ਹੀ ਮਾਹਿ ਉਦਾਸੁ॥ ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ॥੧॥ਰਹਾਉ॥
ਗੁਰ ਕੈ ਸਬਦਿ ਮਨੁ ਜੀਤਿਆ ਗਤਿ ਮੁਕਤਿ ਘਰੈ ਮਹਿ ਪਾਇ ॥" (ਪੰ: ੨੬)
ਕਿਉਂਕਿ ਉਹਨਾਂ ਨੇ ਘਰ ਨੂੰ ਬਨ ਸਮਝਿਆ ਹੈ ਘਰ ਵਿਚ ਹੀ ਮਨ ਕਰਕੇ ਉਦਾਸ ਰਹਿੰਦੇ ਹਨ:–

"ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ ॥
ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ" ॥ (ਪੰ: ੨੬)
"ਬਨ ਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ ॥" (ਪਾ: ੧੦, ਸ਼ਬਦ ਹਜ਼ਾਰੇ)
"ਇਕਿ ਗਿਹ੍ਰ ਕੁਟੰਬ ਮਹਿ ਸਦਾ ਉਦਾਸੀ ॥ ਸਬਦਿ ਮੁਏ ਹਰਿ ਨਾਮਿ ਨਿਵਾਸੀ ॥
ਅਨਦਿਨੁ ਸਦਾ ਰਹਹਿ ਰੰਗਿ ਰਾਤੇ ਭੈ ਭਾਇ ਭਗਤਿ ਚਿਤੁ ਲਾਈ ਹੇ ॥"੭॥ (ਪੰ: ੧੦੪੬)
ਜੇ ਮਨ 'ਚ ਨਾਮ ਵਸਿਆ ਹੋਵੇ ਤਾਂ ਗ੍ਰਿਹਸਤ ਤੇ ਉਦਾਸ ਦੋਵੇਂ ਹੀ ਪਰਵਾਨਨੀਕ ਹਨ :–
"ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ ॥" (ਪੰ: ੧੦੮)

ਭਾਈ ਗੁਰਦਾਸ ਜੀ ਨੇ ਗ੍ਰਿਹਸਤ ਧਰਮ ਨੂੰ ਪ੍ਰਧਾਨ ਧਰਮ ਕਿਹਾ ਹੈ ਇਸ ਦੀ ਉਚਿਤਾ ਤੇ ਗੌਰਵਤਾ ਸਬੰਧੀ ਤਿੰਨ ਸੁੰਦਰ ਕਬਿੱਤ ਲਿਖੇ ਹਨ, ਉਹ ਕਬਿੱਤ ਇਹ ਹਨ :–

"ਤੁਸ ਮੈਂ ਤੰਦੁਲ ਬੋਏ ਨਿਪਜੈ ਸਹਸ੍ਰ ਗੁਨੋ, ਦੇਹ ਧਾਰ ਕਰਤ ਹੈ ਪਰਉਪਕਾਰ ਜੀ।
ਤੁਸ ਮੈਂ ਤੰਦੁਲ ਨਿਰਬਿਘਨ ਨ ਲਾਗੈ ਘੁਨ, ਰਾਖੇ ਰਹੈ ਚਿਰੰਕਾਲ ਹੋਤ ਨ ਬਿਕਾਰ ਜੀ।
ਤੁਸ ਸੈਂ ਨਿਕਸ ਹੋਇ ਭਗਨ ਮਲੀਨ ਰੂਪ, ਸ੍ਵਾਦ ਕਰਵਾਇ ਰਾਧੇ ਰਹੈ ਨ ਸੰਸਾਰ ਜੀ।
ਗੁਰ ਉਪਦੇਸ ਗੁਰਸਿੱਖ ਗ੍ਰਿਹ ਮੈਂ ਬੈਰਾਗੀ, ਗ੍ਰਿਹ ਤਜਿ ਬਨ ਖੰਡ ਹੋਤ ਨ ਉਧਾਰ ਜੀ।" (੧੨੧)
"ਜੈਸੇ ਸਰ ਸਰਿਤਾ ਸਗਲ ਮੈ ਸਮੁੰਦ ਬਡੋ, ਮੇਰ ਮੈ ਸੁਮੇਰ ਬਡੋ ਜਗਤ ਬਖਾਨ ਹੈ।
ਤਰਵਰ ਵਿਖੇ ਜੈਸੇ ਚੰਦਨ ਬਿਰਖ ਬਡੋ, ਧਾਤ ਮੈ ਕਨਿਕ ਅਤਿ ਊਤਮ ਕੈ ਮਾਨ ਹੈ।
ਪੰਛਨ ਮੈ ਹੰਸ ਮ੍ਰਿਗਰਾਜਨ ਮੈ ਸਾਰਦੂਲ, ਰਾਗਨ ਮੈ ਸਿਰੀ ਰਾਗ ਪਾਰਸ ਪਖਾਨ ਹੈ।
ਗਜਾਨਨ ਮੈਂ ਗਜਾਨ ਅਰ ਧਜਾਨਨ ਮੈਂ ਧਜਾਨ ਗੁਰੁ ਸਕਲ ਧਰਮ ਮੈਂ ਗ੍ਰਿਹਸਤ ਪ੍ਰਧਾਨ ਹੈ" (੩੭੬)

ਜੈਸੇ ਪ੍ਰਾਤ ਸਮੇ ਖਗ ਜਾਤਿ ਉਡਿ ਬਿਰਖ ਸੈ, ਬਹੁਰ ਆਇ ਬੈਠਤ ਬਿਰਖ ਹੀ ਪੈ ਆਇ ਕੈ ।
ਚੀਟੀ ਚੀਟਾ ਬਿਲ ਸੇ ਨਿਕਸ ਧਰ ਗਵਨ ਕੈ, ਬਹੁਰੋ ਪੈਸਤ ਜੈਸ ਬਿਲ ਹੀ ਮੇ ਜਾਇ ਕੈ ।
ਲਰਕਾ ਲਰੈ ਕੈ ਰੂਠਿ ਜਾਤਿ ਮਾਤ ਤਾਤ ਸਨ, ਭੂਖ ਲਗੇ ਤਜ'ਗੇ ਹਠ ਆਵੇ ਪਛਤਾਇ ਕੈ ।
ਤੈਸੇ ਗ੍ਰਿਹ ਤਜਾਗ ਭਾਗ ਯੁਵਤਿ ਉਦਾਸ ਬਾਸ,ਆਸਰੋ ਤਕਤ ਪੁਨਾ ਗ੍ਰਸਤ ਹੀ ਕੋ ਧਾਇ ਕੈ ।(੫੪੮)

ਇਸ ਸਬੰਧ ਵਿਚ ਭਗਤ ਰਤਨਾਵਲੀ ਦੀ ੧੫ਵੀਂ ਪਉੜੀ ਦੇ ਟੀਕੇ ਵਿਚ ਲਿਖਿਆ ਹੈ ਕਿ :—ਜੱਗਾ ਗੁਰੂ ਅੰਗਦ ਜੀ ਦੀ ਸ਼ਰਨ ਆਇਆ ਅਰਦਾਸ ਕੀਤੀ "ਜੇ ਤੁਸੀਂ ਬਚਨ ਕਰੋ ਤਾਂ ਮੈਂ ਘਰ ਬਾਰ ਛੱਡ ਕੇ ਫਕੀਰ ਹੋ ਜਾਂਦਾ ਹਾਂ" ਮੈਨੂੰ ਇਕ ਜੋਗੀ ਨੇ ਆਖਿਆ ਹੈ ਜੋ ਘਰ ਬੰਧਨ ਰੂਪ ਹੈ । ਤੂੰ ਪ੍ਰਥਮੇ ਘਰ ਬਾਰ ਦਾ ਤਿਆਗ ਕਰ ਆਵੇਂ ਤਾਂ ਬਹੁੜੇ ਮੈਂ ਉਪਦੇਸ਼ ਕਰਸਾਂ ਤਾਂ ਬਚਨ ਹੋਇਆ ਜੋਗ ਕੀਤਿਆਂ ਅਤੇ ਘਰ ਛੱਡਿਆਂ ਜੇ ਉਧਾਰ ਹੁੰਦਾ ਹੋਵੇ ਤਾਂ ਫ਼ਕੀਰ ਕਿਉਂ ਹੱਟੀਆਂ ਤੇ ਝਗੜਦੇ ਫਿਰਦੇ ਹੈਨ । ਜਿਵੇਂ ਕਮਲ ਜਲ ਦੇ ਵਿਚ ਹੀ ਰਹਿੰਦਾ ਹੈ, ਸੂਰਜ ਵਲ ਧਿਆਨ ਰੱਖਦਾ ਹੈ, ਤੈਸੇ ਗੁਰਮੁਖ ਗ੍ਰਿਸਤ ਦੇ ਵਿਚ ਰਹਿੰਦੇ ਹਨ ਤੇ ਗੁਰੂ ਕੇ ਨਮਿਤ ਸੇਵਾ ਟਹਲ ਕਰਦੇ ਹੈਨ, ਜੇ ਫ਼ਕੀਰ, ਫ਼ਕੀਰ ਹੋ ਕੇ ਕਿਸੇ ਥੀਂ ਲੈ ਕੇ ਖਾਵੇਗਾ ਤਾਂ ਆਪ ਦੇ ਤਪ ਦਾ ਬਲ ਉਸੇ ਨੂੰ ਵੰਡ ਦੇਵੇਗਾ ਤੇ ਜੋ ਗ੍ਰਿਸਤੀ ਹੋ ਕੇ ਭਗਤਿ ਕਰੇਗਾ ਉਹ ਭੀ ਓਸ ਥੈ ਰਹੇਗਾ ਤੇ ਸਾਧੂ ਸੰਗਤ ਦੀ ਸੇਵਾ ਦਾ ਫਲ ਭੀ ਹੋਵੇਗਾ । ਜੈਸੇ ਕੋਈ ਗਊ ਨੂੰ ਘਾਹ ਅਰ ਖੋਵਿਦ (ਖਲ ਵੜੇਵੇਂ ਆਦਿ) ਖਵਾਂਦਾ ਹੈ ਤਾਂ ਉਸ ਦਾ ਦੁਧ ਦੁਹਿ ਲੈਂਦਾ ਹੈ ।

ਉਪਰੋਕਤ ਸਾਰੀ ਵਿਚਾਰ ਤੋਂ ਇਹ ਸਿੱਧ ਹੋਇਆ ਕਿ ਗੁਰਮਤਿ ਵਿਚ ਗ੍ਰਿਹਸਤ ਆਸ਼੍ਰਮ ਦੀ ਸਭ ਤੋਂ ਵੱਧ ਮਹਿਮਾ ਹੈ ਜੋ ਧਰਮ ਕਿਰਤ ਨਾਲ ਉਪਜੀਵਕਾ ਕਰਦੇ, ਉਪਕਾਰੀ ਹੋ ਕੇ ਦੂਜਿਆਂ ਨੂੰ ਲਾਭ ਪਹੁੰਚਾਉਂਦੇ ਹਨ ਅਤੇ ਸੰਸਾਰ ਦੇ ਵਿਹਾਰਾਂ ਨੂੰ ਚੰਗੀ ਰੀਤਿ ਨਾਲ ਕਰਦੇ ਹੋਏ ਹਰ ਵੇਲੇ ਆਪਣੇ ਮਾਲਕ ਨੂੰ ਯਾਦ ਰਖਦੇ ਹਨ ਉਹ ਉਤਮ ਗ੍ਰਿਹਸਤੀ ਸਿੱਖ ਹਨ ।

**ਜੱਥਾ ਫਿਰ ਲਾਇਲਪੁਰ :–**

ਸੁਧਾਰ ਚੱਕ ਤੋਂ ਪੰਦਰਾਂ ਕੁ ਦਿਨਾਂ ਦੇ ਪ੍ਰੋਗਰਾਮ ਬਾਦ ਮੁੜ ਸੰਤ ਜੀ ਜੱਥੇ ਸਮੇਤ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਸ਼ਹਿਰ 'ਚ ਆ ਗਏ । ਸਰਦੀ ਦੇ ਇਸ ਮੌਸਮ ਵਿਚ ਮੇਰੀ ਤੇ ਗਿਆਨੀ ਗੱਜਣ ਸਿੰਘ ਜੀ ਦੀ ਸਿਹਤ ਕੁਝ ਖਰਾਬ ਰਹਿੰਦੀ ਸੀ । ਕੁਝ ਦਿਨ ਬੁਖਾਰ ਹੁੰਦੇ ਰਹਿਣਾ ਫਿਰ ਰਾਜ਼ੀ ਹੋ ਜਾਣਾ ਫਿਰ ਨਜ਼ਲਾ ਰੇਸ਼ਾ ਹੋ ਜਾਣਾ । ਪਿੰਡਾਂ 'ਚ ਰਹਿਣ ਦੇ ਆਦੀ ਹੋਣ ਕਰਕੇ ਸ਼ਹਿਰ ਦੀ ਆਬੋ ਹਵਾ ਮੁਆਫਕ ਨਾ ਆਈ । ਮੈਨੂੰ ਡਾਕਟਰਾਂ ਨੇ ਹਵਾ ਪਾਣੀ ਬਦਲਣ ਦੀ ਸਲਾਹ ਦਿੱਤੀ । ਸੰਤ ਜੀ ਵੀ ਮਹਿਸੂਸ ਕਰਨ ਲਗੇ ਕਿ ਗਿ: ਕਿਰਪਾਲ ਸਿੰਘ ਸਿਹਤ ਬਣਾਉਣ ਲਈ ਜੇ ਹੋ ਸਕੇ ਤਾਂ ਕਿਸੇ ਪਿੰਡ ਵਿਚ ਕੁਝ ਦਿਨ ਗੁਜ਼ਾਰ ਆਉਣ ।

**ਮੈਨੂੰ ੯੬ ਚੱਕ ਭੇਜਣਾ :–**

ਫਰਵਰੀ ੧੯੪੩ ਈ: ਲਾਇਲਪੁਰ ਜ਼ਿਲੇ ਦੇ ੯੬ ਚੱਕ ਪਿੰਡ ਧਉਲ ਮਾਜਰਾ ਦੀ ਸੰਗਤ ਦੇ ਮੁਖੀ ਸਿੰਘ ਮਿਲ ਕੇ ਆਏ ਜਿਨ੍ਹਾਂ 'ਚ ਭਾਈ ਜਗਤ ਸਿੰਘ ਮੁਖੀ ਸੀ । ਸੰਤਾਂ ਪਾਸ ਬੇਨਤੀ ਕੀਤੀ ਕਿ ਸਾਨੂੰ ਕੋਈ ਅਜਿਹਾ ਗੁਰਮੁਖ ਸਿੰਘ ਦਿਉ ਜਿਹੜਾ ਚੰਗੀ ਕਥਾ ਕਰ ਸਕਦਾ ਹੋਵੇ ਤੇ ਗੁਰਦੁਆਰੇ ਸਾਹਿਬ ਦਾ ਪ੍ਰਬੰਧ ਵੀ ਠੀਕ ਢੰਗ ਨਾਲ ਚਲਾ ਸਕਦਾ ਹੋਵੇ । ਇਕ ਦੋ ਵਾਰ ਤਾਂ ਸੰਤਾਂ ਨੇ ਕਿਹਾ ਕਿ ਸਿੰਘ ਵਿਦਿਆ ਪੜ੍ਹਨ ਲਈ ਜੱਥੇ 'ਚ ਆਏ ਹਨ ਜੇ ਇਹਨਾਂ ਚੋਂ ਕੋਈ ਆਪਣੀ ਮਰਜ਼ੀ ਨਾਲ ਜਾਂਦਾ ਹੈ ਤਾਂ ਲੈ ਜਾਉ । ਸਾਨੂੰ ਕੋਈ ਇਤਰਾਜ਼ ਨਹੀਂ ਪਰ ਜਦ ਆਪਣੇ ਆਪ ਜਾਣ ਲਈ ਕੋਈ ਸਿੰਘ ਵੀ ਤਿਆਰ ਨਾ ਹੋਇਆ ਤਾਂ ਸੰਤਾਂ ਨੇ ਮੈਨੂੰ

ਹੁਕਮ ਕੀਤਾ ਕਿ ਇਥੇ ਸ਼ਹਿਰ 'ਚ ਤੇਰੀ ਸਿਹਤ ਠੀਕ ਨਹੀਂ ਰਹਿੰਦੀ ਇਹਨਾਂ ਨਾਲ ਜਾਉ ਕਥਾ ਕਰੋ ਪਿੰਡਾਂ ਦੀ ਸ਼ੁੱਧ ਆਬੋ ਹਵਾ ਵਿਚ ਸਿਹਤ ਠੀਕ ਹੋ ਜਾਵੇਗੀ ਤੇ ਕਥਾ ਦਾ ਅਭਿਆਸ ਵੀ ਹੋ ਜਾਵੇਗਾ। ਮੈਂ ਹੁਕਮ ਮੰਨ ਕੇ ਉਹਨਾਂ ਸਿੰਘਾਂ ਦੇ ਨਾਲ ਚਲਾ ਗਿਆ। ਰੋਜ਼ਾਨਾ ਸੁਬ੍ਹਾ ਭਗਤ ਬਾਣੀ ਦੀ ਕਥਾ ਅਰੰਭ ਕਰ ਲਈ ਸੰਗਤ ਜੁੜਨ ਲਗ ਪਈ। ਵੈਸਾਖੀ ਦੇ ਬਾਦ ਮੈਂ ਜੱਥੇ 'ਚ ਸੰਤਾਂ ਦੇ ਦਰਸ਼ਨਾਂ ਲਈ ਲਾਇਲਪੁਰ ਆਇਆ ਤਾਂ ਮੇਰੀ ਸਿਹਤ ਵੇਖ ਕੇ ਸੰਤ ਕਹਿਣ ਲੱਗੇ ਹੁਣ ਤਾਂ ਸਿਹਤ ਬਹੁਤ ਚੰਗੀ ਹੈ। ਸੰਤ ਜੀ ਤਾਂ ਜੱਥੇ ਸਮੇਤ ਵਾਪਸ ਭਿੰਡਰੀਂ ਆ ਗਏ। ਵੈਸਾਖ ਦੇ ਦਿਨ ਤੇ ਜੇਠ ਦਾ ਮਹੀਨਾ ਭਿੰਡਰੀਂ ਹੀ ਰਹੇ, ਹਾੜ ਸਾਉਣ ਤੇ ੧੯ ਭਾਦਰੋਂ ਤੱਕ ਪ੍ਰੋਗਰਾਮ ਰੌਲੀ, ਦੁਸਾਂਝ, ਕੋਕਰੀ, ਢੁਡੀਕੇ, ਮਦੋਕੇ ਤੇ ਦਾਉਧਰ ਆਦਿ ਨਗਰਾਂ ਵਿਚ ਭੁਗਤਾਏ। ਮੈਂ ੮੯ ਚੱਕ 'ਚ ਹੀ ਟਿਕਿਆ ਰਿਹਾ। ਉਹਨਾਂ ਦਿਨਾਂ 'ਚ ਗਿਆਨੀ ਮਨੀ ਸਿੰਘ ਜੀ ਪਿੰਡ ਰਤਨੀਂ ਤੇ ਗਿਆਨੀ ਦਲੀਪ ਸਿੰਘ ੭੫ ਚੱਕ 'ਚ ਟਿਕੇ ਹੋਏ ਸਨ। ਸਾਡਾ ਆਪਸ ਵਿਚ ਕਈ ਵਾਰ ਮੇਲ ਹੋ ਜਾਂਦਾ ਸੀ।

**ਮੈਂ ਵਾਪਸ ਮੱਦੋਕੇ :—**

ਜੇਠ ਹਾੜ ਦੇ ਦਿਨਾਂ 'ਚ ਬਾਰ 'ਚ ਅਤਿ ਗਰਮੀ ਦੇ ਕਾਰਨ ਜਦ ਮੈਂ ਉਦਾਸ ਹੋ ਕੇ ਨਗਰ ਨਿਵਾਸੀਆਂ ਤੋਂ ਛੁੱਟੀ ਮੰਗਣ ਲੱਗਾ ਤਾਂ ਸਾਰੀ ਸੰਗਤ ਘਬਰਾ ਗਈ ਤੇ ਮੈਨੂੰ ਰਖਣ ਲਈ ਹਰ ਤਰ੍ਹਾਂ ਦੇ ਯਤਨ ਕਰਨ ਲੱਗੀ। ਅੱਗੇਂ ੧੬ ਤੋਂ ੧੮ ਸਾਵਣ ਦਾ ਮੱਦੋਕਿਆਂ ਦਾ ਸਲਾਨਾ ਜੋੜ ਮੇਲਾ ਸੀ। ਉਥੋਂ ਦੀ ਲੋਕਲ ਕਮੇਟੀ ਤੇ ਮਹੰਤ ਸਾਹਿਬ ਵਲੋਂ ਦੋ ਤਿੰਨ ਚਿੱਠੀਆਂ ਉਪਰੋ ਥਲੀ ਆਈਆਂ ਕਿ ਤੁਸੀਂ ਜ਼ਰੂਰ ਛੇਤੀ ਤੋਂ ਛੇਤੀ ਕੁਝ ਦਿਨ ਪਹਿਲਾਂ ਪਹੁੰਚੋ। ਸੰਗਤ ਨੂੰ ਤੇ ਪ੍ਰਬੰਧਕਾਂ ਨੂੰ ਪੱਤ੍ਰਕਾਵਾਂ ਵਿਖਾਈਆਂ ਤੇ ਉਹ ਸਿਰਫ ਜੋੜ ਮੇਲੇ ਤੇ ਜਾਣ ਹਿਤ ਆਗਿਆ ਦੇਣ ਲਈ ਸਹਿਮਤ ਹੋ ਗਏ ਪਰ ਮੈਂ ਮਨ ਕਰਕੇ ਉਦਾਸ ਸਾਂ ਇਸ ਲਈ ਆਪਣੀਆਂ ਪੁਸਤਕਾਂ ਤੇ ਜ਼ਰੂਰੀ ਸਮਾਨ ਨਾਲ ਲੈ ਕੇ ਮੱਦੋਕੇ ਆ ਗਿਆ। ਜੋੜਮੇਲ ਤੋਂ ਬਾਦ ਪੱਤ੍ਰਕਾ ਲਿਖ ਦਿੱਤੀ ਕਿ ਮੈਂ ਵਾਪਸ ਨਹੀਂ ਆ ਰਿਹਾ ਖਿਮਾ ਕਰਨੀ।

**ਸਲਾਨਾ ਜੋੜ ਮੇਲਾ ਭਿੰਡਰਾਂ :—**

ਇਰਦ ਗਿਰਦ ਪਿੰਡਾਂ ਦੇ ਪ੍ਰੋਗਰਾਮ ਭੁਗਤਾ ਕੇ ਸੰਤ ਜੀ ਜੱਥੇ ਸਮੇਤ ਗੁ: ਅਖੰਡ ਪ੍ਰਕਾਸ਼ ਭਿੰਡਰ ਕਲਾਂ ੧੯੪੩ ਈ: ਦੇ ੨੦ ਭਾਦਰੋਂ ਨੂੰ ਆ ਗਏ ਬੜੇ ਉਤਸ਼ਾਹ ਨਾਲ ਜੋੜ ਮੇਲਾ ਮਨਾਇਆ। ਮੈਂ ਵੀ ਭਿੰਡਰੀਂ ਗਿਆ ਤੇ ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ ਮੇਰੀ ਡਿਊਟੀ ਸਟੇਜ ਸਕੱਤਰ ਦੀ ਲੱਗੀ। ਮੈਂ ਮੁੜ ਕੇ ਫਿਰ ਮੱਦੋਕੀਂ ਆ ਗਿਆ। ਸੰਤ ਜੱਥੇ ਸਮੇਤ ਪਿੰਡਾਂ ਦੇ ਪ੍ਰੋਗਰਾਮਾਂ ਉੱਪਰ ਚਲੇ ਗਏ। ਮੈਂ ਮੱਦੋਕੇ ਤੋਂ ਇਕ ਸਿੰਘ ਨਾਲ ਲੈ ਕੇ ਰਾਵਲ ਪਿੰਡੀ ਚਲਾ ਗਿਆ ਉਥੇ ਸੰਤ ਮਾਨ ਸਿੰਘ ਜੀ ਕੋਕਰੀ ਕਲਾਂ ਵਾਲੇ ਗੁਰਦੁਆਰਾ ਬਣਵਾ ਰਹੇ ਸਨ। ਉਥੇ ਫਰਵਰੀ, ੧੯੪੪ ਈ: ਤੱਕ ਕਥਾ ਕਰਦੇ ਰਹੇ। ਉਥੋਂ ਮੁੜ ਕੇ ਜ਼ਿਲਾ ਲਾਹੌਰ 'ਚ ਕਾਨ੍ਹੇ ਕਾਛੇ ਦੇ ਨੇੜੇ ਪਿੰਡ ਪਾਂਡੋਕੇ ਵਿਖੇ ਰਹਿਣ ਲਗ ਪਏ। ਏਥੇ ਬਾਬਾ ਬੀਰ ਸਿੰਘ ਜੀ ਦੀ ਯਾਦ 'ਚ ਗੁਰਦੁਆਰਾ ਬਣਿਆ ਹੋਇਆ ਸੀ। ੧੯੪੪ ਈ: ਦੀਆਂ ਗਰਮੀਆਂ ਮੈਂ ਇਥੇ ਹੀ ਕਟੀਆਂ। ਇਥੋਂ ਹੀ ਭਿੰਡਰਾਂ ਦੇ ੨੭ ਭਾਦ੍ਰੋਂ ਦੇ ਸਾਲਾਨਾ ਜੋੜ ਮੇਲੇ ਤੇ ਸੰਗਤ ਸਮੇਤ ਪੁੱਜੇ।

**ਅੰਮ੍ਰਿਤਸਰ ਸੰਤਾਂ ਨਾਲ ਮਿਲਾਪ :—**

ਸੰਤ ਜੀ ਜੱਥੇ ਸਮੇਤ ਭਿੰਡਰਾਂ ਦੇ ਜੋੜ ਮੇਲੇ ਤੋਂ ਬਾਅਦ ਕੁਝ ਕੁ ਨਗਰਾਂ ਦੇ ਪ੍ਰੋਗਰਾਮ ਪੂਰੇ ਕਰਕੇ ਦੀਪਮਾਲਾ ਦੇ ਮੌਕੇ ਤੇ ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਲਈ ਆਏ। ਅੰਮ੍ਰਿਤ ਵੇਲੇ ਗੁ: ਬਾਬਾ ਅਟੱਲ ਸਾਹਿਬ ਜੀ ਦੇ ਬਾਹਰਵਾਰ ਸੰਤਾਂ ਦੇ ਦਰਸ਼ਨ ਹੋ ਗਏ। ਕਾਫ਼ੀ ਦੇਰ ਬਾਦ ਦਰਸ਼ਨ ਹੋਣ ਦੇ ਕਾਰਨ ਸੰਤ ਜੀ

ਬੜੇ ਪ੍ਰੇਮ ਨਾਲ ਮਿਲੇ ਪੁੱਛਣ ਲੱਗੇ ਕੀ ਪ੍ਰੋਗਰਾਮ ਹੈ। ਮੈਂ ਉੱਤਰ ਦਿੱਤਾ ਕਿ ਫੁਟਕਲ ਬਾਣੀਆਂ ਦੀ ਕਥਾ ਕਰਦਾ ਹੁੰਦਾ ਹਾਂ। ਸੰਤਾਂ ਨੇ ਜ਼ੋਰ ਨਾਲ ਕਿਹਾ ਕਿ ਕਥਾ ਆਦਿ ਤੋਂ ਅਰੰਭ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਕਥਾ ਦਾ ਅਭਿਆਸ ਵਧੇਗਾ ਜੀਵਨ ਵਿਚ ਰਸ ਆਵੇਗਾ, ਇਕਾਗਰਤਾ ਵਧੇਗੀ ਅਨੰਦ ਰਸ 'ਚ ਲੀਨਤਾ ਪ੍ਰਾਪਤ ਹੋਵੇਗੀ। ਵਿਦਿਆਰਥੀਆਂ ਤੇ ਸੰਗਤਾਂ ਨੂੰ ਲਾਭ ਪ੍ਰਾਪਤ ਹੋਵੇਗਾ, ਵਿਦਿਆ ਪੜ੍ਹੀ ਸਫਲ ਹੋਵੇਗੀ। ਸੰਤਾਂ ਦੇ ਅੰਮ੍ਰਿਤ ਵੇਲੇ ਦੇ ਪਵਿੱਤ੍ਰ ਬਚਨ ਮੇਰੇ ਹਿਰਦੇ ਅੰਦਰ ਉਕਰੇ ਗਏ ਮੈਂ ਧਾਂਡਕਿਆਂ ਤੋਂ ਮੱਦੋਕੇ ਆ ਗਿਆ। ਇਥੇ ਮੈਨੂੰ ਭਾਈ ਕਰਮ ਸਿੰਘ ਜੀ ਮਾਜਰੀ ਵਾਲਾ ਮਿਲਿਆ ਤੇ ਲੰਦੇਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਅਰੰਭ ਕਰਨ ਲਈ ਪ੍ਰੇਰਨਾ ਕਰਨ ਲੱਗਾ, ਅਖੀਰ ਫ਼ੈਸਲਾ ਹੋ ਗਿਆ ਤੇ ੧੯੪੪ ਈ: ਦੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅਵਤਾਰ ਗੁਰਪੁਰਬ ਕੱਤਕ ਪੂਰਨਮਾਸ਼ੀ ਨੂੰ ਪਿੰਡ ਲੰਦਕੇ (ਨੇੜੇ ਮੋਗਾ) ਗੁਰਦੁਆਰੇ ਵਿਖੇ ਅਖੰਡ ਪਾਠ ਦੇ ਭੋਗ ਉਪਰੰਤ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਕਥਾ ਅਰੰਭ ਕਰ ਦਿੱਤੀ। ਦਸ ਬਾਰਾਂ ਵਿਦਿਆਰਥੀ ਸੰਥਾ ਪੜ੍ਹਨ ਵਾਲੇ ਸਨ ਰਾਤ ਨੂੰ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਕਥਾ ਅਰੰਭ ਕਰ ਦਿੱਤੀ।

**ਸੰਤ ਜੱਥੇ ਸਮੇਤ ਲਾਇਲਪੁਰ :–**

ਦੀਪਮਾਲਾ ਦੇ ੧੯੪੪ ਈ: ਦੇ ਜੋੜ ਮੇਲੇ ਤੇ ਅੰਮ੍ਰਿਤਸਰ ਦੇ ਦਰਸ਼ਨ ਦੀਦਾਰ ਤੇ ਇਸ਼ਨਾਨ ਕਰਕੇ ਮਾਝੇ ਦੇ ਕੁਝ ਨਗਰਾਂ ਵਿਚ ਦੀਵਾਨ ਸਜਾਂਦੇ ਲਾਹੌਰ ਪਹੁੰਚ ਗਏ ਅਗੋਂ ਕੱਤਕ ਪੂੰਨਿਆਂ ਦੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਅਵਤਾਰ ਗੁਰਪੁਰਬ ਤੇ ਨਨਕਾਣਾ ਸਾਹਿਬ ਜੀ ਦੇ ਦਰਸ਼ਨ ਕੀਤੇ। ਤਿੰਨ ਦਿਨ ਸਲਾਨਾ ਜੋੜ ਮੇਲੇ ਸਮੇਂ ਜਨਮ ਅਸਥਾਨ ਦੇ ਨੇੜੇ ਸੱਜੇ ਦੀਵਾਨ 'ਚ ਸ਼ਬਦ ਦੀ ਕਥਾ ਕਰਦੇ ਰਹੇ। ਗੁਰਪੁਰਬ ਤੋਂ ਬਾਦ ਰੇਲ ਤੇ ਚੜ੍ਹ ਕੇ ਲਾਇਲਪੁਰ ਗੁਰਦੁਆਰਾ ਸਿੰਘ ਸਭਾ ਪਹੁੰਚ ਗਏ ਸਾਰਾ ਸਰਦੀ ਦਾ ਮੌਸਮ ਇੱਥੇ ਹੀ ਗੁਜ਼ਾਰਿਆ। ਚੜ੍ਹਦੀ ਅਪਰੈਲ ਵਾਪਸ ਆ ਗਏ।

ਵੈਸਾਖੀ ੧੯੪੫ ਈ: ਦਾ ਜੋੜ ਮੇਲਾ ਦਮਦਮੇ ਸਾਹਿਬ ਗੁਰੂ ਕਾਂਸ਼ੀ ਮਨਾਇਆ, ਫਿਰ ਵਾਪਸ ਭਿੰਡਰੀਂ ਆ ਗਏ। ਵੈਸਾਖ ਦਾ ਮਹੀਨਾ ਜ਼ਿਮੀਦਾਰਾਂ ਦੇ ਫਸਲ ਕੱਟਣ, ਗਾਹੁਣ ਤੇ ਦਾਣੇ ਕੱਢਣ ਦਾ ਸੀ। ਇਸ ਲਈ ਪਿੰਡਾਂ ਦੇ ਪ੍ਰੋਗਰਾਮ ਬੰਦ ਕਰਕੇ ਅੱਧ ਜੇਠ ਤੱਕ ਜੱਥਾ ਭਿੰਡਰੀਂ ਹੀ ਰਿਹਾ। ਸ਼ਾਮ ਨੂੰ ਸ੍ਰੀ ਗੁਰ ਪ੍ਰਤਾਪ ਸੂਰਜ ਦੀ ਸੰਥਾ ਕਥਾ ਚੱਲ ਰਹੀ ਸੀ। ਫਿਰ ਪਿੰਡ, ਦੁਸਾਂਝ ਰੌਲੀ, ਅਖਾੜੇ, ਦਾਉਧਰ, ਢੁਡੀਕੇ, ਮੱਦੋਕੇ, ਕੋਕਰੀ, ਕਿਸ਼ਨਪੁਰਾ 'ਚ ਵਿਚਰ ਕੇ ੨੨ ਭਾਦਰੋਂ ਤੋਂ ਅੱਸੂ ਦੀ ਸੰਗਰਾਂਦ ਤੱਕ ਭਿੰਡਰੀਂ ਰਹੇ। ਸਲਾਨਾ ਜੋੜ ਮੇਲ਼ਾ ਮਨਾਇਆ। ਅੱਸੂ ਦਾ ਮਹੀਨਾ ਤਰਨ ਤਾਰਨ ਤੇ ਦੀਵਾਲੀ ਅੰਮ੍ਰਿਤਸਰ ਕਰਕੇ ਕਾਨ੍ਹੇ ਕਾਛੇ ਪਹੁੰਚ ਗਏ।

**ਕਥਾ ਦਾ ਭੋਗ :–**

ਕਥਾ ਦਾ ਭੋਗ ਇਥੇ ਪਾਉਣ ਦਾ ਵੀਚਾਰ ਬਣਾਇਆ, ਗਿਆਨੀ ਨਿਰੰਜਨ ਸਿੰਘ ਜੀ ਮਾੜੀ ਮੇਘਾ ਇੱਥੇ ਇਤਿਹਾਸਕ ਗੁਰਦੁਆਰੇ 'ਚ ਕਥਾ ਵੀ ਕਰਦੇ ਸਨ। ਗੁਰਦੁਆਰਾ ਨਵਾਂ ਇਹਨਾਂ ਦੇ ਉਦਮ ਤੇ ਅਗਵਾਈ ਹੇਠ ਤਿਆਰ ਹੋਇਆ ਸੀ। ਇਸਦੀ ਚੱਠ ਦੀ ਖੁਸ਼ੀ ਵਿਚ ਜਿੱਥੇ ਜੱਥੇ ਦਾ ਪ੍ਰੋਗਰਾਮ ਬਣਾਇਆ ਉਥੇ ਕਥਾ ਦੇ ਭੋਗ ਦਾ ਸਮਾਗਮ ਰੱਖਕੇ ਹੋਰ ਵਿਦਵਾਨ ਵੀ ਬੁਲਾਏ। ਦਾਸ ਨੂੰ ਵੀ ਸੱਦਾ ਪੱਤਰ ਗਿਆ ਮੈਂ ਉਦੋਂ ਪਿੰਡ ਲੰਦੇ ਕੇ ਕਥਾ ਅਰੰਭ ਕੀਤੀ ਹੋਈ ਸੀ। ਗੁਰਪੁਰਬ ਦਾ ਪ੍ਰੋਗਰਾਮ ਗਿਆਨੀ ਸ਼ੇਰ ਸਿੰਘ ਕੋਕਰੀ ਕਲਾਂ ਦੇ ਕਹਿਣ ਤੇ ਉਹਨਾਂ ਦੇ ਨਾਲ ਕਥਾ ਕਰਨ ਹਿੱਤ ਫ਼ਾਜ਼ਲਕਾ ਸ਼ਹਿਰ ਦਾ ਬਣਿਆ ਹੋਇਆ ਸੀ। ਕਥਾ ਦਾ ਭੋਗ ੧੯੪੫ ਈ: ਦੇ ਗੁਰਪੁਰਬ ਕੱਤਕ ਪੂੰਨਿਆਂ ਤੋਂ ਤੀਸਰੇ ਦਿਨ ਬਾਦ ਦਾ ਰੱਖਿਆ ਸੀ ਜਿਸ ਕਰਕੇ ਅਸੀਂ ਫ਼ਾਜ਼ਲਕਾ ਗੁਰਪੁਰਬ ਮਨਾ ਕੇ ਅਗਲੇ ਦਿਨ ਕਾਨ੍ਹੇ ਕਾਛੇ ਪਹੁੰਚ ਗਏ, ਮੱਧ ਵਾਲੇ ਦਿਨ ਦਾ ਦੀਵਾਨ ਸੁਣਿਆ। ਅਗਲੇ ਦਿਨ ਤਿੰਨ ਘੰਟੇ ਕਥਾ ਕਰਕੇ ਸੰਤਾਂ ਨੇ ਚਲਦੀ ਕਥਾ ਦਾ ਨੌਂਵੇਂ ਮਹਲੇ ਦੇ ਸਲੋਕਾਂ,

ਮੁੰਦਾਵਣੀ ਤੇ ਰਾਗਮਾਲਾ ਦੇ ਵਿਸਥਾਰ ਸਹਿਤ ਅਰਥ ਕਰਕੇ ਰਸੀਲੇ ਗਲੇ ਤੋਂ ਅਨੰਦਮਈ ਵਿਆਖਿਆ ਦੁਆਰਾ ਭੋਗ ਪਾਇਆ। ਸਾਰਾ ਦਿਨ ਦੀਵਾਨ ਚਲਦਾ ਰਿਹਾ ਰਾਤ ਨੂੰ ਕਵੀ ਦਰਬਾਰ ਹੋਇਆ। ਗਿਆਨੀ ਰਣਜੀਤ ਸਿੰਘ ਜੀ ਪਾਰਸ ਸਾਰੇ ਦੀਵਾਨ ਅਤੇ ਕਵੀ ਦਰਬਾਰ ਦੇ ਸਟੇਜ ਸਕੱਤਰ ਸਨ ਜੋ ਆਪਣੇ ਹਾਸ ਰਸ ਤੇ ਵਿਅੰਗਮਈ ਬਚਨਾਂ ਨਾਲ ਸੰਗਤਾਂ ਤੇ ਸਰੋਤਿਆਂ ਦੀਆਂ ਸੁਰਤਾਂ ਨੂੰ ਆਪਣੇ ਵੱਲ ਖਿੱਚੀ ਰੱਖਦੇ ਤੇ ਹਸਾ ਹਸਾ ਕੇ ਢਿੱਡੀ ਪੀੜਾਂ ਪਾਂਦੇ ਰਹੇ।

**ਦਾਸ ਤੋਂ ਕਥਾ ਸੁਣਨੀ :–**

ਕਥਾ ਦੇ ਭੋਗ ਤੋਂ ਅਗਲੇ ਦਿਨ ਸੁਬ੍ਹਾ ਦੀ ਕਥਾ ਸੁਣਨ ਹਿੱਤ ਮੈਂ ਤੇ ਗਿਆਨੀ ਸ਼ੇਰ ਸਿੰਘ ਜੀ ਜਦ ਗੁਰਦੁਆਰੇ ਅਪੜੇ ਤਾਂ ਅੱਗੇ ਸੰਤ ਜੀ ਪੰਜ ਇਸ਼ਨਾਨਾ ਕਰ ਰਹੇ ਸਨ। ਮੈਨੂੰ ਵੇਖ ਕੇ ਕਹਿਣ ਲੱਗੇ ਆ ਬਈ ਗਿਆਨੀ ਕਿਰਪਾਲ ਸਿੰਘ ਜੀ, ਤੈਥੋਂ ਕਥਾ ਸੁਣਾਨੀ ਹੈ ਮੈਂ ਕਿਹਾ ਜੀ ਮੈਂ ਆਪ ਦੇ ਸਾਹਮਣੇ ਕਥਾ ਨਹੀਂ ਕਰ ਸਕਦਾ। ਆਖਣ ਲੱਗੇ ਅਸਾਂ ਸੁਣਿਆ ਹੈ ਕਿ ਤੂੰ ਕਥਾ ਚੰਗੀ ਕਰ ਲੈਂਦਾ ਹੈਂ। ਤੇਰੇ ਖੜ੍ਹ ਕੇ ਵਿਖਿਆਨ ਕਰਨ ਦਾ ਢੰਗ ਤਾਂ ਬਹੁਤ ਸੁੰਦਰ ਹੈ। ਕਥਾ ਜ਼ਰੂਰ ਸੁਣਾ ਮੈਂ ਸਤਿ ਬਚਨ ਕਹਿਕੇ ਪੰਜ ਇਸ਼ਨਾਨਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠ ਗਿਆ। ਦੂਜੇ ਸਰੂਪ ਦੀ ਤਾਬਿਆ ਵਿਖੇ ਦੂਜੇ ਪਾਸੇ ਸੰਤ ਜੀ ਬੈਠ ਕੇ ਪਾਠ ਕਰਨ ਲੱਗ ਪਏ। ਮਹਾਂ ਵਾਕ ਦਾ ਪਾਠ ਕਰਨ ਉਪਰੰਤ ਪਹਿਲਾਂ ਮੈਂ ਗੁਰਬਾਣੀ ਦੀ ਮਹਿਮਾ, ਗੁਰਬਾਣੀ ਦੇ ਸ਼ੁੱਧ ਉਚਾਰਨ ਦੀ ਮਹੱਤਤਾ, ਗੁਰਬਾਣੀ ਦੇ ਅਰਥ ਵਿਚਾਰ ਦੀ ਲੋੜ ਤੇ ਚਾਨਣਾ ਪਾਇਆ। ਫਿਰ ਤੁਕਾਂ ਦੇ ਅਰਥ ਤੇ ਨਾਲ ਨਾਲ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਕਰਕੇ ਲਗਭਗ ਪੂਰੇ ਇਕ ਘੰਟੇ ਵਿਚ ਕਥਾ ਦਾ ਭੋਗ ਪਾਇਆ ਇਹ ਕਥਾ ਮੈਂ ਸੰਤਾਂ ਸਾਹਮਣੇ ਸੰਗਤ ਵਿਚ ਪਹਿਲੀ ਵਾਰ ਕੀਤੀ ਸੀ ਇਸ ਤੋਂ ਪਹਿਲਾਂ ਮੈਂ ਸਲਾਨਾ ਜੋੜ ਮੇਲੇ ਭਿੰਡਰਾਂ ਤੇ ਮੱਦੋਕੇ ਵਿਖੇ ਤੇ ਸਟੇਜ ਸਕੱਤਰ ਬਣਕੇ ਜਾਂ ਸੰਤਾਂ ਦੀ ਕਥਾ ਤੋਂ ਪਹਿਲਾਂ ਜਾਂ ਪਿੱਛੋਂ ਪੰਦਰ੍ਹਾਂ ਮਿੰਟ ਜਾਂ ਵੱਧ ਤੋਂ ਵੱਧ ਅੱਧਾ ਘੰਟਾ ਲੈਕਚਰ ਤਾਂ ਸੁਣਾਂਦਾ ਰਿਹਾ ਸਾਂ ਪਰ ਬਕਾਇਦਾ ਸ਼ਬਦ ਦੀ ਕਥਾ ਸੰਤਾਂ ਦੇ ਸਾਹਮਣੇ ਕਦੀ ਨਹੀਂ ਸੀ ਕੀਤੀ। ਕਥਾ ਦਾ ਢੰਗ ਚੂੰਕਿ ਸੰਤਾਂ ਵਾਲਾ ਹੀ ਸੀ ਸਿਰਫ਼ ਮੈਂ ਉਰਦੂ ਫ਼ਾਰਸੀ ਪੜ੍ਹਨ ਕਰਕੇ ਕੁਝ ਸ਼ਬਦ ਉਰਦੂ ਫ਼ਾਰਸੀ ਦੇ ਵਿਚ ਬੋਲ ਜਾਂਦਾ ਸਾਂ। ਮੇਰੀ ਕਥਾ ਸੁਣ ਕੇ ਸੰਤ ਜੀ ਬਹੁਤ ਖੁਸ਼ ਹੋਏ ਤੇ ਫਿਰ ਸੰਤ ਜੀ ਮੇਰੇ ਅਤੇ ਮੇਰੀ ਕਥਾ ਬਾਰੇ ਸੰਗਤਾਂ ਨੂੰ ਜਾਣਕਾਰੀ ਕਰਾਉਣ ਲੱਗੇ ਆਪ ਜੀ ਨੇ ਮੇਰੀਆਂ ਵਿਦਿਅਕ ਯੋਗਤਾਵਾਂ, ਵਿਦਿਆਰਥੀ ਕਾਲ ਦਾ ਜੀਵਨ ਤੇ ਸੁਭਾਵ ਦੱਸਿਆ, ਵਿਦਿਆ ਪੜ੍ਹਨ ਦੀ ਲਗਨ ਤੇ ਮਿਹਨਤ ਦਾ ਜ਼ਿਕਰ ਕੀਤਾ ਤੇ ਅੱਜ ਦੀ ਕੀਤੀ ਕਥਾ ਦਾ ਸਾਰ ਤੱਤ ਦਸਦਿਆਂ ਮੇਰੀ ਹੌਸਲਾ ਅਫਜਾਈ ਹਿੱਤ ਮੇਰੇ ਕਥਾ ਕਰਨ ਦੇ ਢੰਗ ਨੂੰ ਸਲਾਹਿਆ ਤੇ ਮੈਨੂੰ ਅਸੀਸਾਂ ਤੇ ਵਰਦਾਨ ਦਿੱਤੇ। ਮੇਰੀ ਜ਼ਿੰਦਗੀ ਦੀ ਸਫਲਤਾ, ਕਥਾ ਵਿਚ ਰਸ ਤੇ ਗੁਰਮਤਿ ਪ੍ਰਚਾਰ ਦੀ ਲਗਨ ਦੀ ਬਖਸ਼ਸ਼ ਲਈ ਆਪਣੇ ਵਲੋਂ ਗੁਰੂ ਮਹਾਰਾਜ ਦੇ ਚਰਨਾਂ ਵਿਚ ਭਿੱਜ ਕੇ ਅਰਦਾਸ ਵੀ ਕੀਤੀ। ਜਿਸ ਨਾਲ ਦਾਸ ਦੇ ਜੀਵਨ ਵਿਚ ਤਰੱਕੀ ਦੇ ਦਰ ਖੁਲ ਗਏ। ਬਾਦ ਵਿੱਚ ਸ਼ਾਮ ਨੂੰ ਜਦ ਆਪ ਜੀ ਦਰਸ਼ਨ ਕਰਨ ਹਿਤ ਆਸਨਾ ਤੇ ਗਏ ਤਾਂ ਆਪ ਜੀ ਨੇ ਬੜੇ ਪ੍ਰੇਮ ਨਾਲ ਸ਼ੁਭ ਉਪਦੇਸ਼ ਦੀ ਬਖਸ਼ਸ਼ ਕੀਤੀ ਤੇ ਕਿਹਾ ਕਿ ਰਹਿਤ ਚ ਪ੍ਰਪੱਕ ਰਹਿਣਾ, ਅੱਠੇ ਪਹਿਰ ਨਾਮ ਸਿਮਰਨ ਕਰਨਾ, ਸਿੰਘਾਂ ਨੂੰ ਗੁਰਬਾਣੀ ਦੇ ਅਰਥ ਪੜ੍ਹਾਉਣੇ, ਲੋਭ ਨਹੀਂ ਕਰਨਾ, ਸੰਤੋਖੀ ਰਹਿਣਾ ਤੇ ਪ੍ਰਉਪਕਾਰ ਕਰਨੇ ਦਾਸ ਨੇ ਆਪ ਦੇ ਉਪਦੇਸ਼ਾਂ ਨੂੰ ਸਿਰ ਮੱਥੇ ਤੇ ਮੰਨਿਆਂ ਤੇ ਖੁਸ਼ੀਆਂ ਲਈਆਂ।

# ਦਸਵੀਂ ਅੰਮ੍ਰਿਤ ਵਰਖਾ

## ਦਸਵੀਂ ਸੰਥਾ ਕਥਾ :-

ਕਾਨ੍ਹੇ ਕਾਛੇ ਤੋਂ ਚੱਲ ਕੇ ਜ਼ਿਲਾ ਲਾਹੌਰ ਦੇ ਪਿੰਡਾਂ 'ਚ ਗੁਰਮਤਿ ਪ੍ਰਚਾਰ ਕਰਦੇ ਵਾਪਸ ਭਿੰਡਰੀਂ ਆ ਗਏ। ੧੯੪੫ ਈ: ਵਿਚ ਪੋਹ ਸੁਦੀ ਸਤਵੀਂ ਦਾ ਗੁਰਪੁਰਬ ਬੜਾ ਭਾਰੀ ਜਲੂਸ ਕੱਢਕੇ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਵਿਖੇ ਮਨਾਇਆ ਤੇ ਗੁਰਪੁਰਬ ਵਾਲੇ ਦਿਨ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਦਿਆਰਥੀਆਂ ਹਿਤ ਦਸਵੀਂ ਸੰਥਾ ਕਥਾ ਅਰੰਭ ਕੀਤੀ। ਸਰਦੀ ਦੇ ਦਿਨਾਂ ਵਿਚ ਮਾਘ ਦੇ ਮਹੀਨੇ ਦਾ ਪ੍ਰੋਗਰਾਮ ਇੱਕ ਮਹੀਨਾ ਪਿੰਡ ਪੱਖੋਵਾਲ ਵਿਖੇ ਸੰਤ ਬਖਸ਼ੀਸ਼ ਸਿੰਘ ਦੇ ਉਦਮ ਤੇ ਪ੍ਰੇਰਨਾ ਸਦਕਾ ਬਣਿਆ। ਸੰਗਤਾਂ ਭਾਰੀ ਗਿਣਤੀ ਵਿਚ ਜੁੜਦੀਆਂ। ਮਾਘ ਦੇ ਮਹੀਨੇ ਦਾ ਪ੍ਰੋਗਰਾਮ ਲਗ ਪਗ ਹਰ ਸਾਲ ਪੱਖੋਵਾਲ ਨਗਰ ਦਾ ਹੁੰਦਾ।

## ਭਿੰਡਰਾਂ ਦੀ ਜੱਥੇਦਾਰੀ :-

੧੯੪੬ ਈ: ਦੇ ਭਿੰਡਰਾਂ ਦੇ ਸਾਲਾਨਾਂ ਜੋੜ ਮੇਲ ਤੇ ਭਿੰਡਰਾਂ ਦੇ ਗੁਰਦੁਆਰਾ ਅਖੰਡ ਪ੍ਰਕਾਸ਼ ਦੀ ਜੱਥੇਦਾਰੀ ਦਾ ਮਾਮਲਾ ਸੰਤਾਂ ਪਾਸ ਪੇਸ਼ ਹੋਇਆ। ਜੱਥੇਦਾਰ ਕਪੂਰ ਸਿੰਘ ਜੀ ਸੁਧਾਰ ਜਵਾਬ ਦੇ ਗਏ ਤੇ ਹੋਰ ਵੀ ਕੋਈ ਸਿੰਘ ਇਸ ਜ਼ਿੰਮੇਵਾਰੀ ਸੰਭਾਲਣ ਲਈ ਜਦ ਤਿਆਰ ਨਾ ਹੋਇਆਂ ਤਾਂ ਸੰਤਾਂ ਨੇ ਆਪਣੇ ਕਮਰੇ 'ਚ ਮੈਨੂੰ ਇਕੱਲੇ ਨੂੰ ਬੁਲਾ ਕੇ ਸਜਲ ਨੇਤਰਾਂ ਨਾਲ ਰਸੀਲੇ ਤੇ ਵੈਰਾਗ ਮਈ ਬਚਨਾਂ ਦੁਆਰਾ ਕਿਹਾ ਕਿ ਅਸੀਂ ਕਿਸੇ ਵੀ ਸਿੰਘ ਨੂੰ ਹੁਕਮਨ ਕੁਝ ਵੀ ਨਹੀਂ ਕਹਿਣਾ ਚਾਹੁੰਦੇ। ਸਾਰੇ ਸਿੰਘਾਂ ਵਿਚੋਂ ਆਪਣੇ ਆਪ ਕੋਈ ਵੀ ਇਸ ਸੇਵਾ ਨੂੰ ਸੰਭਾਲਣ ਲਈ ਤਿਆਰ ਨਹੀਂ। ਚੰਗਾ ਹੋਵੇ ਜੇ ਤੁਸੀਂ ਇਹ ਜ਼ਿੰਮੇਵਾਰੀ ਸੰਭਾਲ ਲਵੋ ਕਿਉਂਕਿ ਤੁਹਾਡੇ ਰਹਿਣ ਨਾਲ ਹੋਰ ਵੀ ਵਿਦਿਆਰਥੀ ਰਹਿਣ ਲਈ ਤਿਆਰ ਹਨ ਤੇ ਐਉਂ ਪ੍ਰਬੰਧ ਆਸਾਨੀ ਨਾਲ ਚਲ ਸਕੇਗਾ। ਸੰਤਾਂ ਨੇ ਅਜਿਹੇ ਲਹਿਜੇ ਨਾਲ ਆਪਣੇ ਦ੍ਰਵੇ ਹੋਏ ਮਨ ਨਾਲ ਬਚਨ ਕਹੇ ਕਿ ਮੈਂ ਜਵਾਬ ਨ ਦੇ ਸਕਿਆਂ, ਪ੍ਰਬੰਧ ਦਾ ਚਾਰਜ ਸੰਭਾਲ ਲਿਆ, ਸੰਤਾਂ ਦੀ ਅਤਿਅੰਤ ਪ੍ਰਸੰਨਤਾ ਹੋਈ।

## ਗਿਆਨੀ ਮੋਹਨ ਸਿੰਘ ਜੀ ਭਿੰਡਰੀਂ :-

ਇਹਨੀਂ ਦਿਨੀਂ ਗਿਆਨੀ ਮੋਹਨ ਸਿੰਘ ਜੀ ਅੰਮ੍ਰਿਤਸਰ ਵੇਦਾਂਤ, ਨਯਾਇ ਤੇ ਵੈਦਕ ਆਦਿ ਦੇ ਗ੍ਰੰਥ ਪੜ੍ਹ ਰਹੇ ਸਨ। ਅਚਾਨਕ ਬੀਮਾਰ ਪੈ ਗਏ, ਮੈਂ ਅੰਮ੍ਰਿਤਸਰ ਜਾ ਕੇ ਉਨ੍ਹਾਂ ਨੂੰ ਮਿਲਿਆ, ਨਾਲ ਲੈ ਕੇ ਜਲਾਲਦੀ ਵਾਲ ਗਿਆਨੀ ਨਿਹਾਲ ਸਿੰਘ ਜੀ ਵੈਦ ਪਾਸ ਪੁੱਜੇ, ਉਹਨਾਂ ਨੇ ਦਵਾਈ ਬਣਾ ਕੇ ਦਿੱਤੀ ਤੇ ਨਾਲ ਕੀਮਤੀ ਦਵਾਈਆਂ ਸਮੇਤ ਖੋਆ ਕੱਢ ਕੇ ਉਸ ਨਾਲ ਖਾਣ ਨੂੰ ਕਿਹਾ। ਭਿੰਡਰਾਂ ਆ ਕੇ ਗਿਆਨੀ ਕਰਨੈਲ ਸਿੰਘ ਨੂੰ ਚਿੱਠੀ ਲਿਖੀ ਉਹਨਾਂ ਨੇ ਦਵਾਈ ਤੇ ਖੁਰਾਕ ਆਦਿ ਦੇ ਖਰਚਾਂ ਲਈ ੮੦/- ਭੇਜੇ। ਸਰਦੀ ਦੇ ਦਿਨਾਂ 'ਚ ਦਵਾਈ ਤੇ ਖੁਰਾਕ ਖਾਣ ਨਾਲ ਪੂਰਨ ਤੰਦਰੁਸਤ ਹੋ ਗਏ ਤੇ ਮੇਰੇ ਪਾਸ ਭਿੰਡਰੀਂ ਹੀ ਰਹੇ।

**੧੯੪੭ ਈ: ਦਾ ਘੱਲੂਆਰਾ :-**

ਪਾਕਿਸਤਾਨ ਦੇ ਬਣਨ ਦਾ ਜਦ ਪੱਕਾ ਫੈਸਲਾ ਹੋ ਗਿਆ ਤਾਂ ਪਾਕਿਸਤਾਨ ਦੇ ਵਸਨੀਕ ਹਿੰਦੂ ਸਿੱਖਾਂ 'ਚ ਦੋ ਰਾਵਾਂ ਸਨ। ਇਕਨਾਂ ਦਾ ਖਿਆਲ ਸੀ ਕਿ ਵਾਪਸ ਹਿੰਦੁਸਤਾਨ ਆ ਜਾਣਾ ਚਾਹੀਦਾ ਹੈ ਤੇ ਕਈਆਂ ਦੀ ਰਾਇ ਸੀ ਕਿ ਇਥੇ ਹੀ ਟਿਕੇ ਰਹਿਣਾ ਚਾਹੀਦਾ ਹੈ। ਲਾਇਲਪੁਰ ਦੇ ਸਰਦਾਰ ਪਿਆਰ ਸਿੰਘ ਜਵਾਹਰ ਸਿੰਘ ਦੇ ਪ੍ਰਵਾਰਾਂ ਤੇ ਹੋਰ ਸੰਤਾਂ ਦੇ ਸਤਿ ਸੰਗੀਆਂ ਨੇ ਲਾਇਲਪੁਰ ਤੋਂ ਸੰਤਾਂ ਨੂੰ ਇੱਕ ਚਿੱਠੀ ਲਿਖੀ ਕਿ ਅਸੀਂ ੧੫ ਅਗਸਤ ਤੋਂ ਪਹਿਲਾਂ ਆ ਜਾਈਏ ਜਾਂ ਇਥੇ ਹੀ ਰਹੀਏ। ਸੰਤਾਂ ਨੇ ਉੱਤਰ 'ਚ ਲਿਖਿਆ ਕਿ ਹਿੰਦੁਸਤਾਨ 'ਚ ਆ ਜਾਣਾ ਹੀ ਬਿਹਤਰ ਹੈ, ਜੇ ਕੋਈ ਅੜਚਣ ਹੋਵੇ ਤਾਂ ਘਰ ਦੇ ਬਾਲ ਬੱਚੇ, ਇਸਤਰੀਆਂ ਤੇ ਘਰਾਂ ਦਾ ਕੀਮਤੀ ਤੇ ਜ਼ਰੂਰੀ ਸਾਮਾਨ ਆਦਿ ਜ਼ਰੂਰ ਇਧਰ ਭੇਜ ਦੇਣਾ ਚਾਹੀਦਾ ਹੈ। ਇਹ ਉੱਤਰ-ਪੱਤ੍ਰਕਾ ਮੈਂ ਆਪ ਪੜ੍ਹੀ। ਇਸ ਤੋਂ ਪਹਿਲਾਂ ੧੯੪੩ ਈ: ਦੇ ਅਰੰਭ 'ਚ ਜਦ ਸੰਤ ਜੀ ਜੱਥੇ ਸਮੇਤ ਲਾਇਲਪੁਰ ਸਨ ਤਾਂ ਉਕਤ ਸਰਦਾਰਾਂ ਨੇ ਸੰਤਾਂ ਨੂੰ ਆਪਣੇ ਖਰੀਦੇ ਹੋਏ ਮਕਾਨ, ਪਲਾਟ ਤੇ ਜ਼ਮੀਨਾ ਵਿਖਾਈਆਂ ਤਾਂ ਸੰਤਾਂ ਨੇ ਕਿਹਾ ਕਿ ਭਾਈ ਸਮਾਂ ਬਹੁਤ ਭਿਆਨਕ ਆਉਣ ਵਾਲਾ ਹੈ। ਇਸ ਲਈ ਇਥੇ ਖਰੀਦੇ ਪਲਾਟ ਤੇ ਜ਼ਮੀਨਾਂ ਵੇਚ ਕੇ ਗੰਗਾ ਨਗਰ ਜਾ ਲਉ ਇਹ ਬਿਹਤਰ ਰਹੇਗਾ ਉਹਨਾਂ ਨੂੰ ਸੰਤਾਂ ਦੇ ਬਚਨਾਂ ਤੇ ਬੜਾ ਅਟੱਲ ਵਿਸਵਾਸ਼ ਸੀ ਜਿਸ ਕਰਕੇ ਉਹਨਾਂ ਨੇ ਐਸਾ ਹੀ ਕੀਤਾ ਕਿ ਉਥੋਂ ਪਲਾਟ ਤੇ ਜ਼ਮੀਨਾਂ ਵੇਚ ਕੇ ਗੰਗਾ ਨਗਰ ਸ਼ਹਿਰ ਦੇ ਬਿਲਕੁਲ ਨਾਲ ਲਗਦੇ ੨੩ ਮੁਰੱਬੇ ਜ਼ਮੀਨ ਮੁੱਲ ਖਰੀਦ ਲਈ ਸੀ। ਜਿਸ ਦਾ ਫਾਇਦਾ ਇਹ ਹੋਇਆ ਕਿ ਉਹਨਾਂ ਨੇ ਆਪਣੇ ਸਾਰੇ ਪ੍ਰਵਾਰ ਕੀਮਤੀ ਸਾਮਾਨ ਤੇ ਮਾਇਆ ਗੰਗਾ ਨਗਰ ਪੁਚਾ ਦਿੱਤੀ। ਸਿਆਣੇ ਬੰਦੇ ਹੀ ਉਥੇ ਰਹਿ ਗਏ, ਜੋ ੧੫ ਅਗਸਤ ਤੋਂ ਬਾਦ ਸਹੀ ਸਲਾਮਤ ਏਧਰ ਆ ਗਏ।

**ਫਰੀਦਕੋਟ 'ਚ ਰਾਈਫਲ ਟਰੇਨਿੰਗ :—**

ਪਾਕਿਸਤਾਨ ਦੇ ਬਣਨ ਤੋਂ ਸੰਭਾਵਤ ਉਤਪੰਨ ਸਥਿਤੀ ਦਾ ਮੁਕਾਬਲਾ ਕਰਨ ਲਈ ਮਹਾਰਾਜ ਫਰੀਦਕੋਟ ਹਰਿੰਦਰ ਸਿੰਘ ਵਲੋਂ ਫਰੀਦਕੋਟ ਨੇੜੇ ਆਪਣੇ ਫੌਜੀ ਸੈਂਟਰ ਵਿਚ ਮੁਫਤ ਰਾਈਫਲ ਚਲਾਉਣ ਦੀ ਟਰੇਨਿੰਗ ਦਾ ਪ੍ਰਬੰਧ ਕਰ ਦਿੱਤਾ। ਜਿਥੇ ਫਰੀਦਕੋਟ ਤੇ ਉਸਦੇ ਇਰਦ ਗਿਰਦ ਦੇ ਇਲਾਕੇ ਦੇ ਬਹੁਤ ਸਾਰੇ ਨੌਜਵਾਨਾ ਅਤੇ ਕੰਮ ਕਰਨ ਦੇ ਯੋਗ ਸਜਣਾ ਨੇ ਰਾਈਫਲ ਚਲਾਉਣ ਦੀ ਟ੍ਰੇਨਿੰਗ ਲਈ ਜੋ ਆਉਣ ਵਾਲੇ ਘਲੂਘਾਰੇ ਸਮੇਂ ਬਹੁਤ ਹੀ ਮੁਫੀਦ ਸਾਬਤ ਹੋਈ। ਸੰਤ ਜੀ ਵੀ ਜੱਥੇ ਸਮੇਤ ਟ੍ਰੇਨਿੰਗ ਤੇ ਗਏ ਜੱਥੇ ਦੇ ਨਾਲ ਗਿਆਨੀ ਮੋਹਨ ਸਿੰਘ ਜੀ ਅਤੇ ਗਿਆਨੀ ਗੁਰਬਚਨ ਸਿੰਘ ਜੀ ਅੰਮ੍ਰਿਤਸਰੀ ਵੀ ਸਨ। ਟਰੇਨਿੰਗ ਤੋਂ ਬਾਦ ਉਕਤ ਦੋਨੋਂ ਮਹਾਨ ਵਿਅਕਤੀਆਂ ਭਿੰਡਰੀਂ ਆ ਗਏ ਤੇ ਮੈਂ ਉਨ੍ਹਾਂ ਨੂੰ ਗੁਰਦੁਆਰੇ ਦਾ ਪ੍ਰਬੰਧ ਸੰਭਾਲ ਕੇ ਬਾਕੀ ਸਿੰਘਾਂ ਸਮੇਤ ਫਰੀਦਕੋਟ ਪੁੱਜ ਗਿਆ ਉਥੇ ਟਰੇਨਿੰਗ ਦੇ ਨਾਲ ਰੋਟੀ ਚਾਹ ਤੇ ਰਿਹਾਇਸ਼ ਆਦਿ ਦਾ ਵੀ ਪੂਰਾ ਪ੍ਰਬੰਧ ਰਾਜਾ ਸਾਹਿਬ ਵਲੋਂ ਕਰੀ ਸੀ। ਥੋੜੇ ਹੀ ਦਿਨਾਂ 'ਚ ਮੈਂ ਤੇ ਮੇਰੇ ਸਾਥੀ ਸਿੰਘ ਟਰੇਨਿੰਗ ਲੈ ਕੇ ਵਾਪਸ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਪੁੱਜ ਗਏ।

**ਸੰਤ ਜੱਥੇ ਸਮੇਤ ਭਿੰਡਰੀਂ :—**

ਜਿਉਂ ਜਿਉਂ ੧੫ ਅਗਸਤ ਦਾ ਦਿਨ ਨੇੜੇ ਆ ਰਿਹਾ ਸੀ ਹਲਾਤ ਤੇਜੀ ਨਾਲ ਵਿਗੜਦੇ ਜਾ ਰਹੇ ਸਨ। ਭਿੰਡਰਾਂ ਦੇ ਉੱਤਰ ਪੱਛਮ ਦੇ ਪਿੰਡਾਂ ਵਿਚ ਜ਼ਿਆਦਾ ਆਬਾਦੀ ਮੁਸਲਮਾਨਾਂ ਦੀ ਸੀ ਤੇ ਉਹ ਮੁਸਲਮ ਲੀਗੀਆਂ ਦੀ ਚੁੱਕ ਸਦਕਾ ਬਹੁਤ ਭੂਤਰੇ ਹੋਏ ਸਨ। ਪੱਛਮੀ ਪੰਜਾਬ ਚੋਂ ਹਿੰਦੂ ਸਿੱਖਾਂ ਨੂੰ ਮਾਰ ਕੁੱਟ ਤੇ ਜ਼ਖਮੀ ਕਰਕੇ ਕੱਢਿਆ ਗਿਆ ਤੇ ਏਥੇ ਵੀ ਉਹ ਗੜਬੜ ਕਰਾਉਣ ਲਈ ਹਥਿਆਰ ਬੰਦ ਹੋਏ ਹੋਏ ਸਨ। ਅਜਿਹੀ ਹਾਲਤ ਨੂੰ ਦੇਖਕੇ ਮੈਂ ਨਗਰ ਨਿਵਾਸੀਆਂ ਨੂੰ ਕਹਿ ਕੇ ਦੋਹਾਂ ਪਿੰਡਾਂ ਵਿਚੋਂ ਕਣਕ ਦੀ ਉਗ੍ਰਾਹੀ ਕੀਤੀ। ਪੱਤੀ

ਵਾਰ ਲੋਕਾਂ ਨੂੰ ਜੱਥੇਬੰਦ ਕੀਤਾ। ਦੋ ਸੌ ਸੱਤਰ ਮਣ ਪੱਕੀ ਕਣਕ, ਇਕੱਠੀ ਹੋ ਗਈ। ਘਰ ਘਰ ਰੋਟੀ ਤੇ ਦੁੱਧ ਦੀ ਉਗ੍ਰਾਹੀ ਹੋਣ ਲਾ ਦਿੱਤੀ ਤਾਕਿ ਜੱਥੇ ਅਤੇ ਹੋਰ ਆਏ ਸ਼ਰਨਾਰਥੀਆਂ ਦੀ ਸੇਵਾ ਸੰਭਾਲ ਕੀਤੀ ਜਾ ਸਕੇ ਜਦ ੧੫ ਅਗਸਤ ਬਿਲਕੁਲ ਨੇੜੇ ਆ ਗਿਆ ਤਾਂ ਪਿੰਡ ਵਾਲਿਆਂ ਦੇ ਬਹੁਤ ਜ਼ੋਰ ਦੇਣ ਤੇ ਮੈਂ ੧੨ ਅਗਸਤ ਨੂੰ ਜਿਉਣ ਵਾਲੇ ਸੰਤਾਂ ਪਾਸ ਪੁੱਜਾ ਤੇ ਬੇਨਤੀ ਕਰਕੇ ਸੰਤਾਂ ਨੂੰ ੧੩ ਅਗਸਤ ਨੂੰ ਜੱਥੇ ਸਮੇਤ ਭਿੰਡਰੀਂ ਲੈ ਆਇਆ, ਫਿਰ ਭਾਦਰੋਂ ਦੇ ਜੋੜ ਮੇਲੇ ਤੱਕ ਆਪ ਇੱਥੇ ਹੀ ਰਹੇ। ੧੩ ਅਗਸਤ ਵਾਲੇ ਦਿਨ ਸ਼ਾਮ ਨੂੰ ਪਾਕਿਸਤਾਨ ਬਣ ਜਾਣ ਦਾ ਐਲਾਨ ਹੋ ਜਾਣ ਤੇ ੧੪ ਅਗਸਤ ਨੂੰ ਪਾਕਿਸਤਾਨ ਦਾ ਝੰਡਾ ਝੁਲਾ ਦਿੱਤਾ ਗਿਆ। ੧੪ ਸ਼ਾਮ ਨੂੰ ਹਿੰਦੁਸਤਾਨ ਆਜ਼ਾਦ ਹੋਣ ਦਾ ਐਲਾਨ ਹੋਇਆ ਜੋ ੧੫ ਅਗਸਤ ਨੂੰ ਆਜ਼ਾਦੀ ਦਿਵਸ ਦੇ ਤੌਰ ਤੇ ਮਨਾਇਆ ਗਿਆ। ਆਜ਼ਾਦੀ ਤੋਂ ਬਾਦ ਜਿੱਥੇ ਪੱਛਮੀ ਪਾਕਿਸਤਾਨ 'ਚ ਹਿੰਦੂ ਤੇ ਸਿੱਖਾਂ ਉਪਰ ਮੁਸਲਮਾਨਾਂ ਵੱਲੋਂ ਅਣਮਨੁੱਖੀ ਜ਼ੁਲਮ ਢਾਹੇ ਗਏ ਤੇ ਕਈਆਂ ਨੂੰ ਕਤਲ ਕਰ ਦਿੱਤਾ ਗਿਆ। ਕਈਆਂ ਦਾ ਮਾਲ ਅਸਬਾਬ ਤੇ ਗਹਿਣਾ ਗੱਟਾ ਖੋਹ ਲਿਆ ਗਿਆ ਜਾਂ ਲੁੱਟ ਲਿਆ ਗਿਆ। ਕਈ ਨੌਜਵਾਨ ਲੜ-ਕੀਆਂ ਨੇ ਆਪਣੀ ਇਜ਼ਤ ਬਚਾਉਣ ਹਿਤ ਖੂਹਾਂ 'ਚ ਛਾਲਾਂ ਮਾਰਕੇ ਆਪਣੀਆਂ ਜਾਨਾਂ ਦੇ ਦਿੱਤੀਆਂ। ਕਈਆਂ ਭਰਾਵਾਂ ਜਾਂ ਪਿਓਆਂ ਨੇ ਆਪਣੀਆਂ ਭੈਣਾਂ ਜਾਂ ਲੜਕੀਆਂ ਨੂੰ ਆਪਣੇ ਹੱਥੀਂ ਕਤਲ ਕਰ ਦਿੱਤਾ ਤਾਂ ਕਿ ਜ਼ਾਲਮਾਂ ਦੇ ਹੱਥੋਂ ਉਹਨਾਂ ਦੀ ਬੇਪਤੀ ਨਾ ਹੋਵੇ। ਉਧਰੋਂ ਉੱਜੜ ਕੇ ਵੱਢੇ ਕੱਟੇ, ਦੁਖੀ, ਰੋਗੀ ਸ਼ਰਨਾਰਥੀ ਹਿੰਦੂ ਤੇ ਸਿੱਖ ਜਦ ਇਧਰ ਆਏ ਤੇ ਇਧਰ ਦੇ ਸਿੱਖ ਨੌਜਵਾਨਾਂ ਨੇ ਤੱਕੇ ਤਾਂ ਇਹਨਾਂ ਦੇ ਮਨ ਵਿੱਚ ਵੀ ਬਦਲੇ ਦੀ ਭਾਵਨਾ ਭੜਕ ਉਠੀ ਤੇ ਉਸ ਦਾ ਫ਼ਲ ਸਰੂਪ ਇਧਰ ਵੀ ਬੇਮੁਹਾਰੇ ਨੌਜਵਾਨਾਂ ਨੇ ਮੁਸਲਮਾਨਾਂ ਦੇ ਘਰ ਘਾਟ ਲੁੱਟ ਲਏ, ਇਸ ਦੌਰਾਨ ਕਈਆਂ ਨੂੰ ਤਲਵਾਰ ਦੇ ਘਾਟ ਉਤਾਰ ਦਿੱਤਾ ਗਿਆ ਤੇ ਕੁਝ ਜਾਨਾਂ ਬਚਾ ਕੇ ਨੱਸ ਕੇ ਕੈਂਪਾਂ ਵਿੱਚ ਜਾ ਰਹੇ। ਜਾਂ ਕਈ ਪਿੰਡਾਂ ਵਾਲੇ ਉਨ੍ਹਾਂ ਨੂੰ ਬਚਾ ਕੇ ਸਰਕਾਰੀ ਸ਼ਰਨਾਰਥੀ ਕੈਂਪਾਂ ਵਿੱਚ ਛੱਡ ਆਏ।

**ਸੰਤਾਂ ਦਾ ਰੋਲ :–**

ਇਸ ਘੱਲੂਘਾਰੇ ਸਮੇਂ ਸਿੰਘਾਂ ਨੂੰ ਤੇ ਸਤਿਸੰਗੀਆਂ ਨੂੰ ਸੰਤਾਂ ਦਾ ਹੁਕਮ ਸੀ ਕਿ ਕਿਸੇ ਬੇਗੁਨਾਹ ਮੁਸਲਮਾਨ ਨੂੰ ਨਹੀਂ ਮਾਰਨਾ ਤੇ ਦੁਖੀ ਨਹੀਂ ਕਰਨਾ। ਜੇ ਹਾਲਾਤ ਬਹੁਤ ਖਿਚਾਉ ਵਾਲੇ ਹੋਣ ਤਾਂ ਉਹਨਾਂ ਨੂੰ ਬਚਾ ਕੇ ਸਰਕਾਰੀ ਕੈਂਪਾਂ ਵਿੱਚ ਅਪੜਾ ਦਿਉ। ਲੁੱਟ ਦੇ ਮਾਲ ਨੂੰ ਜ਼ਹਿਰ ਸਮਝਣਾ। ਇਹਨਾਂ ਹੀ ਦਿਨਾਂ ਵਿੱਚ ਭਿੰਡਰ ਕਲਾਂ ਤੇ ਭਿੰਡਰ ਖੁਰਦ ਦੋਹਾਂ ਪਿੰਡਾਂ ਦੇ ਕੁਝ ਨੌਜਵਾਨ ਨਾਲ ਦੇ ਨਗਰ ਜਲਾਲਾਬਾਦ ਤੋਂ ਅਮੀਰ ਮੁਸਲਮਾਨਾਂ ਦੇ ਘਰਾਂ ਚੋਂ ਚੰਗੂ ਕੀਮਤੀ ਬਸਤਰ, ਬਿਸਤਰੇ, ਭਾਂਡੇ ਤੇ ਹੋਰ ਘਰੇਗੀ ਸਮਾਨ ਦੇ ਕਈ ਗੱਡੇ ਲੱਦ ਕੇ ਲੈ ਆਏ। ਉਹਨਾਂ 'ਚ ਜਦ ਆਪਸੀ ਵੰਡ ਤੇ ਝਗੜਾ ਹੋ ਗਿਆ ਤਾਂ ਪਿੰਡਾਂ ਦੇ ਮੁਖੀਆਂ ਨੇ ਪਿੰਡਾਂ 'ਚ ਏਕਤਾ ਬਣਾਈ ਰੱਖਣ ਲਈ ਤੇ ਝਗੜਾ ਮੁਕਾਣ ਲਈ ਇਹ ਫੈਸਲਾ ਕੀਤਾ ਕਿ ਇਹ ਸਾਰਾ ਸਾਮਾਨ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰਕਲਾਂ ਜਮ੍ਹਾਂ ਕਰਵਾ ਦਿੱਤਾ ਜਾਵੇ। ਜਦ ਉਹ ਸਾਮਾਨ ਦੇ ਭਰੇ ਗੱਡੇ ਲੈ ਕੇ ਗੁਰਦੁਆਰੇ ਦੇ ਨੇੜੇ ਪੁੱਜੇ ਤੇ ਮੁਖੀਆਂ ਨੇ ਆ ਕੇ ਸੰਤਾਂ ਪਾਸ ਉਕਤ ਬੇਨਤੀ ਕੀਤੀ ਤਾਂ ਸੰਤ ਬਹੁਤ ਨਾਰਾਜ਼ ਹੋਏ ਤੇ ਕਹਿਣ ਲੱਗੇ ਕਿ ਇਹ ਸਾਮਾਨ ਇੱਥੋਂ ਹੀ ਵਾਪਸ ਲੈ ਜਾਉ। ਅਸੀਂ ਲੁੱਟ ਦੇ ਮਾਲ ਦਾ ਇੱਕ ਕਿਣਕਾ ਵੀ ਗੁਰਦੁਆਰੇ 'ਚ ਨਹੀਂ ਵੜਨ ਦੇਣਾ। ਇਹ ਤੁਸਾਂ ਬਹੁਤ ਮਾੜਾ ਕੰਮ ਕੀਤਾ ਹੈ। ਸੰਤ ਬਹੁਤ ਗੁੱਸੇ ਹੋਏ ਤਾਂ ਨਗਰ ਨਿਵਾਸੀ ਡਰਦੇ ਉਹ ਮਾਲ ਦੇ ਗੱਡੇ ਭਰੇ ਭਰਾਏ ਲੈ ਕੇ ਵਾਪਸ ਮੁੜ ਗਏ।

**ਪੀੜਤਾਂ ਦੀ ਸਹਾਇਤਾ:–**

ਲਾਹੌਰ, ਸ਼ੇਖੂਪੁਰਾ ਤੇ ਲਾਇਲਪੁਰ ਤਿੰਨਾਂ ਹੀ ਜ਼ਿਲਿਆਂ ਦੇ ਸਤਿਸੰਗੀ ਸਿੰਘਾਂ ਨੂੰ ਸੰਤਾਂ ਨੇ ਚਿੱਠੀਆਂ

ਲਿਖੀਆਂ ਕਿ ਆਪੋ ਆਪਣੇ ਪ੍ਰਵਾਰਾਂ ਸਮੇਤ ਇਧਰ ਵਾਪਸ ਆ ਜਾਉ ਹੋਰ ਵੀ ਨਾਲ ਦੇ ਗਵਾਂਢੀਆਂ ਨੂੰ ਸਹੂਲਤਾਂ ਦੇ ਕੇ ਨਾਲ ਲਈ ਆਉ। ੨੦੭ ਚੱਕ ਲਾਇਲਪੁਰ ਵਾਲੇ ਸ੍: ਤਰਲੋਕ ਸਿੰਘ ਮਾਤਾ ਰਛਪਾਲ ਕੌਰ ਦਾ ਵੱਡਾ ਲੜਕਾ ਸਰਦਾਰ ਮਿਹਰ ਸਿੰਘ ਹਵਾਈ ਫੌਜ ਵਿੱਚ ਲੈਫਟੀਨੈਂਟ ਏਅਰ ਮਾਰਸ਼ਲ ਸੀ। ਸੰਤਾਂ ਦੇ ਹੁਕਮ ਮੁਤਾਬਕ ਉਸ ਨੇ ਆਪਣੀ ਸਰਕਾਰੀ ਡਿਊਟੀ ਤੋਂ ਵਾਧੂ ਸਮੇਂ ਵਿੱਚ ਉਸ ਇਲਾਕੇ ਦੀਆਂ ਨੌਜਵਾਨ ਸਿੱਖ ਤੇ ਹਿੰਦੂ ਲੜਕੀਆਂ ਨੂੰ ਹਵਾਈ ਜਹਾਜ਼ ਰਾਹੀਂ ਹਿੰਦੁਸਤਾਨ ਅਪੜਾਇਆ। ਬਾਦ ਵਿੱਚ ਇਸਤਰੀਆਂ ਤੇ ਬੱਚੇ ਏਧਰ ਲਿਆਂਦੇ। ਫਿਰ ਬਿਧ ਆਦਮੀ ਤੇ ਹੋਰ ਜ਼ਰੂਰੀ ਸਾਮਾਨ ਭਾਰਤ ਲਿਆਂਦਾ। ਜਿੰਨਾਂ ਸੇਵਾ ਦਾ ਕੰਮ ਉਸ ਵਕਤ ਸਰਦਾਰ ਮਿਹਰ ਸਿੰਘ ਨੇ ਕੀਤਾ ਸ਼ਾਇਦ ਹੀ ਕਿਸੇ ਹੋਰ ਫੌਜੀ ਅਫਸਰ ਨੇ ਕੀਤਾ ਹੋਵੇ। ਸੰਤਾਂ ਦੀ ਸੰਗਤ ਦਾ ਅਸਰ ਹੀ ਸੀ—ਜਿਸਦਾ ਸਦਕਾ ਸੰਤਾਂ ਦੇ ਹੁਕਮ ਅਨੁਸਾਰ ਉਹ ਮੁਸ਼ਕਲ ਦੇ ਸਮੇਂ ਆਪਣੀ ਜਾਨ ਜੋਖੋਂ 'ਚ ਪਾ ਕੇ ਮਹਾਨ ਪਰਉਪਕਾਰੀ ਕਾਰਜ ਕਰਨ ਵਿੱਚ ਸਫਲ ਹੋਇਆ।

ਇਸ ਘਲੂਘਾਰੇ ਤੋਂ ਛੇ ਮਹੀਨੇ ਪਹਿਲਾਂ ਦੋ ਤਿੰਨ ਵਾਰ ਤਾਂ ਭਿੰਡਰੀਂ ਹਜ਼ਾਰਾਂ ਦੀ ਗਿਣਤੀ ਵਿੱਚ ਮਾਈ ਭਾਈ ਨੂੰ ਸੰਤ ਜੀ ਨੇ ਆਪ ਪੰਜਾਂ ਪਿਆਰਿਆਂ 'ਚ ਸ਼ਾਮਲ ਹੋ ਕੇ ਅੰਮ੍ਰਿਤਪਾਨ ਕਰਵਾਇਆ। ਸ਼ਸਤ੍ਰਧਾਰੀ ਆਪਣੀ ਰਖਿਆ ਆਪ ਕਰਨ ਦੇ ਉਪਦੇਸ਼ ਦ੍ਰਿੜ੍ਹ ਕਰਵਾਏ। ਉਹਨਾਂ ਦਿਨਾਂ 'ਚ ਬਿਨਾਂ ਨਿਹੰਗ ਸਿੰਘਾਂ ਤੋਂ ਹੋ ਕੇ ਕੋਈ ਅੰਮ੍ਰਿਤਧਾਰੀ ਸਿੰਘ ਬਰਛਾ ਆਪਣੇ ਕੋਲ ਨਹੀਂ ਰਖ ਸਕਦਾ ਸੀ। ਵੈਸਾਖੀ ਦੇ ਜੋੜ ਮੇਲ ਤੇ ਦਮ-ਦਮੇਂ ਸਾਹਿਬ ਬੁੱਢੇ ਦਲ ਦੇ ਜੱਥੇਦਾਰ ਬਾਬਾ ਚੇਤ ਸਿੰਘ ਜੀ ਸਨ ਜੋ ਸੰਤਾਂ ਦੀ ਗੁਰਸਿੱਖ ਰਹਿਣੀ,ਵਿਦਵਤਾ ਤੇ ਪਰਉਪਕਾਰੀ ਸ਼ਖਸ਼ੀਅਤ ਤੋਂ ਬਹੁਤ ਪ੍ਰਭਾਵਤ ਸਨ। ਸੰਤਾਂ ਨੇ ਜੱਥੇਦਾਰ ਜੀ ਨੂੰ ਕਿਹਾ ਕਿ ਜੱਥੇ ਦੇ ਸਿੰਘ ਵੀ ਬਰਛੇ ਰਖਣੇ ਚਾਹੁੰਦੇ ਹਨ। ਉਹਨਾਂ ਦਿਨਾਂ 'ਚ ਬੁੱਢੇ ਦਲ ਦੇ ਜੱਥੇਦਾਰ ਵੱਲੋਂ ਬਰਛੇ ਦਾ ਲਾਇਸੈਂਸ ਜਾਰੀ ਕੀਤਾ ਜਾਂਦਾ ਸੀ। ਜੱਥੇਦਾਰ ਜੀ ਨੇ ਦੋ ਹਜ਼ਾਰ ਲਾਇਸੈਂਸ ਪੱਤ੍ਰ ਸੰਤਾਂ ਨੂੰ ਦੇ ਦਿੱਤੇ ਅਤੇ ਲਿਖਕੇ ਦੇ ਦਿੱਤਾ ਕਿ ਜਿਸ ਨੂੰ ਸੰਤ ਦਸਖਤ ਕਰਕੇ ਲਾਇਸੈਂਸ ਜਾਰੀ ਕਰਨ ਉਹ ਲਾਇਸੈਂਸ ਬੁੱਢੇ ਦਲ ਵੱਲੋਂ ਹੀ ਸਮਝਿਆ ਜਾਵੇ। ਐਉਂ ਭਿੰਡਰਾਂ ਦੇ ਇਰਦ ਗਿਰਦ ਦੇ ਦੋ ਹਜ਼ਾਰ ਸਿੰਘਾਂ ਨੂੰ ਉਹ ਬਰਛੇ ਦੇ ਲਾਇਸੈਂਸ ਸੰਤਾਂ ਦੇ ਦਸਖਤਾਂ ਹੇਠ ਜਾਰੀ ਕੀਤੇ ਗਏ। ਐਉਂ ਇਲਾਕੇ 'ਚ ਸ੍ਵੈ ਰਖਿਆ ਦਾ ਪ੍ਰਬੰਧ ਵੀ ਸੰਤਾਂ ਵੱਲੋਂ ਇਸ ਢੰਗ ਨਾਲ ਕੀਤਾ ਗਿਆ। ਪਾਕਿਸਤਾਨੋਂ ਉਜੜ ਕੇ ਆਇਆਂ ਨੂੰ ਹਰ ਪ੍ਰਕਾਰ ਦੀਆਂ ਸਹੂਲਤਾਂ ਦੇ ਕੇ ਵਸਾਉਣ, ਕਾਰੋਬਾਰ ਲੱਭ ਕੇ ਦੁਆਉਣ ਤੇ ਹੋਰ ਹਰ ਪ੍ਰਕਾਰ ਦੀ ਮਦਦ ਕਰਕੇ ਉਨ੍ਹਾਂ ਨੂੰ ਆਪਣੇ ਪੈਰਾਂ ਤੇ ਖੜਾ ਕੀਤਾ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ 'ਮਹਲਾ' ਸ਼ਬਦ ਦਾ ਸ਼ੁੱਧ ਉਚਾਰਣ :—

ਇਕ ਦਿਨ ਸੰਤ ਜੀ ਪਾਸ ਮੁਖੀ ਵਿਦਵਾਨ ਵਿਦਿਆਰਥੀਆਂ ਨੇ ਪ੍ਰਸ਼ਨ ਉਠਾਇਆ ਕਿ ਗੁਰਬਾਣੀ ਅੰਦਰ ਆਏ ਮਹਲਾ ਪਦ ਦਾ ਉਚਾਰਨ ਮਹੱਲਾ ਹੈ ਜਾਂ ਮਹਿਲਾ। ਪੰਡਤ ਤਾਰਾ ਸਿੰਘ ਜੀ ਨਰੋਤਮ ਤੇ ਪ੍ਰੋਫੈਸਰ ਸਾਹਿਬ ਜੀ ਮਹਿਲਾ ਉਚਾਰਨ ਤੇ ਜ਼ੋਰ ਦੇਂਦੇ ਹਨ ਆਪ ਜੀ ਫੁਰਮਾਉਂਦੇ ਹੋ ਕਿ ਉਚਾਰਨ ਮਹੱਲਾ ਕਰਨਾ ਹੈ ਇਸ ਉਚਾਰਨ ਨੂੰ ਦਲੀਲਾਂ ਤੇ ਪ੍ਰਮਾਣਾਂ ਨਾਲ ਸਿੱਧ ਕਰੋ ਤਾਂ ਸੰਤ ਜੀ ਨੇ ਜੋ ਵਿਚਾਰ ਪ੍ਰਗਟ ਕੀਤੇ ਉਨ੍ਹਾਂ ਨੂੰ ਲੇਖਕ ਨੇ ਇਸ ਤਰ੍ਹਾਂ ਕਲਮ ਬੰਦ ਕੀਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ 'ਮਹਲਾ' ਸ਼ਬਦ ਦਾ ਸ਼ੁੱਧ ਉਚਾਰਨ ਮਹੱਲਾ ਹੈ ਮਹਿਲਾ ਨਹੀਂ ਹੈ। ਸਬੂਤ ਵਜੋਂ ਅਸੀਂ ਹੇਠ ਸਿਲਸਿਲੇ ਵਾਰ ਵਿਚਾਰ ਪੇਸ਼ ਕਰਦੇ ਹਾਂ।

੧. ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਤੋਂ ਹੁਣ ਤੱਕ ਸਾਰੀਆਂ ਸਿੱਖ ਸੰਪ੍ਰਦਾਵਾਂ ਜਿਵੇਂ ਕਿ ਉਦਾਸੀ, ਨਿਰਮਲੇ, ਨਿਹੰਗ ਸਿੰਘ, ਸੇਵਾ ਪੰਥੀ ਤੇ ਨਾਮਧਾਰੀ ਆਦਿ ਦੇ ਸਾਰੇ ਵਿਦਵਾਨ ਮਹੱਲਾ ਉਚਾਰਨ ਦੇ ਹੱਕ ਵਿਚ ਹਨ ਤੇ ਐਸਾ ਉਚਾਰਨ ਪਰੰਪਰਾ ਤੋਂ ਹੀ ਚਲਿਆ ਆ ਰਿਹਾ ਹੈ।

੨. ਗੁਰਬਾਣੀ ਦੇ ਅਰਥਾਂ ਦੀਆਂ ਗੁਰਮਤਿ ਵ੍ਰਿਦਿਆ ਸੰਪ੍ਰਦਾਈ ਟਕਸਾਲਾਂ ਜਿਵੇਂ ਕਿ ਸ੍ਰੀ ਅੰਮ੍ਰਿਤਸਰ ਵਿਖੇ ਗਲੀ ਸੱਤੋ ਵਾਲੀ ਟਕਸਾਲ, ਗੁਰੂ ਕਾਂਸ਼ੀ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਦੇ ਗਿਆਨੀਆਂ ਦੀ ਟਕਸਾਲ, ਭਿੰਡਰਾਂ ਵਾਲਿਆਂ ਗਿਆਨੀਆਂ ਦੀ ਪ੍ਰਸਿੱਧ ਟਕਸਾਲ, ਸ਼ੇਖਵਾਂ ਤੇ ਮਾਣੂਕੇ ਦੀਆਂ ਪੁਰਾਤਨ ਗਿਆਨੀਆਂ ਦੀਆਂ ਟਕਸਾਲਾਂ ਦੇ ਵਿਦਵਾਨ ਵੀ ਮਹਲਾ ਸ਼ਬਦ ਦਾ ਉਚਾਰਣ ਮਹੱਲਾ ਹੀ ਕਰਦੇ ਤੇ ਵਿਦਿਆਰਥੀਆਂ ਨੂੰ ਪੜ੍ਹਾਂਦੇ ਰਹੇ ਹਨ ਤੇ ਵਰਤਮਾਨ ਵਿਚ ਮਹੱਲਾ ਉਚਾਰਨ ਹੀ ਸਿਖਾਲ ਰਹੇ ਹਨ।

੩. ਅਰੰਭ ਕਾਲ ਤੋਂ ਹੀ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ, ਸਾਰੇ ਤਖਤ ਸਾਹਿਬਾਨ, ਇਤਿਹਾਸਕ ਗੁਰਦੁਆਰੇ ਤੇ ਸਿੱਖ ਸੰਤਾਂ ਦੇ ਡੇਰੇ ਆਦਿ ਸਭ ਜਗ੍ਹਾ ਮਹਲਾ ਸ਼ਬਦ ਦਾ ਉਚਾਰਨ ਮਹੱਲਾ ਹੀ ਹੁੰਦਾ ਰਿਹਾ ਹੈ ਤੇ ਹੋ ਰਿਹਾ ਹੈ।

**ਮਹਲਾ ਸ਼ਬਦ ਦਾ ਅਰਥ :–**

ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਹਲੂਲ (ਉਤਰਨ) ਦੀ ਥਾਂ। (ਦੇਖੋ ਮਹਾਨ ਕੋਸ਼ ਪੰ: ੨੭੯੫) ਇਸ ਦੀ ਧਾਤੂ ਹੱਲ ਹੈ। ਜਿਸ ਤੋਂ ਅਰਬੀ ਦੇ ਸ਼ਬਦ ਮਹੱਲ, ਮਹੱਲਾ ਤੇ ਮਹੱਲੇ ਆਦਿ ਬਣੇ ਹਨ। ਗੁਰਬਾਣੀ ਵਿਚ ਆਏ ਇਸ "ਮਹਲਾ" ਸ਼ਬਦ ਦਾ ਉਚਾਰਣ ਹਾਹੇ ਉੱਪਰ ਅਧਿਕ ਸਹਿਤ ਹੈ। ਅਰਬੀ ਦੇ ਵਿਦਵਾਨਾਂ ਦੀ ਸੋਚੀ ਸਮਝੀ ਤੇ ਸਰਬ ਸੰਮਤਿ ਰਾਇ ਇਹ ਹੈ ਕਿ ਅਰਬੀ ਭਾਸ਼ਾ ਦੇ ਹਰੇਕ ਪਦ ਵਿਚ ਉਸ ਧਾਤੂ ਦਾ ਉਚਾਰਣ ਤੇ ਅਰਥ ਨਹੀਂ ਬਦਲਦੇ। ਇਸ ਸਿਧਾਂਤ ਅਨੁਸਾਰ ਮਹਲਾ ਸ਼ਬਦ ਦਾ ਸ਼ੁੱਧ ਉਚਾਰਣ ਹਾਹੇ ਉੱਪਰ ਅਧਿਕ ਸਹਿਤ ਮਹੱਲਾ ਹੀ ਸਹੀ ਸਮਝਿਆ ਜਾਂਦਾ ਰਿਹਾ ਹੈ ਤੇ ਹੁਣ ਵੀ ਇਹੋ ਉਚਾਰਣ ਹੀ ਪ੍ਰਚਲਤ ਹੈ ਤੇ ਅੱਗੋਂ ਨੂੰ ਵੀ ਇਹੋ ਉਚਾਰਣ ਸ਼ੁੱਧ ਸਮਝ ਕੇ ਪ੍ਰਚਾਰਨਾ ਚਾਹੀਦਾ ਹੈ। ਗੁਰਬਾਣੀ ਵਿਚ ਆਏ ਮਹਲਾ ਸਬਦ ਦਾ ਅਰਥ ਹੈ ਗੁਰਬਾਣੀ ਦੇ ਉਤਰਨ ਦੀ ਥਾਂ, ਗੁਰੂ ਦਾ ਸਰੀਰ। ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਗੁਰੂ ਸਾਹਿਬਾਨ ਲਈ ਵਰਤਿਆ ਇਹ ਸੰਕੇਤਕ ਸ਼ਬਦ ਮਹਲਾ ਜੋ ਗੁਰਬਾਣੀ ਦੇ ਹਰ ਸ਼ਬਦ ਦੇ ਮੁੱਢ ਵਿਚ ਸਿਰਲੇਖ ਵਜੋਂ ਆਇਆ ਹੈ। ਇਕ ਬਚਨ ਪੁਲਿੰਗ ਹੈ। ਜਿਸ ਦੀ ਪੁਸ਼ਟੀ ਗੁਰਬਾਣੀ ਵਿਚ ਕਈ ਜਗ੍ਹਾ ਜਿਵੇਂ ਕਿ ਰਾਗੁ ਸਿਰੀ ਰਾਗੁ ਮਹਲਾ ਪਹਿਲਾ ੧ ਘਰੁ ੧ (ਪੰ: ੧੪) ਵਡਹੰਸ ਮਹਲਾ ੩ ਮਹਲਾ ਤੀਜਾ (ਪੰ: ੫੮੨) ਆਦਿ ਅੱਖਰਾਂ ਵਿਚ ਲਿਖ ਕੇ ਕੀਤੀ ਮਿਲਦੀ ਹੈ। ਇਹ ਮਹਲਾ ਸ਼ਬਦ, ਨਾ ਇਸਤ੍ਰੀ ਲਿੰਗ ਹੈ ਤੇ ਨ ਹੀ ਬਹੁ ਵਚਨ ਹੈ।

੧. ਪੰਡਿਤ ਤਾਰਾ ਸਿੰਘ ਜੀ 'ਨਰੋਤਮ' ਨੇਂ ਪਹਿਲੀ ਵਾਰ ਆਪਨੇ ਰਚਿਤ ਪੁਸਤਕ ਗੁਰਮਤਿ ਨਿਰਣਯ ਸਾਗਰ ਦੇ ਪੰਨਾ ੩੫੮ ਉਰਮੀ ੨੨ ਅਤੇ ਗੁਰੁ ਗਿਰਾਰਥ ਕੋਸ਼ ਭਾਗ ਦੂਜਾ ਪੰਨਾ ੫੧੩-੧੪ ਉੱਪਰ ਗੁਰਬਾਣੀ ਵਿਚ ਆਏ ਮਹਲਾ (ਮਹੱਲਾ ਪੁਲਿੰਗ ਅਰਬੀ) ਸ਼ਬਦ ਦਾ ਮਹਲਾ (ਮਹਿਲਾ ਇਸਤ੍ਰੀ-ਲਿੰਗ, ਸੰਸਕ੍ਰਿਤ) ਕਲਪਤ ਉਚਾਰਣ ਤੇ ਅਰਥ ਇਸਤਰੀ ਕੀਤੇ ਹਨ ਤੇ ਦਲੀਲ ਇਹ ਦਿੱਤੀ ਹੈ ਕਿ 'ਸਖੀ ਭਾਵ ਕੀ ਭਾਵਨਾ ਸੇ ਹੀ ਬਾਨੀ ਰਚਨਾ ਕਰਤੇ ਸਮੇਂ ਗੁਰੋਂ ਨੇ ਅਪਨੇ ਕੋ ਮਹਲਾ ਲਿਖਾ ਹੈ।" ਉਹਨਾਂ ਦੀ ਇਹ ਦਲੀਲ ਉਸ ਵਕਤ ਆਪੇ ਹੀ ਖੰਡਨ ਹੋ ਜਾਂਦੀ ਹੈ। ਜਦ ਗੁਰਬਾਣੀ ਵਿਚ ਮਹਲਾ ਸ਼ਬਦ ਦੇ ਨਾਲ ਲਿਖੇ ੧.੨.੩.੪ ਤੇ ੫ ਅੰਕਾਂ ਦੇ ਨਾਲ ਪਹਿਲਾ, ਦੂਜਾ,ਤੀਜਾ, ਚੌਥਾ ਤੇ ਪੰਜਵਾਂ ਅੱਖਰਾਂ ਵਿਚ ਲਿਖਿਆ ਮਿਲਦਾ ਹੈ, ਜਿਵੇਂ ਰਾਗੁ ਸਿਰੀ ਰਾਗੁ ਮਹਲਾ ਪਹਿਲਾ ੧ ਘਰੁ ੧ (ਪੰ: ੧੪) ਜੇ ਮਹਲਾ ਦਾ ਅਰਥ ਇਸਤਰੀ ਤੇ ਉਚਾਰਨ ਮਹਿਲਾ ਹੁੰਦਾ ਤਾਂ ਮਹਲਾ ਪਹਿਲਾ ਦੀ ਥਾਂ ਮਹਲਾ ਪਹਿਲੀ ਲਿਖਿਆ ਹੁੰਦਾ ਅਤੇ ਹਰ ਪਾਠਕ ਮਹਲਾ ਪਦ ਦੇ ਬਾਦ ਲਿਖੇ ਅੰਕਾਂ ੧, ੨, ੩, ੪, ੫, ਤੇ ੯ ਨੂੰ ਪਹਿਲੀ, ਦੂਜੀ, ਤੀਜੀ, ਚੌਥੀ, ਪੰਜਵੀਂ ਤੇ ਨੌਵੀਂ ਉਚਾਰਨ ਕਰਦਾ ਪਰ ਅੱਜ ਤੱਕ ਅਜਿਹਾ ਉਚਾਰਣ ਕੋਈ ਨਹੀਂ ਕਰਦਾ। ਫਿਰ

ਇਹ ਮਹਲਾ ਸ਼ਬਦ ਗੁਰੂ ਸਾਹਿਬਾਨ ਲਈ ਵਰਤਿਆ ਸੰਕੇਤਕ ਪਦ ਹੈ। ਜੋ ਪੁਲਿੰਗ ਇਕ ਵਚਨ ਹੈ। ਐਉਂ ਪੰਡਿਤ ਜੀ ਦਾ ਉਚਾਰਨ ਮਹਿਲਾ ਤੇ ਅਰਥ ਇਸਤ੍ਰੀ ਆਪਣੇ ਆਪ ਹੀ ਖੰਡਨ ਹੋ ਗਿਆ।

੨. ਪੰਡਿਤ ਜੀ ਦੀਆਂ ਲਿਖਤਾਂ ਤੋਂ ਪ੍ਰਭਾਵਤ ਹੋ ਕੇ ਭਾਈ ਵੀਰ ਸਿੰਘ ਜੀ ਦੇ ਪਿਤਾ ਡਾਕਟਰ ਚਰਨ ਸਿੰਘ ਜੀ ਨੇ ਆਪਣੀ ਪੁਸਤਕ 'ਬਾਣੀ ਬਿਉਰਾ' ਵਿਚ ਵੀ ਉਕਤ ਉਚਾਰਣ ਤੇ ਅਰਥ ਕੀਤੇ ਹਨ ਜੋ ਮੰਨਣ ਯੋਗ ਨਹੀਂ। ਇਹੋ ਕਾਰਨ ਹੈ ਕਿ ਪੰਡਿਤ ਜੀ ਅਤੇ ਡਾਕਟਰ ਸਾਹਿਬ ਦੇ ਲਿਖਣ ਦੇ ਬਾਵਜੂਦ ਮਹਲਾ ਸ਼ਬਦ ਦਾ ਉਚਾਰਣ ਮਹਿਲਾ ਤੇ ਅਰਥ ਇਸਤ੍ਰੀ ਪ੍ਰਚਲਤ ਨਾ ਹੋ ਸਕੇ ਤੇ ਉਚਾਰਣ ਮਹੱਲਾ ਅਤੇ ਅਰਥ ਗੁਰਬਾਣੀ ਦੇ ਉਤਰਨ ਦੀ ਥਾਂ ਗੁਰੂ ਦਾ ਸ਼ਰੀਰ ਹੀ ਚਲਦਾ ਰਿਹਾ।

੩. ਪ੍ਰਿੰਸੀਪਲ ਸਾਹਿਬ ਸਿੰਘ ਜੀ ਨੇ ਆਪਣੇ ਵੱਲੋਂ ਲਿਖੇ ਗੁਰਬਾਣੀ ਵਿਆਕਰਣ ਦੇ ਪੰਨਾ ੨੨ ਤੋਂ ੨੬ ਤੱਕ "ਲਫਜ਼ ਮਹ਼ਲਾ ਦਾ ਉਚਾਰਨ" ਸਿਰਲੇਖ ਹੇਠ ਇਕ ਲੇਖ ਲਿਖਿਆ ਹੈ ਜਿਸ ਵਿਚ ਮਹਲ, ਮਹਲਿ ਮਹਲੁ ਆਦਿ ਪਦਾਂ ਵਾਲੀਆਂ ਤੁਕਾਂ ਦੇ ਕੇ ਤੇ ਉਨ੍ਹਾਂ ਦੇ ਅਰਥ ਲਿਖ ਕੇ ਅਸਲ ਵਿਸ਼ੇ ਤੋਂ ਬਹੁਤ ਲਾਂਭੇ ਚਲੇ ਗਏ ਹਨ। ਅਸਲ ਮਸਲਾ ਮਹਲਾ ਪਦ ਦੇ ਉਚਾਰਨ ਤੇ ਅਰਥ ਦਾ ਹੈ ਨ ਕਿ ਮਹਲ, ਮਹਿਲ ਜਾਂ ਮਹਲੁ ਪਦ ਦਾ। ਗੁਰਬਾਣੀ ਅੰਦਰ ਆਏ ਮਹਲਾ ਪਦ ਦਾ ਉਚਾਰਨ ਮਹਿਲਾ ਕਰਨ ਤੇ ਬਹੁਤ ਜ਼ੋਰ ਦਿੱਤਾ ਹੈ ਤੇ ਇਸ ਦਾ ਸਿੱਖ ਸਕੂਲਾਂ ਕਾਲਜਾਂ ਵਿਚ ਜ਼ੋਰ ਸ਼ੋਰ ਨਾਲ ਪ੍ਰਚਾਰ ਵੀ ਕੀਤਾ ਹੈ। ਪਰ ਪੰਡਿਤ ਤਾਰਾ ਸਿੰਘ ਜੀ ਵਾਂਗ ਅਰਥ ਇਸਤ੍ਰੀ ਕਰਨ ਤੋਂ ਸੰਕੋਚ ਕਰਕੇ ਅਰਥ ਕਾਇਆ, ਦੇਹ ਕੀਤਾ ਹੈ ਅਤੇ ਆਪਣੇ ਉਚਾਰਣ ਤੇ ਅਰਥਾਂ ਦੀ ਪੁਸ਼ਟੀ ਵਿਚ ਦੋ ਤੁਕਾਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਦਰਜ ਕੀਤੀਆਂ ਹਨ।

ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਦਸ ਤੁਕਾਂ ਤੇ ਉਨ੍ਹਾਂ ਦੇ ਅਰਥ ਦੇ ਰਹੇ ਹਾਂ। ਜਿਨ੍ਹਾਂ ਵਿਚ ਮਹਲਾ ਸ਼ਬਦ ਦਸ ਵਾਰ ਆਇਆ ਹੈ।

੧. ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ॥ (ਪੰਨਾ ੬੩)

**ਅਰਥ** :-ਸੋਹਣੇ ਦਰਵਾਜਿਆਂ ਵਾਲੇ ਸੋਹਣੇ ਘਰ ਤੇ ਮਹੱਲ ਹਜ਼ਾਰਾਂ ਪੱਕੇ ਕਿਲੇ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ਪਹਿਲੀ, ਪੰ: ੪੨੯)

੨. ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ॥ (ਪੰ: ੧੪੮)

**ਅਰਥ** :-ਸਤਿਗੁਰੂ ਦੇ ਸ਼ਬਦ ਦੀ ਬਰਕਤ ਨਾਲ ਸੁਧਰੀਆਂ ਹੋਈਆਂ ਉਹ ਮਾਨੋਂ ਮਹਿਲਾਂ ਵਿੱਚ ਵਸਦੀਆਂ ਹਨ॥ (ਪੋਥੀ ਪਹਿਲੀ, ਪੰ: ੮੬੧)

੩. ਦਰ ਘਰ ਮਹਲਾ ਸੇਜ ਸੁਖਾਲੀ॥ (ਪੰ: ੨੨੫)

**ਅਰਥ** :-ਜੇ ਮੇਰੇ ਖ਼ਾਸ ਵਸਣ ਲਈ ਮਹਲ ਮਾੜੀਆਂ ਹੋਣ, ਸੁਖ ਦੇਣ ਵਾਲਾ ਮੇਰਾ ਪਲੰਘ ਹੋਵੇ।

(ਪੋਥੀ ਦੂਜੀ, ਪੰ: ੩੭੯)

੪. ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ॥ (ਪੰ: ੩੫੮)

**ਅਰਥ** :-(ਤੇਰੇ ਦਰਸ਼ਨ ਕਰਨ ਵਾਸਤੇ ਹੀ ਰਾਜ ਮਿਲਖ ਦੇ ਮਾਲਕ) ਆਪਣੇ ਮਹਲ ਮਾੜੀਆਂ ਆਪਣੇ ਘਰ ਬੂਹੇ ਹਾਥੀ ਘੋੜੇ ਆਪਣੇ ਦੇਸ਼ ਵਤਨ ਛੱਡ ਕੇ (ਜੰਗਲੀ ਚਲੇ ਗਏ)॥ (ਪੋਥੀ ਤੀਜੀ, ਪੰ: ੬੬)

੫, ਗ੍ਰਿਹ ਮੰਦਰ ਮਹਲਾ ਜੋ ਦੀਸਹਿ ਨਾ ਕੋਈ ਸੰਗਾਰਿ॥ (ਪੰ: ੩੭੯)

**ਅਰਥ** :-ਹੇ ਦਾਸ ਨਾਨਕ (ਆਖ ਹੇ ਭਾਈ) ਘਰ ਮੰਦਰ ਮਹਲ ਮਾੜੀਆਂ ਜਿਹੜੇ ਵੀ ਤੈਨੂੰ ਦਿਸ ਰਹੇ ਹਨ ਇਨ੍ਹਾਂ ਵਿਚੋਂ ਕੋਈ ਵੀ ਤੇਰੇ ਨਾਲ (ਅੰਤ ਵੇਲੇ) ਨਹੀਂ ਜਾਏਗਾ। (ਪੋਥੀ ਤੀਜੀ, ਪੰ: ੧੭੪)

੬. ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ॥ (ਪੰ: ੪੧੭)

**ਅਰਥ** :-ਜਿਹੜੀਆਂ ਪਹਿਲਾਂ ਆਪਣੇ ਮਹਲਾਂ ਵਿਚ ਵਸਦੀਆਂ ਸਨ ਹੁਣ ਉਨ੍ਹਾਂ ਨੂੰ ਮਹਲਾਂ ਦੇ

ਕਿਤੇ ਨੇੜੇ ਵੀ ਢੁੱਕਣ ਨਹੀਂ ਦਿੱਤਾ ਜਾਂਦਾ। (ਪੋਥੀ ਤੀਜੀ, ਪੰਨਾ ੩੭੩)

੭. ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ ॥ (ਪੰ: ੪੧੭)

ਅਰਥ :–ਕਿੱਥੇ ਹਨ ਉਹ ਸੋਹਣੇ ਘਰ ਮਹਲ ਮਾੜੀਆਂ ਤੇ ਸੋਹਣੀਆਂ ਸਰਾਵਾਂ ॥

(ਪੋਥੀ ਤੀਜੀ, ਪੰਨਾ ੩੭੬)

੮. ਸਬਦੇ ਪਤੀਜੈ ਅੰਕੁ ਭੀਜੈ ਸੁ ਮਹਲੁ ਮਹਲਾ ਅੰਤਰੇ ॥ (ਪੰ: ੭੬੭)

ਅਰਥ :—ਉਹ ਮਨੁੱਖ ਸਤਿਗੁਰ ਦੇ ਸ਼ਬਦ ਵਿਚ ਗਿੱਝ ਜਾਂਦਾ ਹੈ ਉਸ ਦਾ ਹਿਰਦਾ ਨਾਮ ਰਸ ਨਾਲ ਭਿਜਿਆ ਰਹਿੰਦਾ ਹੈ। ਉਸ ਨੂੰ ਹਰੇਕ ਸਰੀਰ ਭਾਵ ਸਭ ਸਰੀਰਾਂ ਦੇ ਅੰਦਰ ਪ੍ਰਭੂ ਦਾ ਨਿਵਾਸ ਦਿਸਦਾ ਹੈ। (ਪੋਥੀ ਪੰਜਵੀਂ, ਪੰ: ਪ੩੯)

੯. ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ ॥ (ਪੰ: ੯੩੬)

ਅਰਥ :–ਕਿਲੇ ਪੱਕੇ ਘਰ ਮਹਲ ਮਾੜੀਆਂ (ਤੇ ਹਕੂਮਤ ਸਭ ਸਾਥ ਛੱਡ ਗਏ) ਇਹ ਤਾਂ (ਮਦਾਰੀ ਦੀ) ਖੇਡ ਹੀ ਸਨ (ਪੋਥੀ ਛੇਵੀਂ, ਪੰ: ੮੩੩)

੧੦. ਮਹਲਾ ਅੰਦਰਿ ਗੈਰ ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ ॥ (ਪੰ: ੧੦੫੮)

ਅਰਥ :- ਉਹ ਮਨੁੱਖ ਉਸ ਲਾ-ਮਕਾਨ ਪ੍ਰਮਾਤਮਾ ਨੂੰ ਸਭ ਸਰੀਰਾਂ ਵਿਚ (ਵੱਸਦਾ) ਵੇਖ ਲੈਂਦਾ ਹੈ, ਉਸ ਦੀ ਰਜ਼ਾ ਨੂੰ ਮਿੱਠਾ ਮੰਨ ਕੇ ਉਸ ਵਿਚ ਲੀਨ ਰਹਿੰਦਾ ਹੈ। (ਪੋਥੀ ਸਤਵੀਂ, ਪੰ: ੭੨੯)

ਉਪਰੋਕਤ ਦਸ ਤੁਕਾਂ ਵਿਚ ਪ੍ਰਿੰਸੀਪਲ ਸਾਹਿਬ ਸਿੰਘ ਜੀ ਦੀਆਂ ਉਹ ਦੋ ਤੁੱਕਾਂ ਵੀ ਨੰ: ੮ ਤੇ ੧੦ ਵਿਚ ਆ ਗਈਆਂ ਹਨ ਜਿਨ੍ਹਾਂ ਦਾ ਹਵਾਲਾ ਉਨ੍ਹਾਂ ਨੇ ਗੁਰਬਾਣੀ ਵਿਆਕਰਣ ਦੇ ਪੰਨਾ ੨੪ ਤੇ 'ਮਹਲਾ' ਪਦ ਦਾ ਅਰਥ 'ਕਾਇਆ, ਦੇਹ' ਕਰਕੇ ਉਸ ਦੀ ਪੁਸ਼ਟੀ ਵਿਚ ਦਿੱਤਾ ਹੈ। ਪਾਠਕ ਪਿੱਛੇ ਪੜ੍ਹ ਆਏ ਹਨ ਕਿ ਗੁਰਬਾਣੀ ਦੇ ਸ਼ਬਦਾਂ ਦੇ ਮੁੱਢ ਵਿਚ ਸਿਰਲੇਖ ਵਜੋਂ ਗੁਰੂ ਸਾਹਿਬਾਨ ਲਈ ਵਰਤਿਆ ਸੰਕੇਤਕ ਪਦ ਮਹਲਾ ਇਕ ਵਚਨ ਪੁਲਿੰਗ ਹੈ ਪਰ ਉਪਰੋਕਤ ਦਸਾਂ ਤੁਕਾਂ ਵਿਚ ਦਸ ਵਾਰ ਆਇਆ 'ਮਹਲਾ' ਪਦ ਬਹੁ-ਵਚਨ ਪੁਲਿੰਗ ਹੈ ਤੇ ਅਰਥ ਮਹਲਾ ਜਾਂ ਮਹਲ ਮਾੜੀਆਂ ਕੀਤੇ ਗਏ ਹਨ। ਉਚਾਰਣ ਬਾਰੇ ਵਿਚਾਰ ਇਹ ਹੈ ਕਿ ਤੁਕ ਨੰ: ੧, ੨, ੩, ੪, ੫, ੭, ਤੇ ੯ ਮਹਲਾ ਪਦ ਦਾ ਉਚਾਰਣ ਬਿੰਦੇ ਰਹਿਤ ਮਹੱਲਾ ਹੈ ਪਰ ਅਰਥ ਬਹੁ ਵਚਨ ਬਹੁਤੇ ਮਹੱਲਾਂ ਦਾ ਹੈ ਅਤੇ ਤੁਕ ਨੰ: ੨, ੬, ੮ ਤੇ ੧੦ ਵਿਚ ਮਹੱਲਾ ਪਦ ਦਾ ਉਚਾਰਣ ਮਹਲਾਂ ਬਿੰਦੇ ਸਹਿਤ ਹੈ ਤੇ ਅਰਥ ਉਹੋ ਹੀ ਬਹੁ-ਵਚਨ ਮਹਲਾਂ ਜਾਂ ਮਹਲ ਮਾੜੀਆਂ ਦਾ ਹੈ। ਉਪਰੋਕਤ ਤੁਕਾਂ ਦੇ ਅਰਥ ਅਸਾਂ ਪ੍ਰਿੰਸੀਪਲ ਸਾਹਿਬ ਸਿੰਘ ਜੀ ਵੱਲੋਂ ਕੀਤੇ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਵਿਚੋਂ ਹੀ ਦਿੱਤੇ ਹਨ। ਹੇਠ ਪੋਥੀ ਦਾ ਨੰਬਰ ਤੇ ਪੰਨੇ ਵੀ ਦਿੱਤੇ ਹਨ। ਤਾਂ ਕਿ ਪਾਠਕ ਵੇਖ ਲੈਣ ਕਿ ਪ੍ਰਿੰਸੀਪਲ ਸਾਹਿਬ ਨੇ ਗੁਰਬਾਣੀ ਵਿਆਕਰਣ ਵਿਚ ਮਹਲਾ ਦਾ ਉਚਾਰਣ, 'ਮਹਿਲਾ' ਤੇ ਅਰਥ ਕਾਇਆ, ਦੇਹ ਤੇ ਵਿਅਕਤੀ ਕੀਤਾ ਹੈ, ਜੋ ਇਸਤ੍ਰੀ ਲਿੰਗ ਇਕ ਵਚਨ ਬਣਦਾ ਹੈ ਤੇ ਉਪਰੋਕਤ ਉਚਾਰਣ ਤੇ ਅਰਥ ਦੀ ਪੁਸ਼ਟੀ ਵਿਚ ਤੁਕ ਨੰ: ੮ ਤੇ ੧੦ ਉਦਾਹਰਣ ਵਜੋਂ ਪੇਸ਼ ਕਰਦੇ ਹਨ। ਪਰ ਉਨ੍ਹਾਂ ਦੋਹਾਂ ਹੀ ਤੁਕਾਂ ਦਾ ਆਪਣੇ ਸਟੀਕ ਵਿਚ ਉਚਾਰਣ ਮਹਿਲਾ ਤੇ ਅਰਥ ਮਹਲਾਂ (ਸਰੀਰਾਂ) ਬਹੁ-ਵਚਨ ਕੀਤਾ ਹੈ। ਜਿਸ ਤੋਂ ਸਪਸ਼ਟ ਹੈ ਕਿ ਗੁਰੂ ਸਾਹਿਬ ਲਈ ਵਰਤਿਆ ਪਦ ਮਹਲਾ ਤੇ ਉਪਰੋਕਤ ਦੋਹਾਂ ਤੁਕਾਂ ਵਿਚ ਆਏ ਮਹਲਾ ਪਦ ਦੇ ਉਚਾਰਣ ਤੇ ਅਰਥਾਂ ਵਿਚ ਢੇਰ ਫਰਕ ਹੈ। ਇਸ ਲਈ ਸਿਰਲੇਖ ਵਜੋਂ ਆਇਆ ਪਦ ਮਹਲਾ ਦਾ ਉਚਾਰਣ ਮਹੱਲਾ ਤੇ ਅਰਥ ਗੁਰਬਾਣੀ ਦੇ ਉਤਰਨ ਦੀ ਥਾਂ, ਗੁਰੂ ਸਾਹਿਬ ਦਾ ਸ਼ਰੀਰ ਹੀ ਵਧੇਰੇ ਢੁਕਵਾਂ, ਸ਼ੁੱਧ, ਪਰੰਪਰਾ ਤੋਂ ਚੱਲਿਆ ਆ ਰਿਹਾ, ਵਿਆਕਰਣ ਅਤੇ ਭਾਸ਼ਾ ਦੇ ਪੱਖੋਂ ਵੀ ਮੰਨਣ ਯੋਗ ਹੈ।

ਦੂਜੀ ਗੱਲ ਜੋ ਪ੍ਰਿੰਸੀਪਲ ਸਾਹਿਬ ਨੇ ਮਹਲਾ ਪਦ ਦੇ ਉਚਾਰਣ ਬਾਰੇ ਕਹੀ ਹੈ ਉਹ ਇਹ ਹੈ ਕਿ ਜਿਵੇਂ ਸਾਧਾਰਨ ਤੌਰ ਤੇ ਸ਼ਬਦ ਰਹਿਤ, ਬਹਰੇ, ਬਹਲੇ, ਸਹਜ ਆਦਿ ਦਾ ਉਚਾਰਣ ਕਰਦੇ ਹਾਂ ਤਿਵੇਂ ਸ਼ਬਦ ਮਹਲਾ ਦਾ ਵੀ ਕਰਨਾ ਚਾਹੀਦਾ ਹੈ ਤੀਜੀ ਗੱਲ ਇਹ ਕਹੀ ਹੈ ਕਿ :—ਕਿਸੇ ਸ਼ਬਦ ਤੇ ਉਚੇਚ ਨਾਲ ਅਧਿਕ ਦੀ ਵਰਤੋਂ ਨਹੀਂ ਕਰਨੀ ਚਾਹੀਦੀ (ਗੁਰਬਾਣੀ ਵਿਆਕਰਣ, ਪੰਨਾ ੨੨-੨੫)

ਅਸੀਂ ਪ੍ਰਿੰਸੀਪਲ ਸਾਹਿਬ ਸਿੰਘ ਜੀ ਦੀ ਉਪਰੋਕਤ ਵਿਚਾਰ ਨਾਲ ਵੀ ਸਹਿਮਤ ਨਹੀਂ ਹੋ ਸਕਦੇ ਕਿਉਂਕਿ ਉਨ੍ਹਾਂ ਦੇ ਵਿਚਾਰ ਅਨੁਸਾਰ ਸਾਧਾਰਨ ਉਚਾਰਨ ਕਰਨਾ ਚਾਹੀਦਾ ਹੈ। ਤਾਂ ਫਿਰ 'ਮਾਤਾ ਧਰਤਿ ਮਹਤ' ਵਿਚ ਮਹੱਤ ਦੀ ਥਾਂ ਉਚਾਰਨ ਮਹਿਤ ਕਰਨਾ ਹੋਵੇਗਾ ਤੇ ਇਵੇਂ ਹੀ "ਬਹਤਰਿ ਘਰਿ ਇਕ ਪੁਰਖ ਸਮਾਇਆ" ਤੁਕ 'ਚ ਬਹੱਤਰਿ ਦੀ ਥਾਂ ਉਚਾਰਣ ਬਹਿਤਰਿ ਕਰਨਾ ਚਾਹੀਦਾ ਹੈ। ਪਰ ਐਸਾ ਉਚਾਰਣ ਕੋਈ ਅਨਜਾਣ ਪਾਠੀ ਵੀ ਨਹੀਂ ਕਰਦਾ ਤੇ ਕਰਨ ਨਾਲ ਜਿੱਥੇ ਉਚਾਰਨ ਅਸ਼ੁੱਧ ਹੋਵੇਗਾ ਉਥੇ ਅਰਥ ਵੀ ਗਲਤ ਹੋ ਜਾਣਗੇ। ਇਸ ਲਈ ਉਚਾਰਨ ਦਾ ਸਬੰਧ ਅਰਥ ਨਾਲ ਹੈ ਸਾਧਾਰਨ ਜਾਂ ਅਸਧਾਰਨ ਉਚਾਰਨ ਨਾਲ ਨਹੀਂ। ਉਚਾਰਨ ਉਹੋ ਹੀ ਸ਼ੁੱਧ ਮੰਨਿਆ ਜਾ ਸਕਦਾ ਹੈ ਜੋ ਪ੍ਰਸੰਗਕ ਅਰਥ ਅਨੁਸਾਰ ਹੋਵੇ। ਜੋ ਕਿਹਾ ਗਿਆ ਹੈ ਕਿ ਕਿਸੇ ਸ਼ਬਦ ਤੇ ਉਚੇਚ ਨਾਲ ਅਧਿਕ ਦੀ ਵਰਤੋਂ ਨਹੀਂ ਕਰਨੀ ਚਾਹੀਦੀ, ਇਹ ਗੱਲ ਵੀ ਦਰੁਸਤ ਨਹੀਂ ਜਾਪਦੀ। ਕਿਉਂਕਿ ਗੁਰਬਾਣੀ ਵਿਚ ਕਈ ਪਦ ਇਕੋ ਜਿਹੇ ਰੂਪ ਵਾਲੇ ਆਉਂਦੇ ਹਨ ਭਾਵ ਜਿਨ੍ਹਾਂ ਦਾ ਸ਼ਬਦ ਜੋੜ ਇਕੋ ਹੀ ਹੈ। ਪਰ ਅਰਥ ਭੇਦ ਹੋਣ ਕਰਕੇ ਉਨ੍ਹਾਂ ਦਾ ਉਚਾਰਨ ਵੱਖ ਵੱਖ ਤਰ੍ਹਾਂ ਹੀ ਕਰੀਦਾ ਹੈ। ਭਾਵ ਇਹ ਕਿ ਇਕ ਪਦ ਤੇ ਅਧਿਕ ਦਾ ਉਚਾਰਨ ਨਹੀਂ ਕਰੀਦਾ ਪਰ ਦੂਜੇ ਤੇ ਅਧਿਕ ਦਾ ਉਚਾਰਨ ਕਰੀਦਾ ਹੈ ਜਿਵੇਂ ਕਿ :—

(ੳ) ੧. ਅਜ ਕੈ ਵਸਿ ਗੁਰਿ ਕੀਨੋ ਕੇਹਰਿ ਕੂਕਰ ਤਿਨਹਿ ਲਗਾਈ ਰੇ ॥ (ਪੰਨਾ ੩੮੧)
੨. ਚਲਣੁ ਅਜੁ ਕਿ ਕਲਿ ਧੁਰਹੁ ਫੁਰਮਾਇਆ ॥ (ਪੰ: ੩੬੯)

ਪਹਿਲੀ ਤੁਕ ਵਿਚ ਆਏ ਪਦ ਅਜ ਦਾ ਅਧਿਕ ਤੋਂ ਬਿਨਾਂ ਸਾਧਾਰਨ ਰੂਪ ਵਿਚ ਉਚਾਰਨ ਕਰਨਾ ਹੈ ਤੇ ਇਸ ਦਾ ਅਰਥ ਬੱਕਰੀ ਹੈ ਪਰ ਦੂਜੀ ਤੁਕ 'ਚ ਆਏ ਅਜੁ ਦਾ ਉਚਾਰਨ ਅਧਿਕ ਸਹਿਤ ਅੱਜੁ ਕਰਨਾ ਹੈ ਜਿਸ ਦਾ ਅਰਥ ਵਰਤਮਾਨ ਦਿਨ ਹੈ।

(ਅ) ੧. ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ ॥ (ਪੰ: ੪੨੦)
੨. ਅੰਮ ਅਬੇ ਥਾਵਹੁ ਮਿਠੜਾ ॥ (ਪੰ: ੭੩)

ਪਹਿਲੀ ਤੁਕ ਵਿਚ ਆਏ ਪਦ ਅਬੇ ਦਾ ਉਚਾਰਣ ਬਿਨਾ ਅਧਿਕ ਤੋਂ ਸਾਧਾਰਨ ਰੂਪ ਵਿਚ ਅਬੇ ਕਰਨਾ ਹੈ ਜਿਸ ਦਾ ਅਰਥ ਹੈ ਜਣੇ ਖਣੇ ਦੀ ਭਾਵ ਹਰ ਦੇਵੀ ਦੇਵਤੇ ਦੀ ਸੇਵਾ ਪੂਜਾ। ਪਰ ਦੂਜੀ ਤੁਕ ਵਿਚ ਆਏ ਪਦ ਅਬੇ ਦਾ ਉਚਾਰਣ ਅੱਬੇ ਅਧਿਕ ਸਹਿਤ ਕਰਨਾ ਹੈ। ਜਿਸ ਦਾ ਅਰਥ ਹੈ ਪਿਤਾ ਤੋਂ (ਅ: ਅੱਬਾ–ਪਿਤਾ)

(ੲ) ੧. ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥ (ਪੰ: ੩੫੮)
੨. ਹਉ ਬਲਿਹਾਰੀ ਤਿੰਨ ਕਉ ਜੋ ਗੁਰਮੁਖਿ ਸਿਖਾ ॥ (ਪੰ: ੬੫੦)

ਪਹਿਲੀ ਤੁਕ ਵਿਚ ਆਏ ਪਦ ਸਿਖਾ ਦਾ ਉਚਾਰਣ ਅਧਿਕ ਤੋਂ ਬਿਨਾਂ ਸਿਖਾ ਸਧਾਰਨ ਰੂਪ ਵਿਚ ਕਰਨਾ ਹੈ ਜਿਸ ਦੇ ਅਰਥ ਹਨ ਬੋਦੀ। ਪਰ ਦੂਜੀ ਤੁਕ ਵਿਚ ਆਏ ਪਦ ਸਿਖਾ ਦਾ ਉਚਾਰਣ ਅਧਿਕ ਸਹਿਤ ਸਿੱਖਾ ਕਰਨਾ ਹੈ ਜਿਸ ਦੇ ਅਰਥ ਹਨ ਗੁਰਾਂ ਦੇ ਅਨੁਸਾਰੀ ਸਿੱਖ।

(ਸ) ੧. ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥ (ਪੰ: ੨੬੫)
੨. ਲਾਵੈ ਮਾਤਾ ਪਿਤਾ ਸਦਾ ਗਲ ਸੇਤੀ ਮਨਿ ਜਾਣੈ ਖਟਿ ਖਵਾਏ ॥ (ਪੰ: ੭੬)

ਪਹਿਲੀ ਤੁਕ 'ਚ ਆਏ ਖਟ ਪਦ ਦਾ ਉਚਾਰਣ ਅਧਿਕ ਤੋਂ ਬਿਨਾਂ ਸਾਧਾਰਨ ਰੂਪ ਵਿਚ ਕਰਨਾ ਹੈ ਪਰ ਦੂਜੀ ਤੁਕ 'ਚ ਆਏ ਪਦ ਖਟਿ ਦਾ ਉਚਾਰਣ ਅਧਿਕ ਸਹਿਤ ਖੱਟਿ ਕਰਨਾ ਹੈ। ਪਹਿਲੇ ਪਦ ਖਟ ਦੇ ਅਰਥ ਹਨ ਛੇ ਦੀ ਗਿਣਤੀ ਪਰ ਦੂਜੇ ਪਦ ਖਟਿ ਦੇ ਅਰਥ ਹਨ ਖੱਟ ਕੇ, ਕਮਾਈ ਕਰਕੇ।

(ਹ) ੧. ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ (ਪੰ: ੧੩੭੪)

੨. ਦਯਿ ਵਿਗੋਏ ਫਿਰਹਿ ਵਿਗੁਤੇ, ਫਿਟਾ ਵਤੈ ਗਲਾ ॥ (ਪੰ: ੧੫੦)

ਪਹਿਲੀ ਤੁਕ 'ਚ ਗਲਾ ਦਾ ਉਚਾਰਣ ਅਧਿਕ ਰਹਿਤ ਗਲਾ ਕਰਨਾ ਹੈ ਤੇ ਅਰਥ ਹੈ ਗਲ਼ ਪਰ ਦੂਜੀ ਤੁਕ 'ਚ ਗਲਾਂ ਦਾ ਉਚਾਰਣ ਅਧਿਕ ਸਹਿਤ ਗੱਲਾ ਕਰਨਾ ਹੈ। ਜਿਸ ਦਾ ਅਰਥ ਹੈ, ਸਮੂੰਹ, ਸਮਦਾਅ, ਜੱਥਾ।

(ਕ) ੧. ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ ॥ (ਪੰ: ੪੫੮)

੨. ਖੁੰਢਾ ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ ॥ (ਪੰ: ੧੪੩)

ਪਹਿਲੀ ਤੁਕ 'ਚ ਮਲ ਦਾ ਉਚਾਰਣ ਅਧਿਕ ਤੋਂ ਬਿਨਾਂ ਸਧਾਰਨ ਰੂਪ ਵਿਚ ਮਲ ਕਰਨਾ ਹੈ ਤੇ ਅਰਥ ਹੈ ਮੈਲ। ਪਰ ਦੂਜੀ ਤੁਕ 'ਚ ਮੱਲ ਦਾ ਉਚਾਰਨ ਅਧਿਕ ਸਹਿਤ ਮੱਲ ਕਰਨਾ ਹੈ, ਜਿਸ ਦਾ ਅਰਥ ਹੈ ਮੱਲ਼, ਪਹਿਲਵਾਨ।

(ਖ) ੧. ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥ (ਪੰ: ੧੩੬੭)

੨. ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥ (ਪੰ: ੧੩੮੯)

ਪਹਿਲੀ ਤੁਕ 'ਚ ਆਏ ਪਦ ਪਗ ਦਾ ਉਚਾਰਣ ਸਧਾਰਨ ਰੂਪ ਵਿਚ ਅਧਿਕ ਰਹਿਤ ਪਗ ਹੈ ਤੇ ਅਰਥ ਹੈ ਚਰਨ, ਪੈਰ। ਪਰ ਦੂਜੀ ਤੁਕ 'ਚ ਆਏ ਪਦ ਪਗ ਦਾ ਉਚਾਰਣ ਅਧਿਕ ਸਹਿਤ ਪੱਗ ਕਰਨਾ ਹੈ, ਜਿਸ ਦੇ ਅਰਥ ਹਨ, ਪਗੜੀ, ਦਸਤਾਰ।

(ਗ) ੧. ਈਤ ਊਤ ਜਤ ਕਤ ਤਤ ਤੁਮ ਹੀ ਮਿਲੈ ਨਾਨਕ ਸੰਤ ਸੇਵਾ ॥ (੬੮੦)

੨. ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥ (ਪੰ: ੧੪੨੭)

ਪਹਿਲੀ ਤੁਕ 'ਚ ਤਤ ਪਦ ਦਾ ਉਚਾਰਣ ਸਧਾਰਨ ਰੂਪ ਵਿਚ ਅਧਿਕ ਰਹਿਤ ਤਤ ਕਰਨਾ ਹੈ ਤੇ ਅਰਥ ਹੈ ਤਿੱਥੇ, ਉਥੇ, ਪਰ ਦੂਜੀ ਤੁਕ 'ਚ ਆਏ ਪਦ ਤਤ ਦਾ ਉਚਾਰਨ ਅਧਿਕ ਸਹਿਤ ਤੱਤ ਹੈ ਤੇ ਅਰਥ ਹੈ (ਅਕਾਸ਼, ਹਵਾ, ਅੱਗ, ਪਾਣੀ ਤੇ ਧਰਤੀ ਆਦਿ) ਪੰਜ ਤੱਤ।

(ਘ) ੧. ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦੁ ਚਾਉ। (ਪੰ: ੧੬)

੨. ਇਕਿ ਵਣ ਖੰਡਿ ਬੈਸਹਿ ਜਾਇ ਸਦ ਨ ਦੇਵਹੀ ॥ (ਪੰ: ੧੨੮੪)

ਪਹਿਲੀ ਤੁਕ 'ਚ ਆਏ ਪਦ ਸਦ ਦਾ ਉਚਾਰਨ ਸਧਾਰਨ ਰੂਪ ਵਿਚ ਅਧਿਕ ਰਹਿਤ ਸਦ ਹੈ ਤੇ ਅਰਥ ਹੈ ਸਦਾ ਹਮੇਸ਼ਾਂ ਪਰ ਦੂਜੀ ਤੁਕ 'ਚ ਆਏ ਪਦ ਸਦ ਦਾ ਉਚਾਰਣ ਅਧਿਕ ਸਹਿਤ ਸੱਦ ਹੈ ਤੇ ਅਰਥ ਹੈ ਆਵਾਜ਼। ਅਜਿਹੇ ਹੋਰ ਵੀ ਸੈਂਕੜੇ ਪਦ ਗੁਰਬਾਣੀ ਵਿਚੋਂ ਇਕੱਠੇ ਕੀਤੇ ਜਾ ਸਕਦੇ ਹਨ ਕਿ ਜਿਨ੍ਹਾਂ ਦੇ ਸ਼ਬਦ ਜੋੜ ਇਕ ਹੋਣ ਦੇ ਬਾਵਜੂਦ ਉਚਾਰਨ ਵਿਚ ਫ਼ਰਕ ਹੈ। ਇਕ ਦਾ ਉਚਾਰਨ ਸਾਧਾਰਨ ਰੂਪ ਵਿਚ ਤੇ ਦੂਜੇ ਦਾ ਅਸਾਧਾਰਨ ਰੂਪ ਵਿਚ।

ਤੀਜੀ ਗੱਲ ਜੋ ਪ੍ਰਿੰਸੀਪਲ ਸਾਹਿਬ ਜੀ ਨੇ ਲਿਖੀ ਹੈ ਕਿ ਕਿਸੇ ਪਦ ਤੇ ਉਚੇਚ ਨਾਲ ਅਧਿਕ ਦੀ ਵਰਤੋਂ ਨਹੀਂ ਕਰਨੀ ਚਾਹੀਦੀ। ਉਸ ਸਬੰਧੀ ਸਾਡੀ ਵਿਚਾਰ ਇਹ ਹੈ ਕਿ :- ਦੀਰਘ ਮਾਤ੍ਰਾ ਦੇ ਉਚਾਰਨ ਲਈ ਉਚੇਚ ਕਰਨੀ ਹੀ ਪੈਂਦੀ ਹੈ, ਨਹੀਂ ਤਾਂ ਸਾਧਾਰਨ ਉਚਾਰਨ ਨਾਲ ਪਾਠ ਵੀ ਅਸ਼ੁੱਧ ਤੇ ਅਰਥ ਦਾ ਵੀ ਅਨਰਥ ਹੋ ਜਾਵੇਗਾ।

ਅਧਿਕ ਜੂੰਕਿ ਦੀਰਘ ਮਾਤ੍ਰਾ ਹੈ। ਇਸ ਲਈ ਇਸ ਦੇ ਉਚਾਰਨ ਲਈ ਉਚੇਚ ਕਰਨੀ ਹੀ ਪਵੇਗੀ।

ਇਹ ਗੱਲ ਤਾਂ ਠੀਕ ਹੈ ਕਿ ਗੁਰਬਾਣੀ ਵਿਚ ਸਤਿਗੁਰਾਂ ਨੇ ਅਧਿਕ ਦੇ ਚਿੰਨ੍ਹ ਨਹੀਂ ਲਾਏ ਪਰ ਕੁਝ ਪਦਾਂ ਉਪਰ ਅਧਿਕ ਦੀ ਵਰਤੋਂ ਲਾਜ਼ਮੀ ਤੌਰ ਤੇ ਕਰਨੀ ਪੈਂਦੀ ਹੈ। ਜਿਸ ਦੇ ਸਿਟੇ ਵਜੋਂ ਪੁਰਾਤਨ ਹੱਥ ਲਿਖਤ ਬੀੜਾਂ ਅਤੇ ਵਰਤਮਾਨ ਛਪ ਰਹੀਆਂ ਬੀੜਾਂ ਵਿਚ ਲਿਖਾਰੀਆਂ ਵੱਲੋਂ ਅਧਿਕ ਦੀ ਥਾਂ ਟਿੱਪੀਆਂ ਲਗੀਆਂ ਮਿਲਦੀਆਂ ਹਨ। ਜਿਵੇਂ "ਮਾਨ ਅਭਿਮਾਨ ਮੰਧੇ ਸੋ ਸੇਵਕ ਨਾਹੀ" ਇਸ ਤੁਕ 'ਚ ਆਏ ਮੰਧੇ ਪਦ ਦਾ ਅਰਥ ਮੱਧੇ (ਵਿਚ) ਦਾ ਹੈ। ਗੁਰਬਾਣੀ ਵਿਚ ਸੈਂਕੜੇ ਸ਼ਬਦ ਐਸੇ ਹਨ ਜਿਨ੍ਹਾਂ ਉਪਰ ਅਧਿਕ ਦੀ ਵਰਤੋਂ ਉਚੇਚੇ ਤੌਰ ਤੇ ਕੀਤੀ ਜਾਂਦੀ ਹੈ। ਅਧਿਕ ਦਾ ਉਚਾਰਨ ਨ ਕਰਨ ਦੀ ਸੂਰਤ ਵਿਚ ਅਰਥ ਦਾ ਅਨਰਥ ਹੋ ਜਾਂਦਾ ਹੈ। ਉਹ ਕੁਝ ਕੁ ਪਦ ਇਹ ਹਨ :—

| ਪਦ | ਸ਼ੁਧ ਉਚਾਰਨ | ਪਦ | ਸ਼ੁਧ ਉਚਾਰਨ |
|---|---|---|---|
| ਅਕਥ | ਅਕੱਥ | ਅਥਕ | ਅਥੱਕ |
| ਅਖਰ | ਅੱਖਰ, | ਅਧ | ਅੱਧ |
| ਅਖੜੀਆ | ਅੱਖੜੀਆ | ਅਨਰੁਧ | ਅਨਰੁੱਧ |
| ਅਗਥ | ਅਗੱਥ | ਅਪਰਸ | ਅਪੱਰਸ |
| ਅਠ | ਅੱਠ | ਇਖ | ਇੱਖ |
| ਅਚਲ | ਅਚੱਲ | ਇਛਾ | ਇੱਛਾ |
| ਅਠਤਰੈ | ਅਠੱਤਰੈ | ਇਠੜੇ | ਇੱਠੜੇ |
| ਅਠੇ | ਅੱਠੇ | ਸਚ | ਸੱਚ |
| ਅਤੁਟ | ਅਤੁੱਟ | ਸਮਰਥ | ਸਮਰੱਥ |
| ਅਤੁਲ | ਅਤੁੱਲ | ਸਵਦ | ਸ਼ਵੱਦ |

ਇਹ ਉਪਰੋਕਤ ਪਦ ਨਮੂਨੇ ਵਜੋਂ ਹੀ ਲਿਖੇ ਹਨ ਨਹੀਂ ਤਾਂ ਗੁਰਬਾਣੀ ਵਿਚੋਂ ਅਜਿਹੇ ਸੈਂਕੜੇ ਸ਼ਬਦ ਇਕੱਠੇ ਕੀਤੇ ਜਾ ਸਕਦੇ ਹਨ। ਵਿਸਥਾਰ ਦੇ ਭੈ ਤੋਂ ਬਹੁਤੇ ਪਦ ਨਹੀਂ ਲਿਖੇ। ਉਂਞ ਮੈਂ ਅੱਖਰਾਂ ਤੇ ਮਾਤ੍ਰਾ ਦੇ ਕ੍ਰਮ ਅਨੁਸਾਰ ਅਜਿਹੇ ਪਦਾਂ ਦੀ ਇਕ ਸੂਚੀ ਤਿਆਰ ਕਰ ਲਈ ਹੈ।

ਮਹਲਾ ਪਦ ਦੇ ਉਚਾਰਨ ਸਬੰਧੀ ਇਕ ਹੋਰ ਨੁਕਤਾ ਵੀ ਧਿਆਨ ਗੋਚਰੇ ਕਰਨ ਵਾਲਾ ਹੈ ਉਹ ਇਹ ਕਿ ਸਿਰੀ ਰਾਗੁ ਦੇ ਪਹਿਲੇ ਸ਼ਬਦ ਦੇ ਮੁੱਢ 'ਚ ਜੋ ਸਿਰੀ ਰਾਗੁ ਮਹਲਾ ਪਹਿਲਾ ੧ ਲਿਖਿਆ ਹੋਇਆ ਹੈ ਉਥੇ ਪਹਿਲਾ ਪਦ ਨੂੰ ਸਿਹਾਰੀ ਲਗੀ ਹੋਈ ਹੈ ਪਰ ਮਹਲਾ ਪਦ ਦਾ 'ਹ' ਮੁਕਤਾ ਹੈ ਜੇ ਮਹਲਾ ਪਦ ਦਾ ਉਚਾਰਨ ਮਹਿਲਾ ਹੁੰਦਾ ਤਾਂ ਮਹਲਾ ਪਦ ਦੇ 'ਹ' ਨੂੰ ਵੀ ਸਿਹਾਰੀ ਲੱਗੀ ਹੋਣੀ ਚਾਹੀਦੀ ਸੀ। ਇਸ ਲਈ ਇਸ ਦਾ ਉਚਾਰਨ ਮਹਲਾ ਕਰਨਾ ਹੀ ਸਹੀ ਹੈ ਜਿਵੇਂ ਮਹਤੁ ਤੇ ਬਹਤਰਿ ਪਦਾਂ ਦੇ ਹਾਹੇ ਮੁਕਤੇ ਹਨ ਤੇ ਉਨ੍ਹਾਂ ਹਾਹਿਆਂ ਉਪਰ ਅਧਿਕ ਉਚਾਰਨ ਕੀਤਾ ਜਾਂਦਾ ਹੈ।

ਉਪਰੋਕਤ ਵਿਚਾਰ ਤੋਂ ਸਪੱਸ਼ਟ ਹੈ ਕਿ ਗੁਰਬਾਣੀ ਵਿਚ ਗੁਰੂ ਸਾਹਿਬਾਨ ਲਈ ਵਰਤਿਆ ਸੰਕੇਤਕ ਪਦ ਮਹਲਾ ਦਾ ਉਚਾਰਨ ਮਹੱਲਾ ਹੀ ਸ਼ੁੱਧ ਹੈ। ਲੇਖਕ ਦੀ ਖੋਜ ਅਨੁਸਾਰ ਇਸ ਉਪਰੋਕਤ ਰਾਇ ਨਾਲ ਸਹਿਮਤ ਹਨ :—ਦਬਿਸਤਾਨਿ ਮਜ਼ਾਹਬ ਦੇ ਲੇਖਕ ਮੁਹਸਨ ਫਾਨੀ, ਡਾ: ਟ੍ਰੰਪ, ਮਿਸਟਰ ਮੈਕਾਲਫ਼, ਪ੍ਰਸਿਧ ਇਤਿਹਾਸਕਾਰ ਡਾ: ਗੰਡਾ ਸਿੰਘ, ਸਰਦਾਰ ਸ਼ਮਸ਼ੇਰ ਸਿੰਘ ਅਸ਼ੋਕ ਸਾਬਕਾ ਰੀਸਰਚ ਸਕਾਲਰ ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਸਰਦਾਰ ਕਪੂਰ ਸਿੰਘ ਜੀ ਨੈਸ਼ਨਲ ਪ੍ਰੋ: ਆਫ ਸਿਖਇਜ਼ਮ, ਡਾ: ਪਿਆਰ ਸਿੰਘ, ਸਾਬਕਾ ਮੁਖੀ ਪੰਜਾਬੀ ਭਾਸ਼ਾ ਤੇ ਸਭਿਆਚਾਰ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਟੀ ਅੰਮ੍ਰਿਤਸਰ। ਪ੍ਰੋ: ਪ੍ਰੀਤਮ ਸਿੰਘ ਜੀ ਮੁਖੀ ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਸੰਤ ਗਿਆਨੀ ਗੁਰਬਚਨ ਸਿੰਘ ਜੀ "ਖਾਲਸਾ ਭਿੰਡਰਾਂ ਵਾਲੇ" ਮੁਖੀ ਗੁਰਬਾਣੀ ਦੇ ਅਰਥਾਂ ਦੀ ਟਕਸਾਲ ਸੰਪ੍ਰਦਾਇ ਭਿੰਡਰਾਂ, ਸੰਤ ਅਮੀਰ ਸਿੰਘ ਜੀ ਗਲੀ ਸਤੋਵਾਲੀ, ਅੰਮ੍ਰਿਤਸਰ, ਗਿਆਨੀ ਨਿਰੰਜਨ ਸਿੰਘ ਜੀ ਪਟਿਆਲਾ, ਗਿਆਨੀ ਗੁਰਦਿਤ ਸਿੰਘ ਜੀ ਜਨਰਲ ਸਕੱਤਰ, ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਪ੍ਰਸਿਧ ਵਿਆਖਿਆਕਾਰ ਗਿਆਨੀ ਸੰਤ ਸਿੰਘ ਜੀ ਮਸਕੀਨ ਅਲਵਰ, ਪ੍ਰਸਿੱਧ ਕਥਾ ਵਾਚਕ ਗਿਆਨੀ ਮੇਵਾ ਸਿੰਘ ਜੀ ਮੈਂਬਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ, ਸ: ਪ੍ਰਕਾਸ਼ ਸਿੰਘ ਜੀ ਪ੍ਰਿੰਸੀਪਲ, ਸਿੱਖ ਸ਼ਹੀਦ ਮਿਸ਼ਨਰੀ ਕਾਲਜ, ਅੰਮ੍ਰਿਤਸਰ, ਭਾਈ ਸਾਹਿਬ ਭਾਈ ਜੋਗਿੰਦਰ ਸਿੰਘ ਜੀ ਤਲਵਾੜਾ, ਭਾਈ ਸਾਹਿਬ ਭਾਈ ਜੋਗਿੰਦਰ ਸਿੰਘ ਜੀ ਵੇਦਾਂਤੀ ਅਰਦਾਸੀਆ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਤੇ ਹੋਰ ਬਹੁਤ ਸਾਰੇ ਵਰਤਮਾਨ ਸਿੱਖ ਵਿਦਵਾਨ।

### ਸਾਲਾਨਾ ਜੋੜ ਮੇਲਾ :–

ਪਿੱਛੇ ਦਸ ਆਏ ਹਾਂ ਕਿ ਸੰਤ ਜੀ ੧੩ ਅਗਸਤ ਨੂੰ ਜੱਥੇ ਸਮੇਤ ਭਿੰਡਰੀਂ ਆ ਗਏ, ਫਿਰ ਭਾਦੋਂ ਦੇ ਸਾਲਾਨਾ ਜੋੜ ਮੇਲੇ ਤੱਕ ਭਿੰਡਰੀਂ ਹੀ ਰਹੇ। ੯, ੧੦ ਤੇ ੧੧ ਸਤੰਬਰ ਨੂੰ ਸਾਲਾਨਾ ਜੋੜ ਮੇਲਾ ਮਨਾਇਆ ਗਿਆ। ਜੋ ਭਿੰਡਰਾਂ ਵਾਲੇ ਵੱਡੇ ਮਹਾਂਪੁਰਖ ਸੰਤ ਗਿਆਨੀ ਸੁੰਦਰ ਸਿੰਘ ਜੀ ਦੇ ਪਿਤਾ ਮਹਾਂ ਤਪੱਸਵੀ ਤੇ ਸਿਮਰਨ ਅਭਿਆਸੀ, ਬਾਬਾ ਖਜ਼ਾਨ ਸਿੰਘ ਜੀ ਦੀ ਸਾਲਾਨਾ ਯਾਦ ਵਿਚ ਮਨਾਇਆ ਜਾਂਦਾ ਹੈ। ਅੱਸੂ ਦੀ ਸੰਗ੍ਰਾਂਦ ਭਿੰਡਰੀਂ ਕਰਕੇ ਜੱਥੇ ਦੇ ਪ੍ਰੋਗਰਾਮ ਅਨੁਸਾਰ ਇਕ ਮਹੀਨਾ ਤਰਨ ਤਾਰਨ, ਕੁਝ ਦਿਨ ਸਰਹਾਲੀ, ਖਡੂਰ ਸਾਹਿਬ ਤੇ ਗੋਇੰਦਵਾਲ ਕਥਾ ਕੀਰਤਨ ਤੇ ਅੰਮ੍ਰਿਤ ਪ੍ਰਚਾਰ ਕਰਕੇ ਦੀਪਮਾਲਾ ਦੇ ਮੌਕੇ ਅੰਮ੍ਰਿਤਸਰ ਆ ਦਰਸ਼ਨ ਇਸ਼ਨਾਨ ਕੀਤੇ। ਵਾਪਸ ਮੁੜਦਿਆਂ ਸੁਲਤਾਨਪੁਰ ਲੋਧੀ ਆ ਕੇ ਇਤਿਹਾਸਕ ਗੁਰਦੁਆਰਿਆਂ ਦੀ ਯਾਤਰਾ ਕੀਤੀ। ਕੱਤਕ ਪੂੰਨਿਆਂ ਦਾ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਅਵਤਾਰ ਗੁਰਪੁਰਬ ਗੁਰਦੁਆਰਾ ਬੇਰ ਸਾਹਿਬ ਜੀ ਵਿਖੇ ਮਨਾਇਆ। ਪਾਕਿਸਤਾਨ ਬਣ ਜਾਣ ਕਰਕੇ ਇਸ ਸਾਲ ਭਾਰਤ ਦੇ ਸਿੱਖ ਗੁਰਦੁਆਰਾ ਨਨਕਾਣਾ ਸਾਹਿਬ ਜੀ ਨਹੀਂ ਜਾ ਸਕੇ ਇਸ ਕਰਕੇ ਪੰਥਕ ਫ਼ੈਸਲੇ ਅਨੁਸਾਰ ਸੁਲਤਾਨਪੁਰ ਲੋਧੀ ਵਿਖੇ ਇਹ ਗੁਰਪੁਰਬ ਨਨਕਾਣੇ ਸਾਹਿਬ ਵਾਂਗ ਸੰਗਤਾਂ ਦੇ ਭਾਰੀ ਇਕੱਠ ਵਿਚ ਬੜੀ ਧੂਮ ਧਾਮ ਨਾਲ ਮਨਾਇਆ ਗਿਆ ਤੇ ਅੱਗੋਂ ਤੋਂ ਸੰਗਤਾਂ ਨੂੰ ਸੂਚਿਤ ਕੀਤਾ ਗਿਆ ਕਿ ਭਾਰਤ ਵਿਚ ਇਹ ਗੁਰਪੁਰਬ ਪੰਥਕ ਪੱਧਰ ਤੇ ਇਸ ਅਸਥਾਨ ਤੇ ਮਨਾਇਆ ਜਾਇਆ ਕਰੇਗਾ। ਗੁਰਪੁਰਬ ਤੋਂ ਬਾਅਦ ਗੁਰਦੁਆਰਾ ਠੱਟਾ ਟਿੱਬਾ ਵਿਖੇ ਜੱਥੇ ਸਮੇਤ ਪਹੁੰਚ ਗਏ।

### ਕਥਾ ਦਾ ਭੋਗ :–

ਵਿਦਿਆਰਥੀਆਂ ਦੀ ਚਲਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਦਾ ਭੋਗ ਪਾਉਣ ਲਈ ਮੱਘਰ ਦੇ ਮਹੀਨੇ ਦੀ ਸੰਗ੍ਰਾਂਦ ਦਾ ਦਿਨ ਮੁਕੱਰਰ ਹੋਇਆ। ਗੁਰਦੁਆਰਾ ਠੱਟਾ ਟਿੱਬਾ ਦੇ ਮਹੰਤ ਸੰਤ ਜਗਤ ਸਿੰਘ ਜੀ ਬੜੇ ਉਦਾਰਚਿਤ ਤੇ ਸੰਤ ਜੀ ਉੱਪਰ ਬਹੁਤ ਸ਼ਰਧਾ ਰੱਖਣ ਵਾਲੇ ਮਹਾਂਪੁਰਖ ਸਨ। ਇਲਾਕੇ 'ਚ ਉਨ੍ਹਾਂ ਦੀ ਅਤੇ ਇਸ ਅਸਥਾਨ ਦੀ ਬਹੁਤ ਮਹਿਮਾ ਸੀ। ਇਹ ਅਸਥਾਨ ਬਾਬਾ ਬੀਰ ਸਿੰਘ ਜੀ ਦੀ ਯਾਦਗਾਰ 'ਚ ਬਣਿਆ ਹੋਇਆ ਹੈ। ਸੰਤ ਜਗਤ ਸਿੰਘ ਜੀ ਨੂੰ ਬਾਬਾ ਭਾਗ ਸਿੰਘ ਜੀ ਨੇ ਆਪਣੇ ਥਾਂ ਇਸ ਅਸਥਾਨ ਦੇ ਮਹੰਤ ਥਾਪਿਆ ਸੀ। ਬਾਬਾ ਭਾਗ ਸਿੰਘ ਜੀ ਤੇ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਮੁਰਾਲੇ ਸੰਤ ਬਾਬਾ ਬਿਸ਼ਨ ਸਿੰਘ ਜੀ ਪਾਸ ਇਕੱਠੇ ਗੁਰਮਤਿ ਵਿਦਿਆ ਹਾਸਲ ਕਰਦੇ ਰਹੇ ਸਨ। ਜਿਸ ਕਰਕੇ ਸੰਪ੍ਰਦਾਇਕ ਸਬੰਧ ਵੀ ਸੀ। ਕਥਾ ਦੇ ਭੋਗ ਦਾ ਸਾਰਾ ਪ੍ਰਬੰਧ ਸੰਤ ਜਗਤ ਸਿੰਘ ਜੀ ਨੇ ਆਪਣੇ ਜ਼ਿੰਮੇ ਲਿਆ ਮੱਘਰ ਦੀ ਸੰਗ੍ਰਾਂਦ ਵਾਲੇ ਦਿਨ ਅਖੰਡ ਪਾਠ ਦੇ ਭੋਗ ਉਪਰੰਤ ਸੰਤ ਜੀ ਨੇ ਨੌਵੇਂ ਪਾਤਸ਼ਾਹ ਜੀ ਦੇ ਸਲੋਕਾਂ

ਮੁੰਦਾਵਣੀ ਅਤੇ ਰਾਗ ਮਾਲਾ ਦੇ ਅਰਥ ਕੀਤੇ। ਇਲਾਕੇ ਦੀਆਂ ਸੰਗਤਾਂ ਭਾਰੀ ਗਿਣਤੀ ਵਿਚ ਜੁੜੀਆਂ ਹੋਈਆਂ ਸਨ। ਲੰਗਰ ਤੇ ਹਰ ਪ੍ਰਕਾਰ ਦੇ ਖਰਚੇ ਨੂੰ ਸੰਤ ਜਗਤ ਸਿੰਘ ਜੀ ਨੇ ਬੜੇ ਖੁੱਲ੍ਹੇ ਦਿਲ ਨਾਲ ਕੀਤਾ। ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਅਤੇ ਜੱਥੇ ਦੇ ਸਾਰੇ ਸਿੰਘਾਂ ਦੀਆਂ ਖੁਸ਼ੀਆਂ ਹਾਸਲ ਕੀਤੀਆਂ। ਸੰਗਤਾਂ ਕਥਾ ਦਾ ਭੋਗ ਸੁਣ ਕੇ ਬਹੁਤ ਹੀ ਪ੍ਰਸੰਨ ਹੋ ਕੇ ਗਈਆਂ।

# ਗਿਆਰਵੀਂ ਅੰਮ੍ਰਿਤ ਵਰਖਾ

**ਗਿਆਰਵੀਂ ਸੰਥਾ ਕਥਾ :–**

੧੯੪੭ ਈ: ਦੇ ਪੋਹ ਸੁਦੀ ਸੱਤਮੀ ਦੇ ਗੁਰਪੁਰਬ ਸਮੇਂ ਅਗਲੀ ਸੰਥਾ ਕਥਾ ਅਰੰਭ ਕਰਨ ਦਾ ਪ੍ਰੋਗਰਾਮ ਬਣਾ ਕੇ ਵਿਦਿਆਰਥੀਆਂ ਨੂੰ ਛੁਟੀਆਂ ਕਰ ਦਿੱਤੀਆਂ ਗਈਆਂ। ਕੁਝ ਸਿੰਘਾਂ ਸਮੇਤ ਆਪ ਜੀ ਦੁਆਬੇ ਦੇ ਨਗਰਾਂ ਵਿਚ ਦੀ ਵਿਚਰਦੇ ਕਥਾ ਕੀਰਤਨ ਅਤੇ ਅੰਮ੍ਰਿਤ ਪ੍ਰਚਾਰ ਕਰਦੇ ਆਪਣੇ ਜਨਮ ਨਗਰ ਅਖਾੜੇ ਆ ਗਏ ਇੱਥੇ ਹੀ ਪੋਹ ਸੁਦੀ ਸੱਤਮੀ ਦਾ ਗੁਰਪੁਰਬ ਮਨਾਇਆ ਤੇ ਉਸੇ ਦਿਨ ਹੀ ਅਖੰਡ ਪਾਠ ਦੇ ਭੋਗ ਉਪਰੰਤ ਵਿਦਿਆਰਥੀ ਸਿੰਘਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਦੀ ਗਿਆਰਵੀਂ ਸੰਥਾ ਕਥਾ ਅਰੰਭ ਕਰ ਦਿੱਤੀ। ਦਸ ਕੁ ਦਿਨਾਂ ਬਾਦ ਅਗਲੇ ਪ੍ਰੋਗਰਾਮ ਤੇ ਚਲ ਪਏ। ਅਖਾੜੇ ਤੋਂ ਰੂਮੀ, ਕਮਾਲਪੁਰਾ, ਲੰਮੇ ਜੱਟ ਪੁਰੇ, ਤਲਵੰਡੀ ਰਾਇ ਕੀ, ਹਲਵਾਰਾ, ਬੋਪਾਰਾਇ, ਮੁੱਲਾਂ ਪੁਰ ਆਦਿ ਨਗਰਾਂ 'ਚ ਗੁਰਮਤਿ ਪ੍ਰਚਾਰ ਕਰਦੇ ੧੯੪੮ ਈ: ਦੀ ਵਿਸਾਖੀ ਦਾ ਜੋੜ ਮੇਲਾ ਦਮਦਮੇ ਸਾਹਿਬ ਸਾਬੋ ਕੀ ਤਲਵੰਡੀ ਜਾ ਕੀਤਾ। ਉਥੋਂ ਮੁੜਦੇ ਬਠਿੰਡੇ, ਬਰਨਾਲੇ, ਧਨੌਲੇ, ਸੰਗਰੂਰ ਪਟਿਆਲੇ; ਲੁਧਿਆਣੇ ਆਦਿ ਸ਼ਹਿਰਾਂ ਦੇ ਪ੍ਰੋਗਰਾਮ ਪੂਰੇ ਕਰਕੇ ੨੦ ਭਾਦੋਂ ਨੂੰ ਭਿੰਡਰੀਂ ਆ ਗਏ। ਇਥੇ ੨੭ ਭਾਦਰੋਂ ਦਾ ਸਾਲਾਨਾ ਜੋੜ ਮੇਲਾ ਕਰਕੇ ਅੱਸੂ ਦਾ ਮਹੀਨਾ ਤਰਨ ਤਾਰਨ, ਕੱਤਕ ਦਾ ਮਹੀਨਾ ਅੰਮ੍ਰਿਤਸਰ। ਮੱਘਰ ਦਾ ਠੱਕਰਵਾਲ ਰਹਿ ਕੇ ਪੋਹ ਦੇ ਅਰੰਭ ਵਿਚ ਹਰਚੋਵਾਲ ਹੁੰਦੇ ਹੋਏ ੨੦ ਦਸੰਬਰ ਨੂੰ ਪਿੰਡ ਬੁੱਟਰ (ਨੇੜੇ ਕਾਦੀਆਂ) ਜ਼ਿਲਾ ਗੁਰਦਾਸਪੁਰ ਪਹੁੰਚ ਗਏ।

**ਪਿੰਡ ਬੁੱਟਰ :–**

ਦਸੰਬਰ ੧੯੪੮ ਦੇ ਪਿਛਲੇ ਪੰਦਰਵਾੜੇ ਦਾ ਪ੍ਰੋਗਰਾਮ ਪਿੰਡ ਬੁੱਟਰ ਜ਼ਿਲਾ ਗੁਰਦਾਸਪੁਰ ਵਿਚ ਚੱਲ ਰਿਹਾ ਸੀ। ਇਸ ਨਗਰ ਵਿਚ ਇਕ ਬਹੁਤ ਪ੍ਰੇਮੀ ਤੇ ਗੁਰਮੁਖ ਬਾਬਾ ਅਮਰ ਸਿੰਘ ਜੀ ਬੁੱਟਰ ਸਨ ਜੋ ਸੰਤ ਜੀ ਦੇ ਸਤਿਸੰਗੀ ਸ਼ਰਧਾਲੂਆਂ ਵਿਚੋਂ ਸਨ ਤੇ ਇਸ ਨਗਰ ਦਾ ਸੰਤਾਂ ਦਾ ਪ੍ਰੋਗਰਾਮ ਬਣਾਉਣ ਵਾਲਿਆਂ ਵਿਚ ਵੀ ਆਪ ਹੀ ਮੁਹਰੀ ਸਨ। ਸ਼੍ਰੋਮਣੀ ਅਕਾਲੀ ਦਲ ਦੇ ਸਰਗਰਮ ਵਰਕਰ ਤੇ ਲੀਡਰ ਵੀ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਮੈਂਬਰ ਤੇ ਐਗਜ਼ੈਕਟਿਵ ਮੈਂਬਰ ਵੀ ਰਹੇ ਸਨ। ਇਕ ਪ੍ਰਤੱਖ ਵਾਕਿਆ ਜੋ ਉਨ੍ਹਾਂ ਨੇ ਇਨ੍ਹਾਂ ਦਿਨਾਂ ਦੇ ਪ੍ਰੋਗਰਾਮ ਵਿਚ ਆਪਣੇ ਅੱਖੀਂ ਡਿੱਠਾ ਮੈਨੂੰ ਆਪਣੀ ਜ਼ਬਾਨੀ ਸੁਣਾਇਆ ਜਿਸ ਤੋਂ ਸੰਤਾਂ ਦੀ ਕਥਾ ਦੇ ਪ੍ਰਭਾਵ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਬਾਬਾ ਅਮਰ ਸਿੰਘ ਜੀ ਨੇ ਕਿਹਾ ਕਿ :–

**ਕਥਾ-ਪ੍ਰਭਾਵ ਦਾ ਚਮਤਕਾਰ :–**

ਲਗਭਗ ੧੯੪੯ ਈ: ਜਨਵਰੀ ਦੇ ਪਹਿਲੇ ਹਫਤੇ ਦਾ ਸਮਾਂ ਸੀ ਜਦੋਂ ਬਣੇ ਪ੍ਰੋਗਰਾਮ ਅਨੁਸਾਰ ਸਾਡੇ ਪਿੰਡ ਬੁੱਟਰ ਵਿਚ ਸੰਤ ਜੀ ਸ਼ਾਮ ਦੀ ਕਥਾ ਕਰ ਰਹੇ ਸਨ । ਕਥਾ ਵਿਚ ਲੜਕੀ ਦਾ ਪੈਸਾ ਲੈ ਕੇ ਸ਼ਾਦੀ ਕਰਨ ਵਾਲੇ ਪਾਪੀ ਬੰਦੇ ਨੂੰ ਹੋਣ ਵਾਲੀਆਂ ਸਖਤ ਸਜਾਵਾਂ ਦਾ ਜ਼ਿਕਰ ਚਲ ਰਿਹਾ ਸੀ । ਸੰਤਾਂ ਨੇ ਉਸ ਸਮੇਂ ਵੈਰਾਗ 'ਚ ਢਲ ਕੇ ਅਜਿਹੇ ਦਰਦ ਭਰੇ ਵਾਕ ਕਹੇ ਜਿਨ੍ਹਾਂ ਵਾਕਾਂ ਦਾ ਐਸਾ ਪ੍ਰਭਾਵ ਪਿਆ ਕਿ ਸੰਗਤ ਵਿਚੋਂ ਪਿੰਡ ਦਾ ਇਕ ਸਰੋਤਾ ਭਾਈ ਫ਼ੌਜਾ ਸਿੰਘ ਉਠ ਖੜਾ ਹੋਇਆ ਤੇ ਹੱਥ ਜੋੜ ਕੇ ਅੱਥਰੂ ਭਰੇ ਨੇਤ੍ਰਾਂ ਅਤੇ ਰੁਕੇ ਹੋਏ ਗਲੇ ਨਾਲ ਬਹੁਤ ਅਧੀਨ ਹੋ ਕੇ ਰੋਣ ਹੀ ਲੱਗ ਪਿਆ ਤਾਂ ਸੰਤਾਂ ਨੇ ਕਥਾ ਰੋਕ ਕੇ ਉਸ ਨੂੰ ਪੁਛਿਆ ਕਿ ਭਾਈ ਕੀ ਗੱਲ ਹੈ ਤਾਂ ਉਸ ਨੇ ਮੁਰਝਾਏ ਹੋਏ ਮਨ ਨਾਲ ਅੱਖਾਂ ਚੋਂ ਹੰਝੂ ਕੇਰਦਿਆਂ ਆਖਿਆ ਕਿ ਮਹਾਰਾਜ ਮੈਂ ਬੜਾ ਪਾਪੀ ਹਾਂ ਮੈਨੂੰ ਬਖਸ਼ ਲਉ ਕਿਉਂਕਿ ਮੈਂ ੭੦੦) ਰੁਪਈਆ ਲੈ ਕੇ ਫੇਰ ਆਪਣੀ ਭੈਣ ਦੀ ਸ਼ਾਦੀ ਕੀਤੀ ਹੈ । ਇਹ ਸੁਣ ਕੇ ਸੰਗਤਾਂ ਤ੍ਰਬਕ ਉਠੀਆਂ ਤੇ ਹੈਰਾਨੀ ਛਾ ਗਈ । ਸੰਤਾਂ ਕਿਹਾ ਕਲ੍ਹ ਨੂੰ ਸ਼ਾਮ ਦੀ ਕਥਾ ਸਮੇਂ ਆਪਣੀ ਭੈਣ ਤੇ ਭਣਵੱਈਏ ਨੂੰ ਨਾਲ ਲੈ ਕੇ ਸੰਗਤ ਵਿਚ ਹਾਜ਼ਰ ਹੋਵੀਂ ਤੇ ਨਾਲ ੭੦੦) ਰੁਪਏ ਲਈ ਆਵੀਂ, ਅਗਲੇ ਦਿਨ ਭਾਈ ਫ਼ੌਜਾ ਸਿੰਘ ਆਪਣੀ ਭੈਣ ਗਿਆਨ ਕੌਰ ਤੇ ਭਣਵੱਈਏ ਸੁਵਰਨ ਸਿੰਘ ਨੂੰ ਉਨ੍ਹਾਂ ਦੇ ਪਿੰਡ ਖਹਿਰੇ ਤੋਂ ਜੋ ਉਥੋਂ ਨੇੜੇ ਹੀ ਸੀ, ਨਾਲ ਲੈ ਕੇ ਸਮੇਂ ਸਿਰ ਕਥਾ ਅਸਥਾਨ ਤੇ ਪੁਜ ਗਿਆ । ਸੰਤਾਂ ਨੇ ਸਾਰੀ ਸੰਗਤ ਦੇ ਸਾਹਮਣੇ ਇਸ ਦੇ ਆਪਣੇ ਹੱਥੀਂ ਉਹ ੭੦੦) ਰੁਪੱਈਆ ਉਸ ਦੀ ਭੈਣ ਦੀ ਝੋਲੀ ਪੁਆ ਦਿੱਤਾ ਤੇ ਸੰਤਾਂ ਨੇ ਪ੍ਰਸੰਨ ਹੋ ਕੇ ਫ਼ੌਜਾ ਸਿੰਘ ਨੂੰ ਕਿਹਾ ਕਲਗੀਧਰ ਜੀ ਦੇ ਹੁਕਮ ਅਨੁਸਾਰ ਖੰਡੇ ਦਾ ਅੰਮ੍ਰਿਤ ਛਕ ਲਉ ਤੁਹਾਨੂੰ ਮਾਇਆ ਦੀ ਘਾਟ ਨਹੀਂ ਰਹੇਗੀ । ਸੰਤਾਂ ਦੇ ਬਚਨਾਂ ਅਨੁਸਾਰ ਭਾਈ ਫ਼ੌਜਾ ਸਿੰਘ ਨੇ ਖੰਡੇ ਦਾ ਅੰਮ੍ਰਿਤ ਛਕ ਲਿਆ ਤੇ ਤਿਆਰ ਬਰ ਤਿਆਰ ਸਿੰਘ ਸੱਜ ਗਿਆ । ਬਾਬਾ ਅਮਰ ਸਿੰਘ ਨੇ ਦਸਿਆ ਕਿ ਹੁਣ ਫੌਜਾ ਸਿੰਘ ਦਾ ਮੁਰੱਬਾ ਮੇਰੇ ਖੇਤ ਦੇ ਨਾਲ ਹੈ ਤੇ ਉਸਦੀ ਮਾਇਕ ਹਾਲਤ ਕਾਫ਼ੀ ਚੰਗੀ ਹੈ ਤੇ ਸਾਰਾ ਪਰਵਾਰ ਅਨੰਦ ਨਾਲ ਜ਼ਿੰਦਗੀ ਬਸਰ ਕਰ ਰਿਹਾ ਹੈ । ਇਹ ਸਭ ਸੰਤਾਂ ਦੀ ਪ੍ਰਸੰਨਤਾ ਦਾ ਹੀ ਫਲ ਹੈ ।

੬ ਜਨਵਰੀ ੧੯੪੯ ਈ: ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਅਵਤਾਰ ਗੁਰਪੁਰਬ ਪੋਹ ਸੁਦੀ ਸਪਤਮੀ ਇਸੇ ਨਗਰ ਵਿਚ ਬੜੀ ਧੂਮ ਧਾਮ ਨਾਲ ਮਨਾਇਆ, ਜਲੂਸ ਵੀ ਕਢਿਆ ਤੇ ਸਿੰਘਾਂ ਨੇ ਗੱਤਕੇ ਬਾਜੀ ਦੇ ਜੋਹਰ ਵੀ ਵਿਖਾਏ । ਕੀਰਤਨ ਅਤੇ ਕਥਾ ਵੀ ਹੋਈ ਤੇ ਅਤੁੱਟ ਲੰਗਰ ਵਰਤੇ । ਸਾਰੇ ਇਲਾਕੇ ਦੀਆਂ ਸੰਗਤਾਂ ਦਾ ਇਕੱਠ ਹੋਇਆ । ਅਗਲੇ ਦਿਨ ਅੰਮ੍ਰਿਤ ਪ੍ਰਚਾਰ ਸਮੇਂ ਭਾਰੀ ਗਿਣਤੀ ਵਿਚ ਮਾਈ ਭਾਈ ਅੰਮ੍ਰਿਤ ਪਾਨ ਕਰਕੇ ਗੁਰੂ ਕੇ ਜਹਾਜੇ ਚੜ੍ਹੇ । ੭ ਨੂੰ ਜੱਥੇ ਸਮੇਤ ਸੰਤ ਜੀ ਵਿਦਾ ਹੋ ਕੇ ਚੱਲੇ ਜੱਥਾ ਤਾਂ ਵਟਾਲੇ ਤੇ ਅਚਲ ਵਟਾਲੇ ਦੇ ਗੁਰ ਅਸਥਾਨਾਂ ਦੇ ਦਰਸ਼ਨ ਕਰਕੇ ਪਿੰਡ ਵੈਰੋ ਨੰਗਲ ਵਿਖੇ ਗੁਰਦੁਆਰਾ ਪਾ: ੬ ਗੁਰੂਆਣਾ ਪੁੱਜਾ ।

**ਅੰਮ੍ਰਿਤਸਰ**–ਪਰ ਸੰਤ ਜੀ ਪੰਜ ਸਿੰਘਾਂ ਸਮੇਤ ਕਾਦੀਆਂ ਤੋਂ ਗੱਡੀ ਚੜ੍ਹ ਕੇ ਅੰਮ੍ਰਿਤਸਰ ਪਹੁੰਚ ਗਏ । ਪੰਜਾਂ ਸਰੋਵਰਾਂ ਵਿਚ ਸਣੇ ਕੇਸੀ ਇਸ਼ਨਾਨ ਕੀਤੇ । ਉਪਰੰਤ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤੇ ਤੇ ਕੀਰਤਨ ਸੁਣਿਆ । ਬਾਬਾ ਸਾਹਿਬ ਦੇ ਚੌਂਕ ਸੰਤ ਰਣ ਸਿੰਘ ਜੀ ਦੇ ਡੇਰੇ ਰਾਤ ਨੂੰ ਆਰਾਮ ਕੀਤਾ । ਸਰਦਾਰ ਸੁੰਦਰ ਸਿੰਘ ਜੀ ਲਾਇਲਪੁਰ ਵਾਲਿਆਂ ਨੇ ੧੧੦੦) ਰੁਪਏ ਅਰਦਾਸ ਕਰਵਾਏ । ੮ ਨੂੰ ਸੁਬ੍ਹਾ ਇਸ਼ਨਾਨ ਉਪਰੰਤ ਸ੍ਰੀ ਹਰਿਮੰਦਰ ਸਾਹਿਬ ਵਿਖੇ ੧੨੫) ਦੀ ਦੇਗ ਤੇ ੫) ਗੋਲਕ 'ਚ ਪਾਏ ਇਸੇ ਤਰ੍ਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸ਼ਹਿਰ ਦੇ ਬਾਕੀ ਇਤਿਹਾਸਕ ਗੁਰਦੁਆਰਿਆਂ ਵਿਚ ਦੇਗਾਂ ਚੜ੍ਹਾਈਆਂ ਤੇ ਗੋਲਕਾਂ ਵਿਚ ਮਾਇਆ ਪਾਈ । ਸ਼ਾਮ ਨੂੰ ਗੁਰਦੁਆਰਾ ਪਾ: ੬ ਗੁਰੂਆਣਾ ਵਿਖੇ ਜੱਥੇ ਪਾਸ ਪੁੱਜੇ । ਦੋਵੇਂ ਸਮੇਂ ਦੀਵਾਨ

ਸੱਜਦੇ ਸਨ। ਸੁਬ੍ਹਾ ਸ੍ਰੀ ਗੁਰ ਪ੍ਰਤਾਪ ਸੂਰਜ ਦੀ ਕਥਾ ਅਤੇ ਸ਼ਾਮ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਹੁੰਦੀ ਸੀ। ਜੱਥੇ ਦੀ ਸੇਵਾ ਭਾਈ ਦਰਸ਼ਨ ਸਿੰਘ ਆਦਿਕ ਸਿੰਘ, ਸੰਗਤ ਨਾਲ ਮਿਲਕੇ ਬੜੇ ਪ੍ਰੇਮ ਤੇ ਸ਼ਰਧਾ ਨਾਲ ਕਰਦੇ ਰਹੇ।

**ਮਹਤੇ**—੧੫ ਨੂੰ ਗੁਰਦੁਆਰਾ ਪਾ: ੬ ਗੁਰੂਆਣਾ ਤੋਂ ਚਾਲੇ ਪਾ ਕੇ ੧੦ ਕੁ ਵਜੇ ਪਿੰਡ ਬੂੜੇਨੰਗਰ ਜਾ ਕੇ ਦੀਵਾਨ ਸਜਾਇਆ ਅਤੇ ਸੰਤ ਜੀ ਨੇ ਸ਼ਬਦ ਦੀ ਕਥਾ ਸ੍ਰਵਣ ਕਰਵਾਈ, ਉਪਰੰਤ ਪ੍ਰਸ਼ਾਦ ਛਕ ਕੇ ਪਿੰਡ ਮਹਤੇ ਪੁੱਜੇ, ਨਗਰ ਦੀ ਸੰਗਤ ਸੰਤ ਜੀ ਅਤੇ ਜੱਥੇ ਦੇ ਸਵਾਗਤ ਲਈ ਅੱਗੋਂ ਆਈ, ਨਗਰ ਨਿਵਾਸੀ ਸੰਤਾਂ ਨੂੰ ਜਲੂਸ ਦੀ ਸ਼ਕਲ ਵਿਚ ਲੈ ਕੇ ਗਏ। ਸ਼ਾਹ ਦਲੀਪ ਸਿੰਘ ਜੀ ਭਾਈ ਮੇਵਾ ਸਿੰਘ ਜੀ ਆਦਿ ਸਿੰਘ ਬੜੇ ਪਿਆਰ ਨਾਲ ਸੇਵਾ ਕਰਦੇ ਰਹੇ। ੨੩ ਨੂੰ ਅੰਮ੍ਰਿਤ ਪ੍ਰਚਾਰ ਸਮੇਂ ੩੭ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ, ਸਰਦਾਰ ਸੁੰਦਰ ਸਿੰਘ ਲਾਇਲਪੁਰ ਵਾਲਿਆਂ ਨੇ ੧੦੦੦) ਰੁਪਏ ਅਰਦਾਸ ਕਰਵਾਏ। ੨੪ ਨੂੰ ਸ਼ਾਮ ਦਾ ਦੀਵਾਨ ਪਿੰਡ ਨੰਗਲ ਵਿਖੇ ਹੋਇਆ। ਸ਼ਾਮ ਦਾ ਲੰਗਰ ਛਕ ਕੇ ਰਾਗੀ ਜੱਥਾ ਤੇ ਸੰਤ ਜੀ ਰਾਤ ਨੂੰ ਨੰਗਲੀ ਜਾ ਬਿਰਾਜੇ। ੨੫ ਨੂੰ ਸੁਬ੍ਹਾ ਦੀਵਾਨ ਕਰਕੇ ਤੇ ਲੰਗਰ ਛਕ ਕੇ ਜੱਥੇ ਸਮੇਤ ਚਾਲੇ ਪਾ ਕੇ ਬਾਬੇ ਬਕਾਲੇ ਪਹੁੰਚ ਕੇ ਗੁਰਦੁਆਰੇ ਸਾਹਿਬਾਨ ਦੀ ਯਾਤਰਾ ਕੀਤੀ ਤੇ ਰਾਤ ਉਥੇ ਹੀ ਰਹੇ। ੨੬ ਨੂੰ ਦੋਨੋਂ ਸਮੇਂ ਦੇ ਦੀਵਾਨ ਸਜਾਏ। ਸੰਗਤਾਂ ਨੇ ਕਥਾ ਦਾ ਅਨੰਦ ਮਾਣਿਆ। ਸ਼ਾਮ ਦਾ ਲੰਗਰ ਛਕ ਕੇ ਬਿਆਸ ਸਟੇਸ਼ਨ ਤੋਂ ਗੱਡੀ ਚੜ੍ਹ ਕੇ ਅੰਮ੍ਰਿਤ ਵੇਲੇ ਛੇ ਵਜੇ ਅਹਿਮਦਗੜ੍ਹ ਮੰਡੀ ਪਹੁੰਚ ਗਏ। ੨੭ ਨੂੰ ਸੁਬ੍ਹਾ ਦਾ ਦੀਵਾਨ ਮੰਡੀ ਅਹਿਮਦਗੜ੍ਹ ਕਰਕੇ ਦੁਪਹਿਰ ਦਾ ਲੰਗਰ ਛਕ ਕੇ ਚਾਲੇ ਪਾਏ ਰਾਤ ਤੱਕ ਲੋਹਟ ਬੱਧੀ ਨਗਰ ਪਹੁੰਚ ਗਏ। ੩ ਫਰਵਰੀ ਨੂੰ ਆਸਾ ਜੀ ਦੀ ਵਾਰ ਦਾ ਕੀਰਤਨ ਗਿਆਨੀ ਸ਼ੇਰ ਸਿੰਘ ਜੀ ਕੋਕਰੀ ਕਲਾਂ ਵਾਲਿਆਂ ਕੀਤਾ। ਜੱਥੇਦਾਰ ਕਪੂਰ ਸਿੰਘ ਜੀ ਸੰਤਾਂ ਦੇ ਦਰਸ਼ਨਾਂ ਨੂੰ ਆਏ ਜੋ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਦੇ ਪ੍ਰਬੰਧਕ ਜੱਥੇਦਾਰ ਸਨ। ੧੧ ਫਰਵਰੀ ਨੂੰ ਦੁਪਹਿਰ ਦਾ ਲੰਗਰ ਜਰਵਾਣੇ ਪਿੰਡ ਭਾਈ ਚੰਨਣ ਸਿੰਘ ਦੇ ਘਰ ਅਤੇ ਸ਼ਾਮ ਦਾ ਦੀਵਾਨ ਵੀ ਪਿੰਡ ਜਰਵਾਣੇ ਹੀ ਕੀਤਾ। ੧੨ ਫਰਵਰੀ ਨੂੰ ਸੰਗਰਾਂਦ ਦੇ ਦੀਵਾਨ ਵਿਚ ਸੰਗਤ ਦਾ ਭਾਰੀ ਇਕੱਠ ਹੋਇਆ। ਫਗਣ ਦੇ ਮਹੀਨੇ ਦੀ ਕਥਾ ਕੀਤੀ। ਦੁਪਹਿਰ ਦਾ ਪ੍ਰਸ਼ਾਦਾ ਛਕ ਕੇ ਸੰਗਤ ਪਾਸੋਂ ਵਿਦਾਇਗੀ ਲਈ। ਤੁਰਨ ਸਮੇਂ ਸੰਗਤ ਨੇ ਸੰਤ ਜੀ ਅਤੇ ਜੱਥੇ ਦਾ ਬਹੁਤ ਸਵਾਗਤ ਕੀਤਾ। ਜੱਥਾ ਪੱਖੋਵਾਲ ਪੁੱਜ ਗਿਆ ਤੇ ਸੰਤ ਜੀ ਕੁਝ ਸਿੰਘਾਂ ਸਮੇਤ ਹਲਵਾਰੇ ਜਾ ਬਿਰਾਜੇ। ੧੩, ੧੪, ੧੫ ਫਰਵਰੀ ਨੂੰ ਹਲਵਾਰੇ ਤੋਂ ਬੋਪਾਰਾਇ ਵਿਖੇ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਯਾਦ ਵਿਚ ਕੀਤੇ ਜਾਂਦੇ ਸਾਲਾਨਾ ਜੋੜ ਮੇਲੇ ਤੇ ਪਹੁੰਚੇ। ੧੫ ਦੀ ਸ਼ਾਮ ਨੂੰ ਪਿੰਡ ਜੱਸੋਵਾਲ ਪਹੁੰਚ ਗਏ। ੧੬ ਦਾ ਦੀਵਾਨ ਕਰਕੇ ਤੇ ਦੁਪਹਿਰ ਦਾ ਲੰਗਰ ਛਕ ਕੇ ਚਾਲੇ ਪਾਏ। ਤੁਗਲ ਵਿਖੇ ਸ੍ਰ: ਅਰਜਨ ਸਿੰਘ ਦੇ ਘਰ ਜਲ ਪਾਣੀ ਛਕ ਕੇ ਸ਼ਾਮ ਨੂੰ ਪੱਖੋਵਾਲ ਜੱਥੇ ਪਾਸ ਪੁਜ ਗਏ।

**ਪੱਖੋਵਾਲ** :—ਪੱਖੋਵਾਲ ਦੋਨੋਂ ਸਮੇਂ ਦੀਵਾਨ ਸੱਜਦੇ। ੨੧ ਫਰਵਰੀ ਦਾ ਸ਼ਾਮ ਦਾ ਦੀਵਾਨ ਪਿੰਡ ਡਾਂਗੋ ਵਿਖੇ ਹੋਇਆ, ਪੱਖੋਵਾਲ ਜੱਥੇ ਦੀ ਸੇਵਾ ਸੰਭਾਲ ਦਾ ਪ੍ਰਬੰਧ ਸੰਤ ਬਖਸ਼ੀਸ਼ ਸਿੰਘ ਜੀ ਹਰ ਸਾਲ ਕਰਦੇ ਹਨ। ਆਪ ਰਾਮਗੜ੍ਹ ਵਾਲੇ ਸੰਤ ਮੱਘਰ ਸਿੰਘ ਜੀ ਦੇ ਜੱਥੇ ਨਾਲ ਸਬੰਧਤ ਹਨ। ਬਹੁਤ ਗੁਰਮੁਖ ਪ੍ਰੇਮੀ ਤੇ ਸੰਤਾਂ ਦੇ ਸ਼ਰਧਾਲੂ ਹਨ। ਕਥਾ ਸਮੇਂ ਆਪ ਰੌਲਾ ਨਹੀਂ ਪੈਣ ਦੇਂਦੇ। ਸੰਗਤਾਂ ਨੂੰ ਚੁੱਪ ਕਰਵਾਉਣ ਲਈ ਆਪ ਖੜੇ ਹੋ ਕੇ ਪਹਿਰਾ ਦੇਂਦੇ ਹਨ। ੨੭ ਨੂੰ ਅਹਿਮਦਗੜ੍ਹ ਮੰਡੀ ਵਿਖੇ ਭਾਈ ਸ਼ਮਸ਼ੇਰ ਸਿੰਘ ਦੇ ਘਰ ਅਖੰਡ ਪਾਠ ਦੇ ਭੋਗ ਉਪਰੰਤ ਸੰਤ ਜੀ ਨੇ ਕਥਾ ਕੀਤੀ। ਸ਼ਾਮ ਨੂੰ ਮੋਗੇ ਨੇੜੇ ਦੁਸਾਂਝ ਪਿੰਡ ਵਿਖੇ ਬਾਬਾ ਹਰਦਿਤ ਸਿੰਘ ਦੇ ਘਰ ਪੁੱਜੇ, ੨੮ ਨੂੰ ਦੀਵਾਨ ਕੀਤਾ। ੧ ਮਾਰਚ ਨੂੰ ਅਖੰਡਪਾਠ ਦੇ ਭੋਗ ਉਪਰੰਤ

ਕਥਾ ਕੀਤੀ ਬਾਦ ਵਿਚ ਦਾਸ ਨੇ ਭਾਸ਼ਨ ਦਿੱਤਾ। ਸੰਤਾਂ ਨੇ ਦੁਸਾਂਝ ਦੀਵਾਨ ਵਿਚ ਕਥਾ ਕੀਤੀ। ਗੁਰੂ ਪੰਥ ਦੇ ਹੁਕਮ ਅਨੁਸਾਰ ਹੜਤਾਲ ਕਰਵਾਈ। ਸਭ ਸਿੰਘਾਂ ਪਾਸੋਂ ਪੰਜ ਪੰਜ ਜਪੁ ਜੀ ਦੇ ਅਤੇ ਪੰਜ ਪੰਜ ਚੌਪਈ ਦੇ ਪਾਠ ਕਰਵਾਏ ਅਤੇ ਗੁਰੂ ਪੰਥ ਦੀ ਚੜ੍ਹਦੀ ਕਲਾ ਲਈ ਅਰਦਾਸ ਕੀਤੀ। ੨ ਨੂੰ ਪਿੰਡ ਰੌਲੀ ਭਾਈ ਹਰਜੰਤ ਸਿੰਘ ਦੇ ਘਰ ਸਿੰਘਾਂ ਨੇ ਜਾ ਕੇ ਅਖੰਡ ਪਾਠ ਅਰੰਭ ਕੀਤਾ।

**ਰੋਡੇ**–ਜੱਥੇ ਸਮੇਤ ੪ ਮਾਰਚ ਨੂੰ ਅਖੰਡ ਪਾਠ ਦਾ ਭੋਗ ਪਿਆ ਕਥਾ ਹੋਈ, ਸ਼ਾਮ ਨੂੰ ਚਾਲੇ ਪਾ ਕੇ ਰੋਡੇ ਨਗਰ ਪੁੱਜੇ। ਪ੍ਰਬੰਧ ਸੰਤ ਕ੍ਰਿਪਾਲ ਸਿੰਘ ਜੀ ਨੇ ਕੀਤਾ। ੫ ਮਾਰਚ ਤੋਂ ੯ ਅਪਰੈਲ ਤੱਕ ਜੱਥਾ ਰੋਡਿਆਂ ਵਿਖੇ ਰਿਹਾ। ਨਗਰ ਨਿਵਾਸੀ ਸੰਗਤ ਅਤੇ ਨਗਰ ਦੇ ਮੁਖੀ ਸਿੰਘਾਂ ਨੇ ਬਹੁਤ ਸੇਵਾ ਕੀਤੀ। ਇਹ ਸਿੰਘ ਸੰਤ ਕ੍ਰਿਪਾਲ ਸਿੰਘ ਜੀ ਦੇ ਨਿਕਟ ਵਰਤੀ ਤੇ ਅਕਾਲੀ ਜੱਥੇਬੰਦੀ 'ਚ ਜੁੜੇ ਹੋਏ ਸਨ।

ਭਾਈ ਭਗਵਾਨ ਸਿੰਘ ਜੀ, ਭਾਈ ਜੋਗਿੰਦਰ ਸਿੰਘ ਜੀ ਭਾਈ ਲਛਮਣ ਸਿੰਘ ਜੀ, ਭਾਈ ਗੁਰਮੁਖ ਸਿੰਘ ਜੀ, ਭਾਈ ਸ਼ਾਮ ਸਿੰਘ ਜੀ ਭਾਈ ਬਲਵੰਤ ਸਿੰਘ ਜੀ, ਗਿਆਨੀ ਬਿਸ਼ਨ ਸਿੰਘ ਜੀ, ਆਦਿ ਸਜਣਾਂ ਦੇ ਨਾਮ ਵਰਣਨ ਯੋਗ ਹਨ।

**ਦੁਖ ਸੁਖ 'ਚ ਸਮਾਨ ਬ੍ਰਿਤੀ :–**

੨੦ ਮਾਰਚ ਨੂੰ ਸੰਤਾਂ ਦੇ ਸ਼ਰੀਰ ਤੇ ਇਕ ਗਿਲਟੀ ਦੀ ਸ਼ਕਲ ਦੀ ਵਿਆਧ ਉਠ ਖਲੋਤੀ ਜੋ ਵਧਦੀ ਹੀ ਗਈ, ਇਕ ਹਕੀਮ ਨੇ ਇਕ ਅਜੇਹੀ ਦਵਾਈ ਲਾ ਦਿੱਤੀ ਜਿਸ ਦੇ ਕਾਰਨ ਇੰਨੀ ਤਕਲੀਫ਼ ਹੋਈ ਕਿ ਜੇ ਹੋਰ ਕੋਈ ਆਮ ਆਦਮੀ ਹੁੰਦਾ ਤਾਂ ਉਸ ਦੀਆਂ ਚੀਕਾਂ ਨਿਕਲ ਜਾਂਦੀਆਂ ਤੇ ਉਹ ਦੂਰ ਦੁਰਾਡੇ ਤੱਕ ਸੁਣਦੀਆਂ, ਪਰ ਸੰਤ ਜੀ ਉਸ ਤਕਲੀਫ਼ 'ਚ ਅਡੋਲ ਰਹੇ। ਬਾਦ ਵਿਚ ਖਾਸ ਸਿੰਘਾਂ ਦੇ ਪੁੱਛਣ ਤੇ ਦੱਸਿਆ ਕਿ ਅਜਿਹੀ ਤਕਲੀਫ ਸਮੇਂ ਸਿਮਰਨ ਦੇ ਬਲ ਨਾਲ ਆਪਣੀ ਸੁਰਤਿ ਨੂੰ ਸ਼ਰੀਰ ਦੇ ਦੁਖ ਤੋਂ ਵੱਖ ਕਰਕੇ ਪਰਮ ਸੁਖ ਰੂਪ ਪਰਮ-ਆਤਮਾ ਵਿਚ ਲੀਨ ਕਰ ਛੱਡੀ, ਜੇ ਐਸਾ ਨ ਹੁੰਦਾ ਤਾਂ ਸਾਡਾ ਵੀ ਉਹੋ ਹੀ ਹਾਲ ਹੋਣਾ ਸੀ ਜੋ ਇਕ ਆਮ ਆਦਮੀ ਦਾ ਹੁੰਦਾ ਹੈ। ਇਸ ਰੋਗ ਦੇ ਇਲਾਜ ਲਈ ਸੰਤ ਜੀ ਕੁਝ ਸਿੰਘਾਂ ਸਮੇਤ ਕੋਟਕਪੂਰੇ ਚਲੇ ਗਏ। ਉਥੇ ਡਾਕਟਰ ਕਰਤਾਰ ਸਿੰਘ ਜੀ ਨੇ ਆਪ ਜੀ ਦਾ ਬੜੇ ਪ੍ਰੇਮ ਤੇ ਸ਼ਰਧਾ ਨਾਲ ਇਲਾਜ ਕੀਤਾ, ਉਥੇ ਵੀ ਇਲਾਜ ਸਮੇਂ "ਦੁਖ ਸੁਖ ਦੋਨੋ ਸਮ ਕਰਿ ਜਾਨੈ" ਮਹਾਂਵਾਕ ਅਨੁਸਾਰ ਦੁਖ ਸੁਖ ਵਿਚ ਸਮਾਨ ਰਹੇ। ਭਾਰੀ ਤਕਲੀਫ਼ ਸਮੇਂ ਵੀ ਅਨੰਦ ਵਿਚ ਹੀ ਮਗਨ ਰਹੇ। ਪੂਰਾ ਇਕ ਹਫ਼ਤਾ ਕੋਟਕਪੂਰੇ ਡਾਕਟਰ ਪਾਸ ਇਲਾਜ ਕਰਾਉਂਦੇ ਰਹੇ। ਕੁਲ ੨੮ ਟੀਕੇ ਲੱਗੇ, ਹਫ਼ਤੇ ਬਾਦ ਵਾਪਸ ਆ ਕੇ ਸ਼ਰੀਰਕ ਕਮਜ਼ੋਰੀ ਦੇ ਬਾਵਜੂਦ ਸੰਗਤਾਂ ਨੂੰ ਰਸ ਭਰੀ ਕਥਾ ਸੁਣਾ ਕੇ ਨਿਹਾਲ ਕੀਤਾ।

**ਭਿੰਡਰ ਕਲਾਂ**—੧੦ ਅਪਰੈਲ ਨੂੰ ਰੋਡਿਆਂ ਤੋਂ ਚੱਲ ਕੇ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਵਿਖੇ ਜੱਥੇ ਸਮੇਤ ਪੁੱਜੇ। ੧੧ ਨੂੰ ਅਖੰਡ ਪਾਠ ਰੱਖ ਕੇ ੧੩ ਨੂੰ ਵਿਸਾਖੀ ਵਾਲੇ ਦਿਨ ਭੋਗ ਪਾਇਆ। ਅੰਮ੍ਰਿਤ ਤਿਆਰ ਕਰਨ ਤੇ ਖਾਲਸਾ ਪ੍ਰਗਟਾਉਣ ਦਾ ਪ੍ਰਸੰਗ ਸੁਣਾਇਆ। ਬਾਰਾ ਮਾਹਾਂ 'ਚੋਂ ਮਹੀਨੇ ਦੀ ਕਥਾ ਕੀਤੀ। ਪੰਥ ਦੀਆਂ ਚੜ੍ਹਦੀਆਂ ਕਲਾਂ ਹੋਣ ਦਾ ਇਕੋ ਉਪਾਉ ਦੱਸਿਆ ਕਿ ਗੁਰੂ ਆਸਰੇ ਰਹੋ, ਆਪੋ ਵਿੱਚੀਂ ਪਿਆਰ ਤੇ ਇਤਫਾਕ ਰੱਖੋ ਤੇ ਚੰਗੇ ਜੀਵਨ ਬਣਾਉ। ਮਤਾ ਪਾਸ ਹੋਇਆ ਕਿ ਸਰਕਾਰ ਗੁਰਮੁਖੀ ਲਿਪੀ ਵਿਚ ਦਫਤਰੀ ਬੋਲੀ ਪੰਜਾਬੀ ਵਰਤੇ। ਗੁਰੂ ਘਰ ਵਿਚ ਧਰਮ ਤੇ ਸਿਆਸਤ ਨੂੰ ਇਕੋ ਜੇਹੀ ਥਾਂ ਹੈ ਇਸ ਵਿਚ ਵਾਧਾ ਘਾਟਾ ਨਹੀਂ ਹੋ ਸਕਦਾ।

੧੫ ਨੂੰ ਭਿੰਡਰਾਂ ਤੋਂ ਚੱਲ ਕੇ ਸੰਤ ਜੀ ਨੇ ਬੇਪਾਰਾਇ ਸੰਗਤ ਦੇ ਦਰਸ਼ਨ ਕੀਤੇ ਤੇ ਜੱਥੇਦਾਰ ਗੁਰਦਿਆਲ ਸਿੰਘ ਜੀ ਨੂੰ ਮਿਲੇ। ੧੬ ਨੂੰ ਲੁਧਿਆਣੇ ਸਿਵਲ ਸਰਜਨ ਤੋਂ ਸ਼ਰੀਰ ਦਾ ਮੁਆਇਨਾ ਕਰਵਾਇਆ ਤੇ ਡਾਕਟਰ ਨੇ ਤਸੱਲੀ ਦਿੱਤੀ ਕਿ ਹੁਣ ਸ਼ਰੀਰ ਵਿਚ ਕੋਈ ਬੀਮਾਰੀ ਨਹੀਂ ਹੈ।

**ਅਖਾੜੇ**—ਜੱਥੇਦਾਰ ਜੀ ਬੋਪਾਰਾਇ ਚਲੇ ਗਏ ਤੇ ਸੰਤ ਜੀ ਅਖਾੜੇ ਨਗਰ ਆ ਗਏ। ੧੯ ਨੂੰ ਪੰਚਮ ਪਾਤਸ਼ਾਹ ਜੀ ਦਾ ਅਵਤਾਰ ਗੁਰਪੁਰਬ ਮਨਾਇਆ, ਜੱਥੇ ਦੇ ਸਿੰਘਾਂ ਨੂੰ ਭਿੰਡਰਾਂ ਤੋਂ ਅਖਾੜੇ ਮੰਗਵਾ ਲਿਆ। ਦੋਨੋਂ ਸਮੇਂ ਗੁਰਦੁਆਰਾ ਸਾਹਿਬ ਵਿਖੇ ਦੀਵਾਨ ਸਜਦੇ ਹਨ। ਕੀਰਤਨ ਅਤੇ ਕਥਾ ਦਾ ਅਨੰਦ ਬੱਝਦਾ ਹੈ। ਭਾਈ ਮਾਧੋ ਸਿੰਘ ਜੀ ਜੋ ਗੁਰਦੁਆਰੇ ਦੇ ਮਹੰਤ ਹਨ। ਬਹੁਤ ਪਿਆਰ ਨਾਲ ਸੇਵਾ ਕਰਦੇ ਹਨ। ਸੰਤਾਂ ਦੇ ਵੱਡੇ ਭੁਚੰਗੀ ਭਾਈ ਕਰਤਾਰ ਸਿੰਘ ਜੀ ਨੇ ਆਪਣੇ ਗ੍ਰਿਹਿ ਵਿਖੇ ਸੰਗਤ ਦੇ ਚਰਨ ਪੁਆਏ ਲੰਗਰ ਕੀਤਾ ਗ੍ਰਿਹ ਪਵਿੱਤਰ ਹੋਇਆ। ਭਾਈ ਗੁਰਮੁਖ ਸਿੰਘ ਮਾਈ ਬਿਸ਼ਨ ਕੌਰ ਤੇ ਮਹਿਮਾ ਸਿੰਘ ਨੇ ਅਖੰਡ ਪਾਠ ਤੇ ਲੰਗਰ ਕੀਤਾ। ਇਨ੍ਹਾਂ ਦਿਨਾਂ 'ਚ ਗਿਆਨੀ ਸ਼ੇਰ ਸਿੰਘ ਜੀ ਕੋਕਰੀ ਕਲਾਂ ਵਾਲੇ ਜੱਥੇ ਸਮੇਤ ਆਏ ਹੋਏ ਸਨ ਦੋਨੋਂ ਸਮੇਂ ਕੀਰਤਨ ਸੁਣਾ ਕੇ ਨਿਹਾਲ ਕਰਦੇ ਰਹੇ। ੨੨ ਨੂੰ ਨਿਰੰਜਨ ਸਿੰਘ ਦੇ ਘਰ ਸਵੇਰ ਦਾ ਪ੍ਰਸ਼ਾਦਾ ਛਕ ਕੇ ਚਾਲੇ ਪਾ ਕੇ ਕੋਕਰੀ ਕਲਾਂ ਰਾਗੀ ਬੁੱਧ ਸਿੰਘ ਦੇ ਗੁਰਦੁਆਰੇ ਪੁੱਜੇ ਉਨ੍ਹਾਂ ਬਹੁਤ ਪ੍ਰੇਮ ਨਾਲ ਦੁਪਹਿਰ ਦੇ ਲੰਗਰ ਦੀ ਸੇਵਾ ਕੀਤੀ। ਦੁਪਹਿਰ ਨੂੰ ਆਰਾਮ ਕਰਕੇ ਸ਼ਾਮ ਨੂੰ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰੀਂ ਪਹੁੰਚ ਗਏ। ੨੩ ਨੂੰ ਇੰਦਗੜ੍ਹ ਵਿਚ ਦੀ ਕਿਸ਼ਨਪੁਰੇ ਸੰਤ ਵਿਸਾਖਾ ਸਿੰਘ ਜੀ ਪਾਸ ਪੁੱਜੇ। ਉਥੇ ਦਿਨ ਢਲੇ ਦੇ ਦੀਵਾਨ ਵਿਚ ਕਥਾ ਕੀਰਤਨ ਹੋਇਆ ਸੰਗਤ ਭਾਰੀ ਗਿਣਤੀ ਵਿਚ ਆਈ। ਰਾਤ ਨੂੰ ਭਿੰਡਰੀਂ ਆ ਰਹੇ। ੧ ਮਈ ਤੱਕ ਭਿੰਡਰੀਂ ਹੀ ਰਹੇ। ਭਾਈ ਪੂਰਨ ਸਿੰਘ ਤੇ ਮਾਈ ਦਇਆ ਕੌਰ ਅਤੇ ਭਾਈ ਸਾਵਣ ਸਿੰਘ ਮਿਸਤ੍ਰੀ ਨੇ ਸੰਗਤ ਲਈ ਲੰਗਰ ਕੀਤੇ।

੨ ਮਈ ਨੂੰ ਭਿੰਡਰਾਂ ਤੋਂ ਕੁਝ ਸਿੰਘਾਂ ਸਮੇਤ ਸੰਤ ਜੀ ਲੁਧਿਆਣੇ ਰਾਹੀਂ ਰਾਜਪੁਰੇ ਗੁਰਦੁਆਰੇ ਜਾ ਰਹੇ। ੩ ਨੂੰ ਕੀਰਤਨ ਤੇ ਕਥਾ ਕਰਕੇ 'ਉੱਪਲ ਹੇੜੀ' ਨਗਰ ਆਏ ਜੋ ਰਾਗੀ ਗੁਰਬਚਨ ਸਿੰਘ ਦਾ ਜਨਮ ਨਗਰ ਹੈ। ਸ਼ਾਮ ਦਾ ਦੀਵਾਨ ਗੁਰਦੁਆਰੇ ਸਾਹਿਬ ਵਿਖੇ ਕੀਤਾ। ਗੁਰਬਚਨ ਸਿੰਘ ਰਾਗੀ ਅਤੇ ਨਗਰ ਦੀ ਸੰਗਤ ਨੇ ਬਹੁਤ ਪ੍ਰੇਮ ਨਾਲ ਸੇਵਾ ਕੀਤੀ।

**ਪਟਿਆਲੇ**—੪ ਨੂੰ ਦੋਨੋਂ ਦੀਵਾਨ ਅਤੇ ੫ ਨੂੰ ਸੁਬ੍ਹਾ ਦਾ ਦੀਵਾਨ ਕਰਕੇ ਪਟਿਆਲੇ ਪੁੱਜੇ। ਸ਼ਾਮ ਦਾ ਦੀਵਾਨ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਵਿਖੇ ਕੀਤਾ। ਗੁਰੂ ਕੇ ਬਾਜ ਦੇ ਦਰਸ਼ਨ ਹੋਏ। ਸੰਗਤ ਸਮੇਤ ਸਰਦਾਰ ਤਿਰਲੋਕ ਸਿੰਘ ਮਾਤਾ ਰਛਪਾਲ ਕੌਰ ੨੦੭ ਚੱਕ ਵਾਲਿਆਂ ਦੀ ਕੋਠੀ ਰਾਤ ਰਹੇ। ੬ ਨੂੰ ਸੁਬ੍ਹਾ ਦੀ ਕਥਾ ਗੁਰਦੁਆਰਾ ਦੂਖ ਨਿਵਾਰਣ ਸਾਹਿਬ ਵਿਖੇ ਕੀਤੀ। ਮੋਤੀ ਬਾਗ ਆਦਿ ਜਗ੍ਹਾ ਅਤੇ ਇਤਿਹਾਸਕ ਗੁਰਦੁਆਰੇ ਦੇ ਦਰਸ਼ਨ ਪਰਸੇ। ਸੰਤ ਜੱਸਾ ਸਿੰਘ ਦੀ ਝਿੜੀ ਦੇਖੀ ਜਿੱਥੇ ਪ੍ਰਸਿੱਧ ਕੀਰਤਨੀਏ ਸੰਤ ਗੁਰਮੁਖ ਸਿੰਘ ਜੀ ਰਿਹਾਇਸ਼ ਰਖਦੇ ਸਨ।

੭ ਤੱਕ ਸੰਤ ਜੀ ਤਾਂ ਕੁਝ ਸਿੰਘਾਂ ਸਮੇਤ ਪਟਿਆਲੇ ਹੀ ਰਹੇ। ਦਰਜੀ ਸਿੰਘਾਂ ਦੇ ਗੁਰਦੁਆਰੇ ਕਥਾ ਕੀਤੀ। ਬਾਕੀ ਜਥਾ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਤੋਂ ਪੰਜੋਖਰੇ ਸਾਹਿਬ ਪਹੁੰਚ ਗਿਆ। ੮ ਨੂੰ ਜੱਥੇ ਦੇ ਸਾਰੇ ਸਿੰਘ ਪਟਿਆਲੇ ਆ ਗਏ। ਨਵੀਨ ਸਿੰਘ ਸਭਾ ਸਰਗੋਧਾ ਦੇ ਗੁਰਦੁਆਰੇ ਕੀਰਤਨ ਅਤੇ ਕਥਾ ਹੋਈ। ਇਥੇ ਇਕ ਸਿੰਘ ਸੁਖਮਨੀ ਸਾਹਿਬ ਪੜ੍ਹ ਕੇ ਸਰੀਰ ਛੱਡ ਗਿਆ। ੯ ਦੇ ਦੀਵਾਨ ਵੀ ਪਟਿਆਲੇ ਹੀ ਸਜੇ।

੧੦ ਨੂੰ ਰਾਣੀ ਤੇਜ ਕੌਰ ਦੇ ਗ੍ਰਿਹਿ ਵਿਖੇ ਅਖੰਡ ਪਾਠ ਅਰੰਭ ਕੀਤਾ ਜਿਸ ਦਾ ਭੋਗ ੧੧ ਮਈ ਨੂੰ ਪਿਆ। ਕੀਰਤਨ ਤੇ ਕਥਾ ਹੋਈ। ਚੜ੍ਹਤ 'ਚ ਆਏ ਬਸਤ੍ਰ ਤੇ ਮਾਇਆ ਸੰਤਾਂ ਨੇ ਸਿੰਘਾਂ ਵਿਚ ਵਰਤਾ ਦਿੱਤੀ।

**ਸੰਤ ਸੰਗਤ ਸਿੰਘ ਜੀ**—ਪਟਿਆਲੇ ਵਿਖੇ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲਿਆਂ ਦੇ ਦਰਸ਼ਨ ਕੀਤੇ ਜੋ ਮਹਾਨ ਵਿਦਵਾਨ ਤੇ ਆਤਮ ਦਰਸੀ ਮਹਾਂਪੁਰਖ ਸਨ। ਆਪ ਦੀ ਕਥਾ ਵਿਚ ਵੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਵਾਂਗ ਹੀ ਮਿਕਨਾਤੀਸੀ ਕਸ਼ਸ਼ ਸੀ। ਇਕ ਵਾਰ ਦਾਸ ਨੂੰ

ਵੀ ਆਪ ਜੀ ਦੀ ਕਥਾ ਸੁਣਨ ਦਾ ਮੌਕਾ ਮਿਲਿਆ। ੧੯੪੯ ਈ: ਦੇ ਫਗਣ ਦੇ ਦਿਨਾਂ ਵਿਚ ਚੀਫ ਖਾਲਸਾ ਦੀਵਾਨ ਵਲੋਂ ਪਟਿਆਲੇ ਸਿੱਖ ਵਿਦਿਅਕ ਕਾਨਫਰੰਸ ਦਾ ਸਲਾਨਾ ਸਮਾਗਮ ਸੀ। ਆਸਾ ਜੀ ਦੀ ਵਾਰ ਦੇ ਭੋਗ ਉਪਰੰਤ ਆਪ ਜੀ ਨੇ ਜ਼ੈਤਸਰੀ ਰਾਗ ਦੇ ਚੌਥੇ ਮਹਲੇ ਦੇ ਪਹਿਲੇ ਸ਼ਬਦ ਦੀ ਕਥਾ ਕੀਤੀ ਜਿਸ ਨੂੰ ਸੁਣਦਿਆਂ ਸਰੋਤਿਆਂ ਦੇ ਨੇਤਰ ਮੁੰਦ ਹੋ ਗਏ, ਸੁਰਤਿ ਸ਼ਬਦ ਦੇ ਅਰਥਾਂ ਦੇ ਰਸ ਵਿਚ ਰਸਮਈ ਹੋ ਗਈ। ਨੇਤਰ ਸਭ ਦੇ ਸਜਲ ਹੋ ਗਏ, ਕੰਠ ਗਦ ਗਦ ਹੋ ਗਏ। ਅੰਦਰ ਰਸ ਦੀਆਂ ਘੁੱਟਾਂ ਭਰਨ ਲਗੀਆਂ। ਐਉਂ ਜਾਪੇ ਕਿ ਇਹ ਰਸ ਸਦਾ ਹੀ ਬਣਿਆ ਰਹੇ। ਜਦ ਭੋਗ ਪਾਇਆ ਤਾਂ ਸਾਰਿਆਂ ਦੀਆਂ ਸੁਰਤਾਂ ਨੂੰ ਐਉਂ ਧੱਕਾ ਲੱਗਾ ਜਿਵੇਂ ਤੇਜ਼ ਰਫਤਾਰ ਚਲਦੀ ਗੱਡੀ ਨੂੰ ਬਰੇਕ ਲਾ ਦੇਣ ਤੇ ਸਵਾਰੀਆਂ ਨੂੰ ਧੱਕਾ ਵੱਜਦਾ ਹੈ। ਅਰਦਾਸ ਹੋਈ ਪਰ ਫਿਰ ਵੀ ਇੰਨੀ ਇਕਾਗਰਤਾ ਸੀ ਕਿ ੧੫ ਮਿੰਟ ਤੱਕ ਅਸੀਂ ਸਾਥੀ ਆਪਸ ਵਿਚ ਬੋਲ ਨ ਸਕੇ। ਅਜਿਹੇ ਕਥਾ ਰਸ ਦੀ ਜਦ ਯਾਦ ਆਉਂਦੀ ਹੈ ਤਾਂ ਮਨ ਰਸ ਨਾਲ ਭਰ ਜਾਂਦਾ ਹੈ। ਇਹ ਮਹਾਂਪੁਰਖ ਪਹਿਲੋਂ ਲਾਇਲਪੁਰ ਵੀ ਸੰਤ ਖਾਲਸਾ ਜੀ ਨੂੰ ਬੜੇ ਪਿਆਰ ਸਤਿਕਾਰ ਨਾਲ ਮਿਲਦੇ ਰਹੇ ਹਨ। ਇਥੇ ਪਟਿਆਲੇ ਵੀ ਸੰਤ ਜੀ ਦਾ ਮਿਲਣ ਤੇ ਬਹੁਤ ਆਦਰ ਮਾਣ ਕੀਤਾ। ੧੯੪੭ ਈ: ਦੇ ਘਲੂਘਾਰੇ ਤੋਂ ਬਾਦ ਕਮਾਲੀਏ ਤੋਂ ਆਪ ਪ੍ਰਵਾਰ ਸਮੇਤ ਪਟਿਆਲੇ ਆ ਰਿਹਾਇਸ਼ ਕੀਤੀ ਸੀ। ਇਸ ਵਕਤ ਉਨ੍ਹਾਂ ਦੀ ਥਾਂ ਉਨ੍ਹਾਂ ਦੇ ਸੁਯੋਗ ਸਪੁੱਤਰ ਸੰਤ ਕਰਤਾਰ ਸਿੰਘ ਜੀ ਸੰਗਤਾਂ ਨੂੰ ਕਥਾ ਦਾ ਰਸ ਬਖਸ਼ਸ਼ ਕਰ ਰਹੇ ਹਨ।

**ਅੰਬਾਲਾ ਛਾਉਣੀ**—ਸੰਤ ਜੀ ਨੇ ਜੱਥੇ ਸਮੇਤ ੧੩ ਮਈ ਨੂੰ ਪਟਿਆਲੇ ਤੋਂ ਚੱਲ ਕੇ ਬਹਾਦਰਗੜ੍ਹ ਦਰਸ਼ਨ ਕੀਤੇ ਉਥੋਂ ਅੰਬਾਲਾ ਛਾਉਣੀ ਆ ਗਏ। ਮਾਈ ਰਾਮ ਦੁਲਾਰੀ ਤੰਬੂਆਂ ਵਾਲੀ ਅਤੇ ਉਹਨਾਂ ਦੇ ਪਤੀ ਸਰਦਾਰ ਗਿਆਨ ਸਿੰਘ ਮਕਾਨ ਨੰਬਰ ੩੧੮ ਸਾਹਮਣੇ ਪੋਲੀਸ ਚੌਕੀ ਕੁੜਤੀ ਬਜ਼ਾਰ ਵਿਖੇ ਜੱਥੇ ਸਮੇਤ ਪਹੁੰਚ ਗਏ। ਦੁਪਹਿਰ ਦਾ ਸਮਾ ਇਥੇ ਰਹੇ ਤੇ ਸ਼ਾਮ ਨੂੰ ਪੰਜੋਖਰੇ ਸਾਹਿਬ ਚਲੇ ਗਏ।

ਇਹ ਮਾਈ ਬਹੁਤ ਪ੍ਰੇਮਣ ਸੀ। ਲਾਇਲਪੁਰ ਵਿਖੇ ਰੋਜ਼ਾਨਾ ਬਣਦੇ ਕੜਾਹ ਪ੍ਰਸ਼ਾਦ ਲਈ ਆਪਣੇ ਹੱਥੀਂ ਆਟਾ ਪੀਹ ਕੇ ਗੁਰਦੁਆਰੇ ਅਪੜਾਂਦੀ ਸੀ। ਇਨ੍ਹਾਂ ਦਾ ਪਰਵਾਰ ਸੰਤ ਜੀ ਅਤੇ ਜੱਥੇ ਦੀ ਹਰ ਪ੍ਰਕਾਰ ਸੇਵਾ ਕਰਦਾ ਸੀ। ੧੯੪੭ ਈ: ਤੋਂ ਇਨ੍ਹਾਂ ਨੇ ਲਾਇਲਪੁਰ ਤੋਂ ਆ ਕੇ ਅੰਬਾਲਾ ਛਾਉਣੀ ਵਿਖੇ ਉਕਤ ਸਿਰ ਪਤੇ ਵਾਲੀ ਥਾਂ ਤੇ ਰਿਹਾਇਸ਼ ਰੱਖੀ ਹੋਈ ਸੀ। ਸੰਤ ਜੀ ਜਾਂ ਜੱਥੇ ਦੇ ਸਿੰਘ ਇਥੋਂ ਲੰਘਦੇ ਤਾਂ ਇਹ ਮਾਤਾ ਜੀ ਤੇ ਇਨ੍ਹਾਂ ਦਾ ਪ੍ਰਵਾਰ ਯਥਾ ਯੋਗ ਸੇਵਾ ਕਰਦੇ ਸਨ।

**ਪੰਜੋਖਰਾ ਸਾਹਿਬ**—੧੩ ਮਈ ਦੀ ਸ਼ਾਮ ਤੋਂ ੨੯ ਜੂਨ ਦੀ ਸਵੇਰ ਤੱਕ ਪੰਜੋਖਰੇ ਸਾਹਿਬ ਹੀ ਜੱਥੇ ਸਮੇਤ ਰਹੇ। ਪਾਠਕ ਪਿੱਛੇ ਵੀ ਪੜ੍ਹ ਆਏ ਹਨ ਕਿ ਇਸ ਨਗਰ ਵਿਖੇ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਸੰਤ ਜੀ ਨੇ ਆਪਣੀ ਪਹਿਲੀ ਕਥਾ ਇੱਥੋਂ ਹੀ ਸ਼ੁਰੂ ਕੀਤੀ ਸੀ। ਇਸ ਨਗਰ ਵਿਚ ਸੰਤਾਂ ਦੇ ਅਤਿ ਪ੍ਰੇਮੀ ਤੇ ਆਗਿਆਕਾਰ ਸ਼ਰਧਾਲੂ ਤੇ ਸਤਿਸੰਗੀ ਬਾਬਾ ਮੇਹਰ ਸਿੰਘ ਜੀ ਤੇ ਉਨ੍ਹਾਂ ਦੇ ਘਰੋਂ ਮਾਤਾ ਚਤੁਰ ਕੌਰ ਜੀ ਰਹਿੰਦੇ ਸਨ। ਜਿਨ੍ਹਾਂ ਨੇ ਸੰਤਾਂ ਨੂੰ ਆਪਣਾ ਤਨ ਮਨ ਤੇ ਧਨ ਸਭ ਕੁਝ ਅਰਪਿਆ ਹੋਇਆ ਸੀ। ਇਨ੍ਹਾਂ ਦੇ ਪ੍ਰੇਮ ਦੀ ਖਿੱਚ ਦਾ ਸਦਕਾ ਹੀ ਸੰਤ ਜੀ ਦਾ ਇੱਥੇ ਪ੍ਰੋਗਰਾਮ ਬਣਦਾ ਸੀ। ਨਗਰ, ਇਲਾਕੇ ਤੇ ਅੰਬਾਲਾ ਸ਼ਹਿਰ ਤੇ ਛਾਉਣੀ ਦੀਆਂ ਸੰਗਤਾਂ ਵੀ ਸੰਤ ਜੀ ਦੀ ਕਥਾ ਦਾ ਰਸ ਮਾਨਣ ਲਈ ਭਾਰੀ ਗਿਣਤੀ ਵਿਚ ਇਸ ਪਵਿੱਤ੍ਰ ਅਸਥਾਨ ਤੇ ਅਪੜਦੀਆਂ ਸਨ। ਗੁਰਦੁਆਰੇ ਸਾਹਿਬ ਦੇ ਸਾਬਕਾ ਖਜ਼ਾਨਚੀ ਨਰੈਣ ਸਿੰਘ ਜੀ ਦੀ ਯਾਦ ਵਿਚ ੨੦ ਨੂੰ ਅਖੰਡ ਪਾਠ ਦਾ ਭੋਗ ਉਨ੍ਹਾਂ ਦੇ ਸਪੁਤਰ ਪ੍ਰਤਾਪ ਸਿੰਘ ਨੇ ਪੁਆਇਆ। ਛੇਵੇਂ ਪਾਤਸ਼ਾਹ ਜੀ ਦਾ ਗੁਰਗੱਦੀ ਗੁਰਪੁਰਬ ਮਨਾਇਆ। ੩੧ ਮਈ ਨੂੰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸ਼ਹੀਦੀ ਗੁਰਪੁਰਬ ਮਨਾਇਆ।

ਕਥਾ ਵਿਖਿਆਨ ਹੋਏ ਕਵਿਤਾਵਾਂ ਪੜ੍ਹੀਆਂ ਗਈਆਂ। ਰਾਤ ਨੂੰ ਅੰਬਾਲੇ ਸ਼ਹਿਰ ਕਚਹਿਰੀਆਂ ਪਾਸ ਬਾਦਸ਼ਾਹੀ ਬਾਗ ਦੇ ਗੁਰਦੁਆਰੇ ਸ਼ਹੀਦੀ ਗੁਰਪੁਰਬ ਮਨਾਇਆ ਸੰਤ ਜੀ ਨੇ ਕਥਾ ਕੀਤੀ। ੧੧ ਜੂਨ ਨੂੰ ਛੇਵੇਂ ਪਾਤਸ਼ਾਹ ਜੀ ਦਾ ਅਵਤਾਰ ਗੁਰਪੁਰਬ ਮਨਾਇਆ। ੧੨ ਨੂੰ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਸੰਥਾ ਕਥਾ ਦਾ ਭੋਗ ਪਾਇਆ ਗਿਆ। ੧੩ ਨੂੰ ਅੰਮ੍ਰਿਤ ਪ੍ਰਚਾਰ ਹੋਇਆ ੩੧ ਪ੍ਰਾਣੀ ਗੁਰੂ ਵਾਲੇ ਬਣੇ। ੧੪ ਨੂੰ ਸੰਗ੍ਰਾਂਦ ਦਾ ਜੋੜ ਮੇਲਾ ਹੋਇਆ। ਮਹੀਨੇ ਦੀ ਕਥਾ ਹੋਈ। ੧੮ ਨੂੰ ਬਾਬਾ ਜੈਮਲ ਸਿੰਘ ਵੱਲੋਂ ਰਖਾਏ ਗਏ ਅਖੰਡ ਪਾਠ ਦਾ ਭੋਗ ਪਿਆ। ੨੭ ਨੂੰ ੨੦ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। ਸੰਗਤ ਨੇ ਬਹੁਤ ਉਤਸ਼ਾਹ ਤੇ ਪ੍ਰੇਮ ਨਾਲ ਸੇਵਾ ਕੀਤੀ।

**ਰੋਪੜ**—ਪੰਜੋਖਰੇ ਸਾਹਿਬ ਤੋਂ ੨੮ ਜੂਨ ਨੂੰ ਰੋਪੜ ਗੁਰਦੁਆਰਾ ਸਾਹਿਬ ਸਦਾ ਬ੍ਰਤ ਆ ਗਏ। ੨੯ ਨੂੰ ਗੁਰਦੁਆਰਾ ਭੱਠਾ ਸਾਹਿਬ ਸੁਬ੍ਹਾ ਦੀ ਕਥਾ, ਹੋਈ, ਸ਼ਾਮ ਦੀ ਕਥਾ ਰੋਪੜ ਸ਼ਹਿਰ ਵਿਚ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਕੀਤੀ। ੩੦ ਨੂੰ ਸੁਬ੍ਹਾ ਦੀ ਕਥਾ ਸਿੰਘ ਸਭਾ ਹੋਈ। ਗੁਰਦੁਆਰਾ ਸਦਾ ਬਰਤ ਸ਼ਾਮ ਦੀ ਕਥਾ ਕੀਤੀ। ਇੱਥੇ ਸੰਤ ਜੀ ਦੇ ਦਰਸ਼ਨਾਂ ਨੂੰ ਗਿਆਨੀ ਮਨੀ ਸਿੰਘ ਜੀ, ਭਾਈ ਰਣਜੀਤ ਸਿੰਘ ਜੀ, ਭਾਈ ਸਾਹਿਬ ਰੋਢਲ ਸਿੰਘ ਜੀ ਤੇ ਬਾਬਾ ਅਨੋਖ ਸਿੰਘ ਜੀ ਆਏ ਮਿਲ ਕੇ ਬਹੁਤ ਪ੍ਰਸੰਨ ਤੇ ਅਨੰਦਤ ਹੋਏ।

**ਦੁਆਬੇ 'ਚ**—੧ ਜੁਲਾਈ ਨੂੰ ਰੋਪੜ ਸਦਾ ਬਰਤ ਗੁਰਦੁਆਰੇ ਤੋਂ ਚਾਲੇ ਪਾ ਕੇ ਝੂਲੇ ਪੁਲ ਰਾਹੀਂ ਦਰਿਆ ਸਤਿਲੁਜ ਲੰਘੇ। ਜੱਟਾਂ ਦੇ ਮਾਜਰੇ ਭਾਈ ਲਛਮਣ ਸਿੰਘ ਗ੍ਰੰਥੀ ਦੇ ਪਿੰਡ ਦੀਵਾਨ ਕਰਕੇ ਪਿੰਡ ਮਨਿਆਲੀ ਆ ਗਏ। ੨ ਨੂੰ ਭਾਈ ਹਰੀ ਸਿੰਘ ਮਨਿਆਲੀ ਦੇ ਘਰ ਕਥਾ ਕੀਰਤਨ ਕੀਤਾ ਭੋਗ ਪਾਇਆ ਭਾਈ ਹਰੀ ਸਿੰਘ ਤੇ ਨਗਰ ਦੀ ਸੰਗਤ ਨੇ ਪ੍ਰੇਮ ਨਾਲ ਸੇਵਾ ਕੀਤੀ। ਭਾਈ ਹਰੀ ਸਿੰਘ ਪਿੰਡਾਂ ਵਿਚ ਜੱਥੇ ਦੇ ਨਾਲ ਹੀ ਰਹੇ। ਸ਼ਾਮ ਦਾ ਦੀਵਾਨ ਪਿੰਡ ਭਰਥਲੇ ਕੀਤਾ। ਰਾਤ ਦਾ ਦੀਵਾਨ ਪਿੰਡ ਕਾਠਗੜ੍ਹ ਸਰਦਾਰਾਂ ਦੇ ਕੀਤਾ। ਸੰਗਤ ਨੇ ਬਹੁਤ ਪ੍ਰੇਮ ਨਾਲ ਸੇਵਾ ਕੀਤੀ। ੩ ਨੂੰ ਕਾਠਗੜ੍ਹ ਤੋਂ ਪਿੰਡ ਗਹੂੰਣਾ ਆਏ। ਦੋਵੇਂ ਸਮਿਆਂ ਦੇ ਦੀਵਾਨ ਕਰਕੇ ਸ਼ਾਮ ਨੂੰ ਸੰਤ ਬਖਤਾਵਰ ਸਿੰਘ ਜੀ ਪਾਸ ਬਲਾਚੌਰ ਵਿਖੇ ਨਿਰੰਕਾਰੀ ਛਾਉਣੀ ਵਿਚ ਰਹੇ। ੪ ਨੂੰ ਦੋਨੋਂ ਦੀਵਾਨ ਬਲਾਚੌਰ ਹੀ ਕੀਤੇ, ਸੰਤ ਬਖਤਾਵਰ ਸਿੰਘ ਜੀ ਨੇ ਸੰਗਤ ਲਈ ਲੰਗਰ ਦਾ ਪ੍ਰਬੰਧ ਕੀਤਾ। ਰਾਤ ਨੂੰ ਗੜ੍ਹੀ ਪਿੰਡ ਵਿਖੇ ਭਾਈ ਗਿਆਨ ਸਿੰਘ ਜੀ ਪਾਸ ਆ ਕੇ ਰਹੇ। ੫ ਨੂੰ ਸੁਬ੍ਹਾ ਦਾ ਦੀਵਾਨ ਗੜ੍ਹੀ ਤੇ ਸ਼ਾਮ ਦਾ ਦੀਵਾਨ ਸਠਿਆਲੇ ਕੀਤਾ ਦੋਹਾਂ ਨਗਰਾਂ ਦੀਆਂ ਸੰਗਤਾਂ ਅੰਦਰ ਅਥਾਹ ਪ੍ਰੇਮ ਸੀ। ੬ ਨੂੰ ਸਠਿਆਲੇ ਕੀਰਤਨ ਕਰਕੇ ਮੋਟਰਾਂ ਤੇ ਚੜ੍ਹ ਕੇ ਮਾਹਲਪੁਰ ਆਏ।

**ਗਣੇਸ਼ਪੁਰੇ**—ਸ਼ਹੀਦਾਂ ਦੇ ਅਸਥਾਨ ਤੇ ਦੀਵਾਨ ਹੋਇਆ ਸ਼ਾਮ ਨੂੰ ਪਿੰਡ ਗਣੇਸ਼ ਪੁਰੇ ਅਪੜੇ ਉਥੇ ਨਗਰ ਕੀਰਤਨ ਹੋਇਆ। ੭ ਨੂੰ ਗੁਰਦੁਆਰਾ ਟਾਹਲੀ ਸਾਹਿਬ ਪਾ: ੬ ਦੇ ਅਸਥਾਨ ਦੀ ਯਾਤਰਾ ਕੀਤੀ ਤੇ ਗਣੇਸ਼ਪੁਰੇ ਜਾ ਰਹੇ ਦੋਨੋਂ ਸਮੇਂ ਦੀਵਾਨ ਸਜਦਾ ਹੈ। ਭਾਈ ਬਲਵੰਤ ਸਿੰਘ ਲਿਖਾਰੀ ਪ੍ਰੇਮ ਨਾਲ ਸੇਵਾ ਕਰਦਾ ਹੈ। ੮ ਨੂੰ ਸੰਤ ਬਿਸ਼ਨ ਸਿੰਘ ਜੀ ਨੰਗਲ ਵਾਲੇ ਆ ਕੇ ਸੰਤ ਜੀ ਨੂੰ ਮਿਲੇ ਆਪਸ ਵਿਚ ਮਿਲ ਕੇ ਦੋਨੋਂ ਮਹਾਂਪੁਰਖ ਬਹੁਤ ਖੁਸ਼ ਹੋਏ। ਬਾਬਾ ਲਾਭ ਸਿੰਘ ਜੀ ਸੇਵਾ ਕਰਦੇ ਹਨ। ਗਣੇਸ਼ ਪੁਰੇ ਛੇਵੇਂ ਪਾਤਸ਼ਾਹ ਜੀ ਬਾਬਾ ਲੱਖੋ ਦੇ ਪ੍ਰੇਮ ਕਰਕੇ ਆਏ ਸਨ। ਸਤਿਗੁਰਾਂ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ ਉਸੇ ਜਗਾ ਦੀਵਾਨ ਸਜਦੇ ਹਨ। ਕਥਾ ਕੀਰਤਨ ਹੁੰਦਾ ਹੈ। ੧੦ ਨੂੰ ਸੰਗਤ ਸਮੇਤ ਚਾਲੇ ਪਾ ਕੇ ਸੰਤ ਜੀ ਜੈਨ ਪਿੰਡ ਪੁਜੇ ਸੰਤਾਂ ਮਹਾਤਮਾ ਦੇ ਦਰਸ਼ਨ ਕੀਤੇ। ੧੧ ਨੂੰ ਉਥੇ ਬਸੀ ਪਿੰਡ ਦੇ ਇਕ ਪੰਡਿਤ ਨਾਲ ਚਰਚਾ ਹੋਈ। ਸੰਤਾਂ ਦੇ ਅਗੰਮੀ ਤੇ ਅਨਭਵੀ ਬਚਨ ਸੁਣ ਕੇ ਉਹ ਪੰਡਿਤ ਚਕ੍ਰੱਤ ਰਹਿ ਗਿਆ। ਚਰਨੀ ਢਹਿ ਪਿਆ, ਆਪਣੀ ਭੁੱਲ ਦੀ ਖਿਮਾ ਮੰਗੀ ਤੇ ਅੱਗੋਂ ਤੋਂ ਚਰਚਾ ਛੱਡ ਕੇ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ ਤੇ ਨਿਰਹੰਕਾਰ ਹੋ ਕੇ ਸਿੱਖੀ ਕਮਾਉਣ ਲੱਗਾ।

੧੨ ਨੂੰ 'ਮੇਰੇ ਹੀਅਰੈ ਰਤਨ ਨਾਮ ਹਰਿ ਬਸਿਆ'' ਸ਼ਬਦ ਦੀ ਅਜਿਹੀ ਅਨਭਵੀ ਆਤਮ ਦਰਸ਼ੀ

ਕਥਾ ਕੀਤੀ ਕਿ ਸਾਰੇ ਸਰੋਤੇ ਰਸ 'ਚ ਗੜੂੰਦ ਹੋ ਗਏ। ਸਾਰੇ ਸੰਤ ਮਹਾਤਮਾ ਅਦਭੁਤ ਰਸ 'ਚ ਚਲੇ ਗਏ. ਸੰਗਤਾਂ ਬਹੁਤ ਪ੍ਰਸੰਨ ਹੋਈਆਂ। ਇਥੇ ਸੰਤ ਮਹਾਤਮਾ ਦਾ ਇਕੱਠ ਸੀ, ਕਥਾ ਤੋਂ ਬਾਦ ਆਪ ਜੀ ਨੇ ਸੰਤ ਜੁਆਲਾ ਸਿੰਘ ਜੀ ਹਰਖੋਵਾਲ ਤੇ ਸੰਤ ਬਿਸ਼ਨ ਸਿੰਘ ਜੀ ਨਾਲ ਗੁਰਮਤਿ ਵੀਚਾਰਾਂ ਕੀਤੀਆਂ ਤੇ ਸ਼ਾਮ ਨੂੰ ਗਣੇਸ਼ਪੁਰੇ ਪੁੱਜ ਗਏ। ੨੯ ਜੁਲਾਈ ਨੂੰ ਗੁਰਦੁਆਰਾ ਪਾ: ੬ਵੀਂ ਟਾਹਲੀ ਸਾਹਿਬ ਵਿਖੇ ਕੀਰਤਨ ਹੋਇਆ ਉਪਰੰਤ ਸੰਤ ਜੀ ਪਾਸੋਂ ਸੰਗਤਾਂ ਨੇ ਕਥਾ ਸੁਣੀ। ਪਿਛਲੇ ਪਹਿਰ ਕਥਾ ਸੰਤ ਬਿਸ਼ਨ ਸਿੰਘ ਜੀ ਨੰਗਲ ਵਾਲਿਆਂ ਦੀ ਕੁਟੀਆ ਵਿਖੇ ਕੀਤੀ। ਸੰਗਤਾਂ ਬਹੁਤ ਨਿਹਾਲ ਹੋਈਆਂ।

**ਪਾਲਦੀ**–੧ ਅਗਸਤ ਨੂੰ ਗਣੇਸ਼ਪੁਰੇ ਤੋਂ ਚਾਲੇ ਪਾ ਕੇ ਪਿੰਡ ਪਾਲਦੀ ਪੁਜੇ ਸ਼ਾਮ ਦੀ ਕਥਾ ਅਤੇ ਕੀਰਤਨ ਪਾਲਦੀ ਵਿਖੇ ਹੋਇਆ। ੨ ਦੇ ਸੁਬ੍ਹਾ ਤੇ ਸ਼ਾਮ ਦੇ ਦੋਨੋਂ ਦੀਵਾਨ ਪਾਲਦੀ ਵਿਚ ਹੀ ਹੋਏ।

੩ ਨੂੰ ਦੁਪਹਿਰ ਦਾ ਦੀਵਾਨ ਪਿੰਡ ਢਡਾ ਖੁਰਦ ਵਿਖੇ ਕੀਤਾ। ਸੁਬ੍ਹਾ ਤੇ ਸ਼ਾਮ ਦੋਨੋਂ ਦੀਵਾਨ ਪਾਲਦੀ ਵਿਖੇ ਹੀ ਹੋਏ। ੯ ਨੂੰ ਨੰਗਲ ਵਾਲੇ ਸੰਤ ਬਿਸ਼ਨ ਸਿੰਘ ਜੀ ਪਾਸ ਸੰਤ ਜਵਾਲਾ ਸਿੰਘ ਜੀ ਹਰਖੋਵਾਲ ਸੰਤ ਜੈਅਨ ਵਾਲੇ, ਸੰਤ ਡੁਮੇਲੀ ਵਾਲੇ, ਸੰਤ ਨੰਦ ਸਿੰਘ ਜੀ ਰਾਮਗੜ੍ਹ ਵਾਲੇ ਪੁਜੇ ਹੋਏ ਸਨ।

ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਵੀ ਜੱਥੇ ਸਮੇਤ ਜਾ ਪੁੱਜੇ। ਉਪਰੋਕਤ ਸਾਰੇ ਮਹਾਂਪੁਰਖਾਂ ਦਾ ਸੰਤ ਮੰਡਲ ਪਰਸਪਰ ਦਰਸ਼ਨ ਕਰਕੇ ਬੜਾ ਪ੍ਰਸੰਨ ਹੋਇਆ। ਆਪਸ ਵਿਚ ਗੁਰਮਤਿ ਸਬੰਧੀ ਤੇ ਚਲਦੇ ਪੰਥਕ ਮਾਮਲਿਆਂ ਸਬੰਧੀ ਵੀ ਵੀਚਾਰਾਂ ਹੋਈਆਂ। ਸੰਤ ਜੈਅਨ ਵਾਲਿਆਂ ਦੀ ਬੇਨਤੀ ਕਰਨ ਤੇ ਸ਼ਾਮ ਨੂੰ ਰਹਿਰਾਸ ਦਾ ਪਾਠ ਸੰਤ ਗਿਆਨੀ ਗੁਰਬਚਨ ਸਿੰਘ ਜੀ ਵਲੋਂ ਕੀਤਾ ਗਿਆ। ਪਾਠ ਸੁਣ ਕੇ ਸੰਤ ਮਹਾਤਮਾ ਬਹੁਤ ਅਨੰਦਤ ਹੋਏ। ਉਹ ਰਾਤ ਆਪ ਨੰਗਲ ਸੰਤਾਂ ਦੀ ਕੁਟੀਆ 'ਚ ਹੀ ਰਹੇ। ੧੦ ਨੂੰ ਅਖੰਡ ਪਾਠ ਦੇ ਭੋਗ ਉਪਰੰਤ ਕੀਰਤਨ ਤੇ ਫਿਰ ਸੰਤ ਜੀ ਨੇ ਸ਼ਬਦ ਦੀ ਕਥਾ ਕੀਤੀ। ਬਾਦ ਵਿਚ ਠੱਟੇ ਵਾਲੇ ਸੰਤ ਜਗਤ ਸਿੰਘ ਜੀ ਮਿਲੇ, ਪਰਸਪਰ ਮਿਲ ਕੇ ਬੜੇ ਪ੍ਰਸੰਨ ਹੋਏ। ੧੧ ਨੂੰ ਸਾਰੇ ਮਹਾਤਮਾ ਗਣੇਸ਼ਪੁਰੇ ਆ ਗਏ, ਦੀਵਾਨ ਸਜਿਆ ਕੀਰਤਨ ਉਪਰੰਤ ਕਥਾ ਹੋਈ। ਭਾਈ ਬਲਵੰਤ ਸਿੰਘ ਨੇ ਸਮੂਹ ਸੰਤਾਂ ਨੂੰ ਪੱਕਾ ਭੰਡਾਰਾ ਛਕਾਇਆ ਸਾਰੇ ਮਹਾਂਪੁਰਸ਼ ਬਹੁਤ ਪ੍ਰਸੰਨ ਹੋਏ ਤੇ ਵਿਦਾ ਹੋ ਕੇ ਚਲੇ ਗਏ। ਸੰਤ ਜੀ ਨੇ ਜੱਥੇ ਸਮੇਤ ਆ ਕੇ ਸ਼ਾਮ ਦਾ ਦੀਵਾਨ ਪਾਲਦੀ ਵਿਖੇ ਕੀਤਾ। ੧੪ ਨੂੰ ਸੁਬ੍ਹਾ ਤੇ ਸ਼ਾਮ ਦੇ ਦੋਨੋ ਦੀਵਾਨ ਪਾਲਦੀ ਵਿਖੇ ਅਤੇ ਦੋਪਹਿਰ ਦਾ ਦੀਵਾਨ ਪਿੰਡ ਢਾਡਾ ਵਿਖੇ ਕੀਤਾ। ਮਾਤਾ ਚੰਨਣ ਕੌਰ ਅਤੇ ਮਹੰਤ ਸੁੰਦਰ ਸਿੰਘ ਜੀ ਨੇ ਬੜੇ ਪ੍ਰੇਮ ਤੇ ਸ਼ਰਧਾ ਨਾਲ ਸੰਗਤ ਦੀ ਸੇਵਾ ਕੀਤੀ ਤੇ ਨਗਰ ਦੀ ਸੰਗਤ ਪਾਸੋਂ ਸੇਵਾ ਕਰਵਾਈ।

**ਪਠਲਾਵੇ ਪਿੰਡ**–੧੬ ਦੀ ਸ਼ਾਮ ਨੂੰ ਵਿਦਾ ਹੋ ਕੇ ਪਿੰਡ ਪਠਲਾਵੇ ਆ ਕੇ ਰਾਤ ਨੂੰ ਬਿਰਾਜੇ। ਦੋਨੋਂ ਸਮੇਂ ਪਠਲਾਵੇ ਕਥਾ ਕੀਰਤਨ ਹੋਣ ਲੱਗਾ। ਸੰਗਤ ਜੁੜਦੀ ਹੈ ਕਥਾ ਸੁਣ ਕੇ ਨਿਹਾਲ ਹੋ ਕੇ ਜਾਂਦੀ ਹੈ। ਸੰਗਤ ਕਹਿੰਦੀ ਜਾਂਦੀ ਹੈ ਵਾਹ ਵਾਹ ਸੰਤਾਂ ਦੀ ਮਹਿਮਾ ਤਾਂ ਵੇਦ ਵੀ ਨਹੀਂ ਜਾਣ ਸਕਦੇ। ੧੯ ਨੂੰ ਸੁਬ੍ਹਾ ਦਾ ਦੀਵਾਨ ਪਿੰਡ ਮੋਰਾਂ ਵਾਲੇ ਸਜਿਆ ਸ਼ਾਮ ਦਾ ਦੀਵਾਨ ਪਠਲਾਵੇ ਹੋਇਆ, ੨੦ ਨੂੰ ਪਠਲਾਵੇ ਦੇ ਗੁਰਦੁਆਰੇ ਵਿਖੇ ਸੁਬ੍ਹਾ ਦਾ ਦੀਵਾਨ ਸਜਿਆ, ਸੰਤ ਕਰਤਾਰ ਸਿੰਘ ਜੀ ਨੇ ਬਹੁਤ ਪ੍ਰੇਮ ਨਾਲ ਸੇਵਾ ਕੀਤੀ। ਬਹੁਤ ਖੁਸ਼ ਪ੍ਰਸੰਨ ਰਹੇ।

**ਪਿੰਡ ਝਿੱਕਾ**–ਪਠਲਾਵੇ ਤੋਂ ਚਾਲੇ ਪਾ ਕੇ ਸ਼ਾਮ ਦਾ ਦੀਵਾਨ ਪਿੰਡ ਝਿੱਕਾ ਵਿਖੇ ਸਜਿਆ ਕਥਾ ਵਿੱਚ ਨਿੰਦਕ ਦਾ ਪ੍ਰਕਰਣ ਆਗਿਆ ਤਾਂ ਸੰਤ ਜੀ ਨੇ ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਨਿੰਦਕ ਦੇ ਲੱਛਣ, ਨਿੰਦਕ ਦਾ ਕਰਮ, ਨਿੰਦਕ ਦੀ ਲੋਕ ਪ੍ਰਲੋਕ ਦੀ ਦਸ਼ਾ, ਨਿੰਦਾ ਭਗਤਾਂ ਲਈ ਸੁਖਦਾਈ ਤੇ ਨਿੰਦਕਾਂ ਲਈ ਦੁਖਦਾਈ ਆਦਿ ਪੱਖਾਂ ਤੇ ਭਰਪੂਰ ਚਾਨਣਾ ਪਾਇਆ। ਉਸ ਸਾਰੇ ਪ੍ਰਕਰਣ ਨੂੰ ਲੇਖਕ ਨੇ ਕੁਝ ਇਸ ਤਰ੍ਹਾਂ ਬਿਆਨ ਕਰਨ ਦਾ ਯਤਨ ਕੀਤਾ ਹੈ:–

ਨਿੰਦਕ–ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਅਮਰ ਵਾਕ ਹੈ ਕਿ ਨਿੰਦਾ ਤਾਂ ਕਿਸੇ ਮਨੁੱਖ ਦੀ ਵੀ ਕਰਨੀ ਨਹੀਂ ਚੰਗੀ ਪਰ ਮਨਮੁਖ ਤੇ ਮੂਰਖ ਪੁਰਸ਼ ਹਟ ਨਹੀਂ ਸਕਦੇ ਉਨ੍ਹਾਂ ਨਿੰਦਕਾਂ ਦੇ ਪ੍ਰਲੋਕ 'ਚ ਮੂੰਹ ਕਾਲੇ ਕਰਕੇ ਘੋਰ ਨਰਕਾਂ 'ਚ ਸੁੱਟੇ ਜਾਂਦੇ ਹਨ।

"ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥" (ਪੰ: ੭੫੫)

ਸਾਡੇ ਦੇਸ਼ ਵਿੱਚ ਪ੍ਰਾਚੀਨ ਕਾਲ ਤੋਂ ਹੀ ਪਰਾਈ ਨਿੰਦਾ ਕਰਨ ਵਾਲੇ ਮਨੁੱਖ ਨੂੰ ਸਮਾਜ ਵਿੱਚ ਬਹੁਤ ਘਿਰਨਾ ਨਾਲ ਵੇਖਿਆ ਜਾਂਦਾ ਹੈ। ਹਰ ਮਨੁੱਖ ਨਿੰਦਕ ਨੂੰ ਫਿਟਕਾਰਾਂ ਪਾਉਂਦਾ ਹੈ।

ਪ੍ਰਸ਼ਨ:–ਨਿੰਦਾ ਕਿਸ ਨੂੰ ਕਹਿੰਦੇ ਹਨ ? ਅਤੇ ਨਿੰਦਕ ਦੀ ਕੀ ਨਿਸ਼ਾਨੀ ਹੈ ?

ਉੱਤਰ:–ਕਿਸੇ ਦੇ ਗੁਣਾਂ ਨੂੰ ਘਟਾ ਕੇ ਗੱਲ ਕਰਨੀ ਨਿੰਦਾ ਹੈ। ਕਿਸੇ ਦੇ ਗੁਣਾਂ ਨੂੰ ਵਧਾ ਕੇ ਗੱਲ ਕਰਨੀ ਉਸਤਤਿ ਹੈ। ਸੰਤ ਨੂੰ ਚੋਰ ਆਖਣਾ ਨਿੰਦਾ ਹੈ। ਚੋਰ ਨੂੰ ਸੰਤ ਆਖਣਾ ਉਸਤਤਿ ਹੈ। ਇਸ ਕਰਕੇ ਪਾਵਨ ਗੁਰਬਾਣੀ ਵਿੱਚ ਉਸਤਤਿ ਅਤੇ ਨਿੰਦਾ ਦੋਹਾਂ ਨੂੰ ਤਿਆਗਣ ਦਾ ਹੁਕਮ ਕੀਤਾ ਹੈ।

"ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ ॥ (ਪੰ: ੧੧੨੩)
ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥" (ਪੰ: ੨੧੯)

ਨਿੰਦਕ ਦੀ ਨਿਸ਼ਾਨੀ ਇਹ ਹੈ ਕਿ ਕਿਸੇ ਮਨੁੱਖ ਦੇ ਔਗੁਣਾਂ ਨੂੰ ਵੇਖ ਕੇ ਬੜਾ ਖੁਸ਼ ਹੁੰਦਾ ਹੈ ਅਤੇ ਕਿਸੇ ਦੇ ਗੁਣਾਂ ਨੂੰ ਵੇਖਕੇ ਦੁਖੀ ਹੁੰਦਾ ਹੈ। ਨਿੰਦਕ ਅੱਠੇ ਪਹਿਰ ਪਰਾਇਆ ਬੁਰਾ ਚਿਤਵਦਾ ਰਹਿੰਦਾ ਹੈ ਪਰ ਗੁਣਵਾਨ ਬੰਦੇ ਦੇ ਬਰਾਬਰ ਨਹੀਂ ਹੋ ਸਕਦਾ। ਕਿਉਂਕਿ ਉਹ ਨਿੰਦਕ ਤਾਂ ਅੱਠੇ ਪਹਿਰ ਦੂਜਿਆਂ ਦਾ. ਬੁਰਾ ਚਿਤਵਦਿਆਂ ਹੀ ਮਰ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਅਮਰ ਵਾਕ ਹੈ।

"ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ ॥
ਆਠ ਪਹਰ ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵ ਤਰੀਐ" ॥ ੧॥ (ਪੰ: ੮੨੩)

ਭਾਈ ਸਾਹਿਬ ਭਾਈ ਗੁਰਦਾਸ ਜੀ ਦਾ ਕਥਨ ਹੈ ਕਿ ਨਿੰਦਕ ਪੁਰਸ਼ ਹਠ ਨਾਲ ਪਰਾਈ ਨਿੰਦਾ ਕਰਨ ਤੋਂ ਕਿਸੇ ਵੀ ਸੂਰਤ ਵਿੱਚ ਹਟ ਨਹੀਂ ਸਕਦਾ।

"ਤਿਉਂ ਨਿੰਦਕ ਪਰਨਿੰਦਿਅਹੁ ਹਠ ਮੂਲ ਨ ਹੱਟੇ।
ਆਪਣ ਹਥੀਂ ਆਪਣੀ ਜੜ ਆਪ ਉਪੱਟੇ" ॥ ੩੫-੧ ॥

ਭਾਈ ਸਾਹਿਬ ਇੱਕ ਹੋਰ ਥਾਂ ਕਥਨ ਕਰਦੇ ਹਨ ਕਿ ਨਿੰਦਕ ਦੀ ਭੈੜੀ ਕਰਤੂਤ ਸੁਣਕੇ ਜਮ ਅਤੇ ਨਰਕ ਵੀ ਥਰ ਥਰ ਕੰਬਦਾ ਹੈ ਨਿੰਦਾ ਕਰਨੀ ਤਾਂ ਕਿਸੇ ਦੀ ਵੀ ਚੰਗੀ ਨਹੀਂ ਪਰ ਗੁਰੂ ਦੀ ਨਿੰਦਾ ਤਾਂ ਬਿਲਕੁਲ ਹੀ ਬਹੁਤ ਖੋਟਾ ਕਰਮ ਹੈ।

"ਬਰਹਰ ਕੰਬੇ ਨਰਕ ਜਮ, ਸੁਣ ਨਿੰਦਕ ਡੰਗੈ ॥
ਨਿੰਦਾ ਭਲੀ ਨ ਕਿਸੇ ਦੀ, ਗੁਰ ਨਿੰਦ ਕੁਢੰਗੈ ॥ ੩੫-੪ ॥

੧. ਨਿੰਦਕ ਦਾ ਬਿਉਹਾਰ ਵੀ ਝੂਠਾ ਹੁੰਦਾ ਹੈ। ਨਿੰਦਕ ਦਾ ਆਚਾਰ ਵੀ ਮੈਲਾ ਹੁੰਦਾ ਹੈ। ਇਹਨਾਂ ਔਗੁਣਾਂ ਕਰਕੇ ਨਿੰਦਕ ਨੂੰ ਸੰਸਾਰ ਲਾਹਨਤਾਂ ਪਾਉਂਦਾ ਹੈ।

"ਨਿੰਦਕ ਕਉ ਫਿਟਕੇ ਸੰਸਾਰੁ ॥ ਨਿੰਦਕ ਕਾ ਝੂਠਾ ਬਿਉਹਾਰੁ ॥
ਨਿੰਦਕ ਦਾ ਮੈਲਾ ਆਚਾਰੁ ॥" (ਪੰ: ੧੧੫੧)

੨. ਪਰਮਾਤਮਾ ਨੇ ਸਾਰੇ ਰੋਗਾਂ ਦੀਆਂ ਦਵਾਈਆਂ ਪੈਦਾ ਕੀਤੀਆਂ ਹਨ ਪਰ ਨਿੰਦਕ ਦੀ ਕੋਈ ਵੀ ਦਵਾਈ ਪੈਦਾ ਨਹੀਂ ਕੀਤੀ। ਨਿੰਦਕ ਸੜ ਸੜ ਕੇ ਜੂਨਾਂ ਵਿੱਚ ਪੈਂਦੇ ਹਨ।

"ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ ॥
ਆਪਿ ਭੁਲਾਏ ਨਾਨਕਾ ਪਚਿ ਪਚਿ ਜੋਨੀ ਪਾਹਿ ॥" (ਪੰ: ੩੧੫)

ਚੋਰ ਯਾਰ ਤੇ ਜੂਏ ਬਾਜ ਤੋਂ ਵੀ ਨਿੰਦਕ ਬੁਰਾ ਹੈ। ਕਿਉਂਕਿ ਉਨ੍ਹਾਂ ਨੂੰ ਤਾਂ ਇਨ੍ਹਾਂ ਅਉਗੁਣਾਂ ਕਰਕੇ ਕੁਝ ਮਾਇਕ ਜਾਂ ਸ਼ਰੀਰਕ ਸੁਖ ਦਾ ਲਾਭ ਹੁੰਦਾ ਹੈ ਪਰ ਨਿੰਦਕ ਨੇ ਤਾਂ ਅਣਹੋਇਆ ਹੀ ਭਾਰ ਸਿਰ ਤੇ ਚੁੱਕ ਰਖਿਆ ਹੈ।

"ਚੋਰ ਜਾਰ ਜੂਆਰ ਤੇ ਬੁਰਾ ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ ॥" (ਪੰ: ੧੧੪੫)

ਨਿੰਦਕ ਨਿੰਦਾ ਕਰਕੇ ਦੂਜਿਆਂ ਦੀ ਮੈਲ ਧੋਂਦਾ ਹੈ। ਉਹ ਮਾਇਆ ਧਾਰੀ ਹੋ ਕੇ ਮੈਲ ਖਾਂਦਾ ਹੈ। ਸੰਤ ਜਨਾਂ ਦੀ ਨਿੰਦਾ ਕਰਨ ਵਾਲਾ ਆਪਣਾ ਲੋਕ ਪ੍ਰਲੋਕ ਵਿਗਾੜ ਲੈਂਦਾ ਹੈ।

੩. "ਨਿੰਦਕੁ ਨਿੰਦਾ ਕਰਿ ਮਲੁ ਧੋਵੈ ਓਹੁ ਮਲਭਖੁ ਮਾਇਆਧਾਰੀ ॥
ਸੰਤ ਜਨਾ ਕੀ ਨਿੰਦਾ ਵਿਆਪੇ ਨਾ ਉਰਵਾਰਿ ਨ ਪਾਰੀ ॥" (ਪੰ: ੫੦੭)

ਜਿਹੜਾ ਨਿੰਦਕ ਹਰੀ ਦੇ ਭਗਤਾਂ ਨਾਲ ਝਗੜਾ ਖੜ੍ਹਾ ਕਰਦਾ ਹੈ ਜਾਣੋ ਉਸ ਨੂੰ ਪ੍ਰਭੂ ਨੇ ਹੀ ਭੁਲਾ-ਇਆ ਹੈ ਤੇ ਉਸ ਦਾ ਕਾਲ ਨੇੜੇ ਆ ਗਿਆ ਹੈ।

੪. "ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ ਹਰਿ ਜਨ ਸਿਉ ਬਾਦੁ ਉਠਰੀਐ ॥"(ਪੰ: ੮੨੩)

ਜਮਦੂਤਾਂ ਨੇ ਆ ਕੇ ਨਿੰਦਕ ਨੂੰ ਮਾਰ ਦਿੱਤਾ ਹੈ। ਉਸ ਦੇ ਸਿਰ ਉਪਰ ਮਟੱਕ ਕਰਕੇ ਸੋਟੇ ਮਾਰਦੇ ਹਨ।

੫. ਨਿੰਦਕੁ ਜਮਦੂਤੀ ਆਇ ਸੰਘਾਰਿਓ ਦੇਵਹਿ ਮੂੰਡ ਊਪਰਿ ਮਟਾਕ ॥
ਨਾਨਕ ਆਪਨ ਕਟਾਰੀ ਆਪਸ ਕਉ ਲਾਈ ਮਨੁ ਅਪਨਾ ਕੀਨੋ ਫਾਟ ॥ (ਪੰ: ੧੨੨੪)

੬. ਹਰਿ ਜਨ ਹਰਿ ਹਰਿ ਹਰਿ ਲਿਵ ਲਾਈ ਸਭਿ ਸਾਕਤ ਖੋਜਿ ਪਇਆ ॥
ਜਿਉ ਕਿਰਤ ਸੰਜੋਗਿ ਚਲਿਓ ਨਰ ਨਿੰਦਕੁ ਪਗੁ ਨਾਗਨਿ ਛੁਹਿ ਜਲਿਆ ॥ (ਪੰ: ੧੩੧੯)

੭. ਮਨਮੁਖ ਨਿੰਦਕ ਨੇ ਸੰਸਾਰ ਵਿੱਚ ਆਪਣੀ ਇਜ਼ਤ ਗਵਾ ਲਈ ਹੈ।
ਮਨਮੁਖਿ ਨਿੰਦਕਿ ਪਤਿ ਗਵਾਈ ॥ (ਪੰ: ੧੦੪੬)

੮. ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ ॥ (ਪੰ: ੩੮੧)

ਨਿੰਦਕ ਦੀ ਦਸ਼ਾ ਦਾ ਵਰਨਨ ਗੁਰੂ ਅਰਜਨ ਦੇਵ ਜੀ ਹੇਠਲੇ ਸ਼ਬਦ ਵਿੱਚ ਐਉਂ ਕਰਦੇ ਹਨ।

ਆਸਾ ਮਹਲਾ ੫ ॥

ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ ॥
ਈਹਾ ਸੁਖੁ ਨਹੀ ਦਰਗਹ ਢੋਈ ਜਮਪੁਰਿ ਜਾਇ ਪਚਾਵੈ ॥੧॥
ਨਿੰਦਕਿ ਅਹਿਲਾ ਜਨਮੁ ਗਵਾਇਆ ॥
ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ ॥੧॥ ਰਹਾਉ ॥
ਕਿਰਤੁ ਪਇਆ ਨਿੰਦਕ ਬਪੁਰੇ ਕਾ ਕਿਆ ਓਹੁ ਕਰੈ ਬਿਚਾਰਾ ॥
ਤਹਾ ਬਿਗੂਤਾ ਜਹ ਕੋਇ ਨ ਰਾਖੈ ਓਹੁ ਕਿਸੁ ਪਹਿ ਕਰੇ ਪੁਕਾਰਾ ॥ (ਪੰ: ੩੮੦)

ਨਿੰਦਕ ਦੇ ਮੂੰਹ ਉਪਰ ਲਾਹਣਤਾਂ ਦੀ ਸੁਆਹ ਪੈਂਦੀ ਹੈ।

੯. ਮੁਖਿ ਨਿੰਦਕ ਕੈ ਛਾਈ ॥ (ਪੰ: ੬੩੦) ॥

ਲੋਕ ਪ੍ਰਲੋਕ ਦੀਆਂ ਕਚਹਿਰੀਆਂ ਵਿੱਚ ਨਿੰਦਕ ਦਾ ਮੂੰਹ ਕਾਲਾ ਹੋਇਆ ਹੈ।

੧੦. ਨਿੰਦਕ ਕਾ ਮੁਖੁ ਕਾਲਾ ਹੋਆ ਦੀਨ ਦੁਨੀਆ ਕੈ ਦਰਬਾਰਿ ॥ (ਪੰ: ੬੭੪)

ਗੁਰਮੁਖਾਂ ਦੀ ਸੇਵਾ ਕਰਕੇ ਹਰੀ ਪਾ ਲਈਦਾ ਹੈ ਪਰ ਨਿੰਦਕ ਦੇ ਸਿਰ ਵਿੱਚ ਫਿਟਕਾਰਾਂ ਦੀ ਸੁਆਹ ਪੈਂਦੀ ਹੈ ।

੧੧. ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ ॥ (ਪੰ: ੭੩੩)

੧੨. ਸਚੁ ਸਾਹਿਬੁ ਸਚਾ ਨਿਆਉ ਹੈ ਸਿਰਿ ਨਿੰਦਕ ਛਾਈ ॥ (ਪੰ: ੮੫੧)

ਨਿੰਦਾ ਕਰਨ ਵਾਲੇ ਦੇ ਸ਼ੁਭ ਕਰਮਾਂ ਦੇ ਫਲ ਨਿੰਦਾ ਕਰਨ ਨਾਲ ਹੀ ਨਸ਼ਟ ਹੋ ਜਾਂਦੇ ਹਨ ।

੧੩. ਗੋਂਡ ਰਵਿਦਾਸ ॥

ਜੇ ਓਹੁ ਅਠਸਠਿ ਤੀਰਥ ਨਾਵੈ ॥ ਜੇ ਓਹੁ ਦੁਆਦਸ ਸਿਲਾ ਪੂਜਾਵੈ ॥
ਜੇ ਓਹੁ ਕੂਪ ਤਟਾ ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ ॥੧॥
ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ ਨਰਕ ਹੀ ਪਰੈ ॥੧॥ ਰਹਾਉ ॥
ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥ ਅਰਪੈ ਨਾਰਿ ਸੀਗਾਰ ਸਮੇਤਿ ॥
ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥ ਕਰੈ ਨਿੰਦ ਕਵਨੈ ਨਹੀ ਗੁਨੈ ॥੨॥
ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥ ਭੂਮਿ ਦਾਨ ਸੋਭਾ ਮੰਡਪਿ ਪਾਵੈ ॥
ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥
ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ ॥
ਨਿੰਦਕੁ ਸੋਧਿ ਸਾਧਿ ਬੀਚਾਰਿਆ ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪॥
(ਪੰ: ੮੭੫)

ਪ੍ਰਭੂ ਆਪਣੇ ਦਾਸਾਂ ਦੀ ਰਖਿਆ ਮਾਤਾ ਪਿਤਾ ਬਣਕੇ ਕਰਦਾ ਹੈ ਪਰ ਨਿੰਦਕ ਦਾ ਲੋਕ ਪ੍ਰਲੋਕ ਵਿੱਚ ਮੂੰਹ ਕਾਲਾ ਹੁੰਦਾ ਹੈ ।

੧੪. ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ ॥
ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ ॥ (ਪੰ: ੧੧੩੭)

੧੫. ਨਿੰਦਕ ਕਾ ਕਹਿਆ ਕੋਇ ਨ ਮਾਨੈ ॥ ਨਿੰਦਕ ਝੂਠੁ ਬੋਲਿ ਪਛੁਤਾਨੇ ॥
ਹਰਿ ਕਾ ਦਾਸੁ ਕਿਛੁ ਬੁਰਾ ਨ ਮਾਂਗੈ ॥ ਨਿੰਦਕੁ ਕਉ ਲਾਗੈ ਦੁਖ ਸਾਂਗੈ ॥ (ਪੰ: ੧੧੫੨)

੧੬. ਟੂਟੀ ਨਿੰਦਕ ਕੀ ਅਧ ਬੀਚ ॥
ਜਨ ਕਾ ਰਾਖਾ ਆਪਿ ਸੁਆਮੀ ਬੇਮੁਖ ਕਉ ਆਇ ਪਹੂਚੀ ਮੀਚ ॥ (ਪੰ: ੧੨੨੪)

੧੭. ਨਿੰਦਾ ਕੋਇ ਨ ਸਿਝਿਉ ਜਿਉ ਵੇਦ ਉਘੱਟੇ ॥ ੩੫-੫ (ਭਾਈ ਗੁਰਦਾਸ)

ਭਗਤ ਕਬੀਰ ਜੀ ਨਿੰਦਾ ਕਰਨ ਵਾਲੇ ਨੂੰ ਆਪਣਾ ਮਿਤ੍ਰ, ਨਿੰਦਾ ਨੂੰ ਮਾਂ ਤੇ ਪਿਉ ਕਹਿੰਦੇ ਹਨ । ਨਿੰਦਾ ਨੂੰ ਖਰੀ ਪਿਆਰੀ, ਉਧਾਰ ਕਰਨ ਵਾਲੀ, ਬੈਕੁੰਠ ਭੇਜਣ ਵਾਲੀ ਆਖਿਆ ਹੈ ਪਰ ਸ਼ਰਤ ਇਹ ਹੈ ਕਿ ਜਿਸ ਦੀ ਨਿੰਦਾ ਹੋ ਰਹੀ ਹੋਵੇ ਉਸ ਦਾ ਹਿਰਦਾ ਸ਼ੁਧ ਹੋਵੇ । ਅੰਤ 'ਚ ਸਿੱਟਾ ਇਹ ਕੱਢਦੇ ਹਨ ਕਿ ਨਿੰਦਕ ਡੁੱਬ ਗਿਆ ਤੇ ਅਸੀਂ ਪਾਰ ਉਤਰ ਗਏ ਹਾਂ । ਕਿਉਂਕਿ ਨਿੰਦਕ ਨੇ ਸਾਡੇ ਪਾਪਾਂ ਦੀ ਮੈਲ ਨਾਲ ਭਰੇ ਕਰਮਾਂ ਦੇ ਕਪੜੇ ਧੋ ਸੁੱਟੇ ਹਨ । ਇਸ ਲਈ ਲੋਕਾਂ ਨੂੰ ਕਹਿੰਦੇ ਹਨ ਕਿ ਮੇਰੀ ਨਿੰਦਾ ਕਰੋ ਜਿਹੜਾ ਨਿੰਦਕ ਨੂੰ ਨਿੰਦਾ ਤੋਂ ਰੋਕਦਾ ਹੈ ਉਹ ਅਸਲ ਵਿੱਚ ਮੇਰਾ ਨਿੰਦਕ ਹੈ । ਇਹ ਉਪਰੋਕਤ ਬਚਨ ਹੇਠ ਲਿਖੇ ਸ਼ਬਦ ਵਿੱਚ ਵਿਅੰਗ ਮਈ ਵਰਣਨ ਕੀਤੇ ਹਨ :-

੧੮. ਨਿੰਦਉ ਮੋ ਕਉ ਲੋਗੁ ਨਿੰਦਉ ॥ ਨਿੰਦਾ ਜਨ ਕਉ ਖਰੀ ਪਿਆਰੀ ॥
ਨਿੰਦਾ ਬਾਪੁ ਨਿੰਦਾ ਮਹਤਾਰੀ ॥੧॥ਰਹਾਉ॥ ਨਿੰਦਾ ਹੋਇ ਤ ਬੈਕੁੰਠਿ ਜਾਈਐ ॥

ਨਾਮੁ ਪਦਾਰਥੁ ਮਨਹਿ ਬਸਾਈਐ ॥ ਰਿਦੈ ਸੁਧ ਜਉ ਨਿੰਦਾ ਹੋਇ ॥
ਹਮਰੇ ਕਪਰੇ ਨਿੰਦਕੁ ਧੋਇ ॥੧॥ ਨਿੰਦਾ ਕਰੈ ਸੁ ਹਮਰਾ ਮੀਤੁ ॥
ਨਿੰਦਕ ਮਾਹਿ ਹਮਾਰਾ ਚੀਤੁ॥ ਨਿੰਦਕੁ ਸੋ ਜੋ ਨਿੰਦਾ ਹੋਰੈ ॥ ਹਮਰਾ ਜੀਵਨੁ ਨਿੰਦਕੁ ਲੋਰੈ॥੨॥
ਨਿੰਦਾ ਹਮਰੀ ਪ੍ਰੇਮ ਪਿਆਰੁ ॥ ਨਿੰਦਾ ਹਮਰਾ ਕਰੈ ਉਧਾਰੁ ॥
ਜਨ ਕਬੀਰ ਕਉ ਨਿੰਦਾ ਸਾਰੁ ॥ ਨਿੰਦਕੁ ਡੂਬਾ ਹਮ ਉਤਰੇ ਪਾਰਿ ॥੩॥ (ਪੰ: ੩੩੯)

ਸੰਤਾਂ ਭਗਤਾਂ ਦੀ ਨਿੰਦਾ ਕਰਨ ਵਾਲੇ ਦੀ ਜੋ ਦਸ਼ਾ ਹੁੰਦੀ ਹੈ ਉਸ ਬਾਰੇ ਭੈਰਉ ਰਾਗ ਵਿਚ ਪੰਨਾ ੧੧੪੫ ਉਪਰ ਵੀ ਗੁਰੂ ਅਰਜਨ ਦੇਵ ਜੀ ਮਹਾਰਾਜ ਐਉਂ ਵਰਣਨ ਕਰਦੇ ਹਨ :—

੨੦. ਭੈਰਉ ਮਹਲਾ ੫ ॥ ਸੰਤ ਕੀ ਨਿੰਦਾ ਜੋਨੀ ਭਵਨਾ ॥ ਸੰਤ ਕੀ ਨਿੰਦਾ ਰੋਗੀ ਕਰਨਾ ॥
ਸੰਤ ਕੀ ਨਿੰਦਾ ਦੂਖ ਸਹਾਮ ॥ ਡਾਨੁ ਦੇਤ ਨਿੰਦਕ ਕਉ ਜਾਮ ॥੧॥
ਸੰਤ ਸੰਗਿ ਕਰਹਿ ਜੋ ਬਾਦੁ ॥ ਤਿਨ ਨਿੰਦਕ ਨਾਹੀ ਕਿਛੁ ਸਾਦੁ ॥੧॥ਰਹਾਉ॥
ਭਗਤ ਕੀ ਨਿੰਦਾ ਕੰਧੁ ਛੇਦਾਵੈ ॥ ਭਗਤ ਕੀ ਨਿੰਦਾ ਨਰਕੁ ਭੁੰਚਾਵੈ ॥
ਭਗਤ ਕੀ ਨਿੰਦਾ ਗਰਭ ਮਹਿ ਗਲੈ ॥ ਭਗਤ ਕੀ ਨਿੰਦਾ ਰਾਜ ਤੇ ਟਲੈ ॥੨॥
ਨਿੰਦਕ ਕੀ ਗਤਿ ਕਤਹੂ ਨਾਹਿ ॥ ਆਪਿ ਬੀਜਿ ਆਪੇ ਹੀ ਖਾਹਿ ॥
ਚੋਰ ਜਾਰ ਜੂਆਰ ਤੇ ਬੁਰਾ ॥ ਅਣ ਹੋਦਾ ਭਾਰੁ ਨਿੰਦਕਿ ਸਿਰਿ ਧਰਾ ॥੩॥
ਪਾਰਬ੍ਰਹਮ ਕੇ ਭਗਤ ਨਿਰਵੈਰ ॥ ਸੋ ਨਿਸਤਰੈ ਜੋ ਪੂਜੈ ਪੈਰ ॥
ਆਦਿ ਪੁਰਖਿ ਨਿੰਦਕੁ ਭੋਲਾਇਆ ॥ ਨਾਨਕ ਕਿਰਤੁ ਨ ਜਾਇ ਮਿਟਾਇਆ ॥੪॥੨੧॥੩੪॥

ਉਪ੍ਰੋਕਤ ਸ਼ਬਦ ਵਾਂਗ ਹੀ ਸੁਖਮਨੀ ਸਾਹਿਬ ਜੀ ਦੇ ੧੩ਵੇਂ ਸਲੋਕ ਤੇ ਅਸਟਪਦੀ ਵਿਚ ਸੰਤ ਦੀ ਨਿੰਦਾ ਕਰਨ ਵਾਲੇ ਨਿੰਦਕ ਦੀ ਦਸ਼ਾ ਵਿਸਥਾਰ ਪੂਰਬਕ ਬਿਆਨ ਕੀਤੀ ਹੈ ਤੇ ਉਸ ਨਿੰਦਕ ਦਾ ਉਧਾਰ ਵੀ ਉਨ੍ਹਾਂ ਹੀ ਸੰਤਾਂ ਦੀ ਸ਼ਰਨ ਪੈ ਕੇ ਉਨ੍ਹਾਂ ਦੀ ਪ੍ਰਸੰਨਤਾ ਹਾਸਲ ਕਰ ਲੈਣ ਨਾਲ ਹੁੰਦਾ ਹੈ। ਵਿਸਥਾਰ ਦੇ ਭੈ ਤੋਂ ਉਹ ਸਲੋਕ ਤੇ ਅਸਟਪਦੀ ਇਥੇ ਦਰਜ ਨਹੀਂ ਕੀਤੀ।

ਉਪਰੰਤ ਸੰਤ ਜੀ ਨੇ ਕਥਾ ਸਮੇਂ ਨਗਰ ਦੀ ਸੰਗਤ ਨੂੰ ਬੇਨਤੀ ਕੀਤੀ ਕਿ ਗੁਰਦੁਆਰਾ ਸਾਹਿਬ ਦੀ ਇਮਾਰਤ ਖੁੱਲ੍ਹੀ ਬਣਾਉ ਕਿਉਂਕਿ ਸੰਗਤ ਦੇ ਇਕੱਠ ਮੁਤਾਬਕ ਇਹ ਇਮਾਰਤ ਛੋਟੀ ਹੈ। ਸੰਗਤ ਨੇ ਪ੍ਰਵਾਨਗੀ ਦੇ ਜੈਕਾਰੇ ਗਜਾਏ।

**ਬੰਗਾ**—ਝਿੱਕੇ ਤੋਂ ਚੱਲ ਕੇ ਬੰਗੇ ਸੰਤ ਮੇਲਾ ਸਿੰਘ ਜੀ ਨੂੰ ਉਨ੍ਹਾਂ ਦੀਆਂ ਕੁਟੀਆਂ 'ਚ ਮਿਲੇ, ਮਿਲ ਕੇ ਬਹੁਤ ਪ੍ਰਸੰਨ ਹੋਏ। ਸੰਤ ਮੇਲਾ ਸਿੰਘ ਜੀ ਵੀ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਜੱਥੇ 'ਚ ਰਹਿ ਕੇ ਗੁਰਮਤਿ ਵਿਦਿਆ ਹਾਸਲ ਕਰਦੇ ਰਹੇ ਸਨ। ਆਪਣੇ ਹਮਜਮਾਤੀ ਤੇ ਪੁਰਾਣੇ ਮਿੱਤਰ ਜਾਣ ਕੇ ਉਨ੍ਹਾਂ ਨੂੰ ਮਿਲਣ ਲਈ ਆਏ ਸਨ। ਕੁਟੀਆਂ ਤੋਂ ਬਾਦ ਬੰਗਿਆਂ ਵਿਖੇ ਨੌਵੇਂ ਪਾਤਸ਼ਾਹ ਜੀ ਦੇ ਗੁਰਦੁਆਰੇ ਸਾਹਿਬ ਦੀ ਯਾਤਰਾ ਕੀਤੀ।

**ਧਾਲੀਵਾਲ**—ਬੰਗੇ ਸਟੇਸ਼ਨ ਤੋਂ ਗੱਡੀ ਚੜ੍ਹ ਕੇ ਜਲੰਧਰ ਰਾਹੀਂ ਦਿਲਵਾਂ ਸਟੇਸ਼ਨ ਤੇ ਉਤਰ ਕੇ ਪਿੰਡ ਧਾਲੀਵਾਲ ਵਿਖੇ ਜੱਥੇ ਦੇ ਸਿੰਘਾਂ ਨੇ ਕੀਰਤਨ ਕੀਤਾ ਉਪਰੰਤ ਸੰਤ ਜੀ ਨੇ ਸ਼ਬਦ ਦੀ ਕਥਾ ਸ੍ਰਵਣ ਕਰਵਾਈ। ਭਾਰੀ ਗਿਣਤੀ ਵਿਚ ਸੰਗਤ ਕਥਾ ਸੁਣਨ ਆਈ। ਕਥਾ ਸੁਣ ਕੇ ਸੰਗਤ ਬਹੁਤ ਨਿਹਾਲ ਹੋਈ। ਨਗਰ ਨਿਵਾਸੀਆਂ ਨੇ ਸਾਰੇ ਜੱਥੇ ਨੂੰ ਪ੍ਰਸ਼ਾਦ ਪਾਣੀ ਛਕਾਇਆ।

**ਸੰਗੋਜਲੇ**—ਧਾਲੀਵਾਲ ਤੋਂ ਚਾਲੇ ਪਾ ਕੇ ਪਿੰਡ ਸੰਗੋਜਲੇ ਪੁੱਜੇ ਜਿੱਥੇ ਹਰ ਰੋਜ਼ ਦੋਨੋਂ ਵੇਲੇ ਕਥਾ ਕੀਰਤਨ ਦਾ ਪ੍ਰਵਾਹ ਚਲਦਾ ਰਿਹਾ। ੨੫ ਅਗਸਤ ਨੂੰ ਭਾਈ ਸੋਹਣ ਸਿੰਘ ਦੇ ਘਰ ਅਖੰਡ ਪਾਠ ਦਾ

ਭੋਗ ਪਾਇਆ ਕੀਰਤਨ ਉਪਰੰਤ ਸ਼ਬਦ ਦੀ ਕਥਾ ਹੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਉਤਸਵ ਗੁਰਪੁਰਬ ਇਥੇ ਹੀ ਮਨਾਇਆ ਗਿਆ। ੨੬ ਨੂੰ ਸੁਬ੍ਹਾ ਦਾ ਦੀਵਾਨ ਪਿੰਡ 'ਜਾਤੀ ਕੇ' ਵਿਖੇ ਸੱਜਿਆ ਤੇ ਸ਼ਾਮ ਦਾ ਦੀਵਾਨ ਸੰਗੋਜਲੇ ਨਗਰ ਵਿਖੇ ਕੀਤਾ। ੨੭ ਨੂੰ ਭਾਈ ਸੋਹਣ ਸਿੰਘ ਦੇ ਘਰ ਦੂਜੇ ਅਖੰਡ ਪਾਠ ਦਾ ਭੋਗ ਪਿਆ ਸ਼ਬਦ ਦੀ ਕਥਾ ਹੋਈ ਪ੍ਰਸ਼ਾਦ ਛਕ ਕੇ ਸੰਤ ਜੀ ਕੁਝ ਸਿੰਘਾਂ ਸਮੇਤ ਅੰਮ੍ਰਿਤਸਰ ਪੁਜ ਗਏ ਦਰਸ਼ਨ ਇਸ਼ਨਾਨ ਤੇ ਯਾਤਰਾ ਕੀਤੀ। ਭਾਈ ਗਿਆਨ ਸਿੰਘ ਗ੍ਰੰਥੀ, ਭਾਈ ਸੋਹਣ ਸਿੰਘ ਜੀ ਨੇ ਬਹੁਤ ਪ੍ਰੇਮ ਨਾਲ ਸੇਵਾ ਕੀਤੀ। ਜੱਥੇ ਦੇ ਬਾਕੀ ਸਿੰਘ ੨੮ ਨੂੰ ਸੰਗੋਜਲੇ ਤੋਂ ਚੱਲ ਕੇ ਸ਼ਾਮ ਨੂੰ ਪਿੰਡ ਮਲਕ ਵਿਖੇ ਪਹੁੰਚ ਗਏ।

**ਮਲਕ**–ਸੰਤ ਜੀ ਵੀ ਅੰਮ੍ਰਿਤਸਰ ਤੋਂ ਸ਼ਾਮ ਨੂੰ ਮਲਕ ਆ ਗਏ। ਮਲਕ ਵਿਖੇ ਦੋਨੋਂ ਵਕਤ ਕੀਰਤਨ ਅਤੇ ਕਥਾ ਹੁੰਦੀ ਰਹੀ। ੨੯ ਨੂੰ ਭਾਈ ਪੂਰਨ ਸਿੰਘ ਜੀ ਦਾਉਧਰ ਵਾਲਿਆਂ ਦੀ ਪ੍ਰੇਰਨਾ ਨਾਲ ਭਾਈ ਉਜਾਗਰ ਸਿੰਘ ਜੀ ਮਲਕ ਵਾਲਿਆਂ ਦੇ ਘਰ ਅਖੰਡ ਪਾਠ ਅਰੰਭ ਹੋਇਆ ਜਿਸ ਦਾ ਭੋਗ ੩੧ ਅਗਸਤ ਨੂੰ ਪਿਆ ਸੰਤਾਂ ਨੇ ਸ਼ਬਦ ਦੀ ਕਥਾ ਸੁਣਾ ਕੇ ਸੰਗਤਾਂ ਨੂੰ ਪ੍ਰਸੰਨ ਕੀਤਾ। ਸ਼ਾਮ ਨੂੰ ੪ ਵਜੇ ਚਲ ਕੇ ਕੋਕਰੀ ਕਲਾਂ ਵਿਖੇ ਰਾਗੀ ਸਿੰਘਾਂ ਦੇ ਗੁਰਦੁਆਰੇ ਰਾਤ ਰਹੇ। ਸੰਤ ਬਿਸ਼ਨ ਸਿੰਘ ਮਸਤੂਆਣੇ ਵਾਲਿਆਂ ਦਾ ਅਕਾਲ ਚਲਾਣਾ ਸੁਣ ਕੇ ਸੰਤਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ ਅਰੰਭ ਕਰਵਾਇਆ ਅਤੇ ਜੱਥੇ ਦੇ ਸਾਰੇ ਸਿੰਘਾਂ ਪਾਸੋਂ ਆਪਣੇ ਰੋਜ਼ਾਨਾ ਦੇ ਨਿਤਨੇਮ ਤੋਂ ਇਲਾਵਾ ਉਨ੍ਹਾਂ ਦੇ ਨਮਿੱਤ ਸੁਖਮਨੀ ਸਾਹਿਬ ਸਮੇਤ ਇਕ ਦਿਨ ਦਾ ਨਿਤਨੇਮ ਕਰਵਾਇਆ। ੧ ਸਤੰਬਰ ਨੂੰ ਕੋਕਰੀ ਤੋਂ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਦੇ ਜਾ ਦਰਸ਼ਨ ਦੀਦਾਰ ਕੀਤੇ। ੩ ਸਤੰਬਰ ਨੂੰ ਜਿਹਲ ਕੱਟ ਕੇ ਆਏ ਭਾਈ ਪ੍ਰਤਾਪ ਸਿੰਘ ਅਕਾਲੀ ਨੂੰ ਸੰਤਾਂ ਨੇ ਸੰਗਤ ਵਿਚ ਸਿਰੋਪਾਉ ਦਿੱਤਾ।

**ਸਲਾਨਾ ਜੋੜ ਮੇਲਾ ਤੇ ਸੰਥਾ ਕਥਾ ਦਾ ਭੋਗ :–**

ਕਿਸ਼ਨ ਸਿੰਘ ਜੀ ਵੱਡੇ ਆਲਮ ਵਾਲਿਆਂ ਨੇ ਅਖੰਡ ਪਾਠ ਕਰਵਾਇਆ ਜਿਸ ਦਾ ਭੋਗ ੯ ਸਤੰਬਰ ਨੂੰ ਪਿਆ ਕਥਾ ਸੰਤ ਇੰਦਰ ਸਿੰਘ ਜੀ ਨੇ ਕੀਤੀ। ੯, ੧੦ ਤੇ ੧੧ ਸਤੰਬਰ ਨੂੰ ਤਿੰਨ ਦਿਨ ਸਾਲਾਨਾ ਜੋੜ ਮੇਲਾ ਮਨਾਇਆ। ਬੇਅੰਤ ਸੰਗਤਾਂ ਜੁੜੀਆਂ, ਗੁਣੀ ਗਿਆਨੀ ਸੰਤ ਮਹਾਂਪੁਰਸ਼ਾਂ ਨੇ ਧਾਰਮਿਕ ਵਿਖਿਆਨ ਦਿੱਤੇ, ਕੀਰਤਨ ਲੈਕਚਰ ਹੋਏ ਕਵੀਆਂ ਤੇ ਢਾਡੀਆਂ ਨੇ ਪ੍ਰਸੰਗ ਸੁਣਾਏ। ਸਟੇਜ ਸੈਕਟਰੀ ਦੀ ਸੇਵਾ ਹਰ ਸਾਲ ਵਾਂਗ ਦਾਸ ਨੇ ਨਿਭਾਈ।

੧੧ ਸਤੰਬਰ ਨੂੰ ਵਿਦਿਆਰਥੀਆਂ ਦੀ ਚਲ ਰਹੀ ਗਿਆਰਵੀਂ ਸੰਥਾ ਕਥਾ ਦਾ ਭੋਗ ਪਾਇਆ ਗਿਆ ਭੋਗ ਉਪਰੰਤ ਵਿਦਿਆਰਥੀਆਂ ਨੂੰ ਗੁਰਬਾਣੀ ਦੇ ਅਰਥ ਅੱਗੋਂ ਹੋਰ ਸਿੰਘਾਂ ਨੂੰ ਪੜ੍ਹਾਉਣ ਦੀ ਤਾਕੀਦ ਕੀਤੀ ਅਤੇ ਗੁਰਬਾਨੀ ਦੇ ਸਿਧਾਂਤਾਂ ਅਨੁਸਾਰ ਜ਼ਿੰਦਗੀ ਢਾਲਣ ਦੀ ਪ੍ਰੇਰਨਾ ਕੀਤੀ ਜਿਸ ਦਾ ਵਿਦਿਆਰਥੀਆਂ ਦੇ ਜੀਵਨ ਤੇ ਭਾਰੀ ਪ੍ਰਭਾਵ ਪਿਆ। ਵਿਦਿਆਰਥੀਆਂ ਨੇ ਸੰਤ ਜੀ ਦਾ ਹਾਰਦਿਕ ਧੰਨਵਾਦ ਕੀਤਾ।

੧੨ ਨੂੰ ਅੰਮ੍ਰਿਤ ਪ੍ਰਚਾਰ ਵਿਚ ੨੫ ਪ੍ਰਾਣੀ ਗੁਰੂ ਕੇ ਜ਼ਹਾਜ਼ੇ ਚੜੇ। ੧੩ ਨੂੰ ਸਿੰਘਾਂ ਵਾਲੇ ਰਾਗੀ ਰਾਮ ਸਿੰਘ ਜੀ ਦੇ ਦਸਹਿਰੇ ਸਮੇਂ ਪਹੁੰਚੇ। ਕਥਾ ਕੀਤੀ ਤੇ ਸ਼ਾਮ ਨੂੰ ਦਾਉਧਰ ਪਹੁੰਚ ਗਏ, ੧੬ ਤੱਕ ਦਾਉਧਰ ਰਹੇ। ਭਾਈ ਪੂਰਨ ਸਿੰਘ ਕਿਸ਼ਨ ਸਿੰਘ ਦੇ ਘਰ ੧੬ ਨੂੰ ਅਖੰਡ ਪਾਠ ਦਾ ਭੋਗ ਪਿਆ ਬਾਰਹ ਮਾਹਾ ਦੀ ਕਥਾ ਹੋਈ। ਦਾਉਧਰ ਤੋਂ ਆ ਕੇ ਮੱਦੋਕੇ ਗੁਰਦੁਆਰਾ ਗੁਰੂ ਸਰ ਪਾ: ੬ ਦੇ ਦਰਸ਼ਨ ਕੀਤੇ।

**ਗੁਰਧਾਮ ਯਾਤਰਾ**–੧੭ ਨੂੰ ਗੱਡੀ ਚੜ੍ਹ ਕੇ ਮੋਦੀ ਨਗਰ ਜਾ ਪੁੱਜੇ। ੧੮ ਨੂੰ ਸੁਬ੍ਹਾ ਦੇ ਦੀਵਾਨ 'ਚ ਕਥਾ ਕੀਤੀ। ਫਿਰ ਦਿੱਲੀ ਪੁੱਜ ਕੇ ਇਤਿਹਾਸਕ ਗੁਰਦੁਆਰਿਆਂ ਦੀ ਯਾਤਰਾ ਕੀਤੀ। ਨਾਲ ੭ ਸਿੰਘ ਸਨ ਜਿਨ੍ਹਾਂ ਵਿਚ ਗਿਆਨੀ ਕਪੂਰ ਸਿੰਘ ਜੀ ਬਰਾੜ ਵੀ ਸਨ। ੧੯ ਨੂੰ ਕੋਟੇ ਬੂੰਦੀ ਪੁੱਜੇ, ਲਾਇਲਪੁਰੀਏ ਸਰਦਾਰਾਂ

ਦੀ ਕੋਠੀ ਵਿਖੇ ਸ਼ਾਮ ਦਾ ਦੀਵਾਨ ਹੋਇਆ। ੨੦ ਨੂੰ ਗੁਰਦੁਆਰੇ ਦੀਵਾਨ ਵਿਚ ਸ਼ਬਦ ਦੀ ਕਥਾ ਹੋਈ ੨੩ ਨੂੰ ਅਜੀਤ ਸਿੰਘ ਲਾਇਲਪੁਰੀ ਦੇ ਘਰ ਲੜਕੇ ਦੀ. ਚੜ੍ਹਾਈ ਦੇ ਨਮਿੱਤ ਪਾਠ ਦਾ ਭੋਗ ਪਾਇਆ। ੨੫ ਨੂੰ ਸਰਦਾਰ ਸੁੰਦਰ ਸਿੰਘ ਜੀ ਲਾਇਲਪੁਰੀ ਦੀ ਕੋਠੀ ਦੀਵਾਨ ਹੋਇਆ। ੨੭ ਤੱਕ ਕੋਟੇ ਬੂੰਦੀ ਦੇ ਗੁਰਦੁਆਰੇ ਸਾਹਿਬ ਕੀਰਤਨ ਤੇ ਕਥਾ ਹੁੰਦੀ ਰਹੀ। ਕੀਰਤਨ ਭਾਈ ਹਰਨਾਮ ਸਿੰਘ ਲਾਇਲਪੁਰੀ ਬੜੇ ਪ੍ਰੇਮ ਨਾਲ ਕਰਦੇ ਰਹੇ, ੨੯ ਨੂੰ ਸੁਬ੍ਹਾ ਦੀ ਕਥਾ ਕਰਕੇ ਪ੍ਰਸ਼ਾਦ ਛਕ ਕੇ ਚਾਲੇ ਪਾਏ ਕੋਟੇ ਜੰਕਸ਼ਨ ਤੋਂ ਗੱਡੀ ਚੜ੍ਹ ਕੇ ਗੁਰਦੁਆਰਾ ਗੁਪਤ ਸਰ ਮਨਮਾੜ ਪਹੁੰਚ ਕੇ ਇਸ਼ਨਾਨ ਕੀਤੇ ਲੰਗਰ ਛਕਿਆ ਤੇ ਅਰਾਮ ਕੀਤਾ। ਦੀਵਾਨ ਸਜਿਆ ਸੰਤਾਂ ਨੇ ਸ਼ਬਦ ਦੀ ਕਥਾ ਕੀਤੀ।

**ਸ੍ਰੀ ਹਜ਼ੂਰ ਸਾਹਿਬ**—੩੦ ਨੂੰ ਸੁਬ੍ਹਾ ਚੱਲ ਕੇ ੧੨ ਵਜੇ ਸ੍ਰੀ ਹਜ਼ੂਰ ਸਾਹਿਬ ਪਹੁੰਚ ਗਏ। ਇਸ਼ਨਾਨ ਕੀਤਾ ਲੰਗਰ ਛੱਕਿਆ ਸੰਤਾਂ ਨੇ ਨਿਤਨੇਮ ਕੀਤਾ ਪਿਛਲੇ ਪਹਿਰ ਸਭ ਸੰਗਤ ਸਮੇਤ ਸੱਚਖੰਡ ਦੇ ਦਰਸ਼ਨ ਕੀਤੇ ਤੇ ਸੁੰਦਰ ਰੁਮਾਲਾਂ ਦਾ ਸੈੱਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭੇਟਾ ਕੀਤਾ। ਏਸੇ ਹੀ ਦਿਨ ਸੰਤਾਂ ਦੇ ਹੁਕਮ ਅਨੁਸਾਰ ਗਿਆਨੀ ਸ਼ੇਰ ਸਿੰਘ ਜੀ ਕੋਕਰੀ ਕਲਾਂ ਵਾਲੇ ਪਹੁੰਚ ਗਏ।

੧ ਅਕਤੂਬਰ ਨੂੰ ਸੱਚਖੰਡ ਤਖ਼ਤ ਸਾਹਿਬ ਉਪਰ ਸ਼ਬਦ ਦੀ ਕਥਾ ਸੰਤ ਜੀ ਨੇ ਕੀਤੀ। ਦਸਹਿਰੇ ਦੇ ਜਲੂਸ ਦੇ ਜੱਥੇ ਸਮੇਤ ਦਰਸ਼ਨ ਕੀਤੇ। ਬੰਦੇ ਘਾਟ ਯਾਤਰਾ ਕਰਨ ਗਏ ਇਥੇ ਸੰਤ ਈਸ਼ਰ ਸਿੰਘ ਜੀ ਕਲੇਰਾਂ ਵਾਲੇ ਠਹਿਰੇ ਹੋਏ ਸਨ। ਉਨ੍ਹਾਂ ਨੂੰ ਮਿਲਣ ਵਾਸਤੇ ਚਲੇ ਗਏ। ਉਨ੍ਹਾਂ ਨੇ ਆਪ ਜੀ ਦਾ ਆਉਣਾ ਸੁਣ ਕੇ ਅਗੋਂ ਆ ਕੇ ਮਿਲੇ ਤੇ ਨਾਲ ਲੈ ਜਾਂ ਕੇ ਉੱਚੇ ਆਸਣ ਤੇ ਬੈਠਾਇਆ ਤੇ ਆਪ ਨੀਵੇਂ ਥਾਂ ਤੇ ਬੈਠੇ ਪਰਸਪਰ ਵਿਚਾਰ ਵਟਾਂਦਰਾ ਹੁੰਦਾ ਰਿਹਾ। ਆਪਸ ਵਿਚ ਬੜੇ ਪਿਆਰ ਸਤਿਕਾਰ ਨਾਲ ਬਚਨ ਬਿਲਾਸ ਹੁੰਦੇ ਰਹੇ। ਸੰਤ ਜੀ ਜਿੰਨੇ ਦਿਨ ਹਜ਼ੂਰ ਸਾਹਿਬ ਰਹੇ ਰੋਜ਼ਾਨਾ ਤਖ਼ਤ ਸਾਹਿਬ ਉਪਰ ਸ਼ਬਦ ਦੀ ਕਥਾ ਕਰਦੇ ਰਹੇ। ੪ ਨੂੰ ਬਾਹਰਲੇ ਗੁਰਦੁਆਰਾ ਸਾਹਿਬਾਨ ਦੇ ਦਰਸ਼ਨ ਕਰਨ ਗਏ। ਗੁਰਦੁਆਰਾ ਸ਼ਿਕਾਰ ਘਾਟ ਤੋਂ ਚਲ ਕੇ ਗੁਰਦੁਆਰਾ ਮਾਤਾ ਸਾਹਿਬ ਦੇਵਾਂ ਦੀਵਾਨ ਕੀਤਾ। ਰਾਗੀ ਸ਼ੇਰ ਸਿੰਘ ਅਤੇ ਭਾਈ ਹਰਨਾਮ ਸਿੰਘ ਦੇ ਜੱਥਿਆਂ ਨੇ ਕੀਰਤਨ ਕੀਤਾ ਅਤੇ ਸੰਤਾਂ ਨੇ ਸ੍ਰੀ ਗੁਰਪ੍ਰਤਾਪ ਸੂਰਜ ਦੀ ਕਥਾ ਕੀਤੀ। ੫ ਨੂੰ ਕੀਰਤਨ ਉਪਰੰਤ ਕਥਾ ਕਰਕੇ ਜਲ ਪਾਨੀ ਛਕ ਕੇ ਚੱਲੇ, ਗੁਰਦੁਆਰਾ ਹੀਰਾ ਘਾਟ, ਮਾਲ ਟੇਕਰੀ ਤੇ ਸੰਗਤ ਸਾਹਿਬ ਦੇ ਦਰਸ਼ਨ ਕੀਤੇ। ੨੭ ਅਕਤੂਬਰ ਤੱਕ ਹਰ ਰੋਜ਼ ਸੁਬ੍ਹਾ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸੱਚਖੰਡ ਤੇ, ਸ਼ਾਮ ਨੂੰ ਗੁਰਪ੍ਰਤਾਪ ਸੂਰਜ ਦੀ ਕਥਾ ਬਾਬਾ ਨਿਧਾਨ ਸਿੰਘ ਜੀ ਦੇ ਡੇਰੇ ਗੁਰਦੁਆਰਾ ਲੰਗਰ ਸਾਹਿਬ ਵਿਖੇ ਹੁੰਦੀ ਰਹੀ। ਦੋਹੀਂ ਥਾਈਂ ਦੋਨੋਂ ਵੇਲੇ ਕੀਰਤਨ ਗਿਆਨੀ ਸ਼ੇਰ ਸਿੰਘ ਜੀ ਕਰਦੇ ਰਹੇ। ੨੭ ਨੂੰ ਸੱਚਖੰਡ ਵਲੋਂ ਪੰਜ ਸਿਰੋਪਾਉ ਬਖਸ਼ਸ਼ ਕੀਤੇ ਗਏ। ਗਿਆਨੀ ਸ਼ੇਰ ਸਿੰਘ ਦੇ ਜੱਥੇ ਨੂੰ ਸਿਰੋਪਾਉ ਦਿੱਤੇ ਗਏ। ਇਵੇਂ ਹੀ ਗੁਰਦੁਆਰਾ ਲੰਗਰ ਸਾਹਿਬ ਵਿਖੇ ਬਾਬਾ ਹਰਨਾਮ ਸਿੰਘ ਜੀ ਨੇ ਸੰਤਾਂ ਨੂੰ ਤੇ ਸਾਰੇ ਸਿੰਘਾਂ ਨੂੰ ਸਿਰੋਪਾਉ ਦਿੱਤੇ। ਸੱਚਖੰਡ ਤਖ਼ਤ ਸਾਹਿਬ ਜੀ ਦੇ ਗ੍ਰੰਥੀ ਦੀਵਾਨ ਸਿੰਘ ਤੇ ਗ੍ਰੰਥੀ ਮੋਹਨ ਸਿੰਘ ਸਟੇਸ਼ਨ ਤੇ ਸਤਿਕਾਰ ਹਿਤ ਅਪੜੇ। ਸੰਤਾਂ ਨੂੰ ਇਕ ਸੁੰਦਰ ਸੁੱਚਾ ਦੁਸ਼ਾਲਾ ਅਤੇ ਸਿਹਰਾ ਅਰਪਣ ਕੀਤਾ।

**ਸਕੰਦ੍ਰਾਬਾਦ**—ਸ੍ਰੀ ਹਜ਼ੂਰ ਸਾਹਿਬ ਤੋਂ ੧੨ ਵਜੇ ਚੱਲ ਕੇ ੬ ਵਜੇ ਸ਼ਾਮ ਸਕੰਦ੍ਰਾਬਾਦ ਪੁੱਜੇ। ਕੈਪਟਨ ਅਜਾਇਬ ਸਿੰਘ ਦੇ ਘਰ ਅਖੰਡ ਪਾਠ ਆਰੰਭ ਕੀਤਾ। ਇਹ ਕੈਪਟਨ ਪਿੰਡ ਜਿਉਣ ਵਾਲੇ ਦਾ ਗਿਆਨੀ ਕਪੂਰ ਸਿੰਘ ਜੀ ਬਰਾੜ ਦਾ ਘਰਾਂ ਚੋਂ ਭਰਾ ਲਗਦਾ ਸੀ। ਸ਼ਾਮ ਨੂੰ ਇਨ੍ਹਾਂ ਦੀ ਕੋਠੀ ਤੇ ਕੀਰਤਨ ਤੇ ਕਥਾ ਹੋਈ। ੩੦ ਨੂੰ ਅਖੰਡਪਾਠ ਦੇ ਭੋਗ ਉਪਰੰਤ ਕੀਰਤਨ ਹੋਇਆ ਕਥਾ ਸੰਤ ਜੀ ਨੇ ਕੀਤੀ। ਸੰਗਤ ਦਾ ਬਹੁਤ ਇਕੱਠ ਹੋਇਆ। ਕੈਪਟਨ ਸਾਹਿਬ ਨੇ ਸੰਗਤ ਦੀ ਬਹੁਤ ਸੇਵਾ ਕੀਤੀ ਅਤੇ ਸਿੰਘਾਂ ਨੂੰ ਬਸਤ੍ਰ ਵਰਤਾਏ। ੩੧ ਨੂੰ ਕੀਰਤਨ ਕਥਾ ਉਪਰੰਤ ਪ੍ਰਸ਼ਾਦਾ ਛਕ ਕੇ ਸ਼ਾਮ ਨੂੰ ਚਾਲੇ ਪਾਏ।

ਅਗਲੇ ਸਵੇਰ ੧ ਨਵੰਬਰ ਨੂੰ ਨਾਗਪੁਰ ਪਹੁੰਚੇ ਤੇ ਸ਼ਾਮ ਨੂੰ ਗ੍ਰੰਥੀ ਸਿੰਘ ਨੇ ਬੜੇ ਪ੍ਰੇਮ ਨਾਲ ਲੰਗਰ ਸਜਾਇਆ ਤੇ ਯਥਾਸ਼ਕਤ ਸੇਵਾ ਕੀਤੀ। ਦੀਵਾਨ 'ਚ ਕੀਰਤਨ ਤੇ ਕਥਾ ਹੋਈ। ੨ ਨੂੰ ਦੀਵਾਨ ਬਾਦ ਲੰਗਰ ਛਕ ਕੇ ਚਾਲੇ ਪਾਏ।

**ਟਾਟਾ ਨਗਰ**–੩ ਨਵੰਬਰ ਨੂੰ ਟਾਟਾ ਨਗਰ ਪਹੁੰਚੇ ਤੇ ਇਸ਼ਨਾਨ ਕੀਤੇ ਤੇ ਲੰਗਰ ਛਕ ਕੇ ਆਰਾਮ ਕੀਤਾ। ੪ ਨੂੰ ਕੀਰਤਨ ਤੇ ਕਥਾ ਹੋਈ। ੫ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅਵਤਾਰ ਗੁਰਪੁਰਬ ਸਮੇਂ ਅਖੰਡ ਪਾਠ ਦਾ ਭੋਗ ਪਿਆ। ਸੰਤਾਂ ਨੇ ਕਥਾ ਸੁਣਾਈ। ੧੨ ਵਜੇ ਬੜਾ ਭਾਰੀ ਜਲੂਸ ਕੱਢਿਆ ਜੋ ਸਾਰੇ ਸ਼ਹਿਰ ਵਿਚ ਦੀ ਹੁੰਦਾ ਹੋਇਆ ਗੁਰਦੁਆਰਾ ਆਨਟੋਨ ਵਿਖੇ ਪੁੱਜਾ ਫਿਰ ਗੁਰਦੁਆਰਾ ਬ੍ਰਹਮਾ ਮਾਈਨਿਕ ਪਹੁੰਚੇ। ਸ਼ਾਮ ਦਾ ਲੰਗਰ ਛਕ ਕੇ ਰਾਤ ਦੇ ੧੨ ਵਜੇ ਤੱਕ ਦੀਵਾਨ ਸਜਿਆ। ੭ ਨੂੰ ਟਾਟਾ ਨਗਰ ਦੀ ਇਕ ਬਸਤੀ ਇੰਦਰਾ ਨਗਰ ਵਿਖੇ ਪ੍ਰੇਮੀ ਜਸਵੰਤ ਸਿੰਘ ਦੇ ਘਰ ਗਿਆਨੀ ਸ਼ੇਰ ਸਿੰਘ ਜੀ ਨੇ ਜੱਥੇ ਸਮੇਤ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ ਸੰਤ ਜੀ ਨੇ ਕਥਾ ਕੀਤੀ। ਸ਼ਾਮ ਦਾ ਜਲਪਾਣੀ ਤੇ ਲੰਗਰ ਗ੍ਰੰਥੀ ਮੇਹਰ ਸਿੰਘ ਜੀ ਦੇ ਘਰ ਛਕਿਆ। ਰਾਤ ਨੂੰ ਟਾਟਾ ਨਗਰ ਤੋਂ ਚਾਲੇ ਪਾਏ। ਬ੍ਰਹਮਾ ਮਾਈਨਿਕ ਵਾਲੀ ਸੰਗਤ ਮਾਈ ਭਾਈ ਨੇ ਬਹੁਤ ਪ੍ਰੇਮ ਕੀਤਾ।

**ਕਲਕੱਤਾ ਸ਼ਹਿਰ**–ਅਗਲੇ ਦਿਨ ਸੁਬ੍ਹਾ ਕਲਕੱਤੇ ਅਪੜੇ। ਗੁਰਦੁਆਰਾ ਜਗਤ ਸੁਧਾਰ ਵਿਖੇ ਸੰਤਾਂ ਨੇ ਕਥਾ ਸੁਣਾ ਕੇ ਨਿਹਾਲ ਕੀਤਾ। ਹਰ ਰੋਜ਼ ਦੋਨੋਂ ਸਮੇਂ ਕੀਰਤਨ ਤੇ ਕਥਾ ਗੁਰਦੁਆਰਾ ਜਗਤ ਸੁਧਾਰ ਵਿਖੇ ਹੁੰਦੀ ਰਹੀ। ਕੀਰਤਨ ਗਿਆਨੀ ਸ਼ੇਰ ਸਿੰਘ ਤੇ ਕਥਾ ਸੰਤ ਜੀ ਕਰਦੇ ਰਹੇ। ੧੨ ਨੂੰ ਸਿੰਘਾਂ ਨੇ ਟੈਕਸੀਆਂ ਤੇ ਸਵਾਰ ਹੋ ਕੇ ਚਿੜੀਆ ਘਰ, ਕੰਪਨੀ ਬਾਗ, ਸੀਤਲ ਨਾਥ ਸੁਆਮੀ ਦਾ ਮੰਦਰ, ਮੇਵਾੜੀ ਦਾ ਮੰਦਰ, ਜਾਦੂਗਰ, ਵਕਟੋਰੀਆ ਦੀ ਕੋਠੀ, ਆਦਿ ਅਸਥਾਨ ਵੇਖੇ। ਮੱਦੋਕੇ ਦੇ ਸਰਦਾਰ ਅਮਰ ਸਿੰਘ ਅਤੇ ਅਖਾੜੇ ਦੇ ਸਰਦਾਰ ਜਸਵੰਤ ਸਿੰਘ ਬਾਬੂ ਨੇ ਲੰਗਰ ਕੀਤੇ। ੧੭ ਨੂੰ ਭਾਈ ਕੇ ਸੋਹਣ ਸਿੰਘ ਬਾਸੀ ਨੇ ਲੰਗਰ ਕੀਤਾ। ੧੯ ਨੂੰ ਭਗਤ ਸਿੰਘ ਦੇ ਘਰ ਦੀਵਾਨ ਤੇ ਲੰਗਰ ਹੋਇਆ। ੨੦ ਨੂੰ ਜੱਥੇਦਾਰ ਕਰਨੈਲ ਸਿੰਘ ਬੱਡੂਵਾਲ ਵਾਲਿਆਂ ਦੇ ਰਾਹੀਂ ਬਾਰਕਪੁਰ ਫ਼ੌਜੀ ਛਾਉਣੀ ਵਿਚ ਗਏ। ਦੀਵਾਨ ਹੋਇਆ ਲੰਗਰ ਛਕਿਆ। ਤਾਰਾ ਸਿੰਘ ਦੀ ਮਹਾਂਪੁਰਖਾਂ ਨੇ ਸ਼ਰਾਬ ਛੁਡਾਈ। ੨੩ ਨੂੰ ਦੀਵਾਨ ਤੋਂ ਬਾਦ ਡੈਵਨ ਹਾਵੜੇ ਸਮੁੰਦਰ ਦੀ ਸੈਰ ਕਰਨ ਗਏ। ੨੫ ਨੂੰ ਹਸਨਪੁਰ ਵਾਲੇ ਸਰਦਾਰ ਨਿਰਮਲ ਸਿੰਘ ਦੇ ਘਰ ਅਖੰਡਪਾਠ ਦਾ ਭੋਗ, ਦੀਵਾਨ ਤੇ ਲੰਗਰ ਵਰਤਿਆ। ਰਾਤ ਦਾ ਲੰਗਰ ਰਾਇਪੁਰ ਦੇ ਸਰਦਾਰ ਕਰਨੈਲ ਸਿੰਘ ਨੇ ਕੀਤਾ। ਰਾਤ ਕਲਕੱਤੇ ਤੋਂ ਚਾਲੇ ਪਾਏ। ਸਿੰਘ ਸਟੇਸ਼ਨ ਤੱਕ ਵਿਦਾ ਕਰਨ ਆਏ।

### ਤਖ਼ਤ ਸ੍ਰੀ ਪਟਨਾ ਸਾਹਿਬ :–

੨੬ ਨੂੰ ਤਖ਼ਤ ਸ੍ਰੀ ਪਟਨਾ ਸਾਹਿਬ ਪੁੱਜ ਕੇ ਇਸ਼ਨਾਨ ਕੀਤੇ, ਯਾਤਰਾ ਕੀਤੀ। ੨੭ ਨੂੰ ਸੁਬ੍ਹਾ ਦਾ ਦੀਵਾਨ ਤਖ਼ਤ ਸਾਹਿਬ ਉਪਰ ਕੀਤਾ। ਸੰਤ ਨਿਹਚਲ ਸਿੰਘ ਜੀ ਅਤੇ ਪ੍ਰਧਾਨ ਸਰਦਾਰ ਬਲਵੰਤ ਸਿੰਘ ਜੀ ਨੇ ਬਹੁਤ ਪ੍ਰੇਮ ਕੀਤਾ। ਕੁਝ ਦਿਨ ਹੋਰ ਠਹਿਰਨ ਵਾਸਤੇ ਕਿਹਾ ਪਰ ਕਿਸੇ ਕਾਰਨ ਸੰਤ ਜੀ ਹੋਰ ਸਮਾਂ ਨ ਠਹਿਰ ਸਕੇ। ਰਾਤ ਨੂੰ ਦਸ ਵਜੇ ਚਾਲੇ ਪਾਏ।

**ਕਾਸ਼ੀ**–੨੮ ਨੂੰ ਕਾਸ਼ੀ ਪੁੱਜੇ ਗੰਗਾ ਤੇ ਇਸ਼ਨਾਨ ਕੀਤੇ। ਗੁਰ ਅਸਥਾਨਾਂ ਦੇ ਦਰਸ਼ਨ ਕੀਤੇ। ਰਾਤ ਨੂੰ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਵਿਖੇ ਕਥਾ ਕੀਰਤਨ ਹੋਇਆ। ੨੯ ਨੂੰ ਕਾਸ਼ੀ ਵਿਖੇ ਕੀਰਤਨ ਕਥਾ ਕਰਕੇ ਲੰਗਰ ਛਕ ਕੇ ਚੱਲੇ, ਰਾਤ ਨੂੰ ਪ੍ਰਾਗਰਾਜ ਸੰਤਾਂ ਦੇ ਡੇਰੇ ਪੀਲੀ ਕੋਠੀ ਪੁੱਜੇ। ਸੰਤਾਂ ਨੇ ਬੜੇ ਪ੍ਰੇਮ ਸਹਿਤ ਆਉ ਭਗਤ ਕੀਤੀ, ਰਾਤ ਨੂੰ ਉਥੇ ਹੀ ਬਿਰਾਜੇ। ੩੦ ਨੂੰ ਤ੍ਰਿਬੇਣੀ ਤੇ ਇਸ਼ਨਾਨ ਕੀਤੇ ਤੇ

ਕਿਲ੍ਹੇ ਆਦਿ ਅਸਥਾਨ ਵੇਖੇ, ਗੁਰਦੁਆਰਾ ਪੱਕੀ ਸੰਗਤ ਦੇ ਦਰਸ਼ਨ ਕੀਤੇ। ੪ ਵਜੇ ਸ਼ਾਮ ਨੂੰ ਪ੍ਰਾਗਰਾਜ ਤੋਂ ਚਾਲੇ ਪਾਏ, ਰਾਤ ਗੱਡੀ 'ਚ ਕੱਟੀ।

ਸਹਾਰਨਪੁਰ—੧ ਦਸੰਬਰ ਦਾ ਸਾਰਾ ਦਿਨ ਗੱਡੀ 'ਚ ਹੀ ਰਹੇ, ਸ਼ਾਮ ਦੇ ੬ ਵਜੇ ਸਹਾਰਨਪੁਰ ਪੁੱਜੇ। ਗੁਰਦੁਆਰੇ ਸਾਹਿਬ ੬ ਤੱਕ ਹਰ ਰੋਜ਼ ਕੀਰਤਨ ਤੇ ਕਥਾ ਹੁੰਦੀ ਰਹੀ। ੭ ਨੂੰ ਸੁਬ੍ਹਾ ਦੀ ਕਥਾ ਕਰਕੇ ਪਾਉਂਟੇ ਸਾਹਿਬ ਜੀ ਦੇ ਦਰਸ਼ਨਾਂ ਨੂੰ ਚਲੇ ਗਏ, ਸ਼ਾਮ ਨੂੰ ਵਾਪਸ ਸਹਾਰਨਪੁਰ ਆ ਗਏ। ੮ ਦਸੰਬਰ ਨੂੰ ਵਿਦਾਇਗੀ ਸਮੇਂ ਪ੍ਰਬੰਧਕਾਂ ਨੇ ਸੰਗਤ ਵਲੋਂ ਸਿਰੋਪਾਉ ਤੇ ਸ੍ਰੀ ਸਾਹਿਬ ਭੇਟ ਕੀਤੀ। ੧੨ ਵਜੇ ਚੱਲ ਕੇ ਜਗਾਧਰੀ ਪਹੁੰਚ ਗਏ। ਦਸਮ ਪਾਤਸ਼ਾਹ ਜੀ ਦੇ ਗੁਰਦੁਆਰੇ ਰਾਤ ਦਾ ਦੀਵਾਨ ਸਜਾਇਆ, ੯ ਨੂੰ ਉਥੇ ਹੀ ਰਹੇ, ਭਾਈ ਸੁੰਦਰ ਸਿੰਘ ਅਤੇ ਦਇਆਲ ਸਿੰਘ ਦੇ ਪ੍ਰਵਾਰ ਨੇ ਬਹੁਤ ਪ੍ਰੇਮ ਨਾਲ ਸੇਵਾ ਕੀਤੀ। ੧੦ ਨੂੰ ਸੁਬ੍ਹਾ ਦਾ ਦੀਵਾਨ ਉਥੇ ਹੀ ਕੀਤਾ ਰਾਤ ਦਾ ਦੀਵਾਨ ਨੌਵੇਂ ਪਾਤਸ਼ਾਹ ਜੀ ਦੇ ਗੁਰਦੁਆਰੇ ਅਬਦੁੱਲਾਪੁਰ ਕੀਤਾ। ਸੰਗਤ ਭਾਰੀ ਗਿਣਤੀ ਵਿਚ ਇਕੱਤ੍ਰ ਹੋਈ। ਪੂਰਨ ਸਿੰਘ ਜੀ ਨਿਹੰਗ ਸਿੰਘ ਨੇ ਜੱਥੇ ਦੇ ਸਿੰਘਾਂ ਦੀ ਸੇਵਾ ਕੀਤੀ।

ਪੰਜੋਖਰਾ ਸਾਹਿਬ—੧੨ ਦਾ ਦੀਵਾਨ ਉਥੇ ਹੀ ਕਰਕੇ ਸ਼ਾਮ ਨੂੰ ਪੰਜੋਖਰਾ ਸਾਹਿਬ ਪੁੱਜੇ। ੧੫ ਨੂੰ ਸ੍ਰਵਣ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ ਮਹੀਨੇ ਦੀ ਕਥਾ ਕੀਤੀ। ਸਰਦਾਰ ਸੁੰਦਰ ਸਿੰਘ ਲਾਇਲਪੁਰ ਵਾਲਿਆਂ ਨੇ ਇਕ ਇਕ ਕਰਕੇ ਪੰਜ ਅਖੰਡਪਾਠ ਕਰਵਾਏ। ਪਹਿਲਾ ਪਾਠ ੧੬ ਨੂੰ ਅਰੰਭ ਕੀਤਾ ਤੇ ਪੰਜਵੇਂ ਪਾਠ ਦਾ ਭੋਗ ੨੬ ਦਸੰਬਰ ਨੂੰ ਪੋਹ ਸੁਦੀ ਸਪਤਮੀ ਦੇ ਗੁਰਪੁਰਬ ਵਾਲੇ ਦਿਨ ਪਿਆ ਕਥਾ ਕੀਰਤਨ ਹੋਇਆ, ਧੂਮ ਧਾਮ ਨਾਲ ਗੁਰਪੁਰਬ ਮਨਾਇਆ, ਸ਼ਾਮ ਦੇ ਦੀਵਾਨ ਵਿਚ ਕਥਾ ਕੀਰਤਨ ਤੋਂ ਇਲਾਵਾ ਕਵੀ ਦਰਬਾਰ ਵੀ ਹੋਇਆ। ਉਪਰੋਕਤ ਪੰਜੇ ਪਾਠ ਬਾਬਾ ਭਾਗ ਸਿੰਘ ਲਾਇਲਪੁਰ ਵਾਲਿਆਂ ਦੇ ਪ੍ਰਵਾਰ ਨੇ ਕਰਵਾਏ। ਉਨ੍ਹਾਂ ਦੇ ਪ੍ਰਵਾਰ ਦੇ ਸਰਦਾਰ ਦਿਆਲ ਸਿੰਘ, ਸਰਦਾਰ ਗੋਪਾਲ ਸਿੰਘ, ਸਰਦਾਰ ਬਿਸ਼ਨ ਸਿੰਘ ਅਤੇ ਸਰਦਾਰ ਸੁੰਦਰ ਸਿੰਘ ਨੇ ਸੇਵਾ ਕੀਤੀ। ਲਾਇਲਪੁਰ ਵਾਲੇ ਸਰਦਾਰ ਗਿਆਨ ਸਿੰਘ ਅਤੇ ਮਾਈ ਰਾਮ ਪਿਆਰੀ ਤੰਬੂਆਂ ਵਾਲੀ ਵੱਲੋਂ ਅਰੰਭ ਕਰਵਾਏ ਅਖੰਡ ਪਾਠ ਦਾ ਭੋਗ ੨੮ ਨੂੰ ਪਾਇਆ ਗਿਆ। ਇਕ ਗਰੀਬ ਰਿਫਿਊਜੀ ਸਿੰਘ ਕੈਂਪ ਚੋਂ ਸੰਤਾਂ ਦੇ ਦਰਸ਼ਨ ਕਰਨ ਆਇਆ। ਸੰਤ ਜੀ ਨੇ ਉਸ ਨੂੰ ਨਵਾਂ ਬਿਸਤ੍ਰਾ, ਰਜਾਈ, ਤੁਲਾਈ, ਚਾਦਰ ਤੇ ਸਰਹਾਣੇ ਸਮੇਤ ਦਾਨ ਕੀਤਾ। ਜਿਨ੍ਹਾਂ ਸਿੰਘਾਂ ਨੇ ਸੰਤ ਜੀ ਨਾਲ ਇਹ ਸਾਰੀ ਯਾਤਰਾ ਕੀਤੀ ਉਨ੍ਹਾਂ ਦੇ ਨਾਮ ਇਹ ਹਨ :—ਜੱਥੇਦਾਰ ਕਪੂਰ ਸਿੰਘ, ਬਾਬਾ ਅਮਰ ਸਿੰਘ ਕੁਠਾਰੀ, ਰਾਗੀ ਸ਼ੇਰ ਸਿੰਘ, ਭੁਜੰਗੀ ਭਗਵਾਨ ਸਿੰਘ, ਕਰਮ ਸਿੰਘ, ਸੁਰਜੀਤ ਸਿੰਘ, ਜਗੀਰ ਸਿੰਘ, ਠਾਕੁਰ ਸਿੰਘ, ਰਤਨ ਸਿੰਘ, ਕਪੂਰ ਸਿੰਘ ਬਰਾੜ, ਗਿਆਨ ਸਿੰਘ, ਸੰਤ ਸੁਰਜੀਤ ਸਿੰਘ, ਬਨਿਤਾ ਸਿੰਘ, ਬਾਬਾ ਗੁਰਮੁਖ ਸਿੰਘ, ਸੱਜਣ ਸਿੰਘ, ਬਲਵੰਤ ਸਿੰਘ ਜੋਗਾ, ਕਿਸ਼ਨ ਸਿੰਘ, ਹਰਬੰਸ ਸਿੰਘ, ਹਰਚੰਦ ਸਿੰਘ, ਬਾਬਾ ਗੁਰਮੁਖ ਸਿੰਘ, ਬਾਬਾ ਲਾਲ ਸਿੰਘ, ਭਾਈ ਉਦੇ ਸਿੰਘ, ਬਾਬਾ ਮੇਹਰ ਸਿੰਘ, ਬਾਬਾ ਪ੍ਰਤਾਪ ਸਿੰਘ, ਖਜਾਨਚੀ ਨਿਰੰਜਨ ਸਿੰਘ, ਬੂਟਾ ਸਿੰਘ, ਅਰਜਨ ਸਿੰਘ ਨਿਹੰਗ।

੩੦ ਦਸੰਬਰ ਨੂੰ ਪਿੰਡ ਮਦੌਰ ਵਿਚ ਅੰਮ੍ਰਿਤ ਵੇਲੇ ਕੀਰਤਨ ਤੇ ਫਿਰ ਕਥਾ ਹੋਈ। ਬਾਬਾ ਧਰਮ ਸਿੰਘ ਗੁਰਮੁਖ ਜੀ ਨੇ ਪ੍ਰੇਮ ਸਹਿਤ ਸਾਰੀ ਸੰਗਤ ਦੀ ਸੇਵਾ ਕੀਤੀ ਤੇ ਲੰਗਰ ਛਕਾਇਆ।

ਫ਼ਤਹਿਗੜ੍ਹ ਸਾਹਿਬ—ਉਥੋਂ ਚਾਲੇ ਪਾ ਕੇ ਫਤਿਹਗੜ੍ਹ ਸਾਹਿਬ ਪਹੁੰਚ ਗਏ ਗੁਰਦੁਆਰਿਆਂ ਦੀ ਯਾਤਰਾ ਕੀਤੀ, ਸ਼ਾਮ ਦੇ ਦੀਵਾਨ ਵਿਚ ਕਥਾ ਕੀਤੀ। ੩੧ ਦਸੰਬਰ ਨੂੰ ਸੁਬ੍ਹਾ ਦੇ ਦੀਵਾਨ 'ਚ ਕੀਰਤਨ ਕੀਤਾ, ਗਿਆਨੀ ਪ੍ਰੀਤਮ ਸਿੰਘ ਜੀ ਸਰਹੰਦ ਨੇ ਬਹੁਤ ਪ੍ਰੇਮ ਨਾਲ ਸੇਵਾ ਕੀਤੀ। ਜੋ ਸੰਤਾਂ ਦਾ ਪਹਿਲਾ ਵਿਦਿਆਰਥੀ ਸੀ। ਇੱਥੋਂ ਗੱਡੀ ਤੇ ਚੜ੍ਹਕੇ ਰੋਪੜ ਸਦਾ ਬਰਤ ਗੁਰਦੁਆਰੇ ਪੁੱਜੇ ਲੰਗਰ ਛਕ ਕੇ ਗੁਰਦੁਆਰਾ ਭੱਠਾ ਸਾਹਿਬ ਜੀ ਦੀ ਯਾਤਰਾ ਕੀਤੀ। ਸ਼ਾਮ ਦਾ ਕੀਰਤਨ ਅਤੇ ਕਥਾ ਵੀ ਭੱਠਾ ਸਾਹਿਬ ਹੀ ਕੀਤੀ।

**ਅਨੰਦਪੁਰ ਸਾਹਿਬ**—੧ ਜਨਵਰੀ ੧੯੫੦ ਈ: ਨੂੰ ਸੁਬ੍ਹਾ ਦੀ ਪਹਿਲਾਂ ਕਥਾ ਗੁਰਦੁਆਰਾ ਸਦਾਬਰਤ ਤੇ ਫਿਰ ਗੁਰਦੁਆਰਾ ਸਿੰਘ ਸਭਾ ਰੋਪੜ ਵਿਖੇ ਕੀਤੀ। ਤੀਜੇ ਪਹਿਰ ਰੋਪੜ ਤੋਂ ਚੱਲ ਕੇ ਸ੍ਰੀ ਅਨੰਦਪੁਰ ਸਾਹਿਬ ਪੁੱਜੇ। ੨ ਨੂੰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਕਥਾ ਕੀਤੀ, ਜੱਥੇ ਸਹਿਤ ਸਾਰੇ ਗੁਰਦੁਆਰਿਆਂ ਦੀ ਯਾਤਰਾ ਕੀਤੀ ਬਾਬਾ ਸੇਵਾ ਸਿੰਘ ਜੀ ਤੇ ਗਿਆਨੀ ਮੋਹਨ ਸਿੰਘ ਜੀ ਨੇ ਅਤਿਅੰਤ ਪ੍ਰੇਮ ਨਾਲ ਸੇਵਾ ਕੀਤੀ। ਸੰਤ ਹਰਖੋਵਾਲ ਵਾਲੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਪਾਸੋਂ ਬ੍ਰਹਮ ਗਿਆਨ ਸਿੰਘਬ੍ਰਹਮਗਿਆਨਸ੍ਰਵਣ ਕਰਕੇ ਅਤਿਅੰਤ ਪ੍ਰਸੰਨ ਹੋਏ। ੩ ਨੂੰ ਸੁਬ੍ਹਾ ਦੀ ਕਥਾ ਤਖਤ ਸ੍ਰੀ ਕੇਸਗੜ੍ਹ ਹੋਈ। ਉਪਰੰਤ ਸਾਰੇ ਜੱਥੇ ਦੇ ਸਿੰਘਾਂ ਨੇ ਕੀਰਤਪੁਰ ਸਾਹਿਬ ਦੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ੪ ਨੂੰ ਸੁਬ੍ਹਾ ਦੀ ਕਥਾ ਕਿਲ੍ਹਾ ਅਨੰਦਗੜ੍ਹ ਵਿਖੇ ਹੋਈ। ਬਾਦ ਵਿਚ ਗੁਰੂ ਕੇ ਲਹੌਰ ਤੇ ਬਘੌਰ ਸਾਹਿਬ ਦੀ ਯਾਤਰਾ ਕੀਤੀ।

**ਅੰਮ੍ਰਿਤਸਰ**—੫ ਨੂੰ ਸੁਬ੍ਹਾ ੪ ਵਜੇ ਗੱਡੀ ਰਾਹੀਂ ਅੰਮ੍ਰਿਤਸਰ ਪੁੱਜੇ। ਪੰਜਾਂ ਸਰੋਵਰਾਂ ਦੇ ਸਾਰਿਆਂ ਸਿੰਘਾਂ ਨੇ ਸਣੇ ਕੇਸੀ ਇਸ਼ਨਾਨ ਕੀਤੇ ਤੇ ਸਾਰੇ ਗੁਰਦੁਆਰਿਆਂ ਦੀ ਯਾਤ੍ਰਾ ਕੀਤੀ। ੬ ਨੂੰ ਕੜਾਹ ਪ੍ਰਸ਼ਾਦ ਤੇ ਗੋਲਕ 'ਚ ਪਾਉਣ ਲਈ ਸਾਰੇ ਸਿੰਘਾਂ ਨੂੰ ਮਾਇਆ ਸੰਤ ਜੀ ਨੇ ਆਪਣੇ ਕੋਲੋਂ ਦਿੱਤੀ। ਰਾਗੀ ਸ਼ੇਰ ਸਿੰਘ ਜੱਥੇ 'ਚੋਂ ਵਿਦਾ ਹੋਏ। ਤਿੰਨ ਦਿਨ ਲੰਗਰ ਤੇ ਜਲ ਪਾਣੀ ਦੀ ਸੇਵਾ ਸਰਦਾਰ ਸੁੰਦਰ ਸਿੰਘ ਲਾਇਲਪੁਰ ਵਾਲਿਆਂ ਨੇ ਪ੍ਰੇਮ ਸਹਿਤ ਕੀਤੀ। ੭ ਨੂੰ ਗੱਡੀ ਰਾਹੀਂ ਬੇਗੋਵਾਲ ਸੰਤ ਪ੍ਰੇਮ ਸਿੰਘ ਜੀ ਮੁਰਾਲੇ ਵਾਲਿਆਂ ਪਾਸ ਪੁੱਜੇ ਦਰਸ਼ਨ ਕਰਕੇ ਪ੍ਰਸੰਨ ਹੋਏ। ੮ ਨੂੰ ਸੰਤ ਪ੍ਰੇਮ ਸਿੰਘ ਜੀ ਨੇਂ ਕੀਰਤਨ ਕੀਤਾ। ਸੰਤ ਜੀ ਨੇ ਕਥਾ ਸ੍ਰਵਣ ਕਰਾਈ ਲੰਗਰ ਛਕ ਕੇ ਸੰਤਾਂ ਤੋਂ ਆਗਿਆ ਲੈ ਕੇ ਸਨੌਰੇ ਤੇ ਢੱਡੇ ਪਿੰਡ ਵਿਚ ਦੀ ਜਲੰਧਰ ਰਾਹੀਂ ਲੁਧਿਆਣੇ ਆ ਕੇ ਭਾਈ ਜੋਤਾ ਸਿੰਘ ਦੇ ਘਰ ਰਾਤ ਰਹੇ। ੯ ਨੂੰ ਬੋਪਾਰਾਇ ਯਾਤ੍ਰਾ ਕੀਤੀ। ਜੱਥੇਦਾਰ ਗੁਰਦਿਆਲ ਸਿੰਘ ਜੀ ਨੂੰ ਮਿਲੇ, ਕਥਾ ਕਰਕੇ ਰਾਇਕੋਟ ਪੁੱਜੇ। ਸੰਤ ਅਜੈਬ ਸਿੰਘ ਜੀ ਦੇ ਨ ਮਿਲਣ ਕਰਕੇ ਭੋਰੇ ਆ ਕੇ ਨਿਤਨੇਮ ਕੀਤਾ। ਗਿਆਨੀ ਗੱਜਣ ਸਿੰਘ ਜੱਸੋਵਾਲ, ਭਾਈ ਗੋਪਾਲ ਸਿੰਘ ਤੇ ਭਾਈ ਦਇਆ ਸਿੰਘ ਜੀ ਬੋਪਾਰਾਇ ਵਾਲੇ ਮਿਲੇ। ਭੋਰੇ ਤੋਂ ਗੱਡੀ ਰਾਹੀਂ ਚੱਲ ਕੇ ਰਾਤ ਕੋਕਰੀ ਕਲਾਂ ਰਾਗੀ ਬੁੱਧ ਸਿੰਘ ਜੀ ਦੇ ਗੁਰਦੁਆਰੇ ਰਹੇ। ਰਾਗੀ ਸਿੰਘਾਂ ਨੇ ਪ੍ਰੇਮ ਨਾਲ ਸੇਵਾ ਕੀਤੀ। ੧੦ ਨੂੰ ਗੁਰਦੁਆਰਾ ਅਖੰਡ ਪ੍ਰਕਾਸ਼ ਪਹੁੰਚ ਗਏ। ੨੬ ਜਨਵਰੀ ਤੱਕ ਭਿੰਡਰੀਂ ਹੀ ਰਹੇ, ਦੋਨੋਂ ਸਮੇਂ ਕੀਰਤਨ ਅਤੇ ਕਥਾ ਹੁੰਦੀ ਰਹੀ। ੨੭ ਨੂੰ ਪਿੰਡ ਰੌਲੀ ਹਰਜੰਤ ਸਿੰਘ ਦੇ ਘਰ ਅਖੰਡ ਪਾਠ ਅਰੰਭ ਕਰਕੇ ੨੯ ਨੂੰ ਭੋਗ ਪਾਇਆ। ੩੦ ਨੂੰ ਸਿਧਵਾਂ ਬੇਟ ਪੁੱਜੇ, ੧ ਫਰਵਰੀ ਤੱਕ ਰਹੇ। ੨ ਨੂੰ ਖੈਰ ਖਹਿਰੇ ਪਿੰਡ ਕਥਾ ਕਰਕੇ ਵਾਪਸ ਸਿਧਵੀਂ ਆ ਗਏ। ੩ ਨੂੰ ਕੋਕਰੀ ਕਲਾਂ ਸੁਬ੍ਹਾ ਦੀ ਕਥਾ ਕਰਕੇ ਢੁਡੀਕੇ ਹੁੰਦੇ ਹੋਏ ਸ਼ਾਮ ਨੂੰ ਅਖਾੜੇ ਪੁੱਜੇ। ੫ ਤੇ ੬ ਨੂੰ ਅਖਾੜੇ ਦੀਵਾਨ ਸਜਾਏ। ੬ ਨੂੰ ਸੁਬ੍ਹਾ ਅਖਾੜੇ ਕਥਾ ਕਰਕੇ ਚਾਲੇ ਪਾਏ ਢੁਡੀਕੇ ਆ ਕੇ ਵੈਦ ਮੁਕੰਦ ਸਿੰਘ ਦੇ ਘਰ ਅਖੰਡ ਪਾਠ ਅਰੰਭ ਕੀਤਾ। ੭ ਦੇ ਦੋਨੋਂ ਦੀਵਾਨ ਉੱਚੇ ਡੇਰੇ ਕੀਤੇ, ੮ ਨੂੰ ਵੈਦ ਮੁਕੰਦ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾ ਕੇ ਆਏ ਮਹਾਂਵਾਕ ਦੀ ਕਥਾ ਕੀਤੀ ਤੇ ਸ਼ਾਮ ਨੂੰ ਸ਼ਬਦ ਦੀ ਕਥਾ ਛਾਉਣੀ ਦੇ ਗੁਰਦੁਆਰੇ ਕੀਤੀ। ੯ ਦੇ ਦੋਨੋਂ ਦੀਵਾਨ ਤੇ ੧੦ ਦਾ ਸੁਬ੍ਹਾ ਦਾ ਦੀਵਾਨ ਕਰਕੇ ਦੁਸਾਂਝ ਪੁੱਜੇ। ਬਾਬਾ ਹਰਦਿਤ ਸਿੰਘ ਦੇ ਘਰ ਅਖੰਡ ਪਾਠ ਅਰੰਭ ਕੀਤਾ। ੧੧ ਦੇ ਦੋਨੋਂ ਸਮੇਂ ਦੇ ਦੀਵਾਨ ਗੁਰਦੁਆਰੇ ਸਾਹਿਬ ਕੀਤੇ। ੧੨ ਨੂੰ ਬਾਬਾ ਹਰਦਿਤ ਸਿੰਘ ਦੇ ਘਰ ਅਖੰਡ ਪਾਠ ਦੇ ਭੋਗ ਉਪਰੰਤ ਆਏ ਮਹਾਂਵਾਕ ਦੀ ਕਥਾ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਸ਼ਾਮ ਦਾ ਤੇ ੧੩ ਸੁਬ੍ਹਾ ਦਾ ਦੀਵਾਨ ਗੁਰਦੁਆਰੇ ਕਰਕੇ ਪਿੰਡ 'ਚ ਪਈ ਦੂਰ ਕਰਕੇ ਮੇਲ ਕਰਵਾਇਆ। ਨਗਰ ਨਿਵਾਸੀਆਂ ਨੇ ਸੁਖ ਦਾ ਸਾਹ ਲਿਆ ਤੇ ਸੰਤਾਂ ਦਾ ਧੰਨਵਾਦ ਕੀਤਾ। ਸ਼ਾਮ ਨੂੰ ਬੋਪਾ ਰਾਇ ਜੋੜ ਮੇਲੇ ਦੇ ਜਲੂਸ 'ਚ ਸ਼ਾਮਲ ਹੋਏ। ੧੪ ਤੇ ੧੫ ਨੂੰ ਬੋਪਾ ਰਾਇ ਦਾ ਸਾਲਾਨਾ ਜੋੜ ਮੇਲਾ ਮਨਾਇਆ ਤੇ ਦੋਨੋਂ ਦਿਨ ਕਥਾ ਕੀਤੀ। ੧੫ ਨੂੰ ਗਿਆਰਵੀਂ ਸੰਥਾ ਕਥਾ ਦਾ ਭੋਗ ਪਾਇਆ।

# ਬਾਰ੍ਹਵੀਂ ਅੰਮ੍ਰਿਤ ਵੱਰਖਾ

ਬਾਰ੍ਹਵੀਂ ਸੰਥਾ ਕਥਾ–

੧੫ ਫਰਵਰੀ ਨੂੰ ਪੱਖੋਵਾਲ ਪੁੱਜ ਕੇ ੧੬ ਨੂੰ ਅਖੰਡ ਪਾਠ ਅਰੰਭ ਕਰਕੇ ੧੮ ਨੂੰ ਭੋਗ ਪਾ ਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਰ੍ਹਵੀਂ ਸੰਥਾ ਕਥਾ ਅਰੰਭ ਕੀਤੀ। ੧੭ ਨੂੰ ਸ੍ਰੀ ਗੁਰੂ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਅਰੰਭ ਕੀਤੀ। ਪਹਿਲੇ ਦਿਨ ਕੇਵਲ ਮੂਲ ਮੰਤ੍ਰ ਦੇ ਹੀ ਅਰਥ ਵਿਸਥਾਰ ਪੂਰਬਕ ਕੀਤੇ। ੨੫ ਨੂੰ ਦਸ ਸਿੰਘਾਂ ਸਮੇਤ ਭਾਈ ਬਖਤੌਰ ਸਿੰਘ ਜੀ ਦੇ ਪਿੰਡ ਕਾਲ ਮਾਜਰੀ ਜਾ ਕੇ ਗੁਰਦੁਆਰੇ ਦੀਵਾਨ ਕੀਤਾ। ੨੬ ਨੂੰ ਭਾਈ ਬਖਤੌਰ ਸਿੰਘ ਦੇ ਘਰ ਸੁਬ੍ਹਾ ਦਾ ਦੀਵਾਨ ਕਰਕੇ ਸ਼ਾਮ ਦਾ ਦੀਵਾਨ ਆ ਕੇ ਪੱਖੋਵਾਲ ਕੀਤਾ। ੨੮ ਨੂੰ ਦੋਨੋਂ ਵਕਤ ਦੀਵਾਨ ਬਾਹਰਲੇ ਗੁਰਦੁਆਰੇ ਹੋਇਆ। ਹਰ ਰੋਜ਼ ਸੁਬ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਥਾ ਕਥਾ ਅਤੇ ਦਿਨ ਢਲੇ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਹੁੰਦੀ ਹੈ। ੨ ਮਾਰਚ ਨੂੰ ਦੋਨੋਂ ਸਮੇਂ ਦੇ ਦੀਵਾਨ ਪਿੰਡ ਡਾਂਗੋ ਵਿਖੇ ਸਜਾਏ। ੩ ਨੂੰ ਸੁਬ੍ਹਾ ਭਾਈ ਬਚਨ ਸਿੰਘ ਦੇ ਘਰ ਡਾਂਗੋ ਵਿਖੇ ਸਹਿਜ ਪਾਠ ਦਾ ਭੋਗ, ਉਪਰੰਤ ਕੀਰਤਨ ਅਤੇ ਕਥਾ ਹੋਈ। ਸ਼ਾਮ ਦਾ ਦੀਵਾਨ ਜੰਡ ਨਗਰ ਦੇ ਗੁਰਦੁਆਰੇ ਹੋਇਆ। ੪ ਨੂੰ ਫਿਰ ਪੱਖੋਵਾਲ ਦੀਵਾਨ ਸੱਜਣ ਲੱਗੇ। ਭਾਈ ਬਖਸ਼ੀਸ਼ ਸਿੰਘ ਜੀ ਨੇ ਸਿੰਘਾਂ ਨੂੰ ਨਵੇਂ ਬਸਤ੍ਰ ਸਿਲਾ ਕੇ ਪਹਿਨਾਏ। ੫ ਨੂੰ ਪ੍ਰਸ਼ਾਦ ਛਕ ਕੇ ਚਾਲੇ ਪਾਏ ਸ਼ਾਮ ਦਾ ਦੀਵਾਨ ਹਲਵਾਰੇ ਆ ਕੇ ਕੀਤਾ। ੮ ਤੇ ੯ ਨੂੰ ਲੰਮੇ ਜੱਟ ਪੁਰੇ। ੧੦ ਦੀ ਸ਼ਾਮ ਦੀ ਕਥਾ ਤਲਵੰਡੀ ਰਾਇ ਕੀ ਵਿਖੇ ਹੋਈ। ਪਾਕਿਸਤਾਨ ਚੋਂ ਆਏ ਸਿੰਘਾਂ ਨੇ ਬਹੁਤ ਪ੍ਰੇਮ ਨਾਲ ਸੇਵਾ ਕੀਤੀ। ੧੨ ਦੀ ਸ਼ਾਮ ਨੂੰ ਹਲਵਾਰੇ ਆ ਗਏ। ੨੦ ਨੂੰ ੪੭ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ਰਾਤ ਨੂੰ ਮਾਸਟਰ ਤਾਰਾ ਸਿੰਘ ਜੀ ਨਾਲ ਬਚਨ ਬਿਲਾਸ ਹੋਏ। ਮਾਸਟਰ ਜੀ ਨੇ ਆਪ ਜੀ ਵੱਲੋਂ ਗੁਰਮਤਿ ਵਿਦਿਆ ਪ੍ਰਚਾਰ ਅਤੇ ਅੰਮ੍ਰਿਤ ਪ੍ਰਚਾਰ ਦੀ ਭਾਰੀ ਸ਼ਲਾਘਾ ਕੀਤੀ ਅਤੇ ਬੇਨਤੀ ਕੀਤੀ ਕਿ ਅਸੀਂ ਸਿਆਸੀ ਲੀਡਰ ਧਰਮ ਪ੍ਰਚਾਰ ਨਹੀਂ ਕਰ ਸਕਦੇ। ਆਪ ਜੈਸੇ ਮਹਾਂਪੁਰਖ ਹੀ ਧਰਮ ਪ੍ਰਚਾਰ ਦੇ ਕਾਰਜ ਨੂੰ ਚੰਗੇ ਢੰਗ ਨਾਲ ਕਰ ਸਕਦੇ ਹਨ ਆਪ ਇਸ ਸਮੇਂ ਪੰਥ ਦੀ ਮਾਇਆ ਨਾਜ਼ ਹਸਤੀ ਹੋ ਆਪ ਉਪਰ ਖਾਲਸਾ ਪੰਥ ਨੂੰ ਬਹੁਤ ਮਾਣ ਹੈ। ੨੧ ਮਾਰਚ ਤੋਂ ਸਧਾਰ ਨਗਰ ਆ ਗਏ। ੨੩ ਦੀ ਸ਼ਾਮ ਨੂੰ ਵੱਡੇ ਰਾਜੋਆਣੇ ਆ ਦੀਵਾਨ ਕੀਤਾ। ੨੪ ਨੂੰ ਸਰਦਾਰ ਹਰਨਾਮ ਸਿੰਘ ਦੇ ਘਰ ਅਖੰਡ ਪਾਠ ਦੇ ਭੋਗ ਉਪਰੰਤ ਕਥਾ ਕੀਤੀ। ੨੫ ਨੂੰ ਤਲਵੰਡੀ ਕਥਾ ਕਰਕੇ ਪਿੰਡ ਮਾਣਕੀਂ ਪੁੱਜੇ। ੨੮ ਨੂੰ ਸਰਦਾਰ ਮਾਨ ਸਿੰਘ ਮਾਣਕੀ ਦੇ ਗ੍ਰਿਹ ਵਿਖੇ ਅਖੰਡ ਪਾਠ ਦਾ ਭੋਗ, ਕੀਰਤਨ ਤੇ ਕਥਾ ਹੋਈ। ੩੦ ਨੂੰ ਭਾਈ ਹੀਰਾ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾ ਕੇ ਦੀਵਾਨ ਸਜਾਇਆ, ਸ਼ਾਮ ਨੂੰ ਮਾਣਕੀ ਤੋਂ ਪਿੰਡ ਟਿੱਬੇ ਪੁਜੇ ਜੋ ਗਿਆਨੀ ਅਮਰ ਸਿੰਘ ਜੀ ਕ੍ਰਿਤੀ ਦਾ ਜਨਮ ਨਗਰ ਹੈ। ੩੧ ਨੂੰ ਚਾਲੇ ਪਾਕੇ ਅੰਬਾਲਾ ਛਾਉਣੀ ਸਰਦਾਰ ਗਿਆਨ ਸਿੰਘ ਮਾਤਾ ਰਾਮ ਦੁਲਾਰੀ ਤੰਬੂਆਂ ਵਾਲੀ ਦੇ ਘਰ ਜਾਕੇ ਆਰਾਮ ਕੀਤਾ, ਉਨ੍ਹਾਂ ਸਿੰਘਾਂ ਦੀ ਬੇਅੰਤ ਸੇਵਾ ਕੀਤੀ। ੧ ਅਪ੍ਰੈਲ ਦਾ ਦੀਵਾਨ ਗੁਰਦੁਆਰਾ ਬਾਜ਼ਾਰ ਲਾਲ ਕੁੜਤੀ ਕਰਕੇ ਲੰਗਰ ਸਰਦਾਰ ਗਿਆਨ ਦੇ ਘਰ ਛਕ ਕੇ ਗੱਡੀ ਚੜ੍ਹ ਕੇ ਸਹਾਰਨਪੁਰ ਉਤਰ ਕੇ ਸ਼ਾਮ ਦਾ ਲੰਗਰ ਗੁਰਦੁਆਰਾ ਸਿੰਘ ਸਭਾ ਵਿਖੇ ਭਾਈ ਹਰਨਾਮ ਸਿੰਘ ਆਦਿਕ ਪ੍ਰਬੰਧਕਾਂ ਨੇ ਛਕਾਇਆ। ੨ ਨੂੰ ਰੇਲ ਰਾਹੀਂ ਹਰਦੁਆਰ ਪੁੱਜੇ। ਸੇਖਵਾਂ ਦੇ ਡੇਰੇ ਪੰਡਿਤ ਇੰਦਰ ਸਿੰਘ

ਜੀ ਨੇ ਆਸਨ ਕਰਵਾਇਆ। ਉਸੇ ਦਿਨ ਨਿਰਮਲ ਛਾਉਣੀ, ਹਰਿ ਕੀ ਪਉੜੀ, ਗਿਆਨ ਗੋਦੜੀ, ਗੁਰਦੁਆਰਾ ਪਾਤਸ਼ਾਹੀ ਤੀਜੀ, ਸੰਤਪੁਰਾ, ਵਿਰਕਤ ਕੁਟੀਆ, ਦੇਵਪੁਰਾ, ਕਨਖਲ ਆਦਿਕ ਅਸਥਾਨਾਂ ਦੀ ਯਾਤ੍ਰਾ ਕੀਤੀ। ੧੪ ਤੱਕ ਸ਼ੇਖਵਾਂ ਦੇ ਡੇਰੇ ਕੀਰਤਨ ਕਥਾ ਹੁੰਦੀ ਰਹੀ। ੯ ਨੂੰ ਦੇਵਪੁਰਾ ੧੨ ਨੂੰ ਨਿਰਮਲ ਛਾਉਣੀ ਦੀਵਾਨ ਹੋਏ। ਇਕ ਦਿਨ ਦਾ ਭੰਡਾਰਾ ਵਿੱਰਕਤ ਕੁਟੀਆ ਵਿਖੇ ਹੋਇਆ। ੧੪ ਅਪ੍ਰੈਲ ਸ਼ਾਮ ਨੂੰ ਰੁੜਕੀ ਸਿੰਘ ਸਭਾ ਪੁੱਜੇ। ੧੫ ਨੂੰ ਸੁਬ੍ਹਾ ਦਾ ਦੀਵਾਨ ਸਿੰਘ ਸਭਾ ਦੇ ਗੁਰਦੁਆਰੇ ਅਤੇ ਸ਼ਾਮ ਦਾ ਗੁਰਦੁਆਰਾ ਲਾਲ ਕੁੜਤੀ ਛਾਉਣੀ ਵਿਖੇ ਹੋਇਆ, ਇਥੇ ਹੀ ਸ਼ਾਮ ਦੇ ਜਲ ਪਾਣੀ ਤੇ ਲੰਗਰ ਦੀ ਸੇਵਾ ਸੰਗਤ ਨੇ ਬੜੇ ਪ੍ਰੇਮ ਨਾਲ ਕੀਤੀ। ੧੬ ਨੂੰ ਸੁਬ੍ਹਾ ਜਲ ਪਾਣੀ ਛਕ ਕੇ ਰੇਲ ਰਾਹੀਂ ਸਹਾਰਨਪੁਰ ਗੁਰਦੁਆਰਾ ਸਿੰਘ ਸਭਾ ਪੁੱਜੇ। ਭਾਈ ਹਰਨਾਮ ਸਿੰਘ ਜੀ ਰਾਗੀ ਨੇ ਲੰਗਰ ਦੀ ਸੇਵਾ ਕੀਤੀ। ੧੭ ਸੁਬ੍ਹਾ ਦਾ ਦੀਵਾਨ ਕਰਕੇ ਲੰਗਰ ਛਕ ਕੇ ਕਮਰਕੱਸੇ ਲਾ ਕੇ ਅੰਬਾਲਾ ਛਾਉਣੀ ਸਰਦਾਰ ਗਿਆਨ ਸਿੰਘ, ਮਾਤਾ ਰਾਮ ਦੁਲਾਰੀ ਤੰਬੂਆਂ ਵਾਲੀ ਦੇ ਘਰ ਪੁੱਜੇ।

੧੮ ਅਪ੍ਰੈਲ ਤੋਂ ੨੦ ਤੱਕ ਪੰਜੋਖਰਾ ਸਾਹਿਬ ਜਾ ਰਹੇ, ੨੦ ਅਪ੍ਰੈਲ ਦਾ ਸੁਬ੍ਹਾ ਦਾ ਦੀਵਾਨ ਪੰਜੋਖਰੇ ਕਰਕੇ ਅੰਬਾਲੇ ਤੋਂ ਗੱਡੀ ਚੜ੍ਹ ਕੇ ਰਾਤ ਨੂੰ ਸ੍ਰੀ ਅੰਮ੍ਰਿਤਸਰ ਪਹੁੰਚ ਗਏ। ੨੧ ਨੂੰ ਅੰਮ੍ਰਿਤ ਵੇਲੇ ਪੰਜਾਂ ਸਰੋਵਰਾਂ ਦੇ ਸਣੇ ਕੋਲਸਰ ਇਸ਼ਨਾਨ ਕੀਤੇ ਅਤੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ਼ਹਿਰ ਦੇ ਬਾਕੀ ਇਤਿਹਾਸਕ ਗੁਰਦੁਆਰਿਆਂ ਦੀ ਸਾਰੇ ਜੱਥੇ ਨੇ ਯਾਤ੍ਰਾ ਕੀਤੀ। ੨੪ ਨੂੰ ਜਲ ਪਾਣੀ ਛਕ ਕੇ ਸੰਗ੍ਰਾਣਾ ਸਾਹਿਬ ਦੀ ਯਾਤ੍ਰਾ ਕਰਦੇ ਹੋਏ ਤਰਨ ਤਾਰਨ ਸਾਹਿਬ ਪੁੱਜੇ, ਸਰਾਂ ਵਿਚ ਉਤਾਰਾ ਕੀਤਾ। ੨੫ ਨੂੰ ਸੁਬ੍ਹਾ ਇਸ਼ਨਾਨ, ਯਾਤ੍ਰਾ ਤੇ ਕਥਾ ਕਰਕੇ ਸ੍ਰੀ ਖਡੂਰ ਸਾਹਿਬ ਦੇ ਗੁਰਦੁਆਰਿਆਂ ਦੀ ਯਾਤ੍ਰਾ ਕੀਤੀ। ੨੬ ਨੂੰ ਖਡੂਰ ਸਾਹਿਬ ਤੋਂ ਸ੍ਰੀ ਗੋਇੰਦਵਾਲ ਸਾਹਿਬ ਪੁੱਜੇ, ਰਾਤ ਨੂੰ ਸਿੰਘਾਂ ਨੇ ਜਪੁਜੀ ਦੇ ੮੪ ਪਾਠ ਅਰੰਭ ਕੀਤੇ ਸੁਬ੍ਹਾ ਭੋਗ ਪਾਏ। ੨੭ ਅਪ੍ਰੈਲ ਤੋਂ ੩ ਮਈ ਸਵੇਰ ਤੱਕ ਸੁਬ੍ਹਾ ਸ਼ਾਮ ਦੇ ਦੀਵਾਨਾਂ ਵਿਚ ਸ਼ਬਦ ਦੀ ਕਥਾ ਕਰਦੇ ਰਹੇ। ਇਨ੍ਹਾਂ ਦਿਨਾਂ ਵਿਚ ਸੰਤ ਜਵਾਲਾ ਸਿੰਘ ਜੀ ਹਰਖੋਵਾਲ ਵਾਲੇ ਮਹਾਂਪੁਰਖਾਂ ਨੇ ਵੀ ਦਰਸ਼ਨ ਦਿੱਤੇ। ਉਹਨਾਂ ਨਾਲ ਕਈ ਦਿਨ ਰਾਤ ਦੇ ਸਮੇਂ ਬ੍ਰਹਮ ਗਿਆਨ ਦੀ ਵੀਚਾਰ ਹੁੰਦੀ ਰਹੀ। ੩ ਨੂੰ ਤੀਜੇ ਪਹਿਰ ਜਲ ਪਾਣੀ ਛਕ ਕੇ ਕਮਰਕੱਸੇ ਲਾ ਕੇ ਰਾਤ ਨੂੰ ਠੱਟਾ ਟਿੱਬਾ ਗੁਰਦੁਆਰਾ ਦਮਦਮਾ ਸਾਹਿਬ ਬਾਬਾ ਬੀਰ ਸਿੰਘ ਜੀ ਵਿਖੇ ਪੁੱਜੇ, ੧੪ ਮਈ ਤੱਕ ਜੱਥੇ ਸਮੇਤ ਉਕਤ ਸਥਾਨ ਪੁਰ ਹੀ ਰਹੇ। ਦੋਨੋਂ ਸਮੇਂ ਅੰਮ੍ਰਿਤ ਮਈ ਕਥਾ ਸੁਣਾ ਕੇ ਸੰਗਤਾਂ ਨੂੰ ਆਤਮਿਕ ਅਨੰਦ ਪ੍ਰਦਾਨ ਕਰਦੇ ਰਹੇ। ੭ ਮਈ ਤੋਂ ੯ ਮਈ ਤੱਕ ਤਿੰਨ ਦਿਨ ਸਾਲਾਨਾ ਜੋੜ ਮੇਲਾ ਮਨਾਇਆ, ਜੋ ਹਰ ਸਾਲ ਬਾਬਾ ਬੀਰ ਸਿੰਘ ਜੀ ਦੇ ਸ਼ਹੀਦੀ ਦਿਵਸ ਦੇ ਤੌਰ ਤੇ ਮਨਾਇਆ ਜਾਂਦਾ ਹੈ। ਸੰਤ ਜਗਤ ਸਿੰਘ ਜੀ ਨੇ ਜੱਥੇ ਦੀ ਸੇਵਾ ਬੜੇ ਪਿਆਰ ਤੇ ਸ਼ਰਧਾ ਨਾਲ ਕੀਤੀ। ੧੩ ਮਈ ਨੂੰ ਸੈਦਪੁਰ ਵਿਖੇ ਭਾਈ ਸਾਹਿਬ ਰਾਗੀ ਜਵਾਲਾ ਸਿੰਘ ਜੀ ਦੇ ਉੱਦਮ ਨਾਲ ਭਾਰੀ ਦੀਵਾਨ ਸਜਿਆ ਤੇ ਸੰਤਾਂ ਦੇ ਆਉਣ ਦੀ ਖੁਸ਼ੀ ਵਿਚ ਸਿੰਘਾਂ ਨੇ ਕਵਿਤਾਵਾਂ ਵੀ ਪੜ੍ਹੀਆਂ। ਭਾਈ ਸਾਹਿਬ ਜੀ ਨੇ ਆਪਣੇ ਘਰ ਸੰਤਾਂ ਦੇ ਚਰਨ ਪੁਆਏ। ਦੋਨੋਂ ਸਮੇਂ ਦਾ ਜਲ ਪਾਣੀ ਤੇ ਦੁਪਹਿਰ ਦਾ ਪ੍ਰਸ਼ਾਦਾ ਰਾਗੀ ਜਵਾਲਾ ਸਿੰਘ ਜੀ ਦੇ ਘਰ ਛਕਿਆ। ਸ਼ਾਮ ਦਾ ਦੀਵਾਨ ਦਮਦਮੇ ਸਾਹਿਬ ਆ ਕੇ ਕੀਤਾ। ੧੫ ਨੂੰ ਸਰੌਜਲੇ ਨਗਰ ਪਹੁੰਚੇ। ੨੧ ਮਈ ਤੱਕ ਉਸੇ ਨਗਰ ਹੀ ਰਹੇ ਦੋਨੋਂ ਸਮੇਂ ਕੀਰਤਨ ਅਤੇ ਕਥਾ ਦਾ ਪ੍ਰਵਾਹ ਚਲਦਾ ਰਿਹਾ। ੨੧ ਨੂੰ ਪੰਚਮ ਪਾਤਸ਼ਾਹ ਜੀ ਦਾ ਸ਼ਹੀਦੀ ਗੁਰਪੁਰਬ ਮਨਾਇਆ। ਅਖੰਡ ਪਾਠਾਂ ਦੇ ਭੋਗ ਪਾਏ ਕੀਰਤਨ ਹੋਇਆ। ਸ਼ਹੀਦੀ ਪ੍ਰਸੰਗ ਸੁਣਾਇਆ ਕਥਾ ਵਿਖਿਆਨ ਤੇ ਕਵਿਤਾਵਾਂ ਪੜ੍ਹੀਆਂ ਗਈਆਂ। ਛਬੀਲਾਂ ਲੱਗੀਆਂ ਖੁੱਲੇ ਲੰਗਰ ਵਰਤੇ। ੨੨ ਨੂੰ ਕਪੂਰਥਲੇ ਪੁੱਜ ਕੇ ਰਾਤ ਰਹੇ। ੨੩ ਨੂੰ ਕਥਾ ਕਰਕੇ ਸੁਲਤਾਨਪੁਰ ਲੋਧੀ ਗੁਰਦੁਆਰਾ ਬੇਰ ਸਾਹਿਬ ਆ ਦਰਸ਼ਨ ਕੀਤੇ। ੨੪ ਨੂੰ ਸੁਬ੍ਹਾ ਕਥਾ ਉਪਰੰਤ ਪ੍ਰਸ਼ਾਦਾ ਛਕ ਕੇ ਆਰਾਮ

ਕੀਤਾ। ਸ਼ਾਮ ਦੀ ਕਥਾ ਤੇ ਰਾਤ ਦਾ ਲੰਗਰ ਛਕ ਕੇ ਰਾਤ ੮ ਵਜੇ ਗੱਡੀ ਚੜ੍ਹ ਕੇ ਫੀਰੋਜ਼ਪੁਰ ਜਾ ਕੇ ਰਾਤ ਰਹੇ। ੨੫ ਨੂੰ ਫੀਰੋਜ਼ਪੁਰ ਤੋਂ ਰੇਲ ਰਾਹੀਂ ਭਾਈ ਕੀ ਡਰੋਲੀ ਦੁਪਹਿਰੇ ਅਰਾਮ ਕੀਤਾ। ਸ਼ਾਮ ਨੂੰ ਕਥਾ ਕਰਕੇ ਪ੍ਰੇਮੀ ਕਰਤਾਰ ਸਿੰਘ ਦੇ ਜਨਮ ਨਗਰ ਲੰਡਿਆਣੇ ਪੁੱਜੇ ।੨੬ ਮਈ ਨੂੰ ਕਰਤਾਰ ਸਿੰਘ ਪ੍ਰੇਮੀ ਦੇ ਘਰ ਅਖੰਡ ਪਾਠ ਦਾ ਅਰੰਭ ਕਰਕੇ ਭੋਗ ੨੮ ਨੂੰ ਪਾਇਆ। ਤਿੰਨੇ ਦਿਨ ਦੋਨੋਂ ਵਕਤ ਦੀਵਾਨ ਹੁੰਦੇ ਰਹੇ ਸੰਗਤਾਂ ਨੇ ਕਥਾ ਦਾ ਆਤਮਿਕ ਅਨੰਦ ਮਾਣਿਆ। ੨੯ ਨੂੰ ਆਲਮ ਵਾਲੇ ਸੰਤ ਕਿਸ਼ਨ ਸਿੰਘ ਜੀ ਪਾਸ ਹਾਜ਼ਰੀ ਛਕ ਕੇ ਬਾਘੇ ਪੁਰਾਣੇ ਵਿਚ ਦੀ ਟਾਂਗਿਆਂ ਤੇ ਮੋਗੇ ਅਪੜੇ । ਸੰਤ ਗੁਲਾਬ ਸਿੰਘ ਜੀ ਘੋਲੀਏ ਵਾਲਿਆਂ ਦੇ ਗੁਰਦੁਆਰੇ ਅਨੰਦ ਭਵਨ ਵਿਖੇ ਦੁਪਹਿਰਾ ਕੱਟਿਆ। ੩ ਵਜੇ ਸ਼ਾਮ ਰੇਲ ਚੜ੍ਹ ਕੇ ਜਗਰਾਉਂ ਤੋਂ ਉਤਰ ਕੇ ਪਿੰਡ ਅਖਾੜੇ ਜਾ ਰਾਤ ਰਹੇ। ੩੦ ਦੀ ਸੁਬ੍ਹਾ ਦੀ ਕਥਾ ਅਖਾੜੇ ਨਗਰ ਕਰਕੇ ਦੁਪਹਿਰ ਨੂੰ ਕਮਾਲਪੁਰੇ ਪਹੁੰਚ ਗਏ। ਪਿਛਲੇ ਦਿਨਾਂ ਵਿਚ ਸੰਤਾਂ ਦੇ ਭੁਜੰਗੀ ਭਾਈ ਭਗਵਾਨ ਸਿੰਘ ਜੀ ਰਾਗੀ ਰਸੀਲਾ ਕੀਰਤਨ ਸੁਣਾਕੇ ਸੰਗਤਾਂ ਨੂੰ ਪ੍ਰਸੰਨ ਕਰਦੇ ਰਹੇ। ੩੦ ਮਈ ਤੋਂ ੨੬ ਜੂਨ ਸਵੇਰੇ ਤੱਕ ਕਮਾਲਪੁਰੇ ਜੱਥਾ ਰਿਹਾ, ਦੋਨੋਂ ਸਮੇਂ ਕੀਰਤਨ ਅਤੇ ਕਥਾ ਦੀ ਅੰਮ੍ਰਿਤ ਵਰਖਾ ਹੁੰਦੀ ਰਹੀ। ਜਿਸ ਰਾਹੀਂ ਗੁਰਬਾਣੀ ਦੇ ਅੰਮ੍ਰਿਤ ਰਸ ਨੂੰ ਪੀ ਪੀ ਕੇ ਸੰਗਤਾਂ ਮਖਮੂਰ ਹੁੰਦੀਆਂ ਰਹੀਆਂ। ਦੋਨੋਂ ਸਮੇਂ ਦੇ ਦੀਵਾਨ ਗੁਰਦੁਆਰਾ ਪਾਤਸ਼ਾਹੀ ੧੦ਵੀਂ ਵਿਖੇ ਸਜਦੇ ਰਹੇ। ਨਗਰ ਦੇ ਮੁਖੀ ਸਿੰਘਾਂ ਤੇ ਸੰਗਤਾਂ ਨੇ ਸਿੰਘਾਂ ਦੀ ਰੱਜ ਕੇ ਸੇਵਾ ਕੀਤੀ। ਅਤੇ ਮਹਾਂਪੁਰਖਾਂ ਦੀਆਂ ਖੁਸ਼ੀਆਂ ਲਈਆਂ। ੩ ਜੂਨ ਨੂੰ ਸ੍ਰੀ ਮਾਨ ੧੦੮ ਮਹਾਂਪੁਰਖ ਪਰਉਪਕਾਰੀ ਸੰਤ ਪ੍ਰੇਮ ਸਿੰਘ ਜੀ ਮੁਰਾਲੇ ਵਾਲੇ ਐਮ. ਐਲ. ਏ. ਬੇਗੋਵਾਲ ਨਗਰ ਵਿਖੇ ਸੱਚਖੰਡ ਪਧਾਰ ਗਏ।

੨੬ ਜੂਨ ਦਾ ਪਿਛਲੇ ਪਹਿਰ ਦਾ ਦੀਵਾਨ ਪਿੰਡ ਰੂਮੀ ਵਿਖੇ ਕਰਕੇ ਰਾਤ ਨੂੰ ਅਖਾੜੇ ਨਗਰ ਆ ਰਹੇ। ੨੭ ਨੂੰ ਸੰਤ ਜੀ ਦੇ ਆਪਣੇ ਗ੍ਰਿਹ ਵਿਖੇ ਅਖੰਡ ਪਾਠ ਅਰੰਭ ਕਰਕੇ ੨੯ ਨੂੰ ਭੋਗ ਪਾਇਆ। ਨਗਰ ਦੀ ਸੰਗਤ ਦਾ ਭਾਰੀ ਇਕੱਠ ਹੋਇਆ। ਕਥਾ ਕੀਰਤਨ ਉਪਰੰਤ ਸਾਰੀ ਸੰਗਤ ਨੂੰ ਲੰਗਰ ਵਰਤਾਇਆ। ਤਿੰਨੇ ਦਿਨ ਕੀਰਤਨ ਗਿਆਨੀ ਸ਼ੇਰ ਸਿੰਘ ਜੀ ਕੋਕਰੀ ਕਲਾਂ ਵਾਲੇ ਕਰਦੇ ਰਹੇ। ੩ ਜੁਲਾਈ ਨੂੰ ਅਖਾੜੇ ਤੋਂ ਚੱਲ ਕੇ ਜਗਰਾਉਂ ਭਾਈ ਸੰਤਾ ਸਿੰਘ ਦੇ ਗ੍ਰਿਹ ਅਖੰਡਪਾਠ ਦਾ ਭੋਗ ਪਾਇਆ, ਕਥਾ ਤੇ ਕੀਰਤਨ ਹੋਇਆ ਸ਼ਾਮ ਨੂੰ ਪਿੰਡ ਰੌਲੀ ਪੁੱਜੇ। ੧੭ ਜੁਲਾਈ ਦੀ ਸਵੇਰ ਤੱਕ ਰੌਲੀ ਰਹੇ। ੬ ਨੂੰ ਭਾਈ ਅਰਜਨ ਸਿੰਘ ਦੇ ਘਰ ੯ ਨੂੰ ਬਾਬਾ ਹੀਰਾ ਸਿੰਘ ਦੇ ਘਰ, ੧੧ ਨੂੰ ਭਾਈ ਇੰਦਰ ਸਿੰਘ ਮਿਸਤ੍ਰੀ ਦੇ ਘਰ ਤੇ ੧੬ ਨੂੰ ਭਾਈ ਹਰਜੰਤ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ। ਇਨ੍ਹਾਂ ਦਿਨਾਂ 'ਚ ਦੋਨੋਂ ਸਮੇਂ ਦੀਵਾਨ ਗੁਰਦੁਆਰੇ ਸੱਜਦੇ ਰਹੇ, ਸੰਗਤਾਂ ਸੰਤਾਂ ਦੀ ਰਸਨਾ ਤੋਂ ਅੰਮ੍ਰਿਤ ਮਈ ਕਥਾ ਸੁਣ ਕੇ ਲਾਭ ਪ੍ਰਾਪਤ ਕਰਦੀਆਂ ਰਹੀਆਂ। ਕੀਰਤਨ ਗਿਆਨੀ ਸ਼ੇਰ ਸਿੰਘ ਜੀ ਪ੍ਰੇਮ ਸਹਿਤ ਕਰਦੇ ਰਹੇ। ੧੭ ਨੂੰ ਮੱਦੋਕੇ ਪਹੁੰਚ ਗਏ। ੪ ਅਗਸਤ ਤੱਕ ਗੁਰਦੁਆਰਾ ਗੁਰੂ ਸਰ ਮਦੋਕੇ ਵਿਖੇ ਦੋਨੋਂ ਸਮੇਂ ਕਥਾ ਅਤੇ ਕੀਰਤਨ ਦਾ ਅਤੁੱਟ ਪ੍ਰਵਾਹ ਚੱਲਦਾ ਰਿਹਾ। ੩੧ ਜੁਲਾਈ ਤੋਂ ੨ ਅਗਸਤ ਤੱਕ ਤਿੰਨ ਦਿਨ ਸਾਲਾਨਾ ਜੋੜ ਮੇਲਾ ਮਨਾਇਆ। ੩ ਨੂੰ ੨੫ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ, ੫ ਤੋਂ ੨੨ ਅਗਸਤ ਤੱਕ ਦਾਉਧਰ ਦਾ ਪ੍ਰੋਗਰਾਮ ਰਿਹਾ। ਭਾਈ ਪੂਰਨ ਸਿੰਘ ਅਤੇ ਉਨ੍ਹਾਂ ਦੇ ਸਾਰੇ ਪ੍ਰਵਾਰ ਨੇ ਜੱਥੇ ਦੇ ਸਿੰਘਾਂ ਦੀ ਬਹੁਤ ਪ੍ਰੇਮ ਸ਼ਰਧਾ ਤੇ ਸਿਦਕ ਨਾਲ ਸੇਵਾ ਕੀਤੀ। ਸੰਤਾਂ ਨੇ ਪ੍ਰਸੰਨ ਹੋ ਕੇ ਇਸ ਪ੍ਰਵਾਰ ਨੂੰ ਅਸ਼ੀਰਵਾਦ ਦਿੱਤੀ। ੨੩ ਤੋਂ ੩੦ ਤੱਕ ਪਿੰਡ ਸਿੰਘਾਂ ਵਾਲਾ ਵਿਖੇ ਦੀਵਾਨ ਸੱਜਦੇ ਰਹੇ। ੩੦ ਦੀ ਸ਼ਾਮ ਨੂੰ ਭਿੰਡਰ ਕਲਾਂ ਆ ਗਏ। ੧੯ ਸਤੰਬਰ ਤੱਕ ਇਥੇ ਹੀ ਰਹੇ। ੧੦-੧੧ ਤੇ ੧੨ ਸਤੰਬਰ ਨੂੰ ਸਾਲਾਨਾ ਜੋੜ ਮੇਲਾ ਮਨਾਇਆ। ਬਹੁਤ ਸਾਰੇ ਪ੍ਰੇਮੀਆਂ ਵਲੋਂ ਰਖਾਏ ਗਏ ਅਖੰਡ ਪਾਠਾਂ ਦੇ ਭੋਗ ਪਾਏ। ਕਥਾ ਕੀਰਤਨ ਦਾ ਅੰਮ੍ਰਿਤ ਪ੍ਰਵਾਹ ਦੋਨੋਂ ਸਮੇਂ ਲਗਾਤਾਰ ਚਲਦਾ ਰਿਹਾ। ੧੩ ਨੂੰ ੪੫ ਪ੍ਰਾਣੀ ਗੁਰੂ ਕੇ ਜਹਾਜ਼ੇ ਚੜ੍ਹੇ। ੧੭ ਨੂੰ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਦਾ ਭੋਗ ਪਾਇਆ ਤੇ ਸ੍ਰੀ

ਗੁਰਪ੍ਰਤਾਪ ਸੂਰਜ ਦੀ ਸੰਥਾ ਕਥਾ ਅਰੰਭ ਕੀਤੀ। ੧੯ ਨੂੰ ਸੰਤ ਜੀ ਪੰਜ ਸਿੰਘਾਂ ਸਮੇਤ ਲੰਮੇ ਜੱਟ ਪੁਰੇ ਪੁਜੇ। ੨੦ ਤੇ ੨੧ ਜੱਟ ਪੁਰੇ ਗੁਰਦੁਆਰਾ ਪਾ: ੧੦ਵੀਂ ਵਿਖੇ ਦੀਵਾਨ ਸਜਦੇ ਰਹੇ, ੨੧ ਦੀ ਰਾਤ ਨੂੰ ਕਮਾਲ ਪੁਰੇ ਸੂਬੇਦਾਰ ਸੇਵਾ ਸਿੰਘ ਦੇ ਘਰ ਰਹੇ।

**ਗੰਗਾ ਨਗਰ**—੧੯੫੦ ਈ: ਦੇ ਭਿੰਡਰਾਂ ਦੇ ਜੋੜ ਮੇਲੇ ਤੋਂ ਬਾਦ ਸੰਤ ਜੱਥੇ ਸਮੇਤ ੨੩ ਸਤੰਬਰ, ਨੂੰ ਗੰਗਾ ਨਗਰ ਪਹੁੰਚ ਗਏ ਏਥੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਗੰਗਾ ਨਗਰ ਵਿਖੇ ਸੁਬ੍ਹਾ ਦੀ ਕਥਾ ਅਤੇ ਸ਼ਾਮ ਦੀ ਕਥਾ ਸ੍ਰ: ਜਵਾਹਰ ਸਿੰਘ ਦੇ ਬਾਗ ਵਿਚ ਹੁੰਦੀ ਸੀ ਜਿੱਥੇ ਸਾਰੇ ਜੱਥੇ ਦੇ ਠਹਿਰਨ ਅਤੇ ਲੰਗਰ ਆਦਿ ਦਾ ਵੀ ਪ੍ਰਬੰਧ ਕੀਤਾ ਹੋਇਆ ਸੀ। ਗੰਗਾ ਨਗਰ ਜਿਆਦਾ ਤਰ ਲਾਇਲਪੁਰ ਤੋਂ ਹੀ ਸਿੰਘ ਪ੍ਰਵਾਰਾਂ ਸਮੇਤ ਆ ਕੇ ਵਸੇ ਹੋਏ ਸਨ। ਸ਼ਰਧਾ ਪ੍ਰੇਮ ਤੇ ਸੇਵਾ ਰਾਹੀਂ ਇੱਥੇ ਵੀ ਲਾਇਲਪੁਰ ਵਰਗਾ ਵਾਤਾਵਰਣ ਬਣਿਆ ਹੋਇਆ ਸੀ। ੧੦ ਨਵੰਬਰ ਤੱਕ ਗੰਗਾ ਨਗਰ ਰਹੇ। ਸੇਵਾ ਸ: ਜਵਾਹਰ ਸਿੰਘ ਪ੍ਰਵਾਰ ਨੇ ਕੀਤੀ।

**ਕਲਕੱਤੇ ਦਾ ਪ੍ਰੋਗਰਾਮ**—ਕਲਕੱਤੇ ਦੀਆਂ ਸੰਗਤਾਂ ਕਈ ਵਾਰ ਮੰਗ ਕਰਦੀਆਂ ਸਨ ਕਿ ਸੰਤ ਜੀ ਜੇ ਸਾਰੇ ਜੱਥੇ ਸਮੇਤ ਨਹੀਂ ਤਾਂ ਘੱਟੋ ਘੱਟ ਕਿਸੇ ਖਾਸ ਗੁਰਪੁਰਬ ਸਮਾਗਮ ਸਮੇਂ ਕੀਰਤਨੀ ਰਾਗੀ ਜੱਥੇ ਸਮੇਤ ਕੁਝ ਦਿਨਾਂ ਲਈ ਜ਼ਰੂਰ ਦਰਸ਼ਨ ਦੇਣ ਤੇ ਆਪਣੀ ਪਵਿੱਤਰ ਤੇ ਮਿੱਠੀ ਰਸਨਾ ਰਾਹੀਂ ਅੰਮ੍ਰਿਤ ਰੂਪ ਗੁਰਬਾਣੀ ਦੇ ਸ਼ਬਦਾਂ ਦੀ ਰਸਮਈ ਕਥਾ ਸੁਣਾ ਕੇ ਪੰਜਾਬ ਤੋਂ ਦੂਰ ਬੈਠੀਆਂ ਕਲਕੱਤੇ ਦੀਆਂ ਸੰਗਤਾਂ ਨੂੰ ਗੁਰੂ ਨਾਲ ਜੋੜਨ। ਪਿਛਲੇ ਕਈ ਸਾਲਾਂ ਤੋਂ ਗੱਲਬਾਤ ਚੱਲ ਰਹੀ ਸੀ। ਜਿਸ ਅਨੁਸਾਰ ਪਿਛਲੇ ਸਾਲ ੮ ਨਵੰਬਰ ਤੋਂ ੨੪ ਤੱਕ ਗੁਰਦੁਆਰਾ ਜਗਤ ਸੁਧਾਰ ਵਿਖੇ ਕਥਾ ਸੁਣਾ ਕੇ ਨਿਹਾਲ ਕਰ ਆਏ ਸਨ। ਇਸ ਵਾਰ ਫੇਰ ਦੁਬਾਰਾ ਫਤਹਿਗੜ੍ਹ (ਨੇੜੇ ਭਿੰਡਰਾਂ) ਦਾ ਇਕ ਪ੍ਰੇਮੀ ਸਿੰਘ ਭਾਈ ਮੋਹਨ ਸਿੰਘ ਕਲਕੱਤੇ ਵਾਲਾ ਨੂੰ ਕਲਕੱਤੇ ਦੀਆਂ ਸੰਗਤਾਂ ਨੇ ਮਤਾ ਕਰਕੇ ਤੇ ਕਿਰਾਇਆ ਦੇ ਕੇ ਸੰਤਾਂ ਨੂੰ ਲਿਆਉਣ ਵਾਸਤੇ ੨੭ ਭਾਦਰੋਂ ਦੇ ਜੋੜ ਮੇਲੇ ਤੇ ਭੇਜਿਆ ਹੋਇਆ ਸੀ। ਸੰਤਾਂ ਨੇ ਕਿਹਾ ਕਿ ਅਸੀਂ ਜੱਥੇ ਨੂੰ ਛਡ ਕੇ ਨਹੀਂ ਜਾ ਸਕਦੇ ਪਰ ਉਹ ਹੱਠ ਕਰਕੇ ਗੰਗਾ ਨਗਰ ਜੱਥੇ ਦੇ ਨਾਲ ਹੀ ਰਿਹਾ ਤੇ ਕਹਿੰਦਾ ਰਿਹਾ ਕਿ ਜਦ ਆਪ ਚੱਲੋਗੇ ਤਾਂ ਹੀ ਮੈਂ ਕਲਕੱਤੇ ਜਾਊਗਾ ਨਹੀਂ ਤਾਂ ਇਥੇ ਤੁਹਾਡੇ ਨਾਲ ਹੀ ਰਹਾਂਗਾ। ਅਖੀਰ ਨੂੰ ੧੯੫੦ ਈ: ਦੇ ਕੱਤਕ ਪੁੰਨਿਆਂ ਗੁਰਪੁਰਬ ਤੇ ਪੁੱਜਣਾ ਸੰਤਾਂ ਨੇ ਮੰਨਿਆ। ਇਸ ਹਿਸਾਬ ਗੰਗਾ ਨਗਰ ਤੋਂ ੧੦ ਨਵੰਬਰ ਨੂੰ ੧੨ ਕੁ ਸਿੰਘਾਂ ਸਮੇਤ ਸੰਤ ਰੇਲ ਰਾਹੀਂ ਦਿੱਲੀ ਤੇ ਦਿੱਲੀ ਤੋਂ ਕਾਨ੍ਹਪੁਰ ਤੇ ਪਟਨਾ ਸਾਹਿਬ ਦੀ ਯਾਤਰਾ ਕਰਦੇ ਹੋਏ ੧੪ ਨਵੰਬਰ ਨੂੰ ਕਲਕੱਤੇ ਪਹੁੰਚ ਗਏ ਜਿਨ੍ਹਾਂ ਵਿਚ ਜੱਥੇਦਾਰ ਕਪੂਰ ਸਿੰਘ, ਗਿਆਨੀ ਸ਼ੇਰ ਸਿੰਘ ਰਾਗੀ, ਗਿਆਨੀ ਭਗਵਾਨ ਸਿੰਘ ਮਾੜੀ ਮੇਘਾ ਤੇ ਸੰਤਾਂ ਦੇ ਛੋਟੇ ਭੁਜੰਗੀ ਭਾਈ ਭਗਵਾਨ ਸਿੰਘ ਕਰਮ ਸਿੰਘ, ਕਰਤਾਰ ਸਿੰਘ, ਬਚਿੱਤਰ ਸਿੰਘ ਰਾਗੀ, ਈਸ਼ਰ ਸਿੰਘ, ਬਲਵੰਤ ਸਿੰਘ ਜੋਗਾ ਤੇ ਸੱਜਣ ਸਿੰਘ ਗੜਵਈ, ਕਰਮ ਸਿੰਘ ਅਭਿਆਸੀ, ਗਰੰਥੀ ਪ੍ਰਤਾਪ ਸਿੰਘ। ਆਦਿ ਸਿੰਘ ਸ਼ਾਮਲ ਸਨ ੨੪ ਨਵੰਬਰ ਤੋਂ ੧ ਦਸੰਬਰ ਤੱਕ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਗੁਰਪੁਰਬ ਬੜੀ ਧੂਮ ਧਾਮ ਨਾਲ ਮਨਾਇਆ। ਸਿੰਘ ਸਭਾ ਜਗਤ ਸੁਧਾਰ ਵਿਖੇ ਅਤੇ ਹੋਰ ਸ਼ਹਿਰ ਦੇ ਅੱਡ ਅੱਡ ਗੁਰਦੁਆਰਿਆਂ ਵਿਚ ਅੰਮ੍ਰਿਤ ਕਥਾ ਰਾਹੀਂ ਸੰਗਤਾਂ ਨੂੰ ਗੁਰੂ ਚਰਨਾਂ ਨਾਲ ਜੋੜਦੇ ਰਹੇ ਜਦ ੧ ਦਸੰਬਰ ਦੀ ਸ਼ਾਮ ਨੂੰ ਵਾਪਸੀ ਲਈ ਟਿਕਟ ਮੰਗਵਾ ਲਏ ਸਨ ਤੇ ਇਕ ਘਰ ਵਿਚ ਪ੍ਰਸ਼ਾਦਾ ਛਕ ਰਹੇ ਸਨ ਤਦ ਗੁਰਦੁਆਰੇ ਸਾਹਿਬ ਦੇ ਪ੍ਰਬੰਧਕਾਂ ਤੇ ਹੋਰ ਮੁੱਖੀ ਸੱਜਣਾਂ ਨੇ ਆ ਕੇ ਬੇਨਤੀ ਕੀਤੀ ਕਿ ਗੁਰਮੁਖ ਸੰਤ ਜਨੋ! ਸਾਡੀ ਇਕ ਬੇਨਤੀ ਜ਼ਰੂਰ ਪ੍ਰਵਾਣ ਕਰੋ ਕਿ ਜੱਥੇ ਸਮੇਤ ਕੁਝ ਮਹੀਨਿਆਂ ਦਾ ਪ੍ਰੋਗਰਾਮ ਕਲਕੱਤੇ ਦੀਆਂ ਸੰਗਤਾਂ ਨੂੰ ਬਖਸ਼ੋ ਉਹ ਇਸ ਲਈ ਕਿ ਇਕ ਤਾਂ ਸੰਗਤਾਂ ਗੁਰਬਾਣੀ ਦੀ ਕਥਾ ਅਤੇ ਕੀਰਤਨ ਸੁਣ ਕੇ ਆਪਣੀਆਂ ਸੁਰਤਾਂ ਨੂੰ ਅਗੰਮੀ ਰੰਗ ਵਿਚ ਰੰਗ ਸਕਣਗੀਆਂ ਦੂਜਾ ਇਹ ਕਿ ਜਦ ਇਸ ਗੁਰਦੁਆਰੇ ਸਾਹਿਬ ਜੀ ਦਾ ਨੀਂਹ ਪੱਥਰ ੧੯੨੨ ਈ: ਵਿਚ ਸੰਤ ਬਾਬਾ ਅਤਰ

ਸਿੰਘ ਜੀ ਮਸਤੂਆਣੇ ਵਾਲਿਆਂ ਦੇ ਉਤਰਾਧਿਕਾਰੀ ਸੰਤ ਬਾਬਾ ਬਿਸ਼ਨ ਸਿੰਘ ਜੀ ਕਾਂਝਲੇ ਵਾਲਿਆਂ ਨੇ ਪੰਜਾਂ ਪਿਆਰਿਆਂ ਦੇ ਰੂਪ ਵਿਚ ਰੱਖਿਆ ਸੀ ਤਾਂ ਸੰਗਤ ਵੱਲੋਂ ਉਹਨਾਂ ਨੇ ਸਤਿਗੁਰਾਂ ਦੇ ਚਰਨਾਂ 'ਚ ਅਰਦਾਸ ਕੀਤੀ ਸੀ ਕਿ ਹੇ ਸ਼ਹਿਨਸ਼ਾਹ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਪ ਦੇ ਚਰਨਾਂ ਦੀ ਛੂਹ ਨਾਲ ਪਵਿੱਤਰ ਹੋਈ ਇਹ ਧਰਤੀ ਜਿੱਥੇ ਆਪ ਜਗਤ ਸੁਧਾਰ ਹਿੱਤ ਆਏ ਸੋ। ਆਪ ਦੀ ਯਾਦਗਾਰ ਵਿਚ ਸੁੰਦਰ ਅਲੀਸ਼ਨਾ ਗੁਰਦੁਆਰਾ ਸਾਹਿਬ ਉਸਾਰਨ ਹਿੱਤ ਸੰਗਤਾਂ ਨੀਂਹ ਪੱਥਰ ਰੱਖ ਰਹੀਆਂ ਹਨ ਅਤੇ ਸੰਗਤਾਂ ਅਰਦਾਸ ਕਰਦੀਆਂ ਹਨ ਕਿ ਇਸ ਇਮਾਰਤ ਦੇ ਸੰਪੂਰਨ ਹੋਣ ਤੇ ਸੰਗਤਾਂ ਵਲੋਂ ਗੁਰੂ ਮਹਾਰਾਜ ਜੀ ਦੇ ਸ਼ੁਕਰਾਨੇ ਵਜੋਂ ੧੦੧ ਅਖੰਡ ਪਾਠ ਲਗਾਤਾਰ ਕਰਵਾਏ ਜਾਣਗੇ ਪਰ ਮਹਾਰਾਜ ਜੀ ੨੮ ਸਾਲ ਹੋ ਗਏ ਹਨ ਕਿ ਸੰਗਤ ਆਪਣਾ ਕੀਤਾ ਪ੍ਰਣ ਪੂਰਾ ਨਹੀ ਕਰ ਸਕੀ। ਅਸੀਂ ਪ੍ਰਬੰਧਕ ਪਹਿਲਾਂ ਖਰਚ ਦਾ ਅਨੁਮਾਨ ਲਾਉਂਦੇ ਹਾਂ ਤਾਂ ਡਰ ਜਾਂਦੇ ਹਾਂ ਕਿ ਏਨਾ ਖਰਚ ਕਿੱਥੋਂ ਕਰਾਂਗੇ। ਜੇ ਆਪ ਬਖਸ਼ਸ਼ ਕਰੋ ਤਾਂ ਜੱਥੇ ਸਮੇਤ ਇਥੇ ਰਹਿਕੇ ੧੦੧ ਅਖੰਡ ਪਾਠ ਆਪਣੀ ਨਿਗਰਾਨੀ 'ਚ ਕਰਵਾ ਕੇ ਸੰਗਤਾਂ ਅਤੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰੋ ਤੇ ਉਹਨਾਂ ਖੁਸ਼ੀਆਂ ਨੂੰ ਸੰਗਤ ਵਿਚ ਵੀ ਵੰਡੋ। ਪ੍ਰਬੰਧਕਾਂ ਦੀ ਬੜੀ ਅਧੀਨਗੀ ਸਹਿਤ ਸ਼ਰਧਾ ਤੇ ਨਿਮ੍ਰਤਾ ਨਾਲ ਕੀਤੀ ਬੇਨਤੀ ਸੁਣਕੇ ਆਪ ਦ੍ਰਵ ਗਏ ਤੇ ਭਾਈ ਹਜ਼ੂਰਾ ਸਿੰਘ, ਸੰਤ ਮਸਤਾਨ ਸਿੰਘ, ਗਿਆਨੀ ਕਰਨੈਲ ਸਿੰਘ ਅਤੇ ਭਾਈ ਮੋਹਨ ਸਿੰਘ ਫਤਹਿਗੜ੍ਹ ਦੇ ਬਹੁਤ ਕਹਿਣ ਤੇ ਮੰਨ ਗਏ ਤੇ ਕਿਹਾ ਕਿ ਕਿਰਾਇਆ ਭੇਜ ਕੇ ਜੱਥੇ ਨੂੰ ਏਥੇ ਬੁਲਵਾ ਲਵੋ ਉਸੇ ਵੇਲੇ ਪ੍ਰਬੰਧਕਾਂ ਵੱਲੋਂ ਇੱਕੀ ਸੌ (੨੧੦੦) ਰੁਪਏ ਦੇ ਕੇ ਗਿਆਨੀ ਭਗਵਾਨ ਸਿੰਘ ਜੀ ਮਾੜੀ ਮੇਘਾ ਸਮੇਤ ਪੰਜਾਂ ਸਿੰਘਾਂ ਨੂੰ ਸੰਤਾਂ ਵੱਲੋਂ ਗੰਗਾ ਨਗਰ ਭੇਜਿਆ। ਗਿਆਨੀ ਸ਼ੇਰ ਸਿੰਘ ਦਾ ਜੱਥਾ ਇਹਨਾਂ ਪੰਜਾਂ ਸਿੰਘਾਂ ਵਿਚ ਸ਼ਾਮਲ ਸੀ ਸੰਤਾਂ ਦੇ ਹੁਕਮ ਅਨੁਸਾਰ ਜੱਥੇ ਦੇ ਸਾਰੇ ਸਿੰਘਾਂ ਨੂੰ ਨਾਲ ਲੈ ਕੇ ਗਿਆਨੀ ਭਗਵਾਨ ਸਿੰਘ ਜੀ ਮਾੜੀ ਮੇਘਾ ੬ ਦਸੰਬਰ ਨੂੰ ਕਲਕੱਤੇ ਪਹੁੰਚ ਗਏ ਪਿੱਛੋਂ ਸੰਤ ਰੋਜ਼ਾਨਾ ਅੰਮ੍ਰਿਤ ਕਥਾ ਰਾਹੀਂ ਸੰਗਤਾਂ ਨੂੰ ਨਿਹਾਲ ਕਰਦੇ ਰਹੇ।

**੧੦੧ ਅਖੰਡ ਪਾਠਾਂ ਦੀ ਲੜੀ ਅਰੰਭ :-**

੧੦ ਦਸੰਬਰ ਨੂੰ ਸੁਬ੍ਹਾ ਦੇ ਦੀਵਾਨ ਉਪਰੰਤ ਪਹਿਲੇ ਅਖੰਡ ਪਾਠ ਦੇ ਅਰੰਭ ਦੀ ਅਰਦਾਸ ਸਤਿਕਾਰ ਯੋਗ ਸੰਤਾਂ ਨੇ ਆਪ ਪ੍ਰੇਮ ਵਿਚ ਭਿੱਜ ਕੇ ਅਜਿਹੀ ਕੀਤੀ ਕਿ ਸੰਗਤਾਂ ਦੇ ਨੇਤ੍ਰਾਂ ਚੋਂ ਜਲ ਦੇ ਝਰਨੇ ਝੜਨ ਲੱਗੇ। ਅਰਦਾਸ ਉਪਰੰਤ ਪਾਠ ਵੀ ਸੰਤਾਂ ਦੀ ਰਸਨਾ ਨਾਲ ਹੀ ਅਰੰਭ ਕੀਤਾ ਗਿਆ ਸੰਗਤਾਂ 'ਚ ਭਾਰੀ ਉਤਸ਼ਾਹ ਸੀ। ੧੧ ਦਸੰਬਰ ਨੂੰ ਦੂਜਾ ਅਖੰਡ ਪਾਠ ਅਰੰਭ ਕਰ ਦਿੱਤਾ। ੧੨ ਨੂੰ ਪਹਿਲੇ ਅਖੰਡ ਪਾਠ ਦਾ ਭੋਗ ਤੇ ਤਿੰਨ ਅਖੰਡ ਪਾਠ ਹੋਏ ਅਗੋਂ ਹਰ ਰੋਜ਼ ਤਿੰਨ ਅਖੰਡ ਪਾਠ ਅਰੰਭ ਅਰੰਭ ਹੁੰਦੇ, ਤਿੰਨਾਂ ਦਾ ਮੱਧ ਆਉਂਦਾ ਅਤੇ ਤਿੰਨਾਂ ਦੇ ਹਰ ਰੋਜ਼ ਭੋਗ ਪੈਂਦੇ। ਹਰ ਰੋਜ਼ ਦੋਨੋਂ ਟਾਈਮ ਕੀਰਤਨ ਉਪਰੰਤ ਸੰਤ ਕਥਾ ਰਾਹੀਂ ਸੰਗਤਾਂ ਨੂੰ ਕ੍ਰਿਤਾਰਥ ਕਰਦੇ। ਇਹਨਾਂ ਅਖੰਡ ਪਾਠਾਂ ਦੇ ਦੌਰਾਨ ਪ੍ਰਸਿੱਧ ਕੀਰਤਨੀਏ ਬਾਬਾ ਜਵਾਲਾ ਸਿੰਘ ਜੀ ਸੈਦਪੁਰ ੨੭ ਦਸੰਬਰ ਨੂੰ ਅਤੇ ਭਾਈ ਸੰਤਾ ਸਿੰਘ ਜੀ ਦਿੱਲੀ ਵਾਲੇ ਰਸੀਲੇ ਕੀਰਤਨੀਏ ਵੀ ਮਹਾਂਪੁਰਖਾਂ ਦੀ ਪਿਆਰ ਭਰੀ ਸ਼ਖਸੀਅਤ ਦੀ ਖਿੱਚ ਦੇ ਖਿੱਚੇ ਹੋਏ ਕਲਕੱਤੇ ਪੁੱਜੇ ਤੇ ਗੁਰਬਾਣੀ ਦੇ ਅੰਮ੍ਰਿਤ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕਰਦੇ ਰਹੇ ਅਤੇ ਆਪ ਸੰਤਾਂ ਦੀ ਰਸਨਾ ਤੋਂ ਕਥਾ ਦਾ ਸੰਗਤਾਂ ਸਮੇਤ ਅਨੰਦ ਮਾਣਦੇ ਰਹੇ।

**ਨਿਰੰਜਨ ਸਿੰਘ "ਤਾਲਬ" :-**

ਪਹਿਲਾਂ ਤਾਂ ਪ੍ਰਬੰਧਕ ਇਸ ਗੱਲੋਂ ਡਰਦੇ ਸਨ ਕਿ ਅਖੰਡ ਪਾਠਾਂ ਦਾ ਖਰਚ ਕਿੱਥੋਂ ਪੂਰਾ ਕਰਾਂਗੇ ਤੇ ਹੁਣ ਸੰਤਾਂ ਦੇ ਆਉਣ ਤੇ ਸਰਦਾਰ ਨਿਰੰਜਨ ਸਿੰਘ ਤਾਲਬ ਦੇਸ਼ ਦਰਪਨ ਵਾਲੇ ਕਹਿਣ ਲੱਗੇ ਕਿ ੧੫੦ ਸਿੰਘਾਂ ਦਾ ਖਰਚਾ ਕਿਥੋਂ ਦਿਉਗੇ। ਜਿਹੜੇ ਸਿੰਘ ਸੰਤਾਂ ਦੀ ਅਗੰਮੀ ਸ਼ਕਤੀ ਤੋਂ ਵਾਕਫ਼ ਸਨ ਉਹਨਾਂ ਕਿਹਾ

ਸਾਰੇ ਕਾਰਜ਼ ਗੁਰੂ ਕਿਰਪਾ ਨਾਲ ਆਪੇ ਪੂਰੇ ਹੋ ਜਾਣਗੇ। ਜੱਥੇ ਸਮੇਤ ਸੰਤਾਂ ਦੇ ਸੁੰਦਰ ਦਰਸ਼ਨ, ਰਸਨਾਂ ਤੋਂ ਮਿੱਠੇ ਬੋਲ ਤੇ ਗੁਰਬਾਣੀ ਦੀ ਕਥਾ ਦੇ ਅਕਹ ਰਸ ਦਾ ਅਜਿਹਾ ਜਾਦੂ ਵਰਗਾ ਅਸਰ ਹੋਇਆ ਕਿ ਸੰਗਤਾਂ ਵੱਲੋਂ ਦੁੱਧ, ਖੰਡ, ਘਿਉ, ਆਟਾ ਆਦਿ ਰਸਦਾਂ ਦੇ ਢੇਰ ਲੱਗ ਗਏ। ਜੱਥੇ ਦੇ ਸਿੰਘਾਂ ਦੇ ਲੰਗਰ ਦੇ ਦਿਨ ਸਾਰੇ ਬੁੱਕ ਹੋ ਗਏ। ਪ੍ਰਬੰਧਕਾਂ ਨੇ ਇਕ ਅਖੰਡ ਪਾਠ ਦੀ ਭੇਟਾ ੨੫੧/–ਮੁਕੱਰਰ ਕਰ ਦਿੱਤੀ। ਪੰਜਾਂ ਕੁ ਦਿਨਾਂ 'ਚ ਸਾਰੇ ਪਾਠ ਬੁੱਕ ਹੋ ਗਏ ਜਦ ਤਾਲਬ ਸਾਹਿਬ ਨੂੰ ਇਹਨਾਂ ਸਾਰੀਆਂ ਗੱਲਾਂ ਦਾ ਪਤਾ ਲਗਾ ਤਾਂ ਸੰਤਾਂ ਦੇ ਚਰਨਾਂ ਤੇ ਆ ਕੇ ਸਿਰ ਰੱਖ ਦਿੱਤਾ ਤੇ ਜ਼ਾਰੋਜ਼ਾਰ ਰੋਣ ਲੱਗ ਪਿਆ। ਕਿਹਾ ਜੀ ਮੈਨੂੰ ਮੁਆਫ਼ ਕਰ ਦਿਉ। ਸੰਤਾਂ ਕਿਹਾ ਭ ਈ ਕੀ ਗੱਲ ਹੈ ਅਜਾਂ ਤਾਂ ਤੈਨੂੰ ਕੁਝ ਨਹੀਂ ਕਿਹਾ। ਉਸ ਆਖਿਆ ਮਹਾਰਾਜ ਮੈਂ ਪ੍ਰਬੰਧਕਾਂ ਵਿਚ ਹਾਂ ਪਹਿਲਾਂ ਮੈਂ ਤੁਹਾਨੂੰ ਜੱਥੇ ਸਮੇਤ ਲਿਆਉਣ ਦੀ ਵਿਰੋਧਤਾ ਕੀਤੀ ਤੇ ਕਿਹਾ ਸੀ ਕਿ ਇਥ ਜੱਥੇ ਦਾ ਤੁਸੀਂ ਖਰਚਾ ਕਿੱਥੋਂ ਦਿਉਗੇ। ਪਰ ਮਹਾਰਾਜ ਤੁਹਾਡੇ ਚਰਨ ਪੈਣ ਦੀ ਦੇਰ ਸੀ ਕਿ ਕਲਕੱਤੇ ਦੀਆਂ ਸੰਗਤਾਂ ਚੁੰਬਕ ਪੱਥਰ ਵਾਂਗ ਆਪਣੇ ਆਪ ਖਿੱਚੀਆਂ ਤੁਰੀਆਂ ਆ ਰਹੀਆਂ ਹਨ, ਕਿਸੇ ਦੇ ਹੱਥ ਵਿਚ ਦੁੱਧ ਦੀ ਬਾਲਟੀ ਹੈ ਕੋਈ ਆਟੇ ਦੀ ਬੋਰੀ ਚੁੱਕੀ ਆਉਂਦਾ ਹੈ, ਕਿਸੇ ਦੇ ਕੋਲ ਘਿਉ ਦਾ ਪੀਪਾ ਹੈ। ਕੋਈ ਆਪਣੀ ਗੱਡੀ ਤੇ ਕਈ ਮਣ ਸਬਜ਼ੀ ਲੱਦੀ ਲਈ ਆਉਂਦਾ ਹੈ, ਅਖੰਡ ਪਾਠ ਸਾਰੇ ਬੁੱਕ ਹੋ ਗਏ ਹਨ। ਪੰਜੀ ਹਜ਼ਾਰ ਤੋਂ ਉਪਰ ਮਾਇਆ ਜਮ੍ਹਾਂ ਹੋ ਗਈ ਹੈ। ਰੋਜ਼ਾਨਾ ਦੀ ਸੰਗਤ ਦੀ ਆਮਦ ਵਧਣ ਨਾਲ ਗੋਲਕਾਂ ਭਰੀ ਜਾ ਰਹੀਆਂ ਹਨ, ਸਿੰਘਾਂ ਦੇ ਲੰਗਰ ਦੀ ਪ੍ਰੇਮੀਆਂ ਨੂੰ ਵਾਰੀ ਨਹੀਂ ਲਭਦੀ ਤੇ ਦਾਨੀ ਸੱਜਣ ਧੜਾ ਧੜ ਮਾਇਆ ਜਮ੍ਹਾਂ ਕਰਵਾ ਰਹੇ ਹਨ। ਇਹ ਆਪ ਦੀ ਅਗੰਮੀ ਸ਼ਕਤੀ ਦਾ ਪ੍ਰਤੱਖ ਨਜ਼ਾਰਾ ਵੇਖ ਕੇ ਮੈਂ ਆਪਣੇ ਵੱਲੋਂ ਕੀਤੀ ਗੁਸਤਾਖੀ ਤੇ ਭਾਰੀ ਭੁੱਲ ਦਾ ਪਸਚਾਤਾਪ ਕਰਨ ਅਤੇ ਮੁਆਫ਼ੀ ਮੰਗਣ ਲਈ ਹਾਜ਼ਰ ਹੋਇਆ ਹਾਂ। ਸੰਤਾਂ ਨੇ ਬੜੇ ਪਿਆਰ, ਨਿੰਮ੍ਰਤਾ ਤੇ ਦ੍ਰਵੇ ਹੋਏ ਮਨ ਨਾਲ ਫੁਰਮਾਇਆ ਭਾਈ ਇਹ ਗੁਰੂ ਮਹਾਰਾਜ ਸਤਿਗੁਰਾਂ ਦੀ ਅੰਮ੍ਰਿਤ ਬਾਣੀ ਦੀ ਬਖਸ਼ਸ਼ ਤੇ ਗੁਰੂ ਕੀ ਸਾਧ ਸੰਗਤ ਦੀਆਂ ਬਰਕਤਾਂ ਹਨ ਮੈਂ ਵਿਚਾਰਾ ਕੀਟ ਕੌਣ ਹਾਂ ਸਾਧ ਸੰਗਤ ਦਇਆ ਕਰਕੇ ਮੇਰੇ ਵਰਗੇ ਨਿਮਾਣੇ ਤੇ ਨਿਤਾਣੇ ਨੂੰ ਵੀ ਨਿਵਾਜ਼ ਰਹੀ ਹੈ। ਸੰਤਾਂ ਦੇ ਅਜਿਹੇ ਨਿੰਮ੍ਰਤਾ ਭਰੇ ਸ਼ਬਦ ਸੁਣ ਕੇ ਉਹ ਹੱਕਾ ਬੱਕਾ ਰਹਿ ਗਿਆ ਤੇ ਸੰਤਾਂ ਦੀਆਂ ਖੁਸ਼ੀਆਂ ਲੈ ਕੇ ਆਪਣਾ ਮਨ ਹੌਲਾ ਕਰਕੇ ਵਾਪਸ ਮੁੜਿਆ ਤੇ ਆਪਣੇ ਸਾਥੀ ਪ੍ਰਬੰਧਕਾਂ ਨੂੰ ਕਹਿਣ ਲੱਗਾ ਕਿ ਮੈਂ ਜ਼ਿੰਦਗੀ 'ਚ ਪੂਰਨ ਸੰਤਾਂ ਸੰਤ ਬਾਬਾ ਅੱਤਰ ਸਿੰਘ ਮਸਤੂਆਣਿਆਂ ਵਾਲਿਆਂ ਦੇ ਦਰਸ਼ਨ ਕੀਤੇ ਸਨ ਜਾਂ ਅਜ ਇਹਨਾਂ ਦੇ ਦਰਸ਼ਨਾਂ ਤੇ ਬਚਨਾਂ ਚੋਂ ਪੂਰਨ ਸੰਤ ਪੂਰਨ ਗੁਰਸਿੱਖ ਤੇ ਸਹੀ ਖਾਲਸੇ ਦੇ ਮੈਨੂੰ ਦਰਸ਼ਨ ਹੋਏ ਹਨ। ਮੇਰਾ ਮੈਲਾ ਮਨ ਉੱਜਲ ਹੋ ਗਿਆ ਹੈ। ਸੜਦਾ ਬਲਦਾ ਤੇ ਤਪਦਾ ਹਿਰਦਾ ਠੰਡਾ ਹੋ ਗਿਆ ਹੈ ਤੇ ਹੰਕਾਰੀ ਮਨ ਨਿੰਮ੍ਰਤਾ ਦੇ ਘਰ ਵਿਚ ਪੁੱਜ ਗਿਆ ਹੈ। ਫਿਰ ਅਗਲੇ ਦਿਨ ਸਟੇਜ ਤੇ ਕਿਹਾ ਕਿ ਕਲਕੱਤੇ ਦੀਆਂ ਸੰਗਤਾਂ ਦੇ ਬਹੁਤ ਉੱਤਮ ਭਾਗ ਹਨ ਜਿਨ੍ਹਾਂ ਨੂੰ ਅਜਿਹੇ ਮਹਾਂਪੁਰਖਾਂ ਦੇ ਦਰਸ਼ਨ ਕਰਨ, ਅੰਮ੍ਰਿਤਮਈ ਗੁਰਬਾਣੀ ਦੀ ਮਨੋਹਰ ਕਥਾ ਸੁਣਨ ਤੇ ਤਨ ਮਨ ਧਨ ਨਾਲ ਸੇਵਾ ਕਰਨ ਦਾ ਸ਼ੁਭ ਅਵਸਰ ਪ੍ਰਾਪਤ ਹੋਇਆ ਹੈ।

**ਅਖੰਡ ਪਾਠਾਂ ਦੇ ਭੋਗ ਦਾ ਸਮਾਗਮ :–**

ਅਖੀਰ 'ਚ ੧੨ ਜਨਵਰੀ, ੧੯੫੧ ਵਾਲੇ ਦਿਨ ਇਕ ਹੀ ਅਖੰਡ ਪਾਠ ਰਖਿਆ ਗਿਆ ਜਿਸ ਦਾ ਭੋਗ ਦਸਮ ਪਾਤਿਸ਼ਾਹ ਜੀ ਦੇ ਅਵਤਾਰ ਗੁਰਪੁਰਬ ਪੋਹ ਸੁਦੀ ਸਪਤਮੀ ੧੪ ਜਨਵਰੀ, ਮੁਤਾਬਕ ੨੦੦੭ ਬਿਕਰਮੀ ਐਤਵਾਰ ਮਾਘ ਦੀ ਸੰਗਰਾਂਦ ਵਾਲੇ ਦਿਨ ਪਾਇਆ ਗਿਆ ਸਮਾਪਤੀ ਦੀ ਅਰਦਾਸ ਸਤਿਕਾਰ ਯੋਗ ਸੰਤ ਜੀ ਨੇ ਆਪ ਕੀਤੀ ਤੇ ਮਹਾਂਵਾਕ ਵੀ ਆਪ ਨੇ ਹੀ ਲਿਆ ਮਹਾਂਵਾਕ ਆਇਆ। ਧਨਾਸਰੀ

ਮਹਲਾ ੩ ॥ 'ਇਹ ਧਨ ਅਖੁਟ ਨ ਨਿਖੁਟੈ ਨ ਜਾਇ'' ਇਸ ਮਹਾਂ ਵਾਕ ਦੀ ਸੰਤਾਂ ਨੇ ਬੜੇ ਰਜ ਭਿੰਨੇ ਤੇ ਭਾਵ ਪੂਰਤ ਸ਼ਬਦਾਂ ਵਿਚ ਕਥਾ ਕੀਤੀ। ਉਪਰੰਤ 'ਬਾਰਾਂ ਮਾਹਾ ਮਾਝ' ਬਾਣੀ ਚੋਂ ਮਾਘ ਦੇ ਮਹੀਨੇ ਦੀ ਕਥਾ ਕੀਤੀ ਜਿਸ ਦਾ ਸੰਗਤਾਂ ਉਪਰ ਭਾਰੀ ਪ੍ਰਭਾਵ ਪਿਆ। ਸੰਗਤਾਂ ਦੇ ਮਨ ਗੁਰੂ ਚਰਨਾਂ ਨਾਲ ਜੁੜ ਗਏ ਉਹ ਅਕਹ ਰਸ ਆਇਆ; ਜੋ ਬਿਆਨ ਨਹੀਂ ਕੀਤਾ ਜਾ ਸਕਦਾ। ''ਕਹੁ ਕਬੀਰ ਗੂੰਗੈ ਗੁੜ ਖਾਇਆ ਪੂਛੇ ਤੇ ਕਿਆ ਕਹੀਐ।'' ਵਾਲੀ ਅਵੱਸਥਾ ਸਭ ਤੇ ਵਾਪਰੀ ਹੋਈ ਪ੍ਰਤੱਖ ਦਿਸ ਰਹੀ ਸੀ। ਸੰਤ ਜੀ ਨੇ ਦਸਮ ਪਾਤਿਸ਼ਾਹ ਜੀ ਦੇ ਮਹਾਨ ਪਰਉਪਕਾਰਾਂ ਤੇ ਰੌਸ਼ਨੀ ਪਾਈ ਤੇ ਸੰਗਤਾਂ ਨੂੰ ਦਸਮ ਪਾਤਿਸ਼ਾਹ ਜੀ ਦੇ ਅਵਤਾਰ ਦੀਆਂ ਵਧਾਈਆਂ ਦਿੱਤੀਆਂ। ਇਸ ਮੌਕੇ ਤੇ ਮਹਾਰਾਜਾ ਪਟਿਆਲਾ ਯਾਦਵਿੰਦਰ ਸਿੰਘ ਤੇ ਗਵਰਨਰ ਬੰਗਾਲ ਵੀ ਹਾਜ਼ਰ ਸਨ। ਉਹਨਾਂ ਨੇ ਵੀ ਕਲਗੀਧਰ ਪਾਤਿਸ਼ਾਹ ਜੀ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ ਤੇ ਅਵਤਾਰ ਗੁਰਪੁਰਬ ਦੀਆਂ ਵਧਾਈਆਂ ਦਿੱਤੀਆਂ। ਉਸ ਮਹਾਨ ਸਮਾਗਮ ਸਮੇਂ ਸੰਗਤਾਂ ਦੀ ਹਾਜ਼ਰੀ, ਉਤਸ਼ਾਹ, ਸ਼ਰਧਾ, ਪਿਆਰ ਤੇ ਸੇਵਾ ਦਾ ਅੰਦਾਜ਼ਾ ਨਹੀਂ ਸੀ ਲਾਇਆ ਜਾ ਸਕਦਾ। ਸੰਗਤਾਂ ਦੇ ਭਾਰੀ ਗਿਣਤੀ ਦੇ ਇਕੱਠ ਨੂੰ ਵੇਖ ਕੇ ਐਉਂ ਜਾਪਦਾ ਸੀ ਕਿ ਸਾਰੇ ਹੀ ਪੰਜਾਬ ਦੇ ਸਿੱਖ ਇੱਥੇ ਆ ਇਕੱਠੇ ਹੋਏ ਹਨ। ਉਸੇ ਦਿਨ ਸ਼ਾਮ ਨੂੰ ਭਾਰੀ ਅੰਮ੍ਰਿਤ ਪ੍ਰਚਾਰ ਹੋਇਆ ਜਿਸ ਵਿਚ ਬੇਅੰਤ ਮਾਈ ਭਾਈ ਅੰਮ੍ਰਿਤ ਪਾਨ ਕਰਕੇ ਗੁਰੂ ਕੇ ਜ਼ਹਾਜੇ ਚੜ੍ਹੇ।

## ਸੰਤਾਂ ਨੂੰ ਸਿਰੋਪਾਉ ਤੇ ਮਾਨ ਪੱਤਰ :–

ਅਕਾਲੀ ਦਲ ਬੰਗਾਲ ਵਲੋਂ ਸੰਤ ਜੀ ਨੂੰ ਮਾਨ ਪੱਤ੍ਰ ਪੜ੍ਹ ਕੇ ਭੇਟ ਕੀਤਾ, ਸ੍ਰੀ ਗੁਰੂ ਸਿੰਘ ਸਭਾ ਕਲਕੱਤਾ ਵੱਲੋਂ ਇਕ ਸੁਨਿਹਰੀ ਮੁਠ ਵਾਲੀ ਕੀਮਤੀ ਤੇ ਸੁੰਦਰ ਸ੍ਰੀ ਸਾਹਿਬ (ਕਿਰਪਾਨ), ਦੁਸ਼ਾਲਾ ਤੇ ੨੫ ਹਜ਼ਾਰ ਨਕਦ ਮਾਇਆ ਭੇਟ ਕੀਤੀ ਅਤੇ ਸੰਤਾਂ ਦੀ ਉਦਾਰਤਾ,,ਵਿਦਵਤਾ ਤਿਆਗ, ਨਿਰਮਾਣਤਾ, ਪ੍ਰਉਪਕਾਰ, ਸਾਦਾ ਜੀਵਨ, ਸਿੱਖ ਧਰਮ ਤੇ ਪੰਥ ਲਈ ਕੀਤੀ ਜਾ ਰਹੀ ਨਿਸ਼ਕਾਮ ਸੇਵਾ ਆਦਿ ਤੇ ਜੀਵਨ ਦੇ ਹੋਰ ਅਨੇਕਾਂ ਪੱਖਾਂ ਤੇ ਭਾਸ਼ਨ ਹੋਏ ਤੇ ਕਵਿਤਾਵਾਂ ਪੜ੍ਹੀਆਂ ਗਈਆਂ। ਸ਼ਹਿਰ ਦੀਆਂ ਸੰਗਤਾਂ ਤੇ ਪ੍ਰਬੰਧਕਾਂ ਨੇ ਜੱਥੇ ਦੇ ਸਿੰਘਾਂ ਦਾ ਧੰਨਵਾਦ ਕੀਤਾ, ਜਿਨ੍ਹਾਂ ਦੇ ਪੂਰਨ ਸਹਿਯੋਗ ਸਦਕਾ ਅਖੰਡ ਪਾਠ ਨਿਰਵਿਘਨ ਸੰਪੂਰਨ ਹੋਏ। ਸੰਤ ਜੀ ਨੇ ਸਿਰੋਪਾਉ ਸੀਸ ਤੇ ਰੱਖ ਲਿਆ ਤੇ ਸ੍ਰੀ ਸਾਹਿਬ ਵੀ ਲੈ ਲਈ ਪਰ ਪ੍ਰਬੰਧਕਾਂ ਵੱਲੋਂ ਦਿੱਤੀ ਨਕਦ ਮਾਇਆ ਵਾਪਸ ਕਰ ਦਿੱਤੀ। ਪ੍ਰਬੰਧਕਾਂ ਨੇ ਕਿਹਾ ਜੀ.ਅਸੀਂ ਇਹ ਮਾਇਆ ਆਪਣੇ ਕੋਲੋਂ ਜਾਂ ਗੁਰਦੁਆਰੇ ਦੇ ਫੰਡ ਚੋਂ ਭਾਵ ਗੁਰੂ ਕੀ ਗੋਲਕ 'ਚੋਂ ਨਹੀਂ ਦਿੱਤੀ ਇਹ ਤਾਂ ਅਖੰਡਪਾਠਾਂ 'ਚੋਂ ਬਚੀ ਹੋਈ ਮਾਇਆ ਹੈ। ਇਸ ਤੇ ਤੁਹਾਡਾ ਹੀ ਹੱਕ ਹੈ। ਪਾਠੀਆਂ ਦੀ ਭੇਟਾ ਹੀ ਸਮਝ ਲਉ। ਤਾਂ ਸੰਤਾਂ ਨੇ ਕਿਹਾ ਭਾਈ ਇਸ ਜੱਥੇ ਦੇ ਸਾਰੇ ਸਿੰਘ ਮੇਰੇ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਪੰਥ ਦੀ ਭੇਟਾ ਚੜ੍ਹੇ ਹੋਏ ਹਨ। ਗੁਰੂ ਦੀ, ਪੰਥ ਦੀ, ਗੁਰ ਅਸਥਾਨਾਂ ਦੀ, ਸੰਗਤਾਂ ਦੀ ਸੇਵਾ ਕਰਨਾ ਸਾਡਾ ਫਰਜ਼ ਹੈ। ਸਾਨੂੰ ਜਿੰਨੀ ਲੋੜ ਹੁੰਦੀ ਹੈ ਉਨੀ ਕੁ ਮਾਇਆ ਸੰਗਤਾਂ ਸਾਨੂੰ ਬਿਨਾਂ ਮੰਗਿਆਂ ਦੇਈ ਜਾਂਦੀਆਂ ਹਨ। ਸੰਗਤ ਤੇ ਪ੍ਰਬੰਧਕਾਂ ਦੇ ਬਹੁਤ ਜ਼ੋਰ ਦੇਣ ਤੇ ਸੰਤ ਜੀ ਨੇ ਕਿਹਾ ਕਿ ਇਸ ਮਾਇਆ ਨਾਲ ਸ੍ਰੀ ਗੁਰੂ ਗਰੰਥ ਸਾਹਿਬ ਜੀ ਮਹਾਰਾਜ ਦਾ ਬਿਰਾਜਮਾਨ ਦਾ ਸੁੰਦਰ ਕਮਰਾ ਬਣਾ ਦਿਉ। ਜੇ ਮਾਇਆ ਘਟੇਗੀ ਤਾਂ ਅਸੀਂ ਹੋਰ ਭੇਜ ਦਿਆਂਗੇ। ਸੰਤਾਂ ਦੇ ਇਸ ਤਿਆਗ ਸਬੰਧੀ ਪ੍ਰਬੰਧਕਾਂ ਨੇ ਸੰਗਤ ਵਿਚ ਕਿਹਾ ਸਾਧ ਸੰਗਤ ਜੀ। ਕਲਕੱਤੇ 'ਚ ਰਾਗੀ, ਢਾਡੀ ਪ੍ਰਚਾਰਕ, ਲੀਡਰ ਤੇ ਸੰਤ ਆਉਂਦੇ ਹਨ ਤੇ ਮਾਇਆ ਉਗਰਾਹ ਕੇ ਇਕੱਠੀ ਕਰਕੇ ਪੰਜਾਬ ਲੈ ਜਾਂਦੇ ਹਨ। ਪਰ ਇਹ ਮਹਾਂਪੁਰਖ ਪਹਿਲੇ ਸੰਤ ਹਨ ਜਿਹੜੇ ਸਾਡੇ ੧੦੧ ਅਖੰਡ ਪਾਠ, ੨੨ ਸਾਲਾਂ ਦੇ ਅਟਕੇ ਹੋਏ ਮੁਫ਼ਤ ਕਰਕੇ ਸਾਡੇ ਸਿਰ ਤੋਂ ਭਾਰ ਲਾਹ ਚੱਲੇ ਹਨ ਤੇ ਨਾਲੇ ੨੫ .ਹਜ਼ਾਰ ਰੁਪਏ ਸਾਨੂੰ ਇਕੱਠੇ ਕਰਕੇ ਦੇ ਚਲੇ ਹਨ।

ਅਸੀਂ ਇਹਨਾਂ ਦਾ ਕਿੰਨਾ ਕੁ ਧੰਨਵਾਦ ਕਰੀਏ ਜਿੰਨਾ ਵੀ ਧੰਨਵਾਦ ਕਰੀਏ ਉਨਾ ਹੀ ਥੋੜ੍ਹਾ ਹੈ। ਪ੍ਰਬੰਧਕਾਂ ਤੇ ਸੰਗਤਾਂ ਨੇ ਸੰਤ ਜੀ ਨੂੰ ਫਿਰ ਸਮਾਂ ਮਿਲਣ ਤੇ ਜ਼ਰੂਰ ਹੀ ਦਰਸ਼ਨ ਦੇਣ ਦੀ ਬੇਨਤੀ ਕੀਤੀ।

**ਸਿੰਘਾਂ ਨੂੰ ਕਲਕੱਤਾ ਵਿਖਾਇਆ :–**

ਪਰੇਮੀਆਂ ਨੇ ਗੱਡੀਆਂ ਤੇ ਲੈ ਜਾ ਕੇ ਸਿੰਘਾਂ ਨੂੰ ਚਿੜੀਆ ਘਰ, ਅਜਾਇਬ ਘਰ, ਗੁ: ਬੜੀ ਸਿੱਖ ਸੰਗਤ, ਗੁ: ਬਾਘਮਰੀ, ਜੈਨ ਟੈਂਪਲ, ਬਾਲੀ ਬ੍ਰਿਜ, ਬਲੂਰ ਮੱਟ, ਕੰਪਨੀ ਬਾਗ. ਵਿਕਟੋਰੀਆ ਹਵਾਈ ਜ਼ਹਾਜ਼ਾਂ ਦਾ ਅੱਡਾ, ਗਾਂਧੀ ਘਾਟ ਆਦਿ ਇਤਿਹਾਸਕ, ਸੁੰਦਰ ਤੇ ਦੇਖਣ ਯੋਗ ਥਾਵਾਂ ਵਿਖਾਈਆਂ ਤੇ ਸਿੰਘਾਂ ਦੀਆਂ ਫ਼ੋਟੋਆਂ ਲਈਆਂ।

**ਜੱਥੇ ਦੀ ਸੇਵਾ :–**

ਅਖੰਡ ਪਾਠਾਂ ਦੇ ਦੌਰਾਨ ਸ਼ਹਿਰ ਦੇ ਪ੍ਰੇਮੀ ਸੱਜਣਾਂ ਵਲੋਂ ਸਿੰਘਾਂ ਨੂੰ ਘੜੀਆਂ, ਭੂਰੇ ਤੇ ਕਪੜੇ ਇੰਨੇ ਭੇਟ ਕੀਤੇ ਕਿ ਹੱਦ ਹੀ ਹੋ ਗਈ ਸੰਤਾਂ ਨੇ ਪ੍ਰੇਮੀਆਂ ਨੂੰ ਕਹਿ ਕੇ ਹਟਾਇਆ। ਜੋ ਸੇਵਾ ਖਾਨ, ਪਾਨ, ਅਰਾਮ, ਇਸ਼ਨਾਨ ਤੇ ਮਾਨ ਆਦਰ ਰਾਹੀਂ ਜੱਥੇ ਦੀ ਸੰਗਤ ਨੇ ਕੀਤੀ ਉਹ ਆਪਣੇ ਆਪ ਵਿਚ ਇਕ ਮਿਸਾਲ ਸੀ। ਇਹ ਮਾਨਯੋਗ ਸੰਤਾਂ ਦੀ ਮਿਕਨਾਤੀਸੀ ਸ਼ਖਸੀਅਤ ਦਾ ਇਕ ਕ੍ਰਿਸ਼ਮਾ ਸੀ। ਜਿਨ੍ਹਾਂ ਨੇ ਕਲਕੱਤੇ ਦਾ ਇਹ ਦ੍ਰਿਸ਼ ਦੇਖਿਆ ਉਹ ਉਸ ਅਲੌਕਕ ਦ੍ਰਿਸ਼ ਨੂੰ ਬਿਆਨ ਕਰਦੇ ਥਕਦੇ ਨਹੀਂ।

**ਸਮਝੌਤਾ ਕਰਵਾਉਣਾ :–**

ਸ੍ਰੀ ਗੁਰੂ ਸਿੰਘ ਸਭਾ ਕਲਕੱਤਾ ਤੇ ਅਕਾਲੀ ਦਲ ਦਾ ਸੂਬਾ ਬੰਗਾਲ ਨਾਮ ਦੀਆਂ ਉਪਰੋਕਤ ਦੋਹ ਹੀ ਮੁੱਖ ਸਿੱਖ ਸੰਸਥਾਵਾਂ ਵਿਚ ਕਾਫ਼ੀ ਸਮੇਂ ਤੋਂ ਆਪਸੀ ਮਤਭੇਦ ਚਲੇ ਆ ਰਹੇ ਸਨ ਜਿਸ ਕਰਕੇ ਬਹੁਤ ਸਾਰੇ ਪੰਥਕ ਕਾਰਜ਼ਾਂ ਵਿਚ ਵਿਘਨ ਪੈ ਰਹੇ ਸਨ। ਦੋਹਾਂ ਸੰਸਥਾਵਾਂ ਦੇ ਮੁਖੀਆਂ ਨੂੰ ੨੦ ਜਨਵਰੀ, ਸ਼ਨੀਵਾਰ ਵਾਲੇ ਦਿਨ ਸੰਤ ਜੀ ਨੇ ਗੁਰੂ ਗਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬੁਲਾ ਕੇ ਪੰਜਾਂ ਪਿਆਰਿਆਂ ਦੇ ਪੇਸ਼ ਕੀਤਾ। ਪੰਜ ਪਿਆਰੇ ਸਨ (੧) ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ (੨) ਸੰਤ ਹਜ਼ੂਰਾ ਸਿੰਘ ਜੀ, (੩) ਸੰਤ ਮਸਤਾਨ ਸਿੰਘ ਜੀ, (੪) ਸੰਤ ਰਣ ਸਿੰਘ ਜੀ, (੫) ਜੱਥੇਦਾਰ ਬਲਵੰਤ ਸਿੰਘ ਜੀ। ਦੋਹਾਂ ਧਿਰਾਂ ਤੋਂ ਪੰਜਾਂ ਪਿਆਰਿਆਂ ਦੇ ਫ਼ੈਸਲੇ ਦਾ ਪਾਬੰਧ ਹੋਣ ਦਾ ਪ੍ਰਣ ਲੈ ਲਿਆ। ਪੰਜਾਂ ਪਿਆਰਿਆਂ ਨੇ ਜੋ ਫ਼ੈਸਲਾ ਕੀਤਾ ਉਸ ਤੇ ਸਾਰਿਆਂ ਨੇ ਫੁੱਲ ਚੜ੍ਹਾਏ ਤੇ ਸਮਝੌਤੇ ਦਾ ਅਰਦਾਸਾ ਸੰਤਾਂ ਨੇ ਸੋਧਿਆ। ਦੋਹਾਂ ਧਿਰਾਂ ਦੀਆਂ ਆਪੋ ਵਿਚ ਜੱਫੀਆਂ ਪੁਆ ਦਿੱਤੀਆਂ। ਆਪਸੀ ਤਲਖੀ ਖ਼ਤਮ ਹੋ ਗਈ, ਸਾਰੇ ਸ਼ਹਿਰ 'ਚ ਸਿੱਖ ਸੰਗਤਾਂ ਵਿਚ ਖੁਸ਼ੀ ਦੀ ਲਹਿਰ ਦੌੜ ਗਈ। ਇਸ ਸਮਝੌਤੇ ਕਾਰਨ ਸੰਤਾਂ ਦੀ ਸ਼ਹਿਰ 'ਚ ਘਰ ਘਰ ਭਾਰੀ ਪ੍ਰਸੰਸਾ ਹੋਈ। ਦੋਹਾਂ ਧਿਰਾਂ ਨੇ ਸੰਤਾਂ ਦੀ ਪ੍ਰਸੰਸਾ ਤੇ ਧੰਨਵਾਦ ਕੀਤਾ।

**ਸੰਗਤ ਵਲੋਂ ਸਿਰੋਪਾਉ ਤੇ ਮਾਨ ਪੱਤਰ :–**

੨੨ ਜਨਵਰੀ ਐਤਵਾਰ ਨੂੰ ਸ਼ਹਿਰ ਦੀ ਸੰਗਤ ਵੱਲੋਂ ਸੰਤਾਂ ਨੂੰ ਸੁਨਹਿਰੀ ਸ੍ਰੀ ਸਾਹਿਬ ਤੇ ਸੁੰਦਰ ਦੁਸ਼ਾਲਾ ਸਿਰੋਪਾਉ ਤੇ ਮਾਨ ਪੱਤਰ ਦਿੱਤਾ ਗਿਆ ਤੇ ਸ੍ਰੀ ਗੁਰੂ ਸਿੰਘ ਸਭਾ ਤੇ ਅਕਾਲੀ ਦਲ ਦੇ ਸਮਝੌਤੇ ਵਾਲਾ ਪੰਜਾਂ ਪਿਆਰਿਆਂ ਦਾ ਮਤਾ ਪੜ੍ਹ ਕੇ ਸੁਣਾਇਆ ਗਿਆ। ਸੰਗਤਾਂ ਨੇ ਬਹੁਤ ਖੁਸ਼ੀਆਂ ਮਨਾਈਆਂ ਭਾਈ ਨਰਿੰਦਰ ਸਿੰਘ ਅਖਾੜਾ, ਭਾਈ ਰਤਨ ਸਿੰਘ ਤੇ ਭਾਈ ਅਮਰ ਸਿੰਘ ਮੱਦੋਕੇ ਨੇ ਆਪਣੇ ਪਰਵਾਰਾਂ ਸਮੇਤ ਸਿੰਘਾਂ ਦੀ ਬਹੁਤ ਸੇਵਾ ਕੀਤੀ।

**ਸੰਤਾਂ ਨੂੰ ਵਿਦਾਇਗੀ :–**

੨੫ ਜਨਵਰੀ ਨੂੰ ਰਾਤ ਦੀ ਗੱਡੀ ਚੜ੍ਹਨਾ ਸੀ। ਸੀਟਾਂ ਬੁੱਕ ਕਰਵਾਨ ਤੇ ਟਿਕਟਾਂ ਖਰੀਦਣ ਲਈ

ਸਿੰਘਾਂ ਨੂੰ ਭੇਜਣ ਲੱਗੇ ਤਾਂ ਪ੍ਰਬੰਧਕਾਂ ਕਿਹਾ ਕਿ ਟਿਕਟਾਂ ਦੀ ਮਾਇਆ ਅਸਾਂ ਦੇਣੀ ਹੈ। ਸੰਤਾਂ ਕਿਹਾ ਨਹੀਂ ਅਸਾਂ ਟਿਕਟਾਂ ਦੇ ਪੈਸੇ ਖਰਚ ਨਹੀਂ ਕਰਵਾਉਣੇ ਤਾਂ ਪ੍ਰਬੰਧਕਾਂ ਦੇ ਅੱਖਾਂ 'ਚੋਂ ਪਾਣੀ ਵਗ ਤੁਰਿਆ ਤੇ ਕਹਿਣ ਲੱਗੇ ਮਹਾਰਾਜ ਸਾਥੋਂ ਕੀ ਭੁੱਲ ਹੋ ਗਈ ਹੈ ਕਿ ਆਪ ਸਾਡੀ ਸੇਵਾ ਅੰਗੀਕਾਰ ਨਹੀਂ ਕਰਦੇ ਭੁੱਲਾਂ ਗਲਤੀਆਂ ਖਿਮਾਂ ਕਰ ਦਿਉ ਤੇ ਬਖਸ਼ਸ਼ ਦੇ ਘਰ 'ਚ ਆ ਕੇ ਸਾਡੇ ਤੇ ਰਹਿਮ ਕਰੋ। ਸੰਤ ਜੀ ਦ੍ਰਵ ਗਏ ਤੇ ਟਿਕਟਾਂ ਦੇ ਪੈਸੇ ਲੈ ਲਏ ਪ੍ਰਬੰਧਕ ਖੁਸ਼ ਹੋ ਗਏ। ਰਾਤ ਨੂੰ ਸ਼ਹਿਰ ਦੇ ਪ੍ਰੇਮੀ ਕਾਰਾਂ, ਬੱਸਾਂ, ਟਰੱਕਾਂ ਤੇ ਹੋਰ ਗੱਡੀਆਂ ਤੇ ਸਵਾਰ ਹੋ ਕੇ ਵਿਦਾ ਕਰਨ ਲਈ ਰੇਲਵੇ ਸਟੇਸ਼ਨ ਤੇ ਅਪੜੇ। ਮਾਇਆ ਤੇ ਬਸਤ੍ਰ ਭੇਟ ਕੀਤੇ, ਫੁੱਲਾਂ ਦੇ ਸਿਹਰਿਆਂ ਨਾਲ ਸੰਤਾਂ ਤੇ ਸਿੰਘਾਂ ਨੂੰ ਲੱਦ ਦਿੱਤਾ, ਜਿਨ੍ਹਾਂ ਡੱਬਿਆਂ ਵਿਚ ਸਿੰਘਾਂ ਬੈਠਣਾ ਸੀ ਉਹ ਵੀ ਬਾਹਰੋਂ ਸਿਹਰਿਆਂ ਨਾਲ ਸਜਾ ਦਿੱਤੇ। ਬੰਗਾਲੀ ਤੇ ਹੋਰ ਲੋਕ ਸਿੰਘਾਂ ਦਾ ਏਨਾ ਇਕੱਠ ਤੇ ਮਾਨ ਸਨਮਾਨ ਵੇਖ ਕੇ ਪੁਛਦੇ ਹਨ ਕਿ ਇਹ ਕੌਣ ਹਨ। ਉਹਨਾਂ ਨੂੰ ਜਦ ਸੰਤਾਂ ਬਾਰੇ ਖੋਲ੍ਹ ਕੇ ਦੱਸਿਆ ਗਿਆ ਅਤੇ ਉਨ੍ਹਾਂ ਦਰਸ਼ਨ ਕੀਤੇ ਤਾਂ ਉਨ੍ਹਾਂ ਸਭਨਾਂ ਦੇ ਸਿਰ ਝੁਕਦੇ ਗਏ। ਸਭ ਨੇ ਫਤਹਿ ਬੁਲਾਈ, ਜੈਕਾਰਿਆਂ ਦੀ ਗੂੰਜ 'ਚ ਗੱਡੀ ਚਲ ਪਈ, ਸੰਗਤਾਂ ਭਰੇ ਦਿਲਾਂ ਨਾਲ ਵਾਪਸ ਮੁੜੀਆਂ, ਇਹ ਦ੍ਰਿਸ਼ ਜਿਨ੍ਹਾਂ ਸੱਜਣਾਂ ਨੇ ਵੇਖਿਆ ਉਹ ਕਹਿੰਦੇ ਹਨ ਕਿ ਅਸਚਰਜ ਨਜ਼ਾਰਾ ਸੀ ਅਸਾਂ ਇਸ ਤੋਂ ਪਹਿਲਾਂ ਐਸਾ ਦ੍ਰਿਸ਼ ਨਹੀਂ ਸੀ ਡਿਠਾ।

### ਕਲਕੱਤੇ ਤੋਂ ਪੰਜਾਬ :–

੨੫ ਜਨਵਰੀ ਸ਼ਾਮ ਨੂੰ ਕਲਕੱਤੇ ਤੋਂ ਚੱਲ ਕੇ ੨੭ ਜਨਵਰੀ ਨੂੰ ਪੰਜੋਖਰੇ ਸਾਹਿਬ ਪੁੱਜੇ ਤੇ ਸ਼ਾਮ ਦਾ ਦੀਵਾਨ ਕੀਤਾ। ੧੦ ਫਰਵਰੀ ਤੱਕ ਇੱਥੇ ਹੀ ਰਹੇ। ਬਾਬਾ ਮਿਹਰ ਸਿੰਘ ਤੇ ਮਾਤਾ ਚਤਰ ਕੌਰ ਨੇ ਸੰਗਤ ਦੀ ਬਹੁਤ ਸ਼ਰਧਾ ਸਹਿਤ ਸੇਵਾ ਕੀਤੀ। 'ਪੰਜੋਖਰੇ' ਤੋਂ ਪਿੰਡ 'ਹੁਸੈਨਾਬਾਦ' ਪੁੱਜੇ, ਜਿੱਥੇ ਸਰਦਾਰ ਸੁਰਜਨ ਸਿੰਘ ਨੇ ਗੁ: ਪਾ: ੯ ਦੇ ਵਿਚ ਪਟਿਆਂ ਦੇ ਦਰਸ਼ਨ ਕਰਵਾਏ ਅਤੇ ਬੜੇ ਪ੍ਰੇਮ ਨਾਲ ਸੇਵਾ ਕੀਤੀ। ਉਥੋਂ 'ਹਰਪਾਲ ਪੁਰ' ਆਏ ਇੱਥੇ ਨੌਵੇਂ ਪਾਤਸ਼ਾਹ ਜੀ ਦਾ ਗੁਰਦੁਆਰਾ ਹੈ, ਜਿਸ ਦੀ ਪਹਿਲਾਂ ਸੇਵਾ ਸੰਤ ਸੁੰਦਰ ਸਿੰਘ ਜੀ ਰਾਮੇਆਣੇ ਵਾਲਿਆਂ ਨੇ ਕਰਵਾਈ ਸੀ। ਹੁਣ ਭਾਈ ਗੁਰਬਖਸ਼ ਸਿੰਘ ਜੀ ਜੋ ਇਸੇ ਨਗਰ ਦੇ ਜੰਮਪਲ ਹਨ ਤੇ ਸੰਤਾਂ ਦੇ ਵਿਦਿਆਰਥੀ ਹਨ, ਨੇ ਦੁਬਾਰਾ ਸੇਵਾ ਕਰਵਾਈ। ਤਿੰਨ ਮੰਜ਼ਲਾ ਗੁਰਦੁਆਰਾ ਬਣਵਾਇਆ, ਤੇ ਸੁਨਹਿਰੀ ਕਲਸ ਲਗਵਾਇਆ ਹੈ। ਆਪਣੀ ਕੁਝ ਜ਼ਮੀਨ ਗੁਰਦੁਆਰੇ ਦੇ ਨਾਮ ਲਗਵਾਈ ਹੈ। ਇਹ ਭਾਈ ਮਿਹਰ ਸਿੰਘ ਪੰਜੋਖਰੇ ਸਾਹਿਬ ਵਾਲਿਆਂ ਦੇ ਭਾਣਜੇ ਹਨ। ਬੜੇ ਗੁਰਮੁਖ ਰਹਿਤ ਬਹਿਤ 'ਚ ਪ੍ਰਪੱਕ, ਬਾਣੀ ਦੇ ਨਿਤਨੇਮੀ ਤੇ ਭਜਨੀਕ ਸੱਜਣ ਹਨ। ਮੇਰੇ ਨਾਲ ਆਪ ਦਾ ਬਹੁਤ ਹਿਤ ਸੀ। ਇੱਥੇ ਬੱਚਿਆਂ ਨੂੰ ਪਾਠ, ਕੀਰਤਨ ਤੇ ਅਰਥ ਸਿਖਾਲਣ ਦੀ ਟਕਸਾਲ ਤੋਰੀ ਹੋਈ ਹੈ। ਲੰਗਰ ਚਲਦਾ ਹੈ, ਆਏ ਗਏ ਦੇ ਅਰਾਮ ਦਾ ਵੀ ਸੁੰਦਰ ਪ੍ਰਬੰਧ ਹੈ। ਤਿੰਨ ਦਿਨ ਸਲਾਨਾ ਜੋੜ ਮੇਲਾ ੧੦ ਤੋਂ ੧੨ ਫਰਵਰੀ ਤੱਕ ਮਨਾਇਆ। ਇੱਥੋਂ ਬੋਪਾਰਾਇ ਆ ਗਏ ਜਿੱਥੇ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਯਾਦ ਵਿਚ ੧੩ ਤੋਂ ੧੫ ਫਰਵਰੀ ੧੯੫੧ ਈ: ਤਿੰਨ ਦਿਨ ਸਲਾਨਾ ਜੋੜ ਮੇਲਾ ਮਨਾਇਆ। ਜਿਸ ਵਿਚ ਦੋਨੋਂ ਸਮੇਂ ਸੰਤ ਜੀ ਕਥਾ ਰਾਹੀਂ ਸੰਗਤਾਂ ਨੂੰ ਨਿਹਾਲ ਕਰਦੇ ਰਹੇ, ੧੭ ਨੂੰ 'ਜੱਸੋਵਾਲ' ਤੋਂ 'ਤੁਗਲ' ਹੁੰਦੇ ਹੋਏ ਹਲਵਾਰੇ ਪੁੱਜੇ। ੨੪ ਨੂੰ 'ਕਮਾਲ ਪੁਰ' ਲੜਕੀਆਂ ਦੇ ਸਕੂਲ ਦਾ ਨੀਂਹ ਪੱਥਰ ਰੱਖਿਆ। ੮੦ ਸਿੰਘਾਂ ਨੂੰ ਅੰਮ੍ਰਿਤ ਪਾਨ ਕਰਵਾਇਆ ਤੇ ਵਾਪਸ ਹਲਵਾਰੇ ਆ ਗਏ ਇੱਥੇ ਹੀ ਸ੍ਰੀ ਗੁਰਪ੍ਰਤਾਪ ਸੂਰਜ ਅਤੇ ਭਾਈ ਗੁਰਦਾਸ ਜੀ ਦੀਆ ਵਾਰਾਂ ਦੀ ਸੰਥਾ ਕਥਾ ਅਰੰਭ ਕੀਤੀ। ੧੭ ਫ਼ਰਵਰੀ ਤੋਂ ੨ ਮਾਰਚ ਤੱਕ ਜੱਥਾ ਹਲਵਾਰੇ ਹੀ ਰਿਹਾ। ੨੮ ਫਰਵਰੀ ਨੂੰ ੨੫ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। ਹਲਵਾਰੇ ਤੋਂ ਚੱਲ

ਕੇ ਸੁਬ੍ਹਾ ਦਾ ਦੀਵਾਨ 'ਲਟਾਂ ਵਾਲੇ ਬੁਰਜ' ਦੀਵਾਨ ਕਰਕੇ ਸ਼ਾਮ ਨੂੰ ਪੱਖੋਵਾਲ ਪੁੱਜ ਗਏ। ਸੰਤ ਬਖਸ਼ੀਸ਼ ਸਿੰਘ ਤੇ ਭਾਈ ਬਿਸ਼ਨ ਨੇ ਸਾਰਾ ਪ੍ਰਬੰਧ ਕੀਤਾ। ੯ ਮਾਰਚ ਤੱਕ ਪੱਖੋਵਾਲ ਰਹੇ। ੧੦ ਤੇ ੧੧ ਨੂੰ ਦੋ ਦਿਨ ਲੰਮੇ ਜੱਟਪੁਰੇ ਦੀਵਾਨ ਕੀਤੇ। ੧੨ ਤੋਂ ੧੩ ਨੱਥੋਵਾਲ ਰਹੇ। ਇਹ ਬਾਬਾ ਧੰਨਾ ਸਿੰਘ ਜੀ ਦਾ ਜਨਮ ਨਗਰ ਹੈ। ੧੫ ਤੇ ੧੬ ਪਿੰਡ ਰਾਜੋਆਣੇ ਕੀਰਤਨ ਤੇ ਕਥਾ ਕੀਤੀ। ੧੫ ਨੂੰ ਭਾਈ ਜਿਉਣ ਸਿੰਘ ਤੇ ਵਰਿਆਮ ਸਿੰਘ ਦੇ ਘਰ ਤੇ ੧੬ ਨੂੰ ਭਾਈ ਹਰੀ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ, ਤੇ ਦੀਵਾਨ ਸਜਾਇਆ। ਇਹ ਸੰਤ ਜੀ ਦਾ ਸਹੁਰਾ ਪਿੰਡ ਹੈ। ੧੭ ਨੂੰ ਸੁਬ੍ਹਾ ਦਾ ਦੀਵਾਨ ਸੁਧਾਰ ਪਿੰਡ ਕਰਕੇ ਜੱਥਾ ਸ੍ਰੀ ਅਨੰਦਪੁਰ ਸਾਹਿਬ ਨੂੰ ਰਵਾਨਾ ਹੋਇਆ ਤੇ ਸੰਤ ਜੀ ਪੰਜ ਸਿੰਘਾਂ ਸਮੇਤ ਸ੍ਰੀ ਅੰਮ੍ਰਿਤਸਰ ਪੁੱਜੇ। ੧੮ ਤੋਂ ੨੦ ਤੱਕ ਤਿੰਨ ਦਿਨ ਅੰਮ੍ਰਿਤਸਰ ਰਹਿ ਕੇ ਇਸ਼ਨਾਨ ਤੇ ਯਾਤ੍ਰਾ ਕੀਤੀ। ਕੜਾਹ ਪ੍ਰਸ਼ਾਦ ਕਰਵਾਏ ਤੇ ਖੁੱਲੇ ਦਰਸ਼ਨ ਦੀਦਾਰ ਕੀਤੇ। ੨੦ ਦੀ ਸ਼ਾਮ ਨੂੰ ਲੁਧਿਆਣੇ ਆ ਰਹੇ। ੨੧ ਨੂੰ ਲੁਧਿਆਣੇ ਤੋਂ ਚੱਲ ਕੇ ਰਾਤ ਰੋਪੜ ਗੁਰਦੁਆਰਾ ਭੱਠਾ ਸਾਹਿਬ ਜਾ ਰਹੇ। ੨੨ ਦੁਪਹਿਰ ਨੂੰ ਸ੍ਰੀ ਅਨੰਦਪੁਰ ਸਾਹਿਬ ਜੱਥੇ ਪਾਸ ਪਹੁੰਚ ਗਏ। ੨੩ ਨੂੰ ਸਿੰਘਾਂ ਨੇ ਅਖੰਡ ਪਾਠ ਦਾ ਭੋਗ ਪਾਇਆ ਸੰਤਾਂ ਨੇ ਕਥਾ ਕੀਤੀ। ਫਿਰ ਸਾਰੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ੨੪ ਨੂੰ ਸ੍ਰੀ ਅਨੰਦਗੜ੍ਹ ਅਖੰਡ ਪਾਠ ਦੇ ਭੋਗ ਉਪਰੰਤ ਦੀਵਾਨ ਵਿਚ ਸ਼ਬਦ ਦੀ ਕਥਾ ਕੀਤੀ ਤੇ ਦੇਗਾਂ ਕਰਾਈਆਂ। ੨੫ ਨੂੰ ਚਾਲੇ ਪਾ ਕੇ ਸ਼ਾਮ ਨੂੰ ਗੁਰਦੁਆਰਾ ਰੇਰੂ ਸਾਹਿਬ ਆ ਰਹੇ। ੨੬ ਤੋਂ ੨੯ ਤੱਕ ਦੋਨੋਂ ਸਮੇਂ ਦੇ ਦੀਵਾਨਾਂ ਵਿਚ ਸ਼ਬਦ ਦੀ ਕਥਾ ਕਰਦੇ ਰਹੇ। ਸੰਤ ਭਗਵਾਨ ਸਿੰਘ ਜੀ ਅਤੇ ਸੰਗਤਾਂ ਬਹੁਤ ਪ੍ਰਸੰਨ ਹੋਈਆਂ। ਜੱਥੇ ਦੀ ਤਨ ਮਨ ਤੇ ਧਨ ਨਾਲ ਸੰਗਤ ਅਤੇ ਸੰਤ ਭਗਵਾਨ ਸਿੰਘ ਜੀ ਨੇ ਬੇਅੰਤ ਸੇਵਾ ਕੀਤੀ।

**ਛੋਟੀ ਘੁੜਾਣੀ :—**

੩੦ ਮਾਰਚ ਤੋਂ ੧੫ ਅਪ੍ਰੈਲ ਸੁਬ੍ਹਾ ਤੱਕ ਛੋਟੀ ਘੁੜਾਣੀ ਨਗਰ 'ਚ ਜੱਥੇ ਸਮੇਤ ਰਹੇ। ਦੋਨੋਂ ਸਮੇਂ ਕਥਾ ਕੀਰਤਨ ਦਾ ਪ੍ਰਵਾਹ ਚਲਦਾ ਰਿਹਾ। ੧੩ ਅਪ੍ਰੈਲ ਵਿਸਾਖੀ ਵਾਲੇ ਦਿਨ ੨੯ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ੧੪ ਅਪ੍ਰੈਲ ਦੀ ਸ਼ਾਮ ਦਾ ਦੀਵਾਨ ਵੱਡੀ ਘੁੜਾਣੀ ਕੀਤਾ। ਏਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਚ ਤਿੰਨ ਗੁਰਦੁਆਰੇ ਬਣੇ ਹੋਏ ਹਨ। ਉਨ੍ਹਾਂ ਦੀ ਯਾਤਰਾ ਕੀਤੀ। ਅੰਦਰਲੇ ਗੁਰਦੁਆਰੇ ਵਿਚ ਗੁਰੂ ਜੀ ਦਾ ਇਕ ਨਿਤਨੇਮ ਦਾ ਗੁਟਕਾ ਪੰਜ ਗ੍ਰੰਥੀ ਤੇ ਮਲਾਰ ਦੀ ਵਾਰ ਸਮੇਤ ਬਾਣੀਆਂ ਵਾਲਾ, ੫੨ ਕਲੀਆਂ ਵਾਲਾ ਚੋਲਾ, ਜੋੜੇ ਦਾ ਇਕ ਪੈਰ ਤਿੱਲੇ ਨਾਲ ਕੱਢਿਆ ਹੋਇਆ, ਘੋੜੇ ਦੇ ਕਿੱਲੇ ਵਾਲੀ ਨਿੰਮ ਅਤੇ ਦਾਤਣ ਵਾਲੀ ਨਿੰਮ ਆਦਿ ਉਪਰੋਕਤ ਸਾਰੀਆਂ ਵਸਤੂਆਂ ਦੇ ਸਾਰੇ ਜੱਥ ਦ ਸਿੰਘਾਂ ਸਮੇਤ ਦਰਸ਼ਨ ਕੀਤੇ। ਵੱਡੀ ਘੁੜਾਣੀ ਗਿਆਨੀ ਮੇਵਾ ਸਿੰਘ ਜੀ ਦਾ ਜਨਮ ਨਗਰ ਹੈ। ੧੫ ਨੂੰ ਘੁੜਾਣੀ ਤੋਂ ਚੱਲ ਕੇ ਰਸਤੇ ਵਿਚ ਰਾੜੇ ਨਗਰ ਦੇ ਛੇਵੇਂ ਪਾਤਸ਼ਾਹ ਜੀ ਦੇ ਗੁਰਦੁਆਰੇ ਦੀ ਯਾਤ੍ਰਾ ਕੀਤੀ। ਫਿਰ ਸੰਤ ਈਸ਼ਰ ਸਿੰਘ ਜੀ ਰਾੜੇ ਵਾਲਿਆਂ ਦੇ ਅਸਥਾਨ ਦੇ ਦਰਸ਼ਨ ਕੀਤੇ ਸੰਗਤ ਨੇ ਜੱਥੇ ਦੀ ਬਹੁਤ ਆਓ ਭਗਤ ਕੀਤੀ। ਸ਼ਾਮ ਨੂੰ ਬਾਬਾ ਦੀਪ ਸਿੰਘ ਜੀ ਦੇ ਜਨਮ ਨਗਰ 'ਗੁਰਮ' ਪੁੱਜੇ। ਗੁਰਦੁਆਰੇ ਸਾਹਿਬ ਦੀ ਯਾਤਰਾ ਕੀਤੀ। ੧੬ ਤੋਂ ੨੩ ਅਪ੍ਰੈਲ ਤੱਕ ਬੁਟਾਰੀ ਰਹੇ। ਇੱਥੇ ਜੱਥੇ ਦੇ ਭਾਈ ਮੱਲ ਸਿੰਘ ਅਤੇ ਮਹਿੰਦਰ ਸਿੰਘ ਨੇ ਜੱਥੇ ਦੀ ਬਹੁਤ ਸੇਵਾ ਕੀਤੀ। ੨੦ ਨੂੰ ਪਿੰਡ 'ਸਿਆੜ' ਗੁਰਦੁਆਰਾ ਪਾ: ੬ ਦੇ ਦਰਸ਼ਨ ਕੀਤੇ ਜਿੱਥੇ ਸਤਿਗੁਰਾਂ ਦਾ ਘੋੜਾ ਸਹੀਦ ਹੋਇਆ ਸੀ। ੨੪ ਅਪ੍ਰੈਲ ਤੋਂ ੧ ਮਈ ਤੱਕ 'ਖਟੜੇ' ਨਗਰ ਵਿਖੇ ਕਥਾ ਕੀਰਤਨ ਦਾ ਅਨੰਦ ਬੱਝਦਾ ਰਿਹਾ। ੧ ਮਈ ਨੂੰ ਭਾਈ ਤਾਰਾ ਸਿੰਘ ਅਤੇ ਭਾਈ ਬਖਤੌਰ ਸਿੰਘ ਦੇ ਘਰ ਦੋ ਅਖੰਡ ਪਾਠਾਂ ਦੇ ਭੋਗ ਪਾਏ ਤੇ ਦੀਵਾਨ ਸਜਾਏ। ੧ ਮਈ ਸ਼ਾਮ ਤੇ ੨ ਮਈ

ਸੂਬ੍ਹਾ ਦੋਨੋਂ ਦੀਵਾਨ 'ਘਨਗਸ' ਨਗਰ ਵਿਖੇ ਸਜਾਏ । ਇੱਥੋਂ ਦੀ ਸੰਗਤ ਨੇ ਬਹੁਤ ਪ੍ਰੇਮ ਸਹਿਤ ਸੇਵਾ ਕੀਤੀ। ੩ ਤੋਂ ੧੨ ਮਈ ਤੱਕ 'ਦੋਰਾਹਾ' ਮੰਡੀ ਵਿਖੇ ਪ੍ਰੋਗਰਾਮ ਚਲਦੇ ਰਹੇ। ਸਾਰਾ ਪ੍ਰਬੰਧ ਭਾਈ ਇੰਦਰ ਸਿੰਘ ਘੁੜਾਣੀ ਵਾਲੇ ਤੇ ਉਨ੍ਹਾਂ ਦੇ ਪੁੱਤਰ ਭਾਈ ਅਰਜਨ ਸਿੰਘ ਠੇਕੇਦਾਰ ਅਤੇ ਠੇਕੇਦਾਰ ਸਰਦਾਰ ਚੰਨਣ ਸਿੰਘ ਨੇ ਕੀਤਾ। ੬ ਮਈ ਨੂੰ ਠੇਕੇਦਾਰ ਅਰਜਨ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ। ੧੧ ਮਈ ਨੂੰ ਜੱਥੇਦਾਰ ਊਧਮ ਸਿੰਘ ਨਾਗੋਕੇ ਮਿਲੇ, ਗਰਮਤਿ ਵਿਦਿਆ ਆਸ਼੍ਰਮ ਖੋਲ੍ਹਣ ਬਾਰੇ ਵੀਚਾਰ ਹੋਈ। ਉਨ੍ਹਾਂ ਦੰਭੀ ਪਖੰਡੀ ਸੰਤਾਂ ਬਾਰੇ ਵੀ ਵੀਚਾਰ ਹੋਈ ਜੋ ਆਸਰਾ ਤਾਂ ਗੁਰਬਾਣੀ ਦਾ ਲੈਂਦੇ ਹਨ ਪਰ ਆਪ ਗੁਰੂ ਬਣ ਕੇ ਅੰਦਰ ਖਾਤੇ ਆਪਣੀ ਪੂਜਾ ਕਰਵਾਉਂਦੇ ਹਨ। ੧੨ ਨੂੰ 'ਹਰਬੰਸ ਪੁਰੇ' ਸ਼ਾਮ ਦਾ ਦੀਵਾਨ ਕੀਤਾ। ੧੩ ਨੂੰ ਅੰਬਾਲਾ ਸ਼ਹਿਰ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਸੱਜਿਆ ਸੰਗਤ ਦਾ ਭਾਰੀ ਇਕੱਠ ਹੋਇਆ। ਗੁਰਦੁਆਰੇ ਸਾਹਿਬ ਦਾ ਪੰਜਾਂ ਪਿਆਰਿਆਂ ਨੇ ਨੀਂਹ ਪੱਥਰ ਰੱਖਿਆ । ਪੰਜ ਪਿਆਰੇ ਇਹ ਸਨ :–

(੧) ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ (੨) ਰਾਗੀ ਸਮੁੰਦ ਸਿੰਘ ਜੀ, (੩) ਸੰਤ ਜਗਤ ਸਿੰਘ ਜੀ, (੪) ਸੰਤ ਚਰਨ ਸਿੰਘ ਜੀ, (੫) ਸੰਤ ਧਰਮ ਸਿੰਘ ਜੀ। ੧੪ ਨੂੰ ਹਰਬੰਸ ਪੁਰੇ ਭਾਈ ਭੰਗਾ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ। ਬਾਰਹ ਮਾਹਾ ਦੀ ਕਥਾ ਕੀਤੀ। ਗੁਰਦੁਆਰਾ ਨਵਾਂ ਬਣਾਉਣ ਦੀ ਤਿਆਰੀ ਕਰਵਾਈ। ੧੫ ਨੂੰ ਪਿੰਡ 'ਭੌਰਲੇ' ਭਾਈ ਨੰਦ ਸਿੰਘ ਪਾਸ ਰਹੇ। ਸ਼ਾਮ ਦੀ ਕਥਾ ਤੁਗਲ ਕਰਕੇ ਰਾਤ ਨੂੰ ਬੋਪਾਰਾਇ ਆ ਕੇ ਰਹੇ। ੧੬ ਮਈ ਤੋਂ ੧੪ ਜੂਨ ਤੱਕ ਤੁਗਲ ਰਹੇ। ੨੭ ਮਈ ਨੂੰ ਭਾਈ ਅਰਜਨ ਸਿੰਘ ਦੇ ਘਰ ਅਖੰਡ ਪਾਠ ਦੇ ਭੋਗ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੀ ਦੀ ਚਲਦੀ ਸੰਥਾ ਕਥਾ ਦਾ ਮੱਧ ਲਾਇਆ। ਇਸ ਮੌਕੇ ਤੇ ਕੀਰਤਨ ਗਿਆਨੀ ਸ਼ੇਰ ਸਿੰਘ, ਭਾਈ ਭਗਵਾਨ ਸਿੰਘ ਤੇ ਭਾਈ ਬਲਵੰਤ ਸਿੰਘ ਦੇ ਜੱਥਿਆ ਨੇ ਕੀਤਾ। ਸੰਤ ਅਜੈਬ ਸਿੰਘ ਜੀ ਨੇ ਵਖਿਆਨ ਸੁਣਾਇਆ। ਸੰਗਤਾਂ ਦਾ ਬਹੁਤ ਇਕੱਠ ਹੋਇਆ। ਸਭ ਸੰਗਤ ਨੂੰ ਜਲੇਬੀਆਂ ਦਾ ਭੰਡਾਰਾ ਵਰਤਾਇਆ। ੭ ਜੂਨ ਨੂੰ ਬੋਪਾਰਾਇ ਗੁਰਪੁਰਬ ਦੇ ਜਲੂਸ ਵਿਚ ਜੱਥੇ ਸਮੇਤ ਸ਼ਾਮਲ ਹੋਏ। ਰਾਤ ਦਾ ਪ੍ਰਸ਼ਾਦਾ ਭਾਈ ਗੁਰਮੁਖ ਸਿੰਘ ਸੁਧਾਰ ਵਾਲੇ ਦੇ ਘਰ ਛਕ ਕੇ ਰਾਤ ਨੂੰ ਤੁਗਲ ਜਾ ਕੇ ਰਹੇ। ੮ ਜੂਨ ਨੂੰ ਪੰਚਮ ਪਾਤਸ਼ਾਹ ਜੀ ਦਾ ਸ਼ਹੀਦੀ ਪੁਰਬ ਜੱਸੋਵਾਲ ਮਨਾ ਕੇ ਸ਼ਾਮ ਨੂੰ ਤੁਗਲ ਆ ਗਏ। ਸ਼ਾਮ ਨੂੰ 'ਐਤੀਆਣੇ' ਜਾ ਦੀਵਾਨ ਕੀਤਾ। ੧੫ ਨੂੰ ਪਿੰਡ ਹੇਹਰ ਸੂਬ੍ਹਾ ਦੇ ਦੀਵਾਨ ਵਿਚ ਬਾਰਹ ਮਾਹਾ ਦੀ ਕਥਾ ਕੀਤੀ। ਉਪਰੰਤ ਗੁਰਦੁਆਰੇ ਅਤੇ ਸਕੂਲ ਦਾ ਨੀਂਹ ਪੱਥਰ ਰੱਖਿਆ । ਸ਼ਾਮ ਨੂੰ ਗੁਰਦੁਆਰਾ ਪਾਤਸ਼ਾਹੀ ੧੦ਵੀਂ ਕਮਾਲਪੁਰੇ ਆ ਦਰਸ਼ਨ ਕੀਤੇ । ੨੯ ਜੂਨ ਤੱਕ ਕਮਾਲਪੁਰੇ ਰਹੇ । ੨੧ ਪ੍ਰਾਣੀ ਗੁਰੂ ਵਾਲੇ ਬਣੇ। ੨੯ ਨੂੰ ਰਾਤ ਅਖਾੜੇ ਜਾ ਰਹੇ। ੩੦ ਨੂੰ ਮਲਕ ਅਖੰਡ ਪਾਠ ਦੇ ਭੋਗ ਉਪਰੰਤ ਕਥਾ ਕੀਤੀ। ਦਿਨੇ ਜਲੂਸ 'ਚ ਸ਼ਾਮਲ ਹੋਏ। ੧ ਜੁਲਾਈ ਦੇ ਦੋਨੋਂ ਦੀਵਾਨ ਮਲਕ 'ਚ ਹੋਏ। ਭਾਈ ਉਜਾਗਰ ਸਿੰਘ ਦੇ ਘਰ ਲੰਗਰ ਛਕਿਆ। ਸ਼ਾਮ ਨੂੰ ਹਸਨਪੁਰੇ ਪੁੱਜੇ ੭ ਸਵੇਰ ਤੱਕ ਉੱਥੇ ਰਹੇ। ੬ ਨੂੰ ਸਰਦਾਰ ਇਕਬਾਲ ਸਿੰਘ ਦੇ ਸਪੁੱਤਰ ਸਰਦਾਰ ਕਰਨੈਲ ਸਿੰਘ; ਸਰਦਾਰ ਸਵਰਨ ਸਿੰਘ, ਸਰਦਾਰ ਨਾਹਰ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ। ਦੀਵਾਨ ਸਜਿਆ ਕੀਰਤਨ ਉਪਰੰਤ ਕਥਾ ਹੋਈ। ਇਹ ਸਾਰਾ ਪ੍ਰਵਾਰ ਸੰਤਾਂ ਦਾ ਬਹੁਤ ਸ਼ਰਧਾਲੂ, ਖਾਸ ਸੇਵਕ ਤੇ ਪ੍ਰੇਮੀ ਸੀ। ਸੰਤਾਂ ਦਾ ਹਰ ਬਚਨ ਸਾਰੇ ਮੰਨਦੇ ਸਨ। ਖਾਸ ਕਰ ਜਦ ਕਦੀ ਕਾਰ ਦੀ ਲੋੜ ਹੋਵੇ ਤਾਂ ਫੌਰਨ ਕਾਰ ਲੈ ਕੇ ਪਹੁੰਚ ਜਾਂਦੇ ਸਨ। ੭ ਜੁਲਾਈ ਦੀ ਸ਼ਾਮ ਪਟਿਆਲੇ, ਪਹੁੰਚ ਗਏ ੧੭ ਜੁਲਾਈ ਤੱਕ ਉਥੇ ਰਹੇ। ਸਰਦਾਰ ਸੁੰਦਰ ਸਿੰਘ ਜੀ ਲਾਇਲਪੁਰ ਵਾਲਿਆਂ ਬਹੁਤ ਸੇਵਾ ਕੀਤੀ। ਮਾਤਾ ਰਛਪਾਲ ਕੌਰ, ਸਰਦਾਰ ਤਿਰਲੋਕ ਸਿੰਘ ੨੦੭ ਚੱਕ ਵਾਲਿਆਂ ਦੀ ਕੋਠੀ ਰਿਹਾਇਸ਼ ਰੱਖੀ

ਕਥਾ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਕਰਦੇ ਰਹੇ। ਸ਼ਹਿਰ ਦੀ ਸੰਗਤ ਨੇ ਕਥਾ ਦਾ ਅਨੰਦ ਰਸ ਮਾਣਿਆ ਤੇ ਤਨ ਮਨ ਧਨ ਨਾਲ ਸੇਵਾ ਵੀ ਕੀਤੀ। ੧੯ ਦੀ ਸਵੇਰ ਦਾ ਦੀਵਾਨ ਰਾਜਪੁਰੇ ਗੁਰਦੁਆਰੇ ਕਰਕੇ ਸ਼ਾਮ ਨੂੰ ਜੱਥੇ ਸਮੇਤ ਅੰਮ੍ਰਿਤਸਰ ਪੁੱਜੇ। ੧੦ ਦੀ ਸ਼ਾਮ ਨੂੰ ਮਾਣਕੋ ਪਹੁੰਚੇ। ੩੦ ਤੱਕ ਇੱਥੇ ਗੁਰਦੁਆਰਾ ਸੰਤਪੁਰੇ ਕਥਾ ਕੀਰਤਨ ਦੇ ਪ੍ਰਵਾਹ ਚਲਦੇ ਰਹੇ। ੩੧ ਜੁਲਾਈ ਤੋਂ ੧ ਅਗਸਤ ਤੱਕ ਸਲਾਨਾ ਜੋੜ ਮੇਲਾ ਮੱਦੋਕੇ ਮਨਾਇਆ। ੧੩੧ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ੩ ਅਗਸਤ ਨੂੰ ਦਾਉਧਰ ਦੀਵਾਨ ਸੱਜੇ। ਸੇਵਾ ਭਾਈ ਪੂਰਨ ਸਿੰਘ ਦੇ ਪ੍ਰਵਾਰ ਨੇ ਕੀਤੀ।

**ਗਣੇਸ਼ਪੁਰੇ :–**

੪ ਨੂੰ ਗਣੇਸ਼ਪੁਰੇ (ਦੁਆਬੇ) ਪੁੱਜੇ, ਜੱਥੇ ਦੀ ਸੇਵਾ ਦਾ ਸਾਰਾ ਪ੍ਰਬੰਧ ਬਾਬਾ ਲਾਭ ਸਿੰਘ ਨੇ ਕੀਤਾ। ਗਰੀਬੀ ਦੇ ਹੁੰਦਿਆਂ ਹੋਇਆਂ ਵੀ ਬੇਅੰਤ ਸੇਵਾ ਕੀਤੀ। ੧੨ ਅਗਸਤ ਤੱਕ ਏਥੇ ਰਹੇ। ੧੩ ਤੋਂ ੧੭ ਤੱਕ ਪਾਲਦੀ (ਦੁਆਬਾ) ਵਿਖੇ ਦੀਵਾਨ ਸਜਦੇ ਰਹੇ। ੧੩ ਦੀ ਸ਼ਾਮ ਦਾ ਦੀਵਾਨ ਪਿੰਡ "ਗੋਂਦਪੁਰ" ਗੁਰਦੁਆਰਾ ਟਾਹਲੀ ਸਾਹਿਬ ਵਿਖੇ ਸਜਾਇਆ। ਭਾਈ ਦਰਸ਼ਨ ਸਿੰਘ ਅਤੇ ਕੈਪਟਨ ਕਰਤਾਰ ਸਿੰਘ ਨੇ ਨਗਰ ਦੀ ਸੰਗਤ ਨਾਲ ਮਿਲ ਕੇ ਜੱਥੇ ਦੀ ਸੇਵਾ ਦਾ ਪ੍ਰਬੰਧ ਕੀਤਾ। ੨੩ ਅਗਸਤ ਤੱਕ ਜਥਾ ਗੋਂਦਪੁਰ ਰਿਹਾ। ੫ ਨੂੰ ੨੦ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ੬ ਦੀ ਸ਼ਾਮ ਨੂੰ ਪਿੰਡ ਭੀਮ ਜ਼ਿਲਾ ਜਲੰਧਰ ਪੁੱਜੇ। ਭਾਈ ਹਰਦਿੱਤ ਸਿੰਘ ਨੇ ਸੰਗਤ ਨਾਲ ਮਿਲ ਕੇ ਜੱਥੇ ਦਾ ਪ੍ਰਬੰਧ ਕੀਤਾ। ੨੮ ਨੂੰ ੭ ਪ੍ਰਾਣੀ ਗੁਰੂ ਵਾਲੇ ਬਣੇ। ੨੯ ਤੱਕ ਭੀਮ ਪਿੰਡ ਰਹੇ। ੩੦ ਦਾ ਦੀਵਾਨ ਜੱਬੋਵਾਲ ਕਰਕੇ ਸ਼ਾਮ ਨੂੰ, ਅੰਮ੍ਰਿਤਸਰ ਪੁੱਜੇ। ੩੧ ਨੂੰ ਦਰਸ਼ਨ ਦੀਦਾਰ ਇਸ਼ਨਾਨ ਤੇ ਯਾਤਰਾ ਕਰਕੇ ਸ਼ਾਮ ਨੂੰ ਸ੍ਰੀ ਗੋਇੰਦਵਾਲ ਸਾਹਿਬ ਪਹੁੰਚ ਗਏ। ੧ ਸਤੰਬਰ ਨੂੰ ਇਸ਼ਨਾਨ ਤੇ ਯਾਤ੍ਰਾ ਕਰਕੇ ਖਡੂਰ ਸਾਹਿਬ ਆ ਗਏ। ਸਾਰੇ ਗੁਰਦੁਆਰਿਆਂ ਦੀ ਯਾਤ੍ਰਾ ਕਰਕੇ ਸ੍ਰੀ ਤਰਨ ਤਾਰਨ ਸਾਹਿਬ ਜੀ ਆ ਦਰਸ਼ਨ ਇਸ਼ਨਾਨ ਕੀਤੇ। ਪਿਛਲੇ ਪਹਿਰ ਅੰਮ੍ਰਿਤਸਰ ਪਹੁੰਚ ਕੇ ਪੰਜਾਂ ਸਰੋਵਰਾਂ ਦੇ ਸਣੇ ਕੇਸੀ ਇਸ਼ਨਾਨ ਕੀਤੇ। ੨ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਉਤਸਵ ਗੁਰਪੁਰਬ ਮਨਾਇਆ। ਜਲੌ ਦੇ ਦਰਸ਼ਨ ਕੀਤੇ, ਰਾਤ ਨੂੰ ਦੀਪਮਾਲਾ ਦਾ ਨਜ਼ਾਰਾ ਤੱਕਿਆ। ੩ ਸਤੰਬਰ ਨੂੰ ਅੰਮ੍ਰਿਤਸਰ ਤੋਂ ਚੱਲ ਕੇ ਕੋਕਰੀ ਕਲਾਂ ਰਾਹੀਂ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਪਹੁੰਚ ਗਏ। ੪ ਨੂੰ ੧੧ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। ਭਿੰਡਰੀਂ ਦੋਨੋਂ ਸਮੇਂ ਕੀਰਤਨ ਅਤੇ ਕਥਾ ਦਾ ਅੰਮ੍ਰਿਤ ਪ੍ਰਵਾਹ ਚਲਦਾ ਰਿਹਾ। ੧੦, ੧੧ ਤੇ ੧੨ ਸਤੰਬਰ ਨੂੰ ਬਾਬਾ ਖਜ਼ਾਨ ਸਿੰਘ ਜੀ ਦੀ ਯਾਦ ਵਿਚ ਸਾਲਾਨਾ ਜੋੜ ਮੇਲਾ ਮਨਾਇਆ। ਸੈਦਪੁਰ ਵਾਲੇ ਭਾਈ ਸਾਹਿਬ ਰਾਗੀ ਜਵਾਲਾ ਸਿੰਘ ਤੇ ਤਰਨ ਤਾਰਨ ਵਾਲੇ ਰਾਗੀ ਪੂਰਨ ਸਿੰਘ ਨੇ ਮਨੋਹਰ ਕੀਰਤਨ ਕੀਤਾ। ਸਟੇਜ ਸਕੱਤ੍ਰੀ ਦੀ ਸੇਵਾ ਹਰ ਸਾਲ ਦੀ ਤਰ੍ਹਾਂ ਦਾਸ ਨੇ ਨਿਭਾਈ। ੧੯ ਨੂੰ ਪਿੰਡ ਦੇ ਸਕੂਲ ਵਿਚ ਦੀਵਾਨ ਸਜਾਇਆ। ਵਿਦਿਆ ਦੀ ਤਰੱਕੀ ਕਰਨ ਵਾਸਤੇ ਸਕੂਲ ਨੂੰ ਹਾਈ ਸਕੂਲ ਬਣਾਉਣ ਬਾਰੇ ਗੁਰਮਤਾ ਕੀਤਾ। ੨੧ ਨੂੰ ੩੦ ਸਿੰਘਾਂ ਸਮੇਤ ਦੁਸਾਂਝ (ਮੋਗੇ ਕੋਲ) ਭਾਈ ਹਰਦਿੱਤ ਸਿੰਘ ਦੇ ਘਰ ਪੁੱਜੇ, ਬਾਕੀ ਜਥਾ ਭਿੰਡਰੀਂ ਹੀ ਰਿਹਾ। ੨੪ ਨੂੰ ਅਖੰਡ ਪਾਠ ਦਾ ਭੋਗ ਭਾਈ ਹਰਦਿੱਤ ਸਿੰਘ ਦੇ ਘਰ ਪਾਇਆ ਕਥਾ ਕੀਰਤਨ ਹੋਇਆ। ਸ਼ਾਮ ਨੂੰ ਮਲਕ ਭਾਈ ਉਜਾਗਰ ਸਿੰਘ ਦੇ ਘਰ ਪੁੱਜੇ। ੨੭ ਸਤੰਬਰ ਤੱਕ ਮਲਕ ਰਹੇ। ਭਾਈ ਉਜਾਗਰ ਸਿੰਘ ਦੇ ਘਰ ੨੭ ਨੂੰ ਅਖੰਡ ਪਾਠ ਦੇ ਭੋਗ ਉਪਰੰਤ ਆਏ ਹੁਕਮਨਾਮੇ ਦੀ ਕਥਾ ਕੀਤੀ। ੨੭ ਦੀ ਸ਼ਾਮ ਨੂੰ ਪਿੰਡ ਰੌਲੀ ਪੁੱਜੇ। ੨੮ ਨੂੰ ਸੁਬ੍ਹਾ ਦਾ ਕੀਰਤਨ ਤੇ ਕਥਾ ਭਾਈ ਹਰਜੰਤ ਸਿੰਘ ਦੇ ਘਰ ਹੋਈ, ਸ਼ਾਮ ਦਾ ਦੀਵਾਨ ਗੁਰਦੁਆਰੇ ਹੋਇਆ। ੨੯, ੩੦ ਦੇ ਚਾਰੇ ਦੀਵਾਨ ਤੇ ੧ ਅਕਤੂਬਰ ਦਾ ਸੁਬ੍ਹਾ ਦਾ ਦੀਵਾਨ ਗੁਰਦੁਆਰੇ ਸਜਾਇਆ। ਸੇਵਾ ਭਾਈ ਹਰਜੰਤ

ਸਿੰਘ ਰੌਲੀ ਦੇ ਪ੍ਰਵਾਰਨੇ ਕੀਤੀ ੧ ਅਕਤੂਬਰ ਦੀ ਸ਼ਾਮ ਤੋਂ ੩ ਦੇ ਦੁਪਹਿਰ ਤੱਕ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਰਹੇ। ੩ ਨੂੰ ਦਿਨ ਢਲੇ ਦਾ ਦੀਵਾਨ ਗੁਰਦੁਆਰਾ ਬਾਉਲੀ ਸਾਹਿਬ ਸੋਢੀਵਾਲ ਜਾ ਕੀਤਾ। ੧੦ ਅਕਤੂਬਰ ਤੱਕ ਬਾਉਲੀ ਸਾਹਿਬ ਇਲਾਕੇ ਦੀਆਂ ਸੰਗਤਾਂ ਕਥਾ ਅਤੇ ਕੀਰਤਨ ਦਾ ਅਗੰਮੀ ਅਨੰਦ ਮਾਣਦੀਆਂ ਰਹੀਆਂ। ਜੱਥੇ ਦੇ ਸਿੰਘਾਂ ਦੀ ਰਿਹਾਇਸ਼ ਤੇ ਲੰਗਰ ਦਾ ਸੁਚੱਜਾ ਪ੍ਰਬੰਧ ਸੰਤ ਮੋਹਣ ਸਿੰਘ ਜੀ ਨੇ ਬੜੇ ਪ੍ਰੇਮ ਨਾਲ ਕੀਤਾ। ਸੰਤ ਮੋਹਣ ਸਿੰਘ ਜੀ,ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਪਹਿਲੇ ਵਿਦਿਆਰਥੀਆਂ ਵਿਚੋਂ ਸਨ। ਭਿੰਡਰੀਂ ਪਹਿਲੀ ਵਾਰ ਕੀਤੇ ੧੦੧ ਅਖੰਡ ਪਾਠਾਂ ਸਮੇਂ ਆਪ ਅਖੰਡ ਪਾਠੀਆਂ ਵਿਚ ਸ਼ਾਮਲ ਸਨ। ੧੧ ਤੋਂ ੧੬ ਤੱਕ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਰਹੇ। ੧੪ ਨੂੰ ੧੧ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। ੧੫ ਨੂੰ ਚਾਰ ਅਖੰਡ ਪਾਠਾਂ ਦੇ ਭੋਗ ਪਾਏ। ੧੬ ਨੂੰ ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ ਦਾ ਅਵਤਾਰ ਗੁਰਪੁਰਬ ਮਨਾਇਆ। ਸ਼ਾਮ ਦਾ ਦੀਵਾਨ ਗਿੱਦੜਵਿੰਡੀ ਪਿੰਡ ਜਾ ਕੇ ਸਜਾਇਆ। ੧੭ ਤੱਕ ਇੱਥੇ ਰਹੇ। ੧੮ ਨੂੰ ਜਨੇਤਪੁਰੇ ਦੋਨੋਂ ਦੀਵਾਨ ਕੀਤੇ। ੧੯ ਤੇ ੨੦ ਦੇ ਦੀਵਾਨ ਸਿੱਧਵਾਂ ਬੇਟ ਕੀਤੇ। ੨੧ ਨੂੰ ਪਿੰਡ ਅੱਬੂ ਪੁਰਾ ਵਿਖੇ ਸੁਬ੍ਹਾ ਸ਼ਾਮ ਦੇ ਦੋਨੋਂ ਦੀਵਾਨ ਸਜਾਏ। ੨੨ ਨੂੰ ਦੋਨੋਂ ਸਮੇਂ ਦਾ ਕਥਾ ਕੀਰਤਨ ਸਿੱਧਵਾਂ ਬੇਟ ਦੇ ਗੁਰਦੁਆਰੇ ਹੋਇਆ, ਦਿਨੇ ਅਕਾਲੀ ਕਾਨਫਰੰਸ ਹੋਈ ਜਿਸ ਵਿਚ ਸਰਦਾਰ ਹੁਕਮ ਸਿੰਘ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਨੇ ਅਸਰ ਭਰਪੂਰ ਭਾਸ਼ਨ ਦਿੱਤਾ ਤੇ ਵਰਤਮਾਨ ਸਿੱਖ ਸਿਆਸਤ ਤੇ ਚਾਨਣਾਂ ਪਾਇਆ। ੨੩ ਨੂੰ ਦਰਿਆ ਪਾਰ ਕਰਕੇ ਪਿੰਡ ਖਹਿਰੇ ਅਪੜੇ, ੨੫ ਸਵੇਰ ਤੱਕ ਜੱਥਾ ਇੱਥੇ ਹੀ ਰਿਹਾ। ਪ੍ਰਬੰਧ ਭਾਈ ਪੂਰਨ ਸਿੰਘ ਲਾਊਡ ਸਪੀਕਰ ਨੇ ਕੀਤਾ। ੨੫ ਨੂੰ ਇੱਥੋਂ ਚਾਲੇ ਪਾ ਕੇ ਨਕੋਦਰ ਤੋਂ ਗੱਡੀ ਚੜ੍ਹ ਕੇ ਜਲੰਧਰ ਵਿਖੇ ਗੁਰਦੁਆਰਾ ਬਸਤੀ ਗੁਜ਼ਾਂ ਅੱਪੜੇ। ਇਥੇ ਗਿਆਨੀ ਨਿਰੰਜਨ ਸਿੰਘ ਜੀ ਅਤੇ ਭਾਈ ਰਾਮ ਜੀ ਸਿੰਘ ਪੰਜੂ ਨੇ ਸਾਰਾ ਪ੍ਰਬੰਧ ਕੀਤਾ। ੨੫ ਸ਼ਾਮ ਤੇ ੨੬ ਦੋਵੇਂ ਦੀਵਾਨ ਬਸਤੀ ਗੁਜਾਂ ਦੇ ਗੁਰਦੁਆਰੇ ਹੋਏ। ੨੭ ਨੂੰ ਸੁਬ੍ਹਾ ਤੇ ਸ਼ਾਮ ਦੀ ਕਥਾ ਦੁਆਬਾ ਸਿੰਘ ਸਭਾ ਦੇ ਗੁਰਦੁਆਰੇ ਹੋਈ। ੨੮ ਨੂੰ ਗੁਰਦੁਆਰਾ ਸਿੰਘ ਸਭਾ ਬਸਤੀ ਸ਼ੇਖ ਵਿਖੇ ਸੁਬ੍ਹਾ ਦਾ ਦੀਵਾਨ ਸਜਿਆ ਤੇ ਅੰਮ੍ਰਿਤ ਪ੍ਰਚਾਰ ਹੋਇਆ। ਸ਼ਾਮ ਨੂੰ ਰੇਲ ਰਸਤੇ ਸ੍ਰੀ ਅੰਮ੍ਰਿਤਸਰ ਪਹੁੰਚ ਗਏ। ਜੱਥੇ ਦਾ ਉਤਾਰਾ ਸਰਾਂ ਵਿਚ ਕੀਤਾ। ੧ ਨਵੰਬਰ ਤੱਕ ਅੰਮ੍ਰਿਤਸਰ ਰਹੇ। ਖੁੱਲੇ ਦਰਸ਼ਨ ਦੀਦਾਰ ਤੇ ਯਾਤਰਾ ਕੀਤੀ। ੧ ਨੂੰ ਦੁਪਹਿਰ ਤੋਂ ਬਾਦ ਗੁਰਦੁਆਰਾ ਪਿਪਲੀ ਸਾਹਿਬ, ਗੁਰਦੁਆਰਾ ਛੇਹਰਟਾ ਸਾਹਿਬ ਦੀ ਯਾਤਰਾ ਕੀਤੀ। ਸ਼ਾਮ ਨੂੰ ਵਡਾਲੀ ਸਾਹਿਬ ਵਿਖੇ ਪਾ: ੬ਵੀਂ ਦੇ ਜਨਮ ਅਸਥਾਨ ਅਤੇ ਸੂਰ ਮਾਰਨ ਵਾਲੀ ਜਗ੍ਹਾ ਦੇ ਦਰਸ਼ਨ ਕੀਤੇ। ੨ ਨੂੰ ਗੁਰਦੁਆਰਾ ਸੰਨ੍ਹ ਸਾਹਿਬ, ਬੀਬੀ ਅਮਰੋ ਦੇ ਸਸਕਾਰ ਦੀ ਜਗ੍ਹਾ ਅਤੇ ਪਿੰਡ ਢੰਡ ਗੁਰਦੁਆਰਾ ਪਾ: ੬ਵੀਂ ਦੇ ਦਰਸ਼ਨ ਕੀਤੇ। ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ ਦੀ ਅਤੇ ਝਬਾਲ ਵਿਖੇ ਬੀਬੀ ਵੀਰੋ ਦੇ ਵਿਆਹ ਵਾਲੇ ਅਸਥਾਨ ਦੇ ਦਰਸ਼ਨ ਕਰਕੇ ਸਾਰਾ ਜੱਥਾ ਰਾਤ ਨੂੰ ਤਰਨ ਤਾਰਨ ਸਾਹਿਬ ਪੁਜਿਆ। ੩ ਨੂੰ ਸਰੋਵਰ 'ਚ ਇਸ਼ਨਾਨ ਕੀਤੇ ਤੇ ਮੰਜੀ ਸਾਹਿਬ ਸ਼ਬਦ ਦੀ ਕਥਾ ਕੀਤੀ। ਲੰਗਰ ਛਕ ਕੇ ਖਡੂਰ ਸਾਹਿਬ ਦੇ ਗੁਰਦੁਆਰਿਆਂ ਦੀ ਯਾਤ੍ਰਾ ਕੀਤੀ। ੪ ਨਵੰਬਰ ਨੂੰ ਖਡੂਰ ਸਾਹਿਬ ਗੁਰਦੁਆਰਾ ਤਪਿਆਣਾ ਸਾਹਿਬ ਵਿਖੇ ਸ਼ਬਦ ਦੀ ਕਥਾ ਸੁਣਾਈ। ਦਸਮ ਪਾਤਸ਼ਾਹ ਜੀ ਦੇ ਜੋਤੀ ਜੋਤ ਸਮਾਉਣ ਦਾ ਪ੍ਰਸੰਗ ਸੁਣਾਇਆ। ਗੱਢੇ ਜਾ ਕੇ ਗੁਰਦੁਆਰਾ ਦਮਦਮਾ ਸਾਹਿਬ ਦੇ ਦਰਸ਼ਨ ਕਰਕੇ ਸ੍ਰੀ ਗੋਇੰਦਵਾਲ ਸਾਹਿਬ ਜਾ ਪੁੱਜੇ। ਸਾਰੇ ਗੁਰਦੁਆਰਿਆਂ ਦੀ ਯਾਤ੍ਰਾ ਕੀਤੀ। ਬਾਉਲੀ ਸਾਹਿਬ ਇਸ਼ਨਾਨ ਕੀਤੇ। ਸ਼ਾਮ ਕਮਰਕੱਸੇ ਲਾ ਕੇ ਖਾਨ ਛਾਪਰੀ ਪੁੱਜੇ ਇਥੇ ਦੂਜੀ ਤੀਜੀ, ਪੰਜਵੀਂ ਤੇ ਛੇਵੀਂ ਪਾਤਸ਼ਾਹੀ ਦੇ ਗੁਰਦੁਆਰਿਆਂ ਦੇ ਦਰਸ਼ਨ ਕੀਤੇ। ਸੰਗਤ ਨੇ ਪ੍ਰੇਮ ਨਾਲ ਲੰਗਰ ਛਕਾਇਆ। ਰਾਤ ਇਥੇ ਹੀ ਰਹੇ। ੫ ਨੂੰ ਪਿੰਡ ਪੱਠੇ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਹਿਲਾ ਜੱਦੀ ਪਿੰਡ ਹੈ, ਜਿੱਥੇ ਗੁਰਾਂ ਦੀ ਆਮਦ ਦੀ ਯਾਦ ਵਿਚ

ਗੁਰਦੁਆਰਾ ਡੇਹਰਾ ਸਾਹਿਬ ਬਣਿਆ ਹੋਇਆ ਹੈ ਉਸ ਦੇ ਦਰਸ਼ਨ ਤੇ ਸਰੋਵਰ ਵਿਚ ਇਸ਼ਨਾਨ ਕੀਤੇ। ਏਥੋਂ ਚੋਹਲੇ ਨਗਰ ਅਪੜੇ ਪੰਜਵੇਂ ਪਾਤਸ਼ਾਹ ਦੇ ਅਸਥਾਨ, ਮਾਤਾ ਗੰਗਾ ਜੀ ਦੇ ਅਸਥਾਨ, ਤੇ ਗੁਰੂ ਕੇ ਲੰਗਰ ਦੇ ਦਰਸ਼ਨ ਕੀਤੇ। ਭਾਈ ਅਦਲੀ ਜੀ ਦੇ ਅਸਥਾਨ ਪੁੱਜੇ। ਰਾਤ ਨੂੰ ਇਸੇ ਨਗਰ ਵਿਚ ਸੰਤ ਧਿਆਨ ਸਿੰਘ ਦੇ ਅਸਥਾਨ (ਕਰਤਾਰਪੁਰ) ਲੰਗਰ ਛਕਿਆ। ੬ ਨੂੰ ਇਸੇ ਅਸਥਾਨ ਤੇ ਸੁਬ੍ਹਾ ਕੀਰਤਨ ਤੇ ਫਿਰ ਸੰਤ ਜੀ ਨੇ ਕਥਾ ਕੀਤੀ। ਸੰਤ ਦੇਵਾ ਸਿੰਘ ਜੀ ਨੇ ਬਹੁਤ ਪ੍ਰੇਮ ਨਾਲ ਸੇਵਾ ਕੀਤੀ। ਪ੍ਰਸ਼ਾਦਾ ਛਕ ਕੇ ਸਰਹਾਲੀ ਗੁਰਦੁਆਰਾ ਪਾ: ਪੰਜਵੀਂ ਦੀ ਯਾਤ੍ਰਾ ਕੀਤੀ। ਸ਼ਾਮ ਨੂੰ ਪਿੰਡ ਨੁਸ਼ਹਿਰਾ ਪੰਨੂਆਂ ਵਿਖੇ ਪੁੱਜੇ। ਸੇਵਾ ਦਾ ਪ੍ਰਬੰਧ ਭਾਈ ਤੇਜਾ ਸਿੰਘ ਨੇ ਕੀਤਾ। ਰਾਤ ਨੂੰ ਕੀਰਤਨ ਤੇ ਕਥਾ ਹੋਈ। ੭ ਤੇ ੮ ਨੁਸ਼ਹਿਰੇ ਹੀ ਰਹੇ। ੯ ਨੂੰ ਪਿੰਡ ਬੁਰਜ ਰਾਇ ਕਾ ਵਿਖੇ ਸੁਬ੍ਹਾ ਦਾ ਦੀਵਾਨ ਹੋਇਆ। ਸੇਵਾ ਭਾਈ ਸਰਦੂਲ ਸਿੰਘ ਨੇ ਨਗਰ ਦੀ ਸੰਗਤ ਸਮੇਤ ਕੀਤੀ। ਇਹ ਸੰਤਾਂ ਦਾ ਪੁਰਾਣਾ ਵਿਦਿਆਰਥੀ ਹੈ। ਇੱਥੋਂ ਸ਼ਹਿਰ ਪੱਟੀ ਅਪੜੇ। ਬਾਬਾ ਬਿਧੀ ਚੰਦ ਦੇ ਗੁਰਦੁਆਰੇ ਦੇ ਦਰਸ਼ਨ ਕੀਤੇ। ਰਾਤ ਨੂੰ ਪਿੰਡ ਭੂਰੇ ਆ ਕੇ ਰਹੇ। ਰਾਤ ਨੂੰ ਕੀਰਤਨ ਤੇ ਮਹਾਵਾਕ ਦੀ ਕਥਾ ਕੀਤੀ। ੧੦ ਤੋਂ ੨੦ ਨਵੰਬਰ ਤੱਕ ਪਿੰਡ ਭੂਰੇ ਦੀਵਾਨ ਸਜਦੇ ਰਹੇ। ਪ੍ਰਬੰਧ ਭਾਈ ਸ਼ਿੰਗਾਰਾ ਸਿੰਘ ਤੇ ਭਾਈ ਹਰਨਾਮ ਸਿੰਘ ਨੇ ਕੀਤਾ। ੧੩ ਨੂੰ ਅਖੰਡ ਪਾਠ ਉਪਰੰਤ ਸੰਤ ਜੀ ਨੇ ਕਥਾ ਕੀਤੀ। ਗੁਰੂ ਨਾਨਕ ਦੇਵ ਜੀ ਦਾ ਅਵਤਾਰ ਗੁਰਪੁਰਬ ਬੜੀ ਧੂਮ ਧਾਮ ਨਾਲ ਮਨਾਇਆ। ਦੁਪਹਿਰ ਤੋਂ ਬਾਦ ਨਗਰ ਕੀਰਤਨ ਦਾ ਜਲੂਸ ਕੱਢਿਆ। ਰਸਤੇ 'ਚ ਸ਼ਬਦ ਕੀਰਤਨ ਕਥਾ ਪ੍ਰਸੰਗ ਸੁਣਾਏ, ਸ਼ਾਮ ਨੂੰ ਰਾਤ ਦੇ ੭-੦੦ ਵਜੇ ਜਲੂਸ ਗੁਰਦੁਆਰੇ ਸਾਹਿਬ ਪੁੱਜਿਆ। ੨੦ ਨੂੰ ਬਾਘਾ ਪੁਰਾਣਾ ਤੇ ੨੧ ਨੂੰ ਲੰਡੇ ਪਿੰਡ ਪੁੱਜੇ। ਇਹ ਭਾਈ ਨਾਜ਼ਰ ਸਿੰਘ ਲਾਂਗਰੀ ਦਾ ਨਗਰ ਹੈ। ੭ ਦਸੰਬਰ ਤੱਕ ਇਸ ਨਗਰ ਵਿਚ ਜੱਥਾ ਰਿਹਾ। ਸੰਤ ਜੀ ਵਿਚੋਂ ੩੦ ਨਵੰਬਰ ਨੂੰ ਪੰਜ ਸਿੰਘ ਨਾਲ ਲੈ ਕੇ ਅੰਮ੍ਰਿਤਸਰ ਪੁੱਜੇ। ੧ ਦਸੰਬਰ ਨੂੰ ਯਾਤਰਾ ਤੇ ਇਸ਼ਨਾਨ ਤੋਂ ਬਾਦ ਸਰਦਾਰ ਸੁੰਦਰ ਸਿੰਘ ਲਾਇਲਪੁਰ ਵਾਲਿਆਂ ਦੀ ਨਵੀਂ ਦੁਕਾਨ ਦਾ ਉਦਘਾਟਨ ਸੁਖਮਨੀ ਸਾਹਿਬ ਦੇ ਪਾਠ ਤੇ ਅਰਦਾਸ ਉਪਰੰਤ ਕੀਤਾ। ੨ ਨੂੰ ਕਮਾਲਪੁਰੇ ਪੁੱਜ ਕੇ ਰਾਤ ਸਕੂਲ ਵਿਚ ਰਹੇ। ੩ ਨੂੰ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਗੁਰਪੁਰਬ ਮਨਾਇਆ। ਸ਼ਾਮ ਨੂੰ ਅਖਾੜੇ ਨਗਰ ਅੱਪੜੇ। ੪ ਨੂੰ ਸੁਬ੍ਹਾ ਕਥਾ ਕਰਕੇ ਸ਼ਾਮ ਨੂੰ ਪਿੰਡ ਲੰਡੇ ਜੱਥੇ ਪਾਸ ਪਹੁੰਚ ਗਏ। ੬ ਨੂੰ ਸੁਬ੍ਹਾ ਦਾ ਦੀਵਾਨ ਲੰਡੇ ਤੇ ਦੁਪਿਹਰ ਦਾ ਪ੍ਰਸ਼ਾਦਾ ਰੋਡਿਆਂ ਦੇ ਸਿੰਘਾਂ ਦੀ ਨਵੀਂ ਬਸਤੀ ਗੁਰੂ ਪੂਰਾ ਵਿਖੇ ਛਕਿਆ ਤੇ ਦੀਵਾਨ ਕੀਤਾ। ਸ਼ਾਮ ਦਾ ਦੀਵਾਨ ਬਾਬੇ ਗੁਰਮੁਖ ਸਿੰਘ ਦੇ ਪਿੰਡ ਡੇਮਰੂ ਜਾ ਕੀਤਾ ਤੇ ਰਾਤ ਨੂੰ ਵਾਪਸ ਲੰਡੇ ਪਿੰਡ ਆ ਰਹੇ। ੭ ਨੂੰ ਸੁਬ੍ਹਾ ਦਾ ਦੀਵਾਨ ਲੰਡੇ ਤੇ ਸ਼ਾਮ ਨੂੰ ਗਿਆਨੀ ਕਪੂਰ ਸਿੰਘ ਬਰਾੜ ਦੇ ਪਿੰਡ ਜਿਉਣ ਵਾਲੇ ਜਾ ਕੇ ਦੀਵਾਨ ਸਜਾਇਆ। ੧੩ ਦਸੰਬਰ ਤੱਕ ਇਸੇ ਨਗਰ ਹੀ ਕਥਾ ਕੀਰਤਨ ਹੁੰਦਾ ਰਿਹਾ। ੧੩ ਦੀ ਸ਼ਾਮ ਨੂੰ ਪਿੰਡ ਕੋਟ ਕ੍ਰੋੜ ਜ਼ਿਲਾ ਫ਼ੀਰੋਜ਼ਪੁਰ ਪਹੁੰਚ ਗਏ ੧੯ ਤੱਕ ਉਥੇ ਰਹੇ। ੨੦ ਤੋਂ ੩੧ ਦਸੰਬਰ ਤੱਕ ਜੱਥਾ ਹਲਵਾਰੇ ਹੀ ਰਿਹਾ। ੨੯ ਨੂੰ ਪਿੰਡ ਅਕਾਲਗੜ੍ਹ ਗਿਆਨੀ ਅਮਰ ਸਿੰਘ ਜੀ ਵੈਦ ਦੇ ਘਰ ਪ੍ਰਸ਼ਾਦਾ ਛਕਿਆ ਤੇ ਦੁਪਹਿਰ ਦਾ ਦੀਵਾਨ ਵੀ ਉਥੇ ਹੀ ਕੀਤਾ। ਸ਼ਾਮ ਨੂੰ ਹਲਵਾਰੇ ਆ ਗਏ। ੩ ਜਨਵਰੀ ੧੯੫੨ ਈ: ਨੂੰ ਅਖੰਡ ਪਾਠ ਦੇ ਭੋਗ ਉਪਰੰਤ ਕਥਾ ਕੀਰਤਨ ਦੁਆਰਾ ਦਸਮ ਪਾਤਸ਼ਾਹ ਜੀ ਦਾ ਅਵਤਾਰ ਗੁਰਪੁਰਬ ਮਨਾਇਆ। ਨਗਰ ਦੀ ਸਾਰੀ ਸੰਗਤ ਨੇ ਰਲ ਮਿਲ ਕੇ ਬੜੀ ਧੂਮ ਧਾਮ ਨਾਲ ਜਲਸ ਕੱਢਿਆ। ਰਾਤ ਨੂੰ ੧੬ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। ੪ ਜਨਵਰੀ ਸੁਬ੍ਹਾ ਦੀ ਕਥਾ ਕਰਕੇ ਪਿੰਡ ਛੋਟੇ ਬੁਰਜ ਆ ਗਏ ਸ਼ਾਮ ਦੀ ਕਥਾ ਇੱਥੇ ਕੀਤੀ। ੧੦ ਤੱਕ ਇਥੇ ਰਹੇ। ੯ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। ਬਾਕੀ ਸਾਰੇ ਜੱਥੇ ਨੇ ਪਿੰਡ ਲਿੱਤ੍ਰ ਜਾ ਕੇ ਗੁਰਦੁਆਰਾ ਪਾ: ੬ ਵਿਖੇ ਕੀਰਤਨ ਅਤੇ ਕਥਾ ਕੀਤੀ। ਉਥੋਂ ਚੱਲ ਕੇ ਪਿੰਡ ਪੱਖੋਵਾਲ ਪਹੁੰਚ ਗਏ। ਪ੍ਰਬੰਧ ਭਾਈ ਬਖਸ਼ੀਸ ਸਿੰਘ ਨੇ ਕੀਤਾ।

੨੫ ਜਨਵਰੀ ਤੱਕ ਪੱਖੋਵਾਲ ਦਾ ਪ੍ਰੋਗਰਾਮ ਰਿਹਾ। ੧੭ ਤੋਂ ੨੧ ਤੱਕ ਦੋਨੋਂ ਸਮੇਂ ਦੇ ਦੀਵਾਨ ਦੂਜੇ ਗੁਰਦੁਆਰੇ ਹੁੰਦੇ ਰਹੇ। ੨੬ ਨੂੰ ਸੁਬ੍ਹਾ ਦੀ ਕਥਾ ਕਰਕੇ ਰਸਤੇ 'ਚ ਜੰਡ ਪਿੰਡ ਜਲ ਪਾਣੀ ਛਕ ਕੇ ਗੱਫੇ ਲਾ ਕੇ ਕਥਾ ਕੀਰਤਨ ਕਰਕੇ ਛਪਾਰ ਤੋਂ ਗੱਡੀ ਚੜ੍ਹ ਕੇ ਪਿੰਡ ਫਰਵਾਹੀ ਪਹੁੰਚ ਗਏ। ੨੯ ਨੂੰ ਭਾਈ ਚੰਨਣ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ, ਆਏ ਮੁਖਵਾਕ ਦੀ ਕਥਾ ਕੀਤੀ। ਭਾਈ ਚੰਨਣ ਸਿੰਘ ਸੰਤਾਂ ਦਾ ਪੁਰਾਣਾ ਵਿਦਿਆਰਥੀ ਤੇ ਗੜਵਈ ਰਿਹਾ ਹੈ। ਇਸ ਦੀ ਸ਼ਾਦੀ ਸੰਤਾਂ ਨੇ ਹੀ ਕਰਵਾਈ ਸੀ। ਇਹ ਸੰਤਾਂ ਦਾ ਸਾਂਢੂ ਲੱਗਦਾ ਹੈ। ੨੯ ਨੂੰ ਫਰਵਾਹੀ ਤੋਂ ਪਿੰਡ ਕੱਟੂ ਸੰਤ ਚੰਦਾ ਸਿੰਘ ਜੀ ਦੇ ਅਸਥਾਨ ਤੇ ਉਤਾਰਾ ਕੀਤਾ। ਪਾ: ੯ ਦੇ ਗੁਰਦੁਆਰੇ ਦੀ ਯਾਤ੍ਰਾ ਕੀਤੀ। ਸ਼ਾਮ ਦਾ ਦੀਵਾਨ ਸਜਾਇਆ ਸੰਗਤ ਬਹੁਤ ਇਕੱਤ੍ਰ ਹੋਈ। ੩੦ ਸੁਬ੍ਹਾ ਦੇ ਦੀਵਾਨ ਬਾਦ ਮਸਤੂਆਣੇ ਸੰਤਾਂ ਦੇ ਡੇਰੇ ਪਹੁੰਚ ਗਏ। ੩੧ ਜਨਵਰੀ ਤੇ ੧ ਫਰਵਰੀ ਦੇ ਦੀਵਾਨ ਮਸਤੂਆਣੇ ਡੇਰੇ ਵਿਖੇ ਕੀਤੇ। ੧ ਦੀ ਸ਼ਾਮ ਨੂੰ ਕਾਂਝਲੇ ਭਾਈ ਕਰਤਾਰ ਸਿੰਘ ਦੇ ਨਗਰ ਪੁੱਜੇ। ਜਿੱਥੇ ਸੰਤ ਬਿਸ਼ਨ ਸਿੰਘ ਕਾਂਝਲੇ ਵਾਲਿਆਂ ਦੀ ਯਾਦ ਵਿਚ ਜੋੜ ਮੇਲਾ ਸੀ। ਇੱਥੇ ਪਾ: ੬ਵੀਂ ਤੇ ਪਾ: ੯ਵੀਂ ਦੀ ਯਾਦ ਵਿਚ ਇਕੋ ਅਸਥਾਨ ਹੈ, ਉਸ ਦੇ ਦਰਸ਼ਨ ਕੀਤੇ। ੨ ਦੇ ਦੋਨੋਂ ਤੇ ੩ ਦਾ ਸੁਬ੍ਹਾ ਦਾ ਦੀਵਾਨ ਕਰਕੇ ਸ਼ਾਮ ਨੂੰ ਪਿੰਡ ਮੂਲੋਵਾਲ ਗੁਰਦੁਆਰਾ ਪਾ: ੯ ਵਿਖੇ ਆ ਗਏ। ੪ ਦੇ ਦੋ ਦੀਵਾਨ ਤੇ ੫ ਦਾ ਸੁਬ੍ਹਾ ਦਾ ਦੀਵਾਨ ਹੋਇਆ ਅਖੰਡ ਪਾਠ ਦੇ ਭੋਗ ਉਪਰੰਤ ਮਹਾਂਵਾਕ ਦੀ ਕਥਾ ਕੀਤੀ ਫਿਰ ਪੰਜਾਂ ਪਿਆਰਿਆਂ ਨੇ ਨਵੇਂ ਗੁਰਦੁਆਰੇ ਦਾ ਨੀਂਹ ਪੱਥਰ ਰੱਖਿਆ। ਪੰਜ ਪਿਆਰੇ ਇਹ ਸਨ :—

(੧) ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ, (੨) ਸੰਤ ਕੇਹਰ ਸਿੰਘ ਜੀ, (੩) ਸੰਤ ਕਿਸ਼ਨ ਸਿੰਘ ਜੀ, (੪) ਮਹੰਤ ਕਾਂਝਲੇ ਵਾਲੇ, (੫) ਜੱਥੇਦਾਰ ਬਲਵੰਤ ਸਿੰਘ ਜੀ। ੬ ਫਰਵਰੀ ਨੂੰ ਮੂਲੋਵਾਲ ਤੋਂ ਚੱਲ ਕੇ 'ਤੁਗਲ' ਪਿੰਡ ਆਏ ਤੇ ਸ਼ਾਮ ਦੀ ਕਥਾ ਕੀਤੀ। ੧੩ ਫਰਵਰੀ ਤੱਕ ਦੇ ਦੋਨੋਂ ਸਮੇਂ ਦੇ ਦੀਵਾਨ ਗੁਰਦੁਆਰਾ ਸਾਹਿਬ ਵਿਖੇ ਸਜਦੇ ਰਹੇ। ਭਾਈ ਅਰਜਨ ਸਿੰਘ ਨੇ ਸਾਰਾ ਪ੍ਰਬੰਧ ਕੀਤਾ ਸੇਵਾ ਨਗਰ ਦੀ ਸੰਗਤ ਨੇ ਰਲ ਮਿਲ ਕੇ ਕੀਤੀ। ੧੩ ਦੀ ਸ਼ਾਮ 'ਬੋਪਾਰਾਇ' ਜਲੂਸ ਵਿਚ ਸ਼ਾਮਲ ਹੋਏ। ੧੪ ਤੇ ੧੫ ਨੂੰ ਸਾਲਾਨਾ ਜੋੜ ਮੇਲਾ ਮਨਾਇਆ। ੧੬ ਦਾ ਦੀਵਾਨ ਜੱਸੋਵਾਲ ਹੋਇਆ। ਕਥਾ ਵਿਚ ਮਨੁਖਾ ਸਰੀਰ ਨੂੰ ਸ੍ਰੀ ਹਰਿਮੰਦਰ ਦੇ ਰੂਪਕ 'ਚ ਵਰਣਨ ਕੀਤਾ। ਬਾਦ 'ਚ ਪੰਡਿਤ ਲਾਲ ਸਿੰਘ ਨੇ ਸੰਗਤ ਦਾ ਮਹਾਤਮ ਤੇ ਮਹਾਂਪੁਰਸ਼ਾਂ ਦੀ ਮਹਿਮਾ ਕਹੀ। ੧੭ ਤੋਂ ੨੦ ਤੱਕ 'ਤੁਗਲ' ਦੀਵਾਨ ਸਜਦੇ ਰਹੇ। ੧੯ ਨੂੰ ਭਾਈ ਬਚਨ ਸਿੰਘ ਮਿਸਤ੍ਰੀ ਦੇ ਘਰ ਅਖੰਡ ਪਾਠ ਦਾ ਭੋਗ ਪਿਆ। ਕਥਾ ਤੇ ਕੀਰਤਨ ਹੋਇਆ। ਸ਼ਾਮ ਨੂੰ ਅੰਮ੍ਰਿਤ ਪਾਨ ਕਰਵਾਇਆ। ੨੧ ਤੋਂ ੨੩ ਤੱਕ 'ਰਾਜੋਆਣੇ' ਪ੍ਰੋਗਰਾਮ ਚਲਦਾ ਰਿਹਾ। ਗੁਰਦੁਆਰਾ ਪਾਤਸ਼ਾਹੀ ੧੦ ਵਿਖੇ ਦੀਵਾਨ ਸਜਦੇ ਰਹੇ। ੨੧ ਨੂੰ ਭਾਈ ਖੇਮ ਸਿੰਘ ਦੇ ਘਰ ਸਹਿਜ ਪਾਠਾਂ ਦਾ ਅਤੇ ੨੨ ਨੂੰ ਭਾਈ ਕਰਨੈਲ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ, ਦੋਨੋਂ ਜਗ੍ਹਾ ਦੀਵਾਨ ਸੱਜੇ ਕੀਰਤਨ ਉਪਰੰਤ ਕਥਾ ਹੋਈ। ੨੨ ਦੀ ਸ਼ਾਮ ਨੂੰ 'ਤਲਵੰਡੀ' ਵਿਖੇ ਕੀਰਤਨ ਤੇ ਕਥਾ ਦਾ ਸਮਾਗਮ ਹੋਇਆ। ੨੩ ਨੂੰ ਸੁਬ੍ਹਾ ਦੀ ਕਥਾ ਕਰਕੇ ਲੰਗਰ ਛਕ ਕੇ 'ਕਮਾਲਪੁਰੇ' ਜਲ ਪਾਣੀ ਛਕਕੇ ਸ਼ਾਮ ਨੂੰ 'ਰੌਲੀ' ਪਿੰਡ ਪਹੁੰਚ ਗਏ। ੨੪ ਤੋਂ ੨੭ ਤੱਕ ਇੱਥੇ ਹੀ ਰਹੇ। ੨੬ ਨੂੰ ਭਾਈ ਹਰਜੰਤ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ, ਆਏ ਮਹਾਂਵਾਕ ਦੀ ਕਥਾ ਕੀਤੀ। ੨੭ ਫਰਵਰੀ ਦੀ ਸ਼ਾਮ ਤੋਂ ੨੨ ਮਾਰਚ ਸੁਬ੍ਹਾ ਤੱਕ ਪਿੰਡ 'ਰੋਡੇ' ਜੱਥੇ ਦਾ ਪ੍ਰੋਗਰਾਮ ਰਿਹਾ। ਜੱਥੇ ਦੇ ਸਿੰਘਾਂ ਦੀ ਰਿਹਾਇਸ਼ ਦਾ ਪ੍ਰਬੰਧ ਸੰਤ ਕ੍ਰਿਪਾਲ ਸਿੰਘ ਜੀ ਵਾਲੇ ਗੁਰਦੁਆਰੇ, ਸੰਤ ਕ੍ਰਿਪਾਲ ਸਿੰਘ ਜੀ ਅਤੇ ਨਗਰ ਦੀ ਸੰਗਤ ਨੇ ਮਿਲ ਕੇ ਕੀਤਾ। ਸੁਬ੍ਹਾ ਦਾ ਦੀਵਾਨ ਕਰਕੇ ਰੋਡਿਆਂ ਦੀ ਸੰਗਤ ਕੋਲੋਂ ਭਾਉ ਭਿੰਨੀ ਵਿਦਾਇਗੀ ਲੈ ਕੇ ਸਰਦਾਰ ਤ੍ਰਿਲੋਕ ਸਿੰਘ, ਮਾਤਾ ਰਛਪਾਲ ਕੌਰ ਦੇ ਵੱਡੇ ਸਪੁੱਤਰ

ਸਰਦਾਰ ਮੇਹਰ ਸਿੰਘ ਸਾਬਕਾ ਡਿਪਟੀ ਚੀਫ ਏਅਰ ਮਾਰਸ਼ਲ ਦੇ ਅਚਾਨਕ ਅਕਾਲ ਚਲਾਣੇ ਦੇ ਸਬੰਧ ਵਿਚ ੧੫ ਸਿੰਘਾਂ ਸਮੇਤ ਪਟਿਆਲੇ ਪੁੱਜੇ। ਦੋਨੋਂ ਸਮੇਂ ਕੋਠੀ ਵਿਚ ਕਥਾ ਕੀਰਤਨ ਹੁੰਦਾ ਰਿਹਾ, ੨੭ ਮਾਰਚ ਨੂੰ ਅਖੰਡ ਪਾਠ ਦੇ ਭੋਗ ਤੇ ਵੈਰਾਗ ਮਈ ਰਸ ਵਿਚ ਕਥਾ ਕੀਤੀ। ਨਾਮਧਾਰੀ ਮੁਖੀ ਬਾਬਾ ਪ੍ਰਤਾਪ ਸਿੰਘ, ਮਹਾਰਾਜਾ ਪਟਿਆਲਾ ਯਾਦਵਿੰਦਰ ਸਿੰਘ ਤੇ ਹੋਰ ਸੰਤ ਮਹਾਤਮਾ ਵਿਦਵਾਨ, ਕਵੀ ਅਤੇ ਸ਼ਹਿਰ ਦੇ ਪਤਵੰਤੇ ਪੁੱਜੇ ਹੋਏ ਸਨ। ਸੰਗਤ ਦਾ ਬਹੁਤ ਭਾਰੀ ਇਕੱਠ ਸੀ। ੨੮ ਨੂੰ ਪਟਿਆਲੇ ਤੋਂ ਪਿੰਡ 'ਲੋਹਗੜ੍ਹ' (ਨੇੜੇ ਭਿੰਡਰਾਂ) ਪੁੱਜੇ, ਮਹੰਤ ਗੁਰਦਿਆਲ ਸਿੰਘ ਨੇ ਸੇਵਾ ਕੀਤੀ। ੩੧ ਤੱਕ ਇਸੇ ਹੀ ਨਗਰ ਰਹੇ। ੧ ਅਪਰੈਲ ਨੂੰ ੩੧ ਸਿੰਘਾਂ ਸਮੇਤ ਪਿੰਡ 'ਫਿੱਡੇ' ਪੁੱਜੇ। ਬਾਕੀ ਜੱਥਾ ਸਿੱਧਾ ਦਮਦਮੇ ਸਾਹਿਬ ਪੁੱਜ ਗਿਆ। ਫਿੱਡਿਆਂ ਤੋਂ ਸੰਤ ਜੀ ਨਾਂਗੇ ਦੀ ਸਰਾਇ ਦਰਸ਼ਨ ਕਰਕੇ ਮੁਕਤਿਸਰ ਟਿੱਬੀ ਸਾਹਿਬ ਆ ਉਤਾਰਾ ਕੀਤਾ, ੫ ਨੂੰ ਜੈਤੋ ਗੰਗਸਰ, ੭ ਨੂੰ ਦਮਦਮਾ ਸਾਹਿਬ ਗੁਰੂ ਕਾਂਸ਼ੀ ਆਏ। ੧੩ ਅਪਰੈਲ ਵਿਸਾਖੀ ਵਾਲੇ ਦਿਨ ਬੁੰਗਾ ਸੰਤ ਮਸਤੂਆਣਾ ਵਿਖੇ ਅਖੰਡ ਪਾਠਾਂ ਦੇ ਭੋਗ ਪਾਏ ਕਥਾ ਕੀਤੀ ਬਾਦ ਵਿਚ ਯਾਤਰਾ ਕੀਤੀ। ਸੰਤ ਜਵਾਲਾ ਸਿੰਘ ਹਰਖੋਵਾਲ ਵਾਲਿਆਂ ਨੂੰ ਮਿਲੇ, ਕਲਿਆਣ ਰਾਗ ਦਾ ਕੀਰਤਨ ਸੁਣਿਆ। ੧੪ ਨੂੰ ਬਠਿੰਡੇ' ਤੇ ੧੫ ਨੂੰ 'ਪਟਿਆਲੇ' ਸਰਦਾਰ ਤ੍ਰਿਲੋਕ ਸਿੰਘ ਮਾਤਾ ਰਛਪਾਲ ਕੌਰ ਦੀ ਕੋਠੀ ਅਖੰਡ ਪਾਠ ਅਰੰਭ ਕੀਤਾ। ਜਿਸ ਦਾ ੧੭ ਨੂੰ ਭੋਗ ਪਾਇਆ। ਉਪਰੰਤ ਕਥਾ ਕੀਤੀ ਰਾੜੇ ਵਾਲੀ ਰਾਣੀ ਤੇਜ ਕੌਰ ਨੇ ੭੦੦ ਰੁਪਏ ਦੀ ਸੁਨਹਿਰੀ ਮੁੱਠੇ ਵਾਲੀ ਸ੍ਰੀ ਸਾਹਿਬ ਸੰਤਾਂ ਦੀ ਭੇਟ ਕੀਤੀ ਜੋ ਸੰਤਾਂ ਨੇ ਕੀਮਤੀ ਜਾਣ ਕੇ ਗੁਰਦੁਆਰਾ ਦੂਖ ਨਿਵਾਰਣ ਸਾਹਿਬ ਵਿਖੇ ਅਰਦਾਸ ਕਰਵਾ ਦਿੱਤੀ। ਪਟਿਆਲੇ ਤੋਂ ਚੱਲ ਕੇ 'ਅੰਬਾਲੇ' ਮਾਈ ਤੰਬੂਆਂ ਵਾਲੀ ਦੇ ਘਰ ਅਰਾਮ ਕੀਤਾ। ੧੮ ਨੂੰ ਪੰਜੋਖਰੇ ਸਾਹਿਬ ਪੁੱਜੇ। ੧੯ ਅਪਰੈਲ ਨੂੰ ਰਾੜੇ ਵਾਲੀ ਰਾਣੀ ਤੇਜ ਕੌਰ ਨੇ ੩੧੦੦ ਰੁਪਏ ਭੇਟ ਕੀਤੇ ਜਿਸ ਦਾ ਸੀਮਿੰਟ ਤੇ ਟਿੱਟਾਂ ਲਿਆਂਦੀਆਂ। ੨੦ ਨੂੰ ਪੰਜਾਂ ਪਿਆਰਿਆਂ ਅਰਦਾਸ ਕਰਕੇ ਸਰੋਵਰ ਦੀ ਨੀਂਹ ਰੱਖੀ। ਪੰਜ ਪਿਆਰੇ ਇਹ ਸਨ :–

(੧) ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ, (੨) ਸੰਤ ਹਰੀ ਸਿੰਘ ਜੀ ਰੋਡਿਆਂ ਵਾਲੇ, (੩) ਗ੍ਰੰਥੀ ਆਤਮਾ ਸਿੰਘ, (੪) ਬਾਬਾ ਅਮਰ ਸਿੰਘ ਕੁਠਾਰੀ, (੫) ਰਾਗੀ ਗੁਰਬਚਨ ਸਿੰਘ। ੧੩, ੧੩ ਸਿੰਘਾਂ ਦੇ ਗਰੁੱਪ ਬਣਾ ਕੇ ਸੇਵਾ ਅਰੰਭ ਕੀਤੀ। ੨੦ ਅਪ੍ਰੈਲ ਤੋਂ ੧੨ ਮਈ ਤੱਕ ਜੱਥੇ ਦੇ ਸਿੰਘ ਸਰੋਵਰ ਦੀ ਸੇਵਾ ਕਰਦੇ ਰਹੇ। ੨੬ ਨੂੰ ਸਰਦਾਰ ਸੁੰਦਰ ਸਿੰਘ ਲਾਇਲਪੁਰੀਏ ਨੇ ਸਿੰਘਾਂ ਲਈ ਬਸਤ੍ਰ ਭੇਟ ਕੀਤੇ। ੧੧ ਮਈ ਨੂੰ ਪੰਜ ਪਿਆਰਿਆਂ ਸਮੇਤ ਅੰਬਾਲਾ ਸ਼ਹਿਰ ਦੇ ਗੁਰਦੁਆਰਾ ਮੰਜੀ ਸਾਹਿਬ ਦੇ ਹਰਿਮੰਦਰ ਦੀ ਨਿਉਂ ਰੱਖੀ। ਸ਼ਾਮ ਨੂੰ ਅੰਮ੍ਰਿਤਸਰ ਪੁੱਜੇ। ੧੪ ਮਈ ਨੂੰ ਪੰਜੋਖਰੇ ਤੋਂ ਸਾਰਾ ਜੱਥਾ ਸਰੋਵਰ ਦੀ ਸੇਵਾ ਪੂਰੀ ਕਰਕੇ ਲੁਧਿਆਣੇ ਪੁੱਜਾ, ਸੰਤ ਜੀ ਸਿੰਘਾਂ ਸਮੇਤ ਅੰਮ੍ਰਿਤਸਰ ਤੋਂ ਲੁਧਿਆਣੇ ਆ ਗਏ। ੧੫ ਮਈ ਨੂੰ ਭਾਈ ਮੋਤਾ ਸਿੰਘ, ਜੋਤਾ ਸਿੰਘ, ਚੰਨਣ ਸਿੰਘ ਅਕਾਲੀ ਹੋਟਲ ਵਾਲਿਆਂ ਦੀ ਕੋਠੀ ਅਖੰਡ ਪਾਠ ਅਰੰਭ ਕੀਤਾ।

ਅਖਾੜੇ :–

੧੭ ਨੂੰ ਭੋਗ ਪਾ ਕੇ ਸ਼ਾਮ ਨੂੰ ਪਿੰਡ ਅਖਾੜੇ ਆ ਗਏ। ੧੮ ਨੂੰ ਸੰਤਾਂ ਦੇ ਗ੍ਰਿਹ ਵਿਖੇ ਦੋਹਾਂ ਪੋਤ੍ਰਿਆਂ ਦੀ ਖੁਸ਼ੀ ਵਿਚ ਦੋ ਅਖੰਡ ਪਾਠ ਅਰੰਭ ਕੀਤੇ। ਸ਼ਾਮ ਨੂੰ ਗੁਰਦੁਆਰੇ ਦੀਵਾਨ ਸੱਜਿਆ। ੨੦ ਮਈ ਅਖੰਡ ਪਾਠਾਂ ਦੇ ਭੋਗ ਉਪਰੰਤ ਦੋਹਾਂ ਪੋਤ੍ਰਿਆਂ ਦੇ ਨਾਮ ਗੁਰਨਾਮ ਸਿੰਘ ਅਤੇ ਤ੍ਰਿਲੋਚਨ ਸਿੰਘ ਰੱਖੇ। ਸੰਗਤ ਨੂੰ ਜਲੇਬੀਆਂ ਦਾ ਭੰਡਾਰਾ ਛਕਾਇਆ।

ਕਥਾ ਦਾ ਭੋਗ–ਇਸੇ ਦਿਨ ਗੁਰਦੁਆਰੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਦੇ ਭੋਗ ਦੇ

ਉਤਸ਼ਾਹ ਨੂੰ ਮੁਖ ਰੱਖਦਿਆਂ ਦੋ ਅਖੰਡ ਪਾਠ ਅਰੰਭ ਕੀਤੇ ਜਿਨ੍ਹਾਂ ਦਾ ਭੋਗ ੨੨ ਮਈ ਨੂੰ ਪਾਇਆ ਉਪਰੰਤ ਮਹਲਾ ੯ਵਾਂ ਦੇ ਸਲੋਕਾਂ ਦੀ ਸੰਥਾ ਕਥਾ ਸੰਤਾਂ ਨੇ ਕੀਤੀ। ਬਾਦ 'ਚ ਦਾਸ ਨੇ ਅੱਧਾ ਘੰਟਾ ਗੁਰਬਾਣੀ ਦੀ ਮਹੱਤਤਾ ਤੇ ਵਿਖਿਆਨ ਦਿੱਤਾ। ਦਾਸ ਕੁਝ ਸਿੰਘਾਂ ਸਮੇਤ ਮਹਿਰੋਂ ਪਿੰਡ ਤੋਂ ੨੧ ਮਈ ਨੂੰ ਹੀ ਆ ਗਿਆ ਸੀ। ਗਿਆਨੀ ਸ਼ੇਰ ਸਿੰਘ ਕੋਕਰੀ ਕਲਾਂ ਵਾਲੇ ਤੇ ਭੁਜੰਗੀ ਭਗਵਾਨ ਸਿੰਘ ਦੇ ਜੱਥੇ ਨੇ ਕੀਰਤਨ ਕੀਤਾ, ਰਾਗੀ ਬਲਵੰਤ ਸਿੰਘ ਰਾਇਪੁਰ ਵਾਲਿਆਂ ਵੀ ਕੀਰਤਨ ਸੁਣਾਇਆ। ਇਸ ਮੌਕੇ ਤੇ ਸਾਰੇ ਪੰਜਾਬ ਤੋਂ ਸੰਤ ਮਹਾਤਮਾ, ਗੁਣੀ, ਗਿਆਨੀ, ਰਾਗੀ, ਕਵੀ ਤੇ ਪ੍ਰਤਿਸ਼ਟਤ ਵਿਅਕਤੀਆਂ ਪੁੱਜੀਆਂ ਹੋਈਆਂ ਸਨ। ਮੱਧ ਵਾਲੇ ਦਿਨ ਮਹੰਤ ਮਾਧੋ ਸਿੰਘ ਅਤੇ ਮੌਨੀ ਜੋਗਿੰਦਰ ਸਿੰਘ ਨੇ ਜਲੇਬੀਆਂ ਦਾ ਲੰਗਰ ਕੀਤਾ, ਭੋਗ ਵਾਲੇ ਦਿਨ ਮਹੰਤ ਸਾਹਿਬ ਵਲੋਂ ਮਾਹਲ ਪੂੜਿਆਂ ਦਾ ਲੰਗਰ ਵਰਤਾਇਆ ਗਿਆ। ੨੪ ਨੂੰ ਪਿੰਡ ਬੁਰਜ ਲਿਟਾਂ ਜੱਥੇ ਸਮੇਤ ਆ ਗਏ, ੨੭ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਗੁਰਪੁਰਬ ਇਥੇ ਮਨਾਇਆ। ਸਤਿਗੁਰਾਂ ਦੇ ਜੀਵਨ ਤੇ ਸ਼ਹੀਦੀ ਸਬੰਧੀ ਸ਼ਰਧਾ ਭਰੇ ਬਚਨ ਸੁਣਾਏ।

**ਕੋਟਾ ਬੂੰਦੀ**—੨੮ ਨੂੰ ਸੁਬ੍ਹਾ ਦੇ ਦੀਵਾਨ ਉਪਰੰਤ ਸਰਦਾਰ ਪਿਆਰ ਸਿੰਘ ਲਾਇਲਪੁਰ ਵਾਲਿਆਂ ਦੇ ਪ੍ਰਲੋਕ ਗਮਨ ਕਰ ਜਾਣ ਸਬੰਧੀ ਪੱਤ੍ਰਕਾ ਆਉਣ ਤੇ ਉਨ੍ਹਾਂ ਦੀ ਅੰਤਮ ਅਰਦਾਸ ਵਿਚ ਸ਼ਾਮਲ ਹੋਣ ਲਈ ਚਾਰ ਸਿੰਘਾਂ ਸਹਿਤ 'ਕੋਟੇ ਬੂੰਦੀ' ਲਈ ਰਵਾਨਾ ਹੋ ਗਏ। ਸ਼ਾਮ ਦੀ ਗੱਡੀ ਚੜ੍ਹ ਕੇ ੯-੦੦ ਵਜੇ ਦਿੱਲੀ ਜਾ ਉਤਰੇ ਉਥੇ ਸੀਸ ਗੰਜ ਗੁਰਦੁਆਰੇ ਦੇ ਦਰਸ਼ਨ ਕਰਕੇ ਰਾਤ ਨੂੰ ਕੋਟੇ ਬੂੰਦੀ ਨੂੰ ਜਾਣ ਵਾਲੀ ਗੱਡੀ ਤੇ ਸਵਾਰ ਹੋ ਗਏ। ੨੯ ਮਈ ਨੂੰ ਸੁਬ੍ਹਾ ੧੧ ਵਜੇ ਸਰਦਾਰ ਹਰਨਾਮ ਸਿੰਘ ਦੀ ਕੋਠੀ ਜਾ ਪੁੱਜੇ। ਅਖੰਡ ਪਾਠ ਅਰੰਭ ਕੀਤਾ, ਕੀਰਤਨ ਹੋਇਆ, ਸੰਤਾਂ ਮੁਖ ਵਾਕ ਦੀ ਕਥਾ ਕੀਤੀ। ਸੰਗਤ ਬਹੁਤ ਪ੍ਰੇਮ ਸਹਿਤ ਜੁੜੀ, ਸ਼ਾਮ ਦਾ ਦੀਵਾਨ ਗੁਰਦੁਆਰੇ ਹੋਇਆ। ੩੧ ਨੂੰ ਅਖੰਡ ਪਾਠ ਦਾ ਭੋਗ ਪਿਆ, ਕਥਾ ਮੁਖਵਾਕ ਦੀ ਕੀਤੀ। ਪਿਆਰ ਸਿੰਘ ਦੇ ਜੀਵਨ ਤੇ ਚਾਨਣਾ ਪਾਇਆ। ੧ ਜੂਨ ਨੂੰ ਕਥਾ ਉਪਰੰਤ ਗੱਡੀ ਚੜ੍ਹ ਕੇ ਅਗਲੇ ਦਿਨ ੧੨ ਵਜੇ ਪਿੰਡ ਬੁਰਜ ਲਿਟਾਂ ਜੱਥੇ ਪਾਸ ਪੁੱਜੇ। ਸਿੰਘਾਂ ਦੀ ਬੇਨਤੀ ਮੰਨ ਕੇ ਪੰਜ ਬਾਣੀਆਂ ਦੇ ਅਰਥ ਸੁਣਾਨ ਹਿਤ ਜਪੁਜੀ ਸਾਹਿਬ ਦੀ ਕਥਾ ਅਰੰਭ ਕੀਤੀ। ੭ ਜੂਨ ਦੀ ਸ਼ਾਮ ਨੂੰ ਤਲਵੰਡੀ ਰਾਇ ਕੀ ਪੁੱਜੇ। ੨੦ ਜੂਨ ਤੱਕ ਉਥੇ ਰਹੇ। ਇਕ ਦਿਨ ਦਾ ਦੀਵਾਨ ਵਿਚੋਂ ਬੁਰਜ ਹਰੀ ਸਿੰਘ ਵਾਲੇ ਕੀਤਾ।

**ਮੱਦੋਕੇ**—੨੧ ਜੂਨ ਨੂੰ ਢੁਡੀਕੇ ਦੀਵਾਨ ਕਰਕੇ ਸ਼ਾਮ ਨੂੰ ਮਦੋਕੇ ਗੁ: ਪਾ: ੬ ਵਿਖੇ ਪਹੁੰਚੇ। ੧੫ ਜੁਲਾਈ ਦੀ ਸਵੇਰ ਤੱਕ ਦੋਨੋਂ ਵਕਤ ਦੀਵਾਨ ਗੁਰਦੁਆਰੇ ਸਾਹਿਬ ਸਜਦੇ ਰਹੇ। ੩੦ ਜੂਨ ਤੋਂ ੨ ਜੁਲਾਈ ਤੱਕ ਸਾਲਾਨਾ ਦੀਵਾਨ ਵੀ ਮਨਾਇਆ। ੧੫ ਜੁਲਾਈ ਦੀ ਸ਼ਾਮ ਦੀਵਾਨ ਢੁੱਡੀਕੇ ਕੀਤਾ। ਅਗਲੇ ਦਿਨ ਬਾਹਰ ਮਾਹਾ ਦੀ ਕਥਾ ਬਨਤਾ ਸਿੰਘ ਦੇ ਘਰ ਤੇ ਸ਼ਾਮ ਦਾ ਦੀਵਾਨ ਅਤੇ ਅਗਲੇ ਦਿਨ ਭੋਗ ਅਖੰਡ ਪਾਠ ਉਪ੍ਰੰਤ ਸ਼ਬਦ ਦੀ ਕਥਾ ਵੈਦ ਮੁਕੰਦ ਸਿੰਘ ਦੇ ਘਰ ਹੋਈ।

**ਮਹਿਰੋਂ**—ਦਾਸ ਨੇ ਪਿੰਡ ਮਹਿਰੋਂ ਗੁ: ਪਾ: ੬ਵੀਂ ਵਿਖੇ ੧੫-੧੬ ਸਿੰਘਾਂ ਦੇ ਜੱਥੇ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਦਿਆਰਥੀਆਂ ਨੂੰ ਪੜ੍ਹਉਣ ਅਤੇ ਸੰਗਤ ਨੂੰ ਸ੍ਰਵਣ ਕਰਵਾਉਣ ਹਿਤ ਜੋ ਸੰਥਾ ਕਥਾ ੧੯੫੦ ਈ: 'ਚ ਅਰੰਭ ਕੀਤੀ ਸੀ ਉਸ ਦਾ ਭੋਗ ਪੁਆਉਣ ਹਿਤ ਸੰਤ ਜੀ ਦਾ ਜੱਥੇ ਸਮੇਤ ਪ੍ਰੋਗਰਾਮ ਬਣਾਇਆ ਸੀ, ਉਸ ਅਨੁਸਾਰ ਢੁਡੀਕਿਆਂ ਤੋਂ ਸੁਬ੍ਹਾ ਚਲ ਕੇ ਸੰਤ ਜੀ ਜੱਥੇ ਸਮੇਤ ਮਹਿਰੋਂ ਪਹੁੰਚੇ ਤੇ ਅਖੰਡ ਪਾਠ ਆਰੰਭ ਕੀਤਾ। ਸ਼ਾਮ ਨੂੰ ਦੀਵਾਨ ਸਜਿਆ ਜਿਸ ਵਿਚ ਕੀਰਤਨ ਉਪਰੰਤ ਮਹਾਂਪੁਰਖਾਂ ਨੇ ਸੋਹਿਲੇ ਜੀ ਦੀ ਕਥਾ ਕੀਤੀ। ਅਗਲੇ ਦਿਨ ਸੁਬ੍ਹਾ ਕੀਰਤਨ ਕਥਾ ਤੇ ਮੱਧ ਦਾ ਭੋਗ ਤੇ ਸ਼ਾਮ ਨੂੰ ਕੀਰਤਨ ਕਥਾ ਹੋਈ, ਭਾਰੀ ਦੀਵਾਨ ਸਜਿਆ, ਸ਼ਾਮ ਨੂੰ ਸੰਤ ਕ੍ਰਿਪਾਲ ਸਿਘ ਜੀ ਰੋੜਿਆਂ ਵਾਲਿਆਂ ਦੇ ਭਾਣਜਿਆਂ ਘਰ ਜਲੇਬੀਆਂ ਦਾ ਭੰਡਾਰਾ ਵਰਤਿਆ। ਤਿੰਨੇ ਦਿਨ ਨਗਰ ਦੀ ਸੰਗਤ ਨੇ ਜੱਥੇ ਤੇ ਹੋਰ ਸੰਤਾਂ ਮਹਾਤਮਾ

ਤੇ ਗੁਣੀਆਂ ਦੀ ਰਿਹਾਇਸ਼ ਦਾ ਪ੍ਰਬੰਧ ਕੀਤਾ ਅਤੇ ਚਾਹ ਪਾਣੀ ਦੁੱਧ ਤੇ ਲੰਗਰ ਰਾਹੀਂ ਬਹੁਤ ਸੇਵਾ ਕੀਤੀ। ਪਿੰਡ ਦੀ ਪੰਚਾਇਤ ਤੇ ਮੁਖੀ ਸਿੰਘਾਂ ਨੇ ਤਨ ਮਨ ਤੇ ਧਨ ਨਾਲ ਰੱਜ ਕੇ ਸੇਵਾ ਕੀਤੀ ਤੇ ਮਹਾਂਪੁਰਖਾਂ ਤੇ ਸਿੰਘਾਂ ਦੀਆਂ ਖੁਸ਼ੀਆਂ ਤੇ ਅਸੀਸਾਂ ਲਈਆਂ। ੨੦ ਜੁਲਾਈ ਨੂੰ ਕੀਰਤਨ ਆਸਾ ਜੀ ਦੀ ਵਾਰ ਅਤੇ ਅਖੰਡ ਪਾਠ ਦੇ ਭੋਗ ਉਪਰੰਤ ਮਹਾਂਪੁਰਖਾਂ ਨੇ ੯ਵੇਂ ਮਹਲੇ ਦੇ ਸਲੋਕਾਂ, ਮੁੰਦਾਵਣੀ ਤੇ ਰਾਗ ਮਾਲਾ ਦੀ ਸੰਥਾ ਕਥਾ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ। ਨਗਰ ਦੀ ਸੰਗਤ ਵਲੋਂ ਦੁਪਹਿਰ ਨੂੰ ਜਲੇਬੀਆਂ ਦਾ ਭੰਡਾਰਾ ਲੰਗਰ ਵਿਚ ਵਰਤਾਇਆ ਗਿਆ, ਸ਼ਾਮ ਨੂੰ ਸੰਤ ਜੀ ਜੱਥੇ ਸਮੇਤ ਫਿਰ ਮੱਦੋਕੇ ਪੁੱਜ ਗਏ।

**ਦਾਉਧਰ**–੨੨ ਨੂੰ ਦਾਉਧਰ ਪਹੁੰਚ ਗਏ ੨੯ ਜੁਲਾਈ ਨੂੰ ਸੰਤ ਮੰਗਲ ਸਿੰਘ ਜੀ ਦਾਉਧਰ ਵਾਲਿਆਂ ਦੀ ਬਰਸੀ ਤੇ ਭੋਗ ਪਾਇਆ ਗਿਆ ਰਾਗੀ ਸਿੰਘਾਂ ਦੇ ਕਾਫ਼ੀ ਜੱਥਿਆਂ ਨੇ ਕੀਰਤਨ ਕੀਤਾ, ਸੰਤਾਂ ਨੇ ਰਸਮਈ ਤੇ ਅਨੰਦਮਈ ਮਹਾਂਵਾਕ ਦੀ ਕਥਾ ਸ੍ਰਵਣ ਕਰਵਾਈ ਜਿਸ ਨੂੰ ਸੁਣ ਕੇ ਸੰਗਤਾਂ ਗਦ ਗਦ ਹੋ ਗਈਆਂ, ੧੭ ਅਗਸਤ ਨੂੰ ਅੰਮ੍ਰਿਤ ਪ੍ਰਚਾਰ ਹੋਇਆ। ੧੮ ਤੱਕ ਦਾਉਧਰ ਰਹੇ ਪਿੰਡ ਦਾਉਧਰ ਦੇ ਇਸ ਸਾਰੇ ਪ੍ਰੋਗਰਾਮ ਸਮੇਂ ਭਾਈ ਪੂਰਨ ਸਿੰਘ, ਭਾਈ ਜਗੀਰ ਸਿੰਘ ਤੇ ਭਾਈ ਕਪੂਰ ਸਿੰਘ ਸਾਰੇ ਭਰਾਵਾਂ ਤੇ ਇਹਨਾਂ ਦੇ ਪ੍ਰਵਾਰ ਵਲੋਂ ਸਾਰੇ ਜੱਥੇ ਦੀ ਹਰ ਪ੍ਰਕਾਰ ਦੀ ਸੇਵਾ ਸੰਭਾਲ ਹੋਈ ਸੀ। ਜੱਥੇ ਦੇ ਸਿੰਘਾਂ ਤੇ ਸੰਤਾਂ ਦੀ ਇਸ ਪ੍ਰਵਾਰ ਉਪਰ ਬਹੁਤ ਪ੍ਰਸੰਨਤਾ, ਸੀ ਸੰਤ ਜੀ ਨੇ ਇਸ ਪ੍ਰਵਾਰ ਨੂੰ ਬਹੁਤ ਵਰਦਾਨ ਦਿੱਤੇ।

੧੮ ਨੂੰ ਸੂਬਾ ਢੁਡੀਕੇ ਵੈਦ ਮੁਕੰਦ ਸਿੰਘ ਦੇ ਘਰ ਪ੍ਰਸ਼ਾਦਾ ਛਕ ਕੇ ਅਜੀਤ ਵਾਲ ਤੋਂ ਗੱਡੀ ਚੜ੍ਹ ਕੇ ਜੰਡਿਆਲਾ ਗੁਰੂ ਵਿਖੇ ਹਿੰਦਾਲ ਦੇ ਡੇਰੇ 'ਚ ਪੜਾ ਕੀਤਾ। ਅਗਲੇ ਦਿਨ ਪੈਦਲ ਚੱਲ ਕੇ ਤਰਨ ਤਾਰਨ ਪੁੱਜੇ। ਅਸ਼ਨਾਨ ਕੀਤੇ ਪ੍ਰਕਰਮਾ ਕੀਤੀਆਂ ਕੀਰਤਨ ਸੁਣਿਆ। ੨੦ ਨੂੰ ਪੈਦਲ ਚਲ ਕੇ ਅੰਮ੍ਰਿਤਸਰ ਪੁੱਜੇ। ਪੰਜਾਂ ਸਰੋਵਰਾਂ 'ਚ ਇਸ਼ਨਾਨ ਕੀਤੇ, ਤੇ ਕੀਰਤਨ ਸ੍ਰਵਣ ਕੀਤਾ। ੨੧ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਉਤਸਵ ਪੁਰਬ ਮਨਾਇਆ, ਜਲੌ ਦੇ ਦਰਸ਼ਨ ਕੀਤੇ। ੨੨ ਨੂੰ ਬਾਬਾ ਬਕਾਲਾ ਪੜਾ ਕੀਤਾ। ੨੩ ਨੂੰ ਕੀਰਤਨ ਉਪਰੰਤ ਸੂਬਾ ਸ਼ਾਮ ਕਥਾ ਕੀਤੀ। ਸਾਰੇ ਗੁਰਦੁਆਰਿਆਂ ਦੇ ਦਰਸ਼ਨ ਕੀਤੇ। ੨੪ ਨੂੰ ਕਰਤਾਰਪੁਰ ਦੇ ਦਰਸ਼ਨ ਕੀਤੇ, ੨੫ ਨੂੰ ਮੁਖ ਵਾਕ ਦੀ ਕਥਾ ਗੁ: ਥੰਮ੍ਹ ਸਾਹਿਬ ਕੀਤੀ। ਕਰਤਾਰਪੁਰੀ ਪੁਰਾਤਨ ਹੱਥ ਲਿਖਤ ਬੀੜ ਦੇ ਸ਼ੀਸ਼ ਮਹੱਲ 'ਚ ਦਰਸ਼ਨ ਕੀਤੇ। ਗੁ: ਗੰਗਸਰ ਦੇ ਦਰਸ਼ਨ ਕੀਤੇ। ਸ਼ਾਮ ਨੂੰ ਲੁਧਿਆਣੇ ਪੁੱਜੇ, ੨੬, ੨੭ ਨੂੰ ਗੁ: ਕਲਗੀਧਰ ਲੁਧਿਆਣਾ ਵਿਖੇ ਮੁਖਵਾਕ ਦੀ ਕਥਾ ਕੀਤੀ। ੨੭ ਦੀ ਸ਼ਾਮ ਨੂੰ ਬੋਪਾਰਾਇ, ੨੮ ਨੂੰ ਜੱਸੋਵਾਲ ਗਿਆਨੀ ਗੱਜਣ ਸਿੰਘ ਪਾਸ ਜਾ ਕੇ ੩੧ ਤੱਕ ਰਹੇ। ਸ਼ਾਮ ਨੂੰ ਕੋਕਰੀ ਕਲਾਂ ਪਹੁੰਚੇ ੧ ਸਤੰਬਰ ਨੂੰ ਕਥਾ ਕਰਕੇ ਭਿੰਡਰ ਕਲਾਂ ਗੁ: ਅਖੰਡ ਪ੍ਰਕਾਸ਼ ਪੁੱਜੇ। ੯. ੧੦, ੧੧ ਨੂੰ ਸਲਾਨਾ ਜੋੜ ਮੇਲਾ ਮਨਾਇਆ। ੨੩ ਸਤੰਬਰ ਤੱਕ ਭਿੰਡਰੀਂ ਰਹੇ। ੨੨ ਸਤੰਬਰ ਨੂੰ ਭਿੰਡਰ ਕਲਾਂ ਹਾਈ ਸਕੂਲ ਦੀ ਇਮਾਰਤ ਦੀ ਨਿਉਂ ਸੰਤਾਂ ਨੇ ਪੰਜਾਂ ਪਿਆਰਿਆਂ 'ਚ ਸ਼ਾਮਲ ਹੋ ਕੇ ਰੱਖੀ। ੨੪, ੨੫ ਨੂੰ ਕੋਕਰੀ ਕਲਾਂ ਦੀਵਾਨ ਕੀਤੇ ਸੇਵਾ ਗਿਆਨੀ ਸ਼ੇਰ ਸਿੰਘ ਤੇ ਸੰਗਤ ਨੇ ਕੀਤੀ। ੨੬ ਨੂੰ ਤੁਗਲ ਪਿੰਡ ਪੁੱਜੇ। ੨੭, ੨੮ ਨੂੰ ਕਥਾ ਸੰਤ ਇੰਦਰ ਸਿੰਘ ਜੀ ਮੋਨੀ ਨੇ ਕੀਤੀ ਜੋ ਸੰਤਾਂ ਦੇ ਵਿਦਿਆਰਥੀ ਸਨ ਤੇ ਚੰਗੇ ਭਜਨੀਕ ਸਨ। ਸੰਤਾਂ ਨੇ ੩੩ ਸ੍ਵੈਯਾਂ ਤੇ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਕਥਾ ਕੀਤੀ। ਤੁਗਲ ਵਿਚ ਸੇਵਾ ਭਾਈ ਅਰਜਨ ਸਿੰਘ ਨੇ ਕੀਤੀ।

# ਤੇਰ੍ਹਵੀਂ ਅੰਮ੍ਰਿਤ ਵਰਖਾ

**ਤੇਰ੍ਹਵੀਂ ਸੰਥਾ ਕਥਾ :–**

੫ ਅਕਤੂਬਰ ਨੂੰ ਅਖੰਡ ਪਾਠ ਦੇ ਭੋਗ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੇਰ੍ਹਵੀਂ ਸੰਥਾ ਕਥਾ ਅਰੰਭ ਕੀਤੀ। ਭਾਈ ਅਰਜਨ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾ ਕੇ ਦਸਮ ਗ੍ਰੰਥ ਦੀ ਕਥਾ ਸ਼ੁਰੂ ਕੀਤੀ। ੧੬ ਨੂੰ ਸਧਾਰ ਪਿੰਡ ਪਹੁੰਚ ਗਏ। ੨੬ ਤੱਕ ਏਥੇ ਰਹੇ। ੨੩ ਨੂੰ ਸੁਧਾਰ ਕਾਲਜ 'ਚ ਦੋਨੋਂ ਸਮੇਂ ਦੇ ਦੀਵਾਨ ਹੋਏ। ੨੭ ਨੂੰ ਪਿੰਡ ਜੋਧ ਪੁੱਜੇ। ੨੮ ਨੂੰ ਪਿੰਡ ਬੁਟਾਰੀ ਭਾਈ ਮੱਲ ਸਿੰਘ ਨਿਹੰਗ ਅਤੇ ਭਾਈ ਮਹਿੰਦਰ ਸਿੰਘ ਦੇ ਗੁਰਦੁਆਰੇ ਪੁੱਜੇ। ੧ ਨਵੰਬਰ ਨੂੰ ਗੁਰਪੁਰਬ ਅਵਤਾਰ ਗੁਰੂ ਨਾਨਕ ਸਾਹਿਬ ਸਮੇਂ ਦੋ ਅਖੰਡ ਪਾਠਾਂ ਦੇ ਭੋਗ ਪਾਏ, ਜਪੁਜੀ ਸਾਹਿਬ ਦੀ ਕਥਾ ਦਾ ਭੋਗ ਪਾਇਆ। ਦੀਵਾਨ ਤੋਂ ਬਾਦ ਜਲੂਸ ਕੱਢਿਆ। ੮ ਤੋਂ ੧੫ ਤੱਕ ਪਿੰਡ ਨੰਗਲ ੧੬ ਤੋਂ ੧੭ ਨੂੰ ਖੇੜਾ ਪਿੰਡ, ੧੮ ਤੋਂ ੧੯ ਮੰਡੀ ਅਹਿਮਦਗੜ੍ਹ (ਛਪਾਰ) ੧੦ ਨੂੰ ਮਾਨਸਾ ਮੰਡੀ, ੨੧ ਨਵੰਬਰ ਤੋਂ ੨੭ ਦਸੰਬਰ ਤੱਕ ਪਿੰਡ ਮਾਲੋ ਕਾ ਫੱਤਾ ਵਿਖੇ ਸਾਰੇ ਜੱਥੇ ਸਮੇਤ ਕੀਰਤਨ ਕਥਾ ਦੇ ਪ੍ਰਵਾਹ ਚਲਦੇ ਰਹੇ। ਦੋ ਵਾਰ ਅੰਮ੍ਰਿਤ ਪ੍ਰਚਾਰ ਹੋਇਆ, ੫੦ ਪ੍ਰਾਣੀ ਗੁਰੂ ਵਾਲੇ ਬਣੇ। ਇਥੇ ਸੇਵਾ ਦਾ ਪ੍ਰਬੰਧ ਗਿਆਨੀ ਅਮਰ ਸਿੰਘ ਜੀ ਕ੍ਰਿਤੀ ਨੇ ਕੀਤਾ ਜੋ ਸੰਤਾਂ ਦੇ ਵਿਦਿਆਰਥੀ ਵਿਦਵਾਨ ਸੱਜਣ ਹਨ ਤੇ ਸੰਤਾਂ ਪਾਸੋਂ ਪੜ੍ਹ ਕੇ ਇੱਥੇ ਹੀ ਟਿਕੇ ਹਨ। ਸਿੰਘਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰਪ੍ਰਤਾਪ ਸੂਰਜ ਦੀ ਸੰਥਾ ਕਥਾ ਪੜ੍ਹਾ ਰਹੇ ਹਨ। ੨੮ ਨੂੰ ਖਡਿਆਲ ਪਿੰਡ ਪੁੱਜੇ, ਪ੍ਰਬੰਧ ਭਾਈ ਕਰਤਾਰ ਸਿੰਘ ਤੇ ਭਾਈ ਠਾਕਰ ਸਿੰਘ ਨੇ ਕੀਤਾ।

**ਚਹੁੰ ਤਖ਼ਤਾਂ ਦੀ ਯਾਤ੍ਰਾ :–**

੧੯੫੪ ਈ: ਦਾ ੯, ੧੦, ੧੧ ਸਤੰਬਰ ਦਾ ਭਿੰਡਰਾਂ ਦਾ ਸਲਾਨਾ ਜੋੜ ਮੇਲਾ ਕਰਕੇ ਕੁਝ ਸਿੰਘਾਂ ਨੂੰ ਨਾਲ ਲੈ ਕੇ ਸੰਤ ਜੀ ਹਜ਼ੂਰ ਸਾਹਿਬ ਦੀ ਯਾਤਰਾ ਨੂੰ ਗਏ। ਦਸਹਿਰੇ ਦੇ ਜੋੜ ਮੇਲੇ ਦੇ ਦਰਸ਼ਨ ਕੀਤੇ। ਇਰਦ ਗਿਰਦ ਦੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ਨਾਨਕ ਝੀਰੇ ਵੀ ਗਏ। ਇਥੋਂ ਬੰਬਈ ਦੀਆਂ ਸੰਗਤਾਂ ਦੇ ਪ੍ਰੇਮ ਕਰਕੇ ਉਥੇ ਜਾ ਦਰਸ਼ਨ ਦਿੱਤੇ। ਸਾਰੇ ਗੁਰਦੁਆਰਿਆਂ 'ਚ ਕਥਾ ਕੀਰਤਨ ਰਾਹੀਂ ਸੰਗਤਾਂ ਨੂੰ ਗੁਰੂ ਤੇ ਗੁਰਬਾਣੀ ਨਾਲ ਜੋੜਿਆ। ਅਵਤਾਰ ਪਾ: ੧ ਦਾ ਗੁਰਪੁਰਬ ਇਥੇ ਹੀ ਮਨਾਇਆ। ਨਵੰਬਰ ਦੇ ਅਖੀਰ ਵਿਚ ਤਖਤ ਸ੍ਰੀ ਹਰਿਮੰਦਰ ਪਟਨਾ ਸਾਹਿਬ ਚਲੇ ਗਏ। ਉਥੇ ਕਾਫ਼ੀ ਸਮਾ ਕਥਾ, ਕੀਰਤਨ ਦਾ ਅਨੰਦ ਮਾਣਦੇ ਰਹੇ ਕਲਗੀਧਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਦਸੰਬਰ ਦੇ ਤੀਜੇ ਹਫ਼ਤੇ ਚੱਲ ਕੇ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਏ। ਇਥੇ ੨੫ ਕੁ ਦਿਨ ਰਹਿ ਕੇ ਕਥਾ ਦੇ ਅਗੰਮੀ ਰਸ ਰਾਹੀਂ ਸੰਗਤਾਂ ਨੂੰ ਕ੍ਰਿਤਾਰਥ ਕਰਦੇ ਰਹੇ।

੧ ਜਨਵਰੀ, ੧੯੫੫ ਈ: ਨੂੰ ਪਾ: ੧੦ਵੀਂ ਦਾ ਅਵਤਾਰ ਗੁਰਪੁਰਬ ਸ੍ਰੀ ਅਨੰਦਪੁਰ ਸਾਹਿਬ ਮਨਾਇਆ, ਅਖੰਡ ਪਾਠ ਦਾ ਭੋਗ ਪਾਇਆ। ੭੦੬) ਰੁਪਏ ਦਾ ਕੇਸਗੜ੍ਹ ਸਾਹਿਬ ਲੰਗਰ ਕੀਤਾ। ੨੦੦) ਰੁਪਏ ਨਿਹੰਗ ਸਿੰਘਾਂ ਦੇ ਲੰਗਰ ਹਿਤ। ੩੦੦) ਰੁਪਏ ਨਿਹੰਗ ਸਿੰਘਾਂ ਦੇ ਗੁਰਦੁਆਰੇ ਵਾਸਤੇ, ੫੧) ਰੁਪਏ ਅਨੰਦਗੜ੍ਹ ਦੇ ਲੰਗਰ ਲਈ ਸੰਤ ਜਵਾਲਾ ਸਿੰਘ ਦੇ ਪ੍ਰੇਮੀਆਂ ਨੂੰ ਦਿੱਤੇ। ੨ ਨੂੰ ਕੀਰਤਪੁਰ ਦੇ

ਗੁਰਦੁਆਰਿਆਂ ਦੀ ਯਾਤਰਾ ਕਰਕੇ ਸ਼ਾਮ ਦਾ ਦੀਵਾਨ ਗੁ: ਸਦਾ ਬ੍ਰਤ (ਰੋਪੜ) 'ਚ ਕੀਤਾ, ਰਾਤ ਨੂੰ ਜਗਰਾਤਾ ਕੀਤਾ। ੩ ਨੂੰ ਪੰਜੋਖਰੇ ਸਾਹਿਬ ਦਰਸ਼ਨ ਕੀਤੇ। ਭਾਈ ਹਰਨਾਮ ਸਿੰਘ ਰਾਗੀ ਸਹਾਰਨਪੁਰ ਵਾਲਿਆਂ ਵੱਲੋਂ ਅਖੰਡ ਪਾਠ ਕਰਕੇ ੫ ਨੂੰ ਭੋਗ ਪਾਇਆ। ਬਾਬਾ ਮੇਹਰ ਸਿੰਘ ਤੇ ਮਾਈ ਚਤਰ ਕੌਰ ਨੇ ਬਹੁਤ ਸੇਵਾ ਕੀਤੀ। ੬ ਨੂੰ ਅੰਬਾਲੇ ਛਾਉਣੀ ਮਾਈ ਤੰਬੂਆਂ ਵਾਲੀ ਦੇ ਘਰ ਆਰਾਮ ਕਰਕੇ ਸ਼ਹਿਰ ਅੰਬਾਲੇ ਗੁ: ਮੰਜੀ ਸਾਹਿਬ ਵਿਚ ਦੀਵਾਨ ਸਜਾਏ ਸੰਤਾਂ ਕਥਾ ਕੀਤੀ। ਰਾਤ ਦੀ ਗੱਡੀ ਚੜ੍ਹ ਕੇ ੭ ਦੀ ਸੁਬ੍ਹਾ ਨੂੰ ਅੰਮ੍ਰਿਤਸਰ ਪੁੱਜੇ। ੮ ਨੂੰ ਛੇ ਅਖੰਡ ਪਾਠ ਸ੍ਰੀ ਹਰਿਮੰਦਰ ਸਾਹਿਬ ਕਰਵਾਏ। ਇਕ ਅਖੰਡ ਪਾਠ ਸ੍ਰੀ ਅਕਾਲ ਤਖ਼ਤ ਸਾਹਿਬ ਕਰਵਾਇਆ ਰਾਗ ਮਾਲਾ ਸਹਿਤ ਭੋਗ ਪਾਇਆ। ੨੫੦) ਰੁਪਏ ਦਾ ਖੀਰ ਦਾ ਲੰਗਰ ਸ੍ਰੀ ਗੁਰੂ ਰਾਮਦਾਸ ਲੰਗਰ 'ਚ ਕੀਤਾ। ੫੧) ਰੁਪਏ ਸੰਤ ਰਣ ਸਿੰਘ ਦੇ ਡੇਰੇ ਲੰਗਰ ਨੂੰ ਦਿੱਤੇ। ੯ ਨੂੰ ਅੰਮ੍ਰਿਤਸਰ ਦੇ ਸਾਰੇ ਗੁਰਦੁਆਰਿਆਂ ਦੀ ਯਾਤਰਾ ਕੀਤੀ ਦੇਗਾਂ ਕਰਵਾਈਆਂ। ਭਾਈ ਸੁੰਦਰ ਸਿੰਘ ਦੇ ਪ੍ਰਵਾਰ ਦੀ ਸੇਵਾ ਸ਼ਲਾਘਾ ਯੋਗ ਹੈ। ੧੦ ਨੂੰ ਪੰਜਾਂ ਸਰੋਵਰਾਂ ਦੇ ਇਸ਼ਨਾਨ ਕੀਤੇ। ਸ਼ਾਮ ਨੂੰ ਬੋਪਾਰਾਇ ਆ ਗਏ। ੧੧ ਨੂੰ ਭਿੰਡਰ ਕਲਾਂ ਪਹੁੰਚ ਕੇ ਸਾਰੇ ਤਖਤਾਂ ਦੀ ਯਾਤਰਾ ਦੀ ਖੁਸ਼ੀ ਵਿਚ ਦੇਗਾਂ ਕਰਾਈਆਂ ਅਰਦਾਸਾਂ ਕੀਤੀਆਂ। ੧੨ ਨੂੰ ਗੁ: ਸ੍ਰੀ ਅਖੰਡ ਪ੍ਰਕਾਸ਼ ਦੀ ਨਵੀਂ ਬਿਲਡਿੰਗ ਦੀ ਖੁਸ਼ੀ ਵਿਚ ਅਖੰਡ ਪਾਠ ਅਰੰਭ ਕਰਕੇ ਮਾਘੀ ਦੇ ਦਿਨ ੧੪ ਨੂੰ ਭੋਗ ਪਾਏ। ੧੩ ਨੂੰ ਨਗਰ ਕੀਰਤਨ ਦਾ ਜਲੂਸ ਕੱਢਿਆ, ਸੰਗਤਾਂ ਬਹੁਤ ਜੁੜੀਆਂ, ੧੫ ਨੂੰ ਸ਼ਾਮ ਦਾ ਦੀਵਾਨ ਨਗਰ ਵਿਚ ਕੀਤਾ। ੧੭ ਤੱਕ ਸੁਬ੍ਹਾ ਦਾ ਦੀਵਾਨ ਗੁਰਦੁਆਰੇ ਤੇ ਸ਼ਾਮ ਦਾ ਪਿੰਡ ਵਿਚ ਹੁੰਦਾ ਰਿਹਾ। ੧੭ ਦੀ ਕਥਾ ਤੋਂ ਬਾਦ ਪਿੰਡ ਰੌਲੀ ਭਾਈ ਹਰਜੰਤ ਸਿੰਘ ਦੇ ਘਰ ਪੁੱਜੇ। ੧੮ ਨੂੰ ਸੁਬ੍ਹਾ ਦੀਵਾਨ ਤੇ ਲੰਗਰ ਦੁਸਾਂਝ ਭਾਈ ਹਰਦਿੱਤ ਸਿੰਘ ਦੇ ਘਰ ਹੋਇਆ। ਸ਼ਾਮ ਨੂੰ ਫ਼ੀਰੋਜ਼ਪੁਰ ਦੇ ਨੇੜੇ ਧੀਰੇ ਪਤ੍ਰੇ ਪਹੁੰਚ ਗਏ। ਇੱਥੋਂ ਦੇ ਸਿੰਘ ਜ਼ਿਆਦਾ ਕਾਨ੍ਹੇ ਕਾਛੇ ਤੋਂ ਆਏ ਹੋਏ ਸਨ ਤੇ ਭਗਤ ਉਜਾਗਰ ਸਿੰਘ ਦੇ ਸਤਿਸੰਗੀ ਸਨ ਇਨ੍ਹਾਂ ਸਿੰਘਾਂ ਨੇ ਇਕ ਤੋਂ ਇਕ ਚੜ੍ਹਦੀ ਕਲਾ ਵਿਚ ਸੇਵਾ ਕੀਤੀ। ੪ ਫਰਵਰੀ ਦੀ ਸਵੇਰ ਤੱਕ ਦੋਨੋਂ ਸਮੇਂ ਦੀਵਾਨ ਸਜਦੇ ਰਹੇ। ੪ ਦੀ ਦੁਪਹਿਰ ਬਾਦ ਜੱਥਾ ਰੌਲੀ ਪਹੁੰਚ ਗਿਆ। ਮਹਾਂਪੁਰਖਾਂ ਨੇ ਕੁਝ ਸਿੰਘਾਂ ਸਮੇਤ ਪਿੰਡ ਚੋਟੀਆਂ ਭਾਈ ਚੇਨਣ ਸਿੰਘ ਦੇ ਘਰ ਲੰਗਰ ਛਕਿਆ। ਗੁਰਦੁਆਰੇ ਦੀਵਾਨ ਸਜਾਇਆ। ਰਾਤ ਨੂੰ ਮੋਰ ਮੁਕਟ ਦੇ ਭਾਣਜੇ ਸੱਜਣ ਸਿੰਘ ਦੇ ਘਰ ਪਿੰਡ ਮਹੇਸ਼ਰੀ ਪੁੱਜੇ। ੫ ਨੂੰ ਮਹੇਸ਼ਰੀ ਤੋਂ ਰੌਲੀ ਪੁੱਜੇ। ੯ ਫਰਵਰੀ ਤੱਕ ਦੋ ਵਕਤ ਦੀਵਾਨ ਸਜਦੇ ਰਹੇ। ੭ ਨੂੰ ਭਾਈ ਅਰਜਨ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਤੇ ੯ ਨੂੰ ਭਾਈ ਹਰਜੰਤ ਸਿੰਘ ਦੇ ਘਰ ਦੋ ਅਖੰਡ ਪਾਠਾਂ ਦੇ ਭੋਗ ਪਾਏ। ੧੦ ਨੂੰ ਅਖਾੜੇ ਨਗਰ ਪੁੱਜੇ। ੧੨ ਫਰਵਰੀ ਨੂੰ ਇਕ ਅਖੰਡ ਪਾਠ ਦਾ ਭੋਗ ਭਾਈ ਕਿਸ਼ਨ ਸਿੰਘ ਦੇ ਘਰ ਤੇ ਦੂਜੇ ਅਖੰਡ ਪਾਠ ਦਾ ਭੋਗ ਸੰਤਾਂ ਦੇ ਆਪਣੇ ਭੁਜੰਗੀ ਭਗਵਾਨ ਸਿੰਘ ਦੇ ਘਰ ਪਾਇਆ ਦੋਹੀਂ ਥਾਈਂ ਕਥਾ ਕੀਤੀ। ਤੀਜੀ ਵਾਰ ਗੁਰਦੁਆਰੇ ਆ ਕੇ ਬਾਰਹ ਮਾਹਾ ਦੀ ਕਥਾ ਕੀਤੀ। ੧੩ ਨੂੰ ਜੱਥੇ ਸਮੇਤ ਮਲਕ ਪਿੰਡ ਪੁੱਜੇ ਉਜਾਗਰ ਸਿੰਘ ਦੇ ਘਰ ਅਖੰਡ ਪਾਠ ਅਰੰਭ ਕੀਤਾ। ਸੰਤ ਜੀ ਕੁਝ ਸਿੰਘਾਂ ਸਮੇਤ ਸੰਤ ਗਿਆਨੀ ਸੁੰਦਰ ਸਿੰਘ ਜੀ ਦੀ ਸਲਾਨਾ ਯਾਦ ਦੇ ਜੋੜ ਮੇਲੇ ਤੇ ਬੋਪਾਰਾਇ ਜਲੂਸ 'ਚ ਸ਼ਾਮਲ ਹੋਏ ਤੇ ਪ੍ਰਚਾਰ ਕੀਤਾ। ੧੪ ਨੂੰ ਸ਼ਬਦ ਦੀ ਕਥਾ ਦੋਨੋਂ ਵਕਤ ਕੀਤੀ। ੧੫ ਨੂੰ ਭੋਗ ਦੇ ਸਲੋਕਾਂ ਦੀ ਕਥਾ ਕਰਕੇ ਜੱਥੇਦਾਰ ਗੁਰਦਿਆਲ ਸਿੰਘ ਜੀ ਵਲੋਂ ਕੀਤੀ ਸੰਥਾ ਕਥਾ ਦਾ ਭੋਗ ਪਾਇਆ। ਮਲਕ ਪੁੱਜ ਕੇ ਭਾਈ ਉਜਾਗਰ ਸਿੰਘ ਦੇ ਘਰ ਸ਼ਬਦ ਦੀ ਕਥਾ ਸੁਣਾਈ।

੧੬ ਨੂੰ ਭਾਈ ਉਜਾਗਰ ਸਿੰਘ ਦੇ ਘਰ ਦੋ ਅਖੰਡ ਪਾਠਾਂ ਦੇ ਭੋਗ ਪਾਏ ਤੇ ਸੰਤਾਂ ਕਥਾ ਕੀਤੀ। ੧੭ ਤੇ ੧੮ ਨੂੰ ਸੰਗਤ ਦੇ ਪ੍ਰੇਮ ਸਦਕਾ ਦੋ ਦਿਨ ਗੁਰਦੁਆਰੇ ਦੀਵਾਨ ਸਜਾਏ। ੧੮ ਦੀ ਸ਼ਾਮ ਨੂੰ ਪੱਖੋਵਾਲ ਪੁੱਜੇ। ਜੱਥੇ ਦਾ ਪ੍ਰਬੰਧ ਸੰਤ ਬਖਸ਼ੀਸ਼ ਸਿੰਘ ਨੇ ਕੀਤਾ। ੯ ਮਾਰਚ ਤੱਕ ਪ੍ਰੋਗ੍ਰਾਮ ਰਿਹਾ, ਅੰਮ੍ਰਿਤ ਪ੍ਰਚਾਰ

ਹੋਇਆ ੫੧ ਸਿੰਘ ਗੁਰੂ ਵਾਲੇ ਬਣੇ। ੨ ਮਾਰਚ ਨੂੰ ਸ਼ਾਮ ਦਾ ਦੀਵਾਨ ਨੰਗਲ ਖੁਰਦ ਕੀਤਾ। ੯ ਮਾਰਚ ਦੀ ਸ਼ਾਮ ਨੂੰ ਪੈਦਲ ਰਾਜਗੜ੍ਹ ਨੇੜੇ ਰਾਇਕੋਟ ਪੁੱਜੇ ੧੫ ਤੱਕ ਰਹੇ। ੧੪ ਨੂੰ ੨੫ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। ੧੬ ਤੋਂ ਰਾਇਪੁਰ ਦੀਵਾਨ ਸ਼ੁਰੂ ਹੋਏ। ੨੦ ਤੋਂ ਹਲਵਾਰੇ ਦਾ ਪ੍ਰੋਗਰਾਮ ੨੪ ਤੱਕ ਰਿਹਾ। ੨੫ ਤੋਂ ਜੱਸੋਵਾਲ ੨੯ ਤੱਕ ਰਹੇ। ੩੦ ਤੋਂ ਦਾਉਧਰ ੧ ਅਪਰੈਲ ਤੱਕ ਰਹੇ, ਭਾਈ ਪੂਰਨ ਸਿੰਘ ਦੇ ਘਰ ੧ ਅਪਰੈਲ ਨੂੰ ਭੋਗ ਪਾਇਆ। ਤਿੰਨ ਦਿਨ ਗੁਰਦੁਆਰੇ ਦੀਵਾਨ ਸਜਦੇ ਰਹੇ। ੨ ਨੂੰ ਮੁਕਤਸਰ ਸਾਰੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ਸ਼ਾਮ ਨੂੰ ਗੋਇੰਦਵਾਲ, ਖਡੂਰ ਸਾਹਿਬ, ਤਰਨ ਤਾਰਨ ਤੇ ਅੰਮ੍ਰਿਤਸਰ ਪੁੱਜੇ। ੫ ਨੂੰ ਮਿਆਣੀ ਪੁੱਜੇ, ੬ ਨੂੰ ਅਖੰਡ ਪਾਠ ਉਪਰੰਤ ਕਥਾ ਕਰਕੇ ਪਟਿਆਲੇ ਸਰਦਾਰ ਤਿਰਲੋਕ ਸਿੰਘ ਮਾਈ ਰਛਪਾਲ ਕੌਰ ਦੀ ਕੋਠੀ ਪੁੱਜੇ। ੭ ਨੂੰ ਗੁਰਦੁਆਰਾ ਦੂਖ ਨਿਵਾਰਣ ਕਥਾ ਸ੍ਰਵਣ ਕਰਾਈ। ੪ ਨੂੰ ਕੋਠੀ ਵਿਖੇ ਅਖੰਡ ਪਾਠ ਦੇ ਭੋਗ ਉਪਰੰਤ ਸ਼ਬਦ ਦੀ ਕਥਾ ਸੰਤਾਂ ਨੇ ਵੈਰਾਗਮਈ ਰਸ 'ਚ ਕੀਤੀ। ਮਾਤਾ ਰਛਪਾਲ ਕੌਰ ਸਰਦਾਰ ਤਿਰਲੋਕ ਸਿੰਘ ਵਲੋਂ ੪੦੦ ਰੁਪਏ ਦੇ ਬਸਤ੍ਰ ਸਿੰਘਾਂ ਤੇ ਕਛਹਿਰਿਆਂ ਲਈ ਅਰਦਾਸ ਕਰਵਾਏ। ੯ ਨੂੰ ਸ਼ਬਦ ਦੀ ਕਥਾ ਗੁ. ਦੂਖ ਨਿਵਾਰਣ ਸਾਹਿਬ ਕੀਤੀ ਤੇ ਸ਼ਾਮ ਦੀ ਕਥਾ ਮਹੱਲਾ ਸੁਖਦਾਸਪੁਰਾ ਵਿਖੇ ਕੀਤੀ।

**ਦਮਦਮਾ ਸਾਹਿਬ**—੧੦ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਪਹੁੰਚ ਗਏ। ਸ਼ਾਮ ਦੀ ਕਥਾ ਬੁੰਗਾ ਮਸਤੂਆਣਾ ਵਿਖੇ ਕੀਤੀ। ੧੧ ਨੂੰ ਵੀ ਸੁਬ੍ਹਾ ਦੀ ਕਥਾ ਉਥੇ ਹੀ ਕੀਤੀ। ਬਾਦ 'ਚ ਸਾਰੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ੧੨ ਨੂੰ ਸੁਬ੍ਹਾ ਦੀ ਕਥਾ ਮਾਤਾ ਦੇ ਗੁਰਦੁਆਰੇ ਤੇ ਸ਼ਾਮ ਦਾ ਦੀਵਾਨ ਬੁੰਗਾ ਮਸਤੂਆਣਾ ਵਿਖੇ ਹੋਇਆ। ੧੩ ਨੂੰ ਗੁ: ਜੰਡਸਰ ਅਖੰਡ ਪਾਠ ਦੇ ਭੋਗ ਉਪਰੰਤ ਬਾਰਹ ਮਾਹਾ ਦੀ ਕਥਾ ਕੀਤੀ। ਇਹ ਅਖੰਡ ਪਾਠ ਬਾਬਾ ਜੁਆਲਾ ਸਿੰਘ ਹਰਖੋਵਾਲ ਵਾਲਿਆਂ ਵਲੋਂ ਅਰੰਭ ਕਰਵਾਇਆ ਗਿਆ ਸੀ। ੧੬ ਨੂੰ ਅੰਬਾਲੇ ਗੁਰਦੁਆਰਾ ਬਾਉਲੀ ਸਾਹਿਬ ਪਾ: ੬ ਪੁੱਜੇ ੨੨ ਤੱਕ ਇਥੇ ਰਹੇ। ੨੩ ਨੂੰ ਸੰਤ ਅੰਮ੍ਰਿਤਸਰ ਪੁੱਜੇ ਮੰਗਲਾਂ ਬਾਰੇ ਚਲ ਰਹੇ ਵਾਦ ਵਿਵਾਦ ਦੇ ਹੱਲ ਲਈ ਵਿਦਵਾਨਾਂ ਦੀ ਇਕੱਤਰਤਾ ਵਿਚ ਸ਼ਾਮਲ ਹੋਏ। ਜੱਥਾ ਪੰਜੋਖ਼ਰੇ ਸਾਹਿਬ ਪੁੱਜ ਗਿਆ, ੧੫ ਸਿੰਘ ਗੁਰਦੁਆਰਾ ਪਾਉਂਟਾ ਸਾਹਿਬ ਦੀ ਯਾਤਰਾ ਤੇ ਗਏ।

**ਪੰਜੋਖਰਾ ਸਾਹਿਬ**—੨੬ ਅਪਰੈਲ ਨੂੰ ਸੰਤ ਪੰਜੋਖਰਾ ਸਾਹਿਬ ਆ ਗਏ ਜੋ ੨੧ ਮਈ ਤੱਕ ਰਹੇ। ੧੦ ਮਈ ਨੂੰ ਪੰਜਾਬੀ ਸੂਬਾ ਜ਼ਿੰਦਾ ਬਾਦ ਦੇ ਨਾਹਰੇ ਤੇ ਲੱਗੀ ਪਾਬੰਦੀ ਤੋੜਨ ਲਈ ਮਾਸਟਰ ਤਾਰਾ ਸਿੰਘ ਨੇ ੧੧ ਸਿੰਘਾਂ ਦਾ ਜੱਥਾ ਲੈ ਕੇ ਗ੍ਰਿਫਤਾਰੀ ਦਿੱਤੀ, ਮੋਰਚਾ ਲੱਗ ਗਿਆ। ੧੧ ਮਈ ਨੂੰ ਇਕ ਅਖੰਡ ਪਾਠ ਦਾ ਭੋਗ ਕੇਹਰ ਸਿੰਘ ਦੇ ਘਰ ਤੇ ਦੂਜੇ ਦਾ ਮਿਸਤ੍ਰੀ ਸਾਧੂ ਸਿੰਘ ਦੇ ਘਰ ਪਾਇਆ। ਦੋਹੀਂ ਥਾਈਂ ਕਥਾ ਕੀਤੀ। ਉਪਰੰਤ ਗੁਰਦੁਆਰੇ ਸਾਹਿਬ ਗਿਆਨੀ ਨਿਰੰਜਨ ਸਿੰਘ ਜੀ ਕਾਨ੍ਹਾ ਕਾਛਾ ਤੇ ਸਰਦਾਰ ਸੁੰਦਰ ਸਿੰਘ ਵਲੋਂ ਆਪਣੇ ਪੁਤਰ ਮਨਮੋਹਨ ਸਿੰਘ ਦੇ ਘਰ ਲੜਕਾ ਹੋਣ ਦੀ ਖੁਸ਼ੀ 'ਚ ਰੱਖੇ ਦੋਹਾਂ ਅਖੰਡ ਪਾਠਾਂ ਦਾ ਭੋਗ ਪਾਇਆ। ਸੰਤਾਂ ਨੇ ਸ਼ਬਦ ਦੀ ਕਥਾ ਕੀਤੀ। ੧੭ ਮਈ ਨੂੰ ਰਾਗੀ ਹਰਨਾਮ ਸਿੰਘ ਵਲੋਂ ਅਰੰਭ ਕੀਤੇ ਅਖੰਡ ਪਾਠ ਦਾ ਭੋਗ ਪਿਆ। ਤਿੰਨੇ ਦਿਨ ਰਾਗੀ ਹਰਨਾਮ ਸਿੰਘ ਲਾਇਲਪੁਰ ਵਾਲੇ ਜੋ ਉਨ੍ਹਾਂ ਦਿਨਾਂ 'ਚ ਸਹਾਰਨਪੁਰ ਤੋਂ ਆਏ ਸਨ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ੨੧ ਨੂੰ ੧੧ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ।

**ਨਾਭਾ ਸਾਹਿਬ**—ਸ਼ਾਮ ਨੂੰ ਚੰਡੀਗੜ੍ਹ ਨੇੜੇ ਨਾਭਾ ਸਾਹਿਬ ਗੁ: ਪਾ: ੯ ਤੇ ੧੦ਵੀਂ ਪਿੰਡ ਦਿਆਲਪੁਰ ਪੁੱਜੇ। ੨੧ ਮਈ ਤੋਂ ੨੫ ਜੂਨ ਤੱਕ ਨਾਭਾ ਸਾਹਿਬ ਜੱਥਾ ਰਿਹਾ। ੨੫ ਨੂੰ ਤਿੰਨ ਅਖੰਡ ਪਾਠਾਂ ਦੇ ਭੋਗ ਪਾਏ। ਇਕ ਡਿਪਟੀ ਮੁਕੰਦ ਸਿੰਘ ਵਲੋਂ, ਦੂਜਾ ਬਾਬਾ ਜੈ ਸਿੰਘ ਪੰਜੋਖਰਾ ਵਲੋਂ ਤੀਜਾ ਸਰਦਾਰ ਉਪਕਾਰ ਸਿੰਘ ਵਲੋਂ ਰਖਾਇਆ ਗਿਆ ਸੀ। ੨੮ ਨੂੰ ਮਹਾਂਪੁਰਖਾਂ ਨੂੰ ਦ੍ਰਿਸ਼ਟਾਂਤ ਹੋਇਆ ਕਿ ਸਮਾ ਭਿਆਨਕ

ਹੈ ਪੰਥ ਤੇ ਔਕੜ ਕਰਕੇ ਸਾਰੇ ਜੱਥੇ ਨੂੰ ਰਾਤ ਦੇ ਵਕਤ ਸੋਹਿਲੇ ਦੇ ਪਾਠ ਤੋਂ ਪਹਿਲਾਂ ਚੌਪਈ ਸਾਹਿਬ ਦਾ ਪਾਠ ਕਰਨ ਦੀ ਆਗਿਆ ਕੀਤੀ। ਜੋ ਆਪਣੇ ਨਿਤਨੇਮ ਤੋਂ ਵੱਖਰਾ ਸਿੰਘ ਕਰਨ ਲੱਗੇ। ੩੦ ਮਈ ਨੂੰ ਬਾਬਾ ਜੀਤਾ ਸਿੰਘ ਢੁਡੀਕੇ ਦਾ ਦੇਹਾਂਤ ਸੁਣ ਕੇ ਉਸ ਨਮਿਤ ਸਾਰੇ ਜੱਥੇ ਦੇ ਸਿੰਘਾਂ ਪਾਸੋਂ ਆਪਣੇ ਨਿਤਨੇਮ ਤੋਂ ਵਖਰਾ ਪੰਜ ਬਾਣੀਆਂ, ਸੁਖਮਨੀ ਸਾਹਿਬ, ਆਸਾ ਦੀ ਵਾਰ, ਰਹਿਰਾਸ, ਸੋਹਿਲੇ ਆਦਿ ਬਾਣੀਆਂ ਦਾ ਨਿਤਨੇਮ ਕਰਵਾਇਆ। ੭ ਜੂਨ ਨੂੰ ਸੰਗਤਾਂ ਦੀ ਪ੍ਰੇਰਨਾ ਅਨੁਸਾਰ ਪਾਣੀ ਦੀ ਕਮੀ ਕਰਕੇ ਬਾਉਲੀ ਸਾਹਿਬ ਦੀ ਕਾਰ ਸ਼ੇਵਾ ਅਰੰਭ ਕਰਵਾਈ। ੨੬ ਤੋਂ ਰਾਜਪੁਰਾ ਜੰਕਸ਼ਨ ਗੁਰਦੁਆਰੇ ਕਥਾ ਕੀਰਤਨ ਦਾ ਪ੍ਰੋਗਰਾਮ ਸ਼ੁਰੂ ਹੋਇਆ। ੨੮ ਤੂੰ ਬਾਬਾ ਜੁਆਲਾ ਸਿੰਘ ਹਰਖੋਵਾਲ ਵਾਲਿਆਂ ਦਰਸ਼ਨ ਬਖਸ਼ੇ, ੨੯ ਨੂੰ ਪਿੰਡ ਨਸਰ ਪੁਰ ਪੁਜ ਕੇ ਸੰਤ ਅਜੀਤ ਸਿੰਘ ਜੀ ਦੇ ਦਰਸ਼ਨ ਕੀਤੇ। ਬਾਹਰ ਗੁਰਦੁਆਰੇ ਇਕ ਘੰਟਾ ਬਚਨ ਬਿਲਾਸ ਹੁੰਦੇ ਰਹੇ। ਸੰਤਾਂ ਕਿਹਾ ਕਿ 'ਸੋ ਇਕਾਂਤੀ ਜਿਸ ਰਿਦਾ ਥਾਇ'। ਆਗਿਆ ਲੈ ਕੇ ਸ਼ਾਮ ਨੂੰ ਵਾਪਸ ਰਾਜਪੁਰੇ ਪੁੱਜੇ ੧੩ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ।

**ਬਸਤੀ ਗੁਜ਼ਾਂ ਜਲੰਧਰ**—੨੦ ਨੂੰ ਪੰਜ ਸਿੰਘਾਂ ਸਮੇਤ ਜਲੰਧਰ ਦੀ ਬਸਤੀ ਗੁਜ਼ਾਂ ਵਿਖੇ ਗਿਆਨੀ ਨਿਰੰਜਨ ਸਿੰਘ ਪਾਸ ਪੁੱਜੇ। ਬਾਕੀ ਜੱਥਾ ਦੁਆਬੇ ਵਿਚ ਗਣੇਸ਼ਪੁਰੇ ਪੁੱਜਿਆ। ੨੧ ਨੂੰ ਬਸਤੀ ਗੁਜ਼ਾਂ ਦੀਵਾਨ ਕੀਤਾ ਅਤੇ ੨੨ ਨੂੰ ਫੌਜੀਆਂ ਦੇ ਗੁਰਦੁਆਰੇ ਦੀਵਾਨ ਸਜਾਇਆ। ਸਾਧੂ ਸਿੰਘ ਕਲਰਕ ਨੇ ਹਾਜ਼ਰੀ ਭਰ ਕੇ ਲਾਭ ਉਠਾਇਆ।

**ਗਣੇਸ਼ਪੁਰੇ**—੨੨ ਦੀ ਸ਼ਾਮ ਨੂੰ ਗਣੇਸ਼ਪੁਰੇ ਪੁੱਜੇ। ਬਾਬਾ ਲਾਭ ਸਿੰਘ ਨੇ ਜੱਥੇ ਦੀ ਸੇਵਾ ਸੰਭਾਲ ਕੀਤੀ ਬਾਬਾ ਲੱਖੋ ਦੀ ਬੇਨਤੀ ਤੇ ਗਣੇਸ਼ਪੁਰੇ ਪਾ: ੬ ਨੇ ਚਰਨ ਪਾਏ ਸਨ, ਜਿਸ ਥੜੇ ਉਪਰ ਗੁਰੂ ਹਰਿਗੋਬਿੰਦ ਸਾਹਿਬ ਜੀ ਬੈਠੇ ਸਨ ਦੋ ਮੰਜ਼ਲਾ ਮੰਜੀ ਸਾਹਿਬ ਗੁੰਬਦ ਸਹਿਤ ਬਾਬਾ ਲਾਭ ਸਿੰਘ ਨੇ ਬਨਾਇਆ, ਉਸ ਦੀ ਚੱਠ ਲਈ ਦੋ ਅਖੰਡਪਾਠਾਂ ਦੇ ਭੋਗ ਪਾਏ ਗਏ। ਇਕ ਬਾਬਾ ਲਾਭ ਸਿੰਘ ਵਲੋਂ ਤੇ ਦੂਜਾ ਸੰਤਾਂ ਦੇ ਘਰੋਂ ਮਾਤਾ ਕ੍ਰਿਸ਼ਨ ਕੌਰ ਵਲੋਂ ਰਖਾਇਆ ਗਿਆ ਸੀ। ਸੰਗਤਾਂ ਨੂੰ ਅੰਬਾਂ ਦੇ ਖੁੱਲੇ ਗੱਫੇ ਛਕਾਏ ਗਏ।

੪ ਜੁਲਾਈ ਚਲਦੇ ਅਕਾਲੀ ਮੋਰਚੇ ਸਮੇਂ ਸਰਕਾਰ ਨੇ ਪੁਲਿਸ ਤੋਂ ਹੱਲਾ ਕਰਵਾ ਕੇ ਸਰਾਂ, ਦਫ਼ਤਰ, ਮੰਜੀ ਸਾਹਿਬ ਤੇ ਲੰਗਰ ਤੇ ਕਬਜ਼ਾ ਕਰ ਲਿਆ। ੨੫੦ ਟੀਅਰ ਗੈਸ ਦੇ ਗੋਲੇ ਤੇ ਬੰਦੂਕਾਂ ਦੀਆਂ ਗੋਲੀਆਂ ਚਲਾਈਆਂ, ਕਾਫ਼ੀ ਸਿੰਘ ਜ਼ਖਮੀ ਹੋ ਗਏ ਚਾਰ ਸਿੰਘ ਸ਼ਹੀਦ ਹੋ ਗਏ। ੧੨ ਹਜ਼ਾਰ ਸਿੰਘ ਜਿਹਲਾਂ ਵਿਚ ਕੈਦ ਸਨ। ਅੰਤ ਸਰਕਾਰ ਨੂੰ ਛਡਣੇ ਪਏ। ਭੀਮ ਸੈਨ ਸੱਚਰ ਮੁੱਖ ਮੰਤਰੀ ਨੇ ਅਕਾਲ ਤਖ਼ਤ ਹਾਜ਼ਰ ਹੋ ਕੇ ਮੁਆਫ਼ੀ ਮੰਗੀ। ੭ ਜੁਲਾਈ ਨੂੰ ਦੋਨੋਂ ਸਮੇਂ ਦੇ ਦੀਵਾਨ ਪਿੰਡ ਨੰਗਲ ਵਿਚ ਹੋਏ। ਸੁਬ੍ਹਾ ਆਸਾ ਜੀ ਦੀ ਵਾਰ ਦੇ ਕੀਰਤਨ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਹੋਈ ਤੇ ਸ਼ਾਮ ਨੂੰ ਕੀਰਤਨ ਉਪਰੰਤ ਜਾਪੁ ਸਾਹਿਬ ਅਤੇ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਕਥਾ ਕੀਤੀ। ਪਿੰਡ ਨੰਗਲ ਜੋ ਗੁਰਦੁਆਰਾ ਸੰਤ ਬਿਸ਼ਨ ਸਿੰਘ ਜੀ ਨੇ ਆਪ ਸੇਵਾ ਕਰਕੇ ਬਣਵਾਇਆ ਉਸ ਦੀ ਚੱਠ ਦਾ ਸਮਾਗਮ ਸੀ ਇਸ ਦਿਨ ਪਹਿਲੀ ਵਾਰ ਗੁਰਦੁਆਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ। ਸਹਿਜ ਪਾਠ ਦਾ ਭੋਗ ਪਾਇਆ। ਸੰਤ ਜਵਾਲਾ ਸਿੰਘ ਜੀ ਹਰਖੋਵਾਲ ਵਾਲਿਆਂ ਨੇ ਵੀ ਦਰਸ਼ਨ ਬਖਸ਼ੇ। ੯ ਨੂੰ ਨੰਗਲ ਕੁਟੀਆ ਵਿਚ ਜਲੇਬੀਆਂ ਦਾ ਭੰਡਾਰਾ ਵਰਤਾਇਆ। ਗਣੇਸ਼ਪੁਰੇ ਦੇ ਪੜਾਅ ਤੇ ਅੰਬਾਂ ਦੇ ਖੁੱਲੇ ਗੱਫੇ ਵਰਤਦੇ ਰਹੇ। ੧੦ ਜੁਲਾਈ ਨੂੰ ਪਿੰਡ ਹਰਖੋਵਾਲ ਡੇਰਾ ਸੰਤਗੜ੍ਹ ਵਿਖੇ ਪੁੱਜੇ। ੧੯ ਜੁਲਾਈ ਤੱਕ ਦੀਵਾਨ ਸਜਦੇ ਰਹੇ ਇਕ ਦਿਨ ਭਾਈ ਸਾਧੂ ਸਿੰਘ ਕਲਰਕ ਅਭਿਆਸੀ ਸਿੰਘ ਜਲੰਧਰ ਤੋਂ ਦਰਸ਼ਨਾਂ ਲਈ ਪੁੱਜੇ। ਹਰਖੋਵਾਲ ਪਿੰਡ ਇਲਾਕੇ ਤੇ ਸੰਤਗੜ੍ਹ ਦੀ ਸੰਗਤ ਤੇ ਸੰਤ ਜਵਾਲਾ ਸਿੰਘ ਦੇ ਸੇਵਕਾਂ ਨੇ ਜੱਥ ਦੀ ਬਹੁਤ ਸੇਵਾ ਕੀਤੀ ਬੇਅੰਤ ਸਤਿਕਾਰ ਕੀਤਾ। ਸਿੰਘਾਂ ਲਈ ਕਪੜਾ ਭੇਟ ਕੀਤਾ। ੩੦ ਨੂੰ ਅੰਮ੍ਰਿਤਸਰ ਪੁੱਜੇ। ੩੧ ਨੂੰ ਪੰਜ ਸਰੋਵਰਾਂ ਦੇ ਇਸ਼ਨਾਨ

ਕੀਤੇ। ਸੇਵਾ ਸੁੰਦਰ ਸਿੰਘ ਲਾਇਲਪੁਰ ਵਾਲਿਆਂ ਦੇ ਪ੍ਰਵਾਰ ਨੇ ਕੀਤੀ।

**ਭੂਰੇ**—੧ ਅਗਸਤ ਨੂੰ ਭਾਈ ਬਿਧੀ ਚੰਦ ਦੇ ਪਿੰਡ ਸੁਰ ਸਿੰਘ ਦਰਸ਼ਨ ਕਰਕੇ ਸ਼ਾਮ ਨੂੰ ਪਿੰਡ ਭੂਰੇ ਪੁੱਜੇ। ੭ ਨੂੰ ੧੩ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। ੮ ਨੂੰ ਗਿਆਨੀ ਸ਼ੇਰ ਸਿੰਘ, ਭਾਈ ਭਗਵਾਨ ਸਿੰਘ ਦੇ ਜੱਥੇ ਨੇ ਕੀਰਤਨ ਕੀਤਾ। ਸੰਗ੍ਰਾਂਦ ਤੱਕ ਕੀਰਤਨ ਕਰਦੇ ਰਹੇ। ੨੦ ਨੂੰ ਦੁਪਹਿਰ ਦਾ ਲੰਗਰ ਖੇਮਕਰਨ ਛਕਿਆ। ਪਾ: ੩ ਤੇ ਪਾ ੯ ਦੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ਪਾ: ੩ ਦਾ ਸਿੱਖ ਖੇੜਾ ਸੋਇਨੀ ਇਥੋਂ ਦਾ ਹੀ ਸੀ ਜਿਸ ਦੇ ਪ੍ਰੇਮ ਕਰਕੇ ਸਤਿਗੁਰਾਂ ਏਥੇ ਚਰਨ ਪਾਏ ਸਨ। ਪਾ: ੯ ਦਾ ਸਿੱਖ ਬਾਬਾ ਧਿਙਾਣਾ ਸੀ। ਜਿਸ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ ਜੋ ਚਿਰ ਤੋਂ ਦਰਸ਼ਨਾਂ ਦਾ ਪਿਆਸਾ ਸੀ। ਭਗਤ ਉਜਾਗਰ ਸਿੰਘ, ਭਾਈ ਸ਼ਿੰਗਾਰਾ ਸਿੰਘ ਅਤੇ ਭਾਈ ਕਰਤਾਰ ਸਿੰਘ ਨੇ ਸੇਵਾ ਕੀਤੀ। ੨ ਸਤੰਬਰ ਤੱਕ ਜੱਥਾ ਏਥੇ ਰਿਹਾ ੩ ਦੀ ਸ਼ਾਮ ਨੂੰ ਸੰਤ ਬੋਪਾਰਾਇ ਪੁੱਜੇ ਜੱਥਾ ਭੂਰੇ ਰਿਹਾ।

**ਭਿੰਡਰੀਂ**—੫ ਸਤੰਬਰ ਸ਼ਾਮ ਸੰਤ ਜੀ ਵੀ ਤੇ ਸਾਰਾ ਜਥਾ ਵੀ ਭਿੰਡਰੀਂ ਪੁੱਜ ਗਿਆ। ੬ ਨੂੰ ੮ ਅਖੰਡ ਪਾਠ ਅਰੰਭ ਕੀਤੇ। ੭ ਨੂੰ ਮੱਧ ਲੱਗੇ। ਪਿੰਡ ਸਲਾਰ ਤੋਂ ਭਾਈ ਗੁਰਨਾਮ ਸਿੰਘ ਦੀ ਮਾਈ ਸੰਤ ਕੌਰ ਨੇ ੧੦੫ ਰੁਪਏ ਦੇ ਘਿਉ ਦੀ ਕੜਛੀ ਵਰਤਾਈ। ੮ ਨੂੰ ਅਖੰਡ ਪਾਠਾਂ ਦੇ ਭੋਗ ਉਪਰੰਤ ਲੰਗਰ ਵਿਚ ਕੜਛੀ ਖੁੱਲੀ ਵਰਤੀ। ੧੦ ਨੂੰ ਇਕ ਅਖੰਡ ਪਾਠ ਦਾ ਭੋਗ ਪਿਆ ੯ ਤੇ ੧੦ ਨੂੰ ਕੜਛੀ ਵਰਤੀ। ੧੦ ਨੂੰ ਸਲਾਨਾ ਦੀਵਾਨ ਦਾ ਪਹਿਲਾ ਦਿਨ ਸੀ, ੧੧ ਤੇ ੧੨ ਨੂੰ ਵੀ ਦੀਵਾਨ ਸਜੇ। ਤਿੰਨ ਦਿਨ ਰਾਗੀ, ਢਾਡੀ, ਗੁਣੀ, ਗਿਆਨੀ, ਪ੍ਰਚਾਰਕ, ਮਹਾਂਪੁਰਖ, ਸੰਤ, ਭਗਤ, ਗੁਰਸਿੱਖ, ਕਵੀਸ਼ਰ ਪੁੱਜੇ। ਸੰਗਤਾਂ ਨੂੰ ਨਿਹਾਲ ਕੀਤਾ। ੧੨ ਨੂੰ ਦੋ ਵਜੇ ਸਮਾਪਤੀ ਹੋਈ, ਸਾਰੇ ਦੀਵਾਨ 'ਚ ਸਜੀ ਸੰਗਤ ਨੇ ਨਗਰ ਵਿਚ ਲੰਗਰ ਛਕਿਆ ਉਪਰੰਤ ਸੰਗਤਾਂ ਵਿਦਾ ਹੋਈਆਂ। ੧੩ ਨੂੰ ੮੪ ਮਾਈ ਭਾਈ ਨੇ ਅੰਮ੍ਰਿਤ ਪਾਨ ਕੀਤਾ। ੧੪ ਨੂੰ ਦੋ ਅਖੰਡ ਪਾਠਾਂ ਦੇ ਭੋਗ ਪਾਏ। ਇਕ ਮਾਈ ਰਛਪਾਲ ਕੌਰ ਪਟਿਆਲੇ ਵਲੋਂ ਦੂਜਾ ਭਾਈ ਹਰਨਾਮ ਸਿੰਘ ਵੱਲੋਂ। ੧੫ ਸਤੰਬਰ ਨੂੰ ਭਿੰਡਰਾਂ ਤੋਂ ਦੁਸਾਂਝ ਤੇ ਮੋਗ ਰਾਹੀਂ ਤਰਨ ਤਾਰਨ ਪੁੱਜੇ।

**ਅੰਮ੍ਰਿਤਸਰ**—੧੬ ਨੂੰ ਅੰਮ੍ਰਿਤਸਰ ਦਰਸ਼ਨ ਕੀਤੇ। ੧੯ ਨੂੰ ਬਾਬਾ ਖੜਗ ਸਿੰਘ ਦੇ ਡੇਰੇ ਸਰਦਾਰ ਸੁੰਦਰ ਸਿੰਘ ਵਲੋਂ ਅਖੰਡ ਪਾਠ ਦਾ ਭੋਗ ਪਾਇਆ। ੧੭ ਨੂੰ ਪਹਿਲਾ ਪ੍ਰਕਾਸ਼ ਉਤਸ਼ਵ ਗੁਰਪੁਰਬ ਮਨਾਇਆ, ਇਸ਼ਨਾਨ ਕੀਤੇ ਕੀਰਤਨ ਸੁਣਿਆ ਤੇ ਜਲੌ ਦੇ ਦਰਸ਼ਨ ਕੀਤੇ। ਸ਼ਾਮ ਨੂੰ ਸ਼ਸਤਰਾਂ ਦੇ ਦਰਸ਼ਨ ਤੇ ਆਤਸ਼ਬਾਜ਼ੀ ਵੇਖੀ।

**ਤਰਨ ਤਾਰਨ**—੧੮ ਦੀ ਸ਼ਾਮ ਨੂੰ ਤਰਨ ਤਾਰਨ ਵਿਖੇ ਕੰਬੋਆਂ ਤੇ ਪਸ਼ੋਰੀਆਂ ਦੀ ਧਰਮਸ਼ਾਲਾ 'ਚ ਜੱਥੇ ਦਾ ਉਤਾਰਾ ਕੀਤਾ। ਭਾਈ ਸਾਹਿਬ ਸਿੰਘ ਨੇ ਡੇਢ ਹਜ਼ਾਰ ਰੁਪਇਆ ਆਪਣੀ ਕਮਾਈ ਚੋਂ ਇਕੱਠਾ ਕਰਕੇ ਸੰਗਤ ਦੇ ਲੰਗਰ ਦਾ ਪ੍ਰਬੰਧ ਕੀਤਾ। ਭੂਰਿਆਂ ਤੋਂ, ਮੁਨਾਵੇਂ ਤੋਂ, ਬੀਕਾਨੇਰ ਤੋਂ ੧੫੦ ਸਿੰਘ ਗੁਰਮੁਖ ਜੀਵਨ ਵਾਲੇ ਕਥਾ ਸੁਣਨ ਲਈ ਤੀਰਥ ਉਪਰ ਇਕੱਤ੍ਰ ਹੋਏ। ੨੮ ਸਤੰਬਰ ਨੂੰ ੮ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। ੧ ਅਕਤੂਬਰ ਨੂੰ ਸਰਹਾਲੀ ਸਕੂਲ ਦੇ ੬੯ ਬੱਚਿਆਂ ਨੇ ਅੰਮ੍ਰਿਤ ਛਕਿਆ। ੪ ਅਕਤੂਬਰ ਨੂੰ ਸਾਰੇ ਪੰਜਾਬ ਵਿਚ ਬਹੁਤ ਬਾਰਸ਼ ਹੋਈ ਲੋਕਾਂ ਦੀ ਬੇਅੰਤ ਤਬਾਹੀ ਹੋਈ। ੧ ਲੱਖ ਤੀਹ ਹਜ਼ਾਰ ਲੋਕ ਬੇਘਰ ਹੋ ਗਏ। ਕਈ ਹਜ਼ਾਰ ਪਾਣੀ ਵਿਚ ਰੁੜ੍ਹ ਗਏ। ਪਿੰਡਾਂ ਦੇ ਪਿੰਡ ਉਜੜ ਗਏ ਮਕਾਨ ਢਹਿ ਗਏ। ਬਹੁਤ ਜਾਨੀ ਨੁਕਸਾਨ ਹੋਇਆ। ੭ ਨੂੰ ਕਥਾ ਚ ਭਾਈ ਬਾਲੇ ਬਾਰੇ ਤੇ ਮਹਲਾ ਪਦ ਦੇ ਉਚਾਰਨ ਬਾਰੇ ਵਿਸਥਾਰ ਸਹਿਤ ਵਿਆਖਿਆ ਕੀਤੀ। ੧੭ ਨੂੰ ਸੰਤ ਅਮੀਰ ਸਿੰਘ ਜੀ ਦੀ ਬਰਸੀ ਡੇਰਾ ਸਤੋਵਾਲੀ ਗੱਲੀ ਅੰਮ੍ਰਿਤਸਰ ਪੁੱਜੇ, ਉਨ੍ਹਾਂ ਦੇ ਜੀਵਨ ਤੇ ਵਖਿਆਨ ਦਿੱਤਾ। ਰਾਤ ਨੂੰ ਤਰਨ ਤਾਰਨ ਆ ਕੇ ਬਾਰਹ ਮਾਹਾ ਦੀ ਕਥਾ ਕੀਤੀ। ੧੯ ਦੀ ਰਾਤ ਨੂੰ ਗੋਇੰਦਵਾਲ ਬਾਉਲੀ ਸਾਹਿਬ ਵਿਖੇ ੮੪ ਇਸ਼ਨਾਨ

ਤੇ ੮੪ ਜਪੁਜੀ ਦੇ ਪਾਠ, ੮੪ ਸਿੰਘਾਂ ਨੇ ਕੀਤੇ ਬਾਕੀ ਨੇ ਮੂਲ ਮੰਤਰ ਦੇ ਜਾਪੁ ਕੀਤੇ। ੨੧, ੨੨ ਨੂੰ ਖਡੂਰ ਸਾਹਿਬ, ੨੩ ਨੂੰ ਤਰਨ ਤਾਰਨ ਸਾਹਿਬ ਤੇ ੨੭ ਨੂੰ ਅੰਮ੍ਰਿਤਸਰ ਪੁੱਜੇ ਸੰਤ ਕ੍ਰਿਪਾਲ ਸਿੰਘ ਸੰਪ੍ਰਦਾਈ ਨੇ ਦੋਨੋਂ ਸਮੇਂ ਦਾ ਲੰਗਰ ਕੀਤਾ।

**ਅੰਮ੍ਰਿਤਸਰ**–੧੦ ਤੋਂ ੧੩ ਨਵੰਬਰ ਤੱਕ ਸੰਤਾਂ ਦਾ ਸਰੀਰ ਬੁਖਾਰ ਕਰਕੇ ਢਿੱਲਾ ਰਿਹਾ, ਇਸ ਲਈ ਸੁਬ੍ਹਾ ਦੀ ਕਥਾ ਗਿਆਨੀ ਮੋਹਣ ਸਿੰਘ ਜੀ ਤੇ ਸ਼ਾਮ ਦੀ ਗਿਆਨੀ ਵੀਰ ਸਿੰਘ ਜੀ ਮੱਦੋਕੇ ਕਰਦੇ ਰਹੇ। ੧੪ ਨਵੰਬਰ ਨੂੰ ਸੰਤ ਗੁਰਦਿਆਲ ਸਿੰਘ ਠੱਕਰ-ਵਾਲ ਵਾਲੇ ਜਿਨ੍ਹਾਂ ਦਾ ਜਨਮ ਨਗਰ ਡਰੋਲੀ ਭਾਈ ਸੀ, ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਵਿਦਿਆਰਥੀ ਸਨ। ਅੰਮ੍ਰਿਤਸਰ ਵਿਚ ਹੀ ਸਰਦਾਰ ਬਖਸ਼ੀਸ਼ ਸਿੰਘ ਦੀ ਕੋਠੀ ਚੜ੍ਹਾਈ ਕਰ ਗਏ। ਜਿਨ੍ਹਾਂ ਦਾ ੧੫ ਨਵੰਬਰ ਨੂੰ ਜੱਥੇ ਦੇ ਸਿੰਘਾਂ ਬਬਾਣ ਕੱਢਿਆ, ਇਸ਼ਨਾਨ ਕਰਵਾ ਕੇ ਕੀਰਤਨ ਕਰਦਿਆਂ ਨਾਲ ਜਾ ਕੇ ਸਤਿਕਾਰ ਸਹਿਤ ਸਸਕਾਰ ਕੀਤਾ।

**ਕਥਾ ਦਾ ਭੋਗ**–੧੯ ਨਵੰਬਰ ਨੂੰ ਦੋ ਅਖੰਡਪਾਠਾਂ ਦੇ ਭੋਗ ਉਪਰੰਤ ਵਿਦਿਆਰਥੀ ਸਿੰਘਾਂ ਦੀ ਚੱਲ ਰਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੇਰਵੀਂ ਸੰਥਾ ਕਥਾ ਦਾ ਭੋਗ ਉਤਰੀ ਬਾਹੀ ਦੀ ਪ੍ਰਕਰਮਾ ਵਿਚ ਸੇਵਾ ਅਸਥਾਨ ਬਾਬਾ ਗੁਰਮੁਖ ਸਿੰਘ ਜੀ ਵਿਖੇ ਪਾਇਆ ਗਿਆ। ਕਰਮ ਸਿੰਘ ਅਭਿਆਸੀ ਗੜਵਈ ਨੇ ੧੬੦੦) ਰੁਪਏ ਦਾ ਭੰਡਾਰਾ ਸੰਗਤ ਨੂੰ ਛਕਾਇਆ। ੨੧ ਨੂੰ ਅੰਮ੍ਰਿਤਸਰ ਤੋਂ ਟੋਂਡਵ ਪਿੰਡ ਸ਼ਾਮ ਨੂੰ ਜੱਥੇ ਸਮੇਤ ਪੁੱਜੇ ੨੪ ਦੀ ਸੁਬ੍ਹਾ ਤੱਕ ਉਥੇ ਰਹੇ। ੨੩ ਸ਼ਾਮ ਦਾ ਦੀਵਾਨ ਕੀਤਾ ਤੇ ਪ੍ਰਸ਼ਾਦਾ ਬਹੋਲ ਪੁਰ ਨਗਰ ਵਿਚ ਛੱਕਿਆ। ੨੪ ਦੀ ਸ਼ਾਮ ਨੂੰ ਧੀਰੇ ਪੱਤਰੇ ਪੁੱਜੇ, ਰਸਤੇ 'ਚ ਝੇਕ ਪਿੰਡ ਦੀ ਸੰਗਤ ਨੇ ਦੁੱਧ ਛਕਾਇਆ। ੨੫ ਨੂੰ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਗੁਰਪ੍ਰਤਾਪ ਸੂਰਜ ਦੀ ਕਥਾ ਅਰੰਭ ਕੀਤੀ। ਦੇਗ ਤੇ ਲੰਗਰ ਦਾ ਪ੍ਰਬੰਧ ਨਗਰ ਦੇ ਸਿੰਘਾਂ ਨੇ ਵਾਰੋ ਵਾਰੀ ਆਪਣੇ ਘਰੀਂ ਕੀਤਾ ਬਹੁਤ ਪ੍ਰੇਮ ਨਾਲ ਸੇਵਾ ਕੀਤੀ।

ਇਕ ਦਿਨ ਕਥਾ ਸਮੇਂ ਇਕ ਵਿਦਿਆਰਥੀ ਨੇ ਪ੍ਰਸ਼ਨ ਕੀਤਾ ਕਿ ਸੰਤ ਜੀ ! ਇਹ ਦੱਸੋ ਕਿ ਚਰਚਾ ਕਿੰਨੇ ਪ੍ਰਕਾਰ ਦੀ ਹੈ ਤੇ ਉਨ੍ਹਾਂ ਪ੍ਰਕਾਰਾਂ ਦੇ ਵੱਖ ਵੱਖ ਲੱਛਣ ਕੀ ਹਨ। ਖੋਲ੍ਹ ਕੇ ਵਿਸਥਾਰ ਸਹਿਤ ਵਰਣਨ ਕਰੋ ਤਾਂ ਉੱਤਰ ਵਿਚ ਸੰਤ ਜੀ ਨੇ ਇਸ ਪ੍ਰਕਾਰ ਵਿਖਿਆਨ ਸ੍ਰਵਣ ਕਰਵਾਇਆ। ਚਰਚਾ ਦਾ ਅਰਥ ਹੈ ਬਹਿਸ, ਗੋਸ਼ਟ। ਚਰਚਾ ਵਿਦਵਾਨਾਂ ਨੇ ਚਾਰ ਪ੍ਰਕਾਰ ਦੀ ਮੰਨੀ ਹੈ ?

**੧. ਵਾਦ ਚਰਚਾ**–ਸ਼ਬਦ ਦੇ ਅਰਥ ਨੂੰ ਰਿਦੇ ਵਿਚ ਨ ਸਮਝਣਾ, ਦੂਜੇ ਵਿਦਵਾਨ ਪਾਸੋਂ ਪੁੱਛ ਕੇ ਉਸ ਨੂੰ ਪ੍ਰੇਮ ਪੂਰਬਕ ਧਾਰਨ ਕਰ ਲੈਣਾ ਇਹ ਵਾਦ ਚਰਚਾ ਹੈ।

**੨. ਹਤ ਚਰਚਾ**–ਆਪਣੀ ਬੁੱਧੀ ਵਿਚ ਜੋ ਅਰਥ ਦੀ ਸਮਝ ਆਈ ਹੈ ਉਹ ਦੂਜੇ ਪਾਸ ਪ੍ਰਗਟ ਕਰ ਦੇਣੀ ਤੇ ਆਪਸ ਵਿੱਚੋਂ ਵਿਚਾਰ ਕੇ ਜੋ ਵਿਚਾਰ ਬਣੇ ਉਸ ਨੂੰ ਪ੍ਰੇਮ ਸਹਿਤ ਗ੍ਰਹਿਣ ਕਰ ਲੈਣਾ ਤੇ ਝਗੜਾ ਨ ਕਰਨਾ। ਇਹ ਹੇਤ ਚਰਚਾ ਹੈ–

**੩. ਜਲਪਾ ਵਾਦ**—ਜੋ ਅਰਥ ਆਪਣੇ ਮੂੰਹੋਂ ਕਿਹਾ ਹੈ ਭਾਵੇਂ ਉਹ ਸ਼ੁੱਧ ਹੈ ਜਾਂ ਅਸ਼ੁੱਧ, ਉਸੇ ਨੂੰ ਹੀ ਸਿੱਧ ਕਰੀ ਜਾਣਾ ਤੇ ਹਠ ਕਰਨਾ ਅਤੇ ਦੂਜੇ ਦੀ ਵਿਚਾਰ ਨ ਮੰਨਣੀ।

**੪. ਵਤੰਡਾ ਵਾਦ**–ਦੂਸਰੇ ਦੇ ਅਰਥ ਨੂੰ ਖੰਡਨ ਕਰਨਾ ਅਤੇ ਦੂਸ਼ਨ ਕੱਢਣੇ, ਦੂਜੇ ਵਿਦਵਾਨ ਭਾਵੇਂ ਕਿੱਡੇ ਵਿਦਵਾਨ ਹੋਣ, ਆਪਣਾ ਹੀ ਅਰਥ ਸਿੱਧ ਰਖਣਾ ਅਤੇ ਚਰਚਾ ਕਰਦੇ ਕਰਦੇ ਲਾਠੀ ਡੰਡੇ ਤੇ ਉੱਤਰ ਆਉਣਾ।

# ਚੌਧਵੀਂ ਅੰਮ੍ਰਿਤ ਵਰਖਾ

ਚੌਧਵੀਂ ਸੰਥਿਆ ਕਥਾ :–

੨੯ ਨਵੰਬਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਗੁਰਪੁਰਬ ਦਿਵਸ ਜਾਣ ਕੇ ਦੋ ਅਖੰਡ ਪਾਠਾਂ ਦੇ ਭੋਗ ਪਾਏ। ਇਕ ਗੁਰਪੁਰਬ ਦੀ ਖੁਸ਼ੀ ਤੇ ਦੂਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਅਰੰਭ ਦੀ ਖੁਸ਼ੀ ਵਿਚ। ਪੰਜ ਵਾਰ ਮੂਲ ਮੰਤਰ ਸਾਰੇ ਸਿੰਘਾਂ ਨੇ ਉਚਾਰਨ ਕੀਤਾ ਤੇ ਫਿਰ ਸੰਤਾਂ ਨੇ ਕਥਾ ਅਰੰਭ ਕੀਤੀ। ੯ ਦਸੰਬਰ ਨੂੰ ਨਗਰ ਨਿਵਾਸੀਆਂ ਵਲੋਂ ਬਾਰਸ਼ ਸਮੇਂ ਸੁੱਖੇ ਅਖੰਡ ਪਾਠ ਦਾ ਭੋਗ ਪਾਇਆ। ਸਬ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਥਿਆ ਕਥਾ ਤੇ ਸ਼ਾਮ ਨੂੰ ਭਾਈ ਗੁਰਦਾਸ ਦੀਆਂ ਵਾਰਾਂ ਤੇ ਗੁਰਪ੍ਰਤਾਪ ਸੂਰਜ ਦੀ ਸੰਥਿਆ ਕਥਾ ਹੁੰਦੀ।

**ਜਵਾਹਰ ਸਿੰਘ ਦੇ ਬਾੜੇ**–੧੦ ਨੂੰ ਜਵਾਹਰ ਸਿੰਘ ਦੇ ਬਾੜੇ ਪਿੰਡ ਵਸਾਵਾ ਸਿੰਘ ਦੇ ਘਰ ਪੁੱਜੇ। ੧੩ ਨੂੰ ਰਖੇ ਅਖੰਡਪਾਠ ਦਾ ਉਹਨਾਂ ਦੇ ਗ੍ਰਹਿ ਵਿਖੇ ਭੋਗ ਪਾਇਆ ਤੇ ਕਥਾ ਕੀਤੀ। ਗੁਰੂ, ਗੁਰਬਾਣੀ ਤੇ ਗੁਰ ਸ਼ਬਦ ਦੀ ਵਿਆਖਿਆ ਵਿਸਥਾਰ ਸਹਿਤ ਸੁਣਾਈ। ੧੪ ਨੂੰ ਉਥੋਂ ਵੱਡੀ ਖੜਿਆਲ ਜ਼ਿਲਾ ਸੰਗਰੂਰ ਅਪੜੇ, ਭਾਈ ਕਰਤਾਰ ਸਿੰਘ ਤੇ ਠਾਕੁਰ ਸਿੰਘ ਨੇ ਸੰਗਤਾਂ ਸਹਿਤ ਸੇਵਾ ਦਾ ਲਾਭ ਲਿਆ, ਕਿਰਾਏ ਦਾ ਵੀ ਪ੍ਰਬੰਧ ਕੀਤਾ। ਸੰਗਤਾਂ ਪ੍ਰਸੰਨ ਹੋਈਆਂ ੧੯ ਜਨਵਰੀ ੧੯੫੬ ਈ: ਤੱਕ ਜੱਥਾ ਵਡੀ ਖੜਿਆਲ ਹੀ ਰਿਹਾ। ੬ ਜਨਵਰੀ ਨੂੰ ਭਾਈ ਬਚਨ ਸਿੰਘ ਦੇ ਘਰ ਭੁਜੰਗੀ ਦੀ ਖੁਸ਼ੀ ਵਿਚ ਅਖੰਡ ਪਾਠ ਦਾ ਭੋਗ ਪਾਇਆ ਤੇ ਕਥਾ ਕੀਤੀ। ੯ ਨੂੰ ਭਾਈ ਘੁੰਨਾ ਸਿੰਘ ਤੇ ਇੰਦਰ ਸਿੰਘ ਦੇ ਗ੍ਰਹਿ ਵਿਖੇ ਅਤੇ ੧੨ ਨੂੰ ਭਾਈ ਗੁਰਦਿੱਤ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ। ੧੩ ਨੂੰ ੮ ਪ੍ਰਾਣੀਆਂ ਅੰਮ੍ਰਿਤ ਪਾਨ ਕੀਤਾ। ੧੪ ਨੂੰ ਗੁਰਦੁਆਰੇ ਬਾਰਹ ਮਾਹਾ ਦਾ ਪਾਠ ਤੇ ਮਹੀਨੇ ਦੀ ਕਥਾ ਕੀਤੀ। ਇਕ ਦਸਮ ਦਾ ਤੇ ਦੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ, ੧੫ ਨੂੰ ਭਾਈ ਕਰਤਾਰ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ। ਕਥਾ ਕੀਰਤਨ ਵੀ ਉਥੇ ਹੀ ਹੋਇਆ। ੧੭ ਨੂੰ ਭਾਈ ਸੁੱਚਾ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ। ੧੮ ਤੋਂ ਪਿੰਡ ਦੇ ਚੜ੍ਹਦੇ ਪਾਸੇ ਵਾਲੇ ਗੁਰਦੁਆਰੇ ਦੀਵਾਨ ਹੋਣ ਲੱਗੇ। ੨੦ ਨੂੰ ਉਸੇ ਗੁਰਦੁਆਰੇ ਦੋ ਅਖੰਡਪਾਠਾ ਦੇ ਭੋਗ ਪਾਏ ਪਾ: ੧੦ ਦਾ ਅਵਤਾਰ ਗੁਰਪੁਰਬ ਸਾਰੇ ਨਗਰ ਵਲੋਂ ਬੜੇ ਉਤਸ਼ਾਹ ਨਾਲ ਮਨਾਇਆ।

**ਜਿਉਣੇ ਮੌੜ**–ਸ਼ਾਮ ਨੂੰ ਪਿੰਡ ਜਿਉਣੇ ਮੌੜ ਪੁੱਜੇ ਰਾਤ ਨੂੰ ਅਵਤਾਰ ਗੁਰਪੁਰਬ ਮਨਾਇਆ। ਜੱਥੇ ਦਾ ਪ੍ਰਬੰਧ ਦੀਨਾ ਨਾਥ ਤੇ ਰਾਮ ਸਿੰਘ ਦੀ ਪ੍ਰੇਰਨਾ ਨਾਲ ਸਾਰੇ ਨਗਰ ਨੇ ਸ਼ਰਧਾ ਸਹਿਤ ਕੀਤਾ। ਕਥਾ ਕੀਰਤਨ ਹਰ ਰੋਜ਼ ਨਗਰ ਦੀ ਧਰਮ ਸ਼ਾਲਾ ਵਿਚ ਤੇ ਲੰਗਰ ਬਾਗ ਵਿਚ ਤੇ ਕਦੇ ਕਦੇ ਨਗਰ ਵਿਚ ਵਰਤਦਾ। ੨੭ ਨੂੰ ਤਿੰਨ ਅਖੰਡ ਪਾਠਾਂ ਦੇ ਭੋਗ ਪਾਏ ਇਕ ਗੁਰਦੁਆਰੇ ਵਿਖੇ ਨਗਰ ਵਲੋਂ ਸਰਬ ਲੋਹ ਦਾ ਨਿਸ਼ਾਨ ਸਾਹਿਬ ਲਾਉਣ ਦੀ ਖੁਸ਼ੀ ਵਿਚ, ਦੂਜਾ ਬਾਬਾ ਜੰਗ ਸਿੰਘ ਦਾ ਬਾਗ ਵਿਚ, ਤੀਜਾ ਮੁਖਤਿਆਰ ਸਿੰਘ ਸੰਤਾ ਸਿੰਘ ਦੇ ਘਰ, ੨੮ ਰਾਤ ਨੂੰ ੫੧ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ।

੩੧ ਨੂੰ ਇਕ ਅਖੰਡ ਪਾਠ ਦਾ ਭੋਗ ਭਾਈ ਦਿਆਲ ਸਿੰਘ ਦੇ ਘਰ ਤੇ ਦੂਜੇ ਦਾ ਭਾਈ ਗਵਿੰਦਰ

ਸਿੰਘ ਦੇ ਘਰ ਪਾਇਆ। ੨ ਫਰਵਰੀ ਨੂੰ ਜਿਉਣੇ ਮੌੜ ਤੋਂ ਮਲਕ ਪਿੰਡ ਪੁੱਜੇ। ੧੨ ਨੂੰ ਰਾਤ ਦਾ ਦੀਵਾਨ ਰਾਮਗੜ੍ਹ ਪਿੰਡ ਜਾ ਕੇ ਸਜਾਇਆ।

**ਬੋਪਾਰਾਇ**—੧੩ ਨੂੰ ਸੁਬ੍ਹਾ ਦਾ ਦੀਵਾਨ ਕਰਕੇ ਬੋਪਾਰਾਇ ਪੁੱਜੇ। ਸਾਲਾਨਾ ਜੋੜ ਮੇਲੇ ਦੇ ਜਲੂਸ 'ਚ ਸ਼ਾਮਲ ਹੋਏ। ਸੰਤਾਂ ਵਖਿਆਨ ਕੀਤਾ। ੧੪ ਨੂੰ ਸ਼ਬਦ ਦੀ ਕਥਾ ਤੇ ੧੫ ਨੂੰ ਸੰਤ ਸੁੰਦਰ ਸਿੰਘ ਜੀ ਦੀ ਸਲਾਨਾ ਯਾਦ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਥਾ ਕਥਾ ਦਾ ਭੋਗ ਪਾਇਆ ਜੋ ਕਥਾ ਜੱਥੇਦਾਰ ਗੁਰਦਿਆਲ ਸਿੰਘ ਜੀ ਨੇ ਕੀਤੀ ਸੀ :

**ਮਲਕ**—ਸ਼ਾਮ ਦਾ ਦੀਵਾਨ ਪਿੰਡ ਮਲਕ ਆ ਕੇ ਕੀਤਾ। ਮਹਾਂਪੁਰਖਾਂ ਵਲੋਂ ਲਿਖੀ ਦਸਾਂ ਸਤਿਗੁਰਾਂ ਦੀ ੧੦੦੦ ਬੰਸਾਵਲੀ ਛਪ ਕੇ ਆਈ ੭੦ ਰੁਪਏ ਖਰਚ ਆਇਆ। ੧੭ ਨੂੰ ੩੫ ਸਿੰਘ ਗੁਰੂ ਵਾਲੇ ਬਣੇ। ੧੮ ਦੀ ਸ਼ਾਮ ਨੂੰ ਚੀਮਨੇ ਪਿੰਡ ਦੀਵਾਨ ਸਜਾਇਆ। ੧੯ ਨੂੰ ਅਖਾੜੇ ਪਿੰਡ ਆ ਗਏ। ੨੧ ਨੂੰ ਸੰਤਾਂ ਦੇ ਗ੍ਰਹਿ ਵਿਖੇ ਦੋ ਅਖੰਡ ਪਾਠਾਂ ਦਾ ਭੋਗ ਪਾਇਆ ਮਹਾਂਵਾਕ ਦੀ ਕਥਾ ਕੀਤੀ। ਭਾਈ ਹਰਭਜਨ ਸਿੰਘ ਦੇ ਘਰ ਅਖੰਡਪਾਠ ਦਾ ਭੋਗ ਪਾਇਆ ਤੇ ਮਠਿਆਈਆਂ ਦੇ ਖੁੱਲੇ ਭੰਡਾਰ ਵਰਤੇ। ਸ਼ਾਮ ਨੂੰ ਨੂੜ ਸਿੰਘ ਢੁਡੀਕੇ ਕੁਝ ਸੰਤਾਂ ਨਾਲ ਡੱਲੇ ਪੁੱਜੇ। ਦੋਹੀਂ ਥਾਈਂ ਦੀਵਾਨ ਹੋਏ।

**ਦਾਉਧਰ**—੨੨ ਨੂੰ ਸੁਬ੍ਹਾ ਦਾ ਅਤੇ ੨੩ ਨੂੰ ਦੋਨੋਂ ਦੀਵਾਨ ਪਿੰਡ ਦਾਉਧਰ ਗੁਰਦੁਆਰੇ ਸਜਾਏ। ੨੪ ਨੂੰ ਭਾਈ ਪੂਰਨ ਸਿੰਘ ਜਾਗੀਰ ਸਿੰਘ ਕਪੂਰ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਿਆ ਕਥਾ ਕੀਰਤਨ ਉਥੇ ਹੀ ਹੋਇਆ। ਜਲੇਬੀਆਂ ਦਾ ਭੰਡਾਰਾ ਵਰਤਿਆ।

**ਢੁੱਡੀਕੇ**—ਸ਼ਾਮ ਨੂੰ ਗੁ: ਪਾ: ੬ ਮੱਦੋਕੇ ਦਰਸ਼ਨ ਕਰਕੇ ਢੁਡੀਕੇ ਪੁੱਜੇ। ੨੫ ਤੋਂ ੨੭ ਸਵੇਰ ਤੱਕ ਢੁਡੀਕੇ ਰਹੇ। ਛਾਉਣੀ ਗੁਰਦੁਆਰੇ ਦੀਵਾਨ ਹੁੰਦੇ ਰਹੇ। ਵੈਦ ਮੁਕੰਦ ਸਿੰਘ ਦੇ ਘਰ ੨੫ ਨੂੰ ਅਖੰਡ ਪਾਠ ਦਾ ਭੋਗ ਪਾਇਆ ਗਿਆ। ੨੭ ਦੀ ਸ਼ਾਮ ਨੂੰ ਪੱਖੋਵਾਲ ਪੁੱਜੇ ਪ੍ਰਬੰਧ ਸੰਤ ਬਖਸ਼ੀਸ਼ ਸਿੰਘ ਨੇ ਕੀਤਾ। ੧੩ ਮਾਰਚ ਤੱਕ ਪੱਖੋਵਾਲ ਰਹੇ। ੧੨ ਨੂੰ ੨੫ ਸਿੰਘ ਗੁਰੂ ਵਾਲੇ ਬਣੇ। ਉਥੋਂ ਅੱਬੂ ਵਾਲ ਤੇ ਦੁਸਾਂਝ ਹੁੰਦੇ ਹੋਏ ੩੦ ਸਿੰਘਾਂ ਸਮੇਤ ੧੫ ਮਾਰਚ ਨੂੰ ਪਟਿਆਲੇ ਕੋਠੀ ਘੋੜ ਦੌੜ ਪੁੱਜੇ।

**ਪਟਿਆਲਾ**—ਸੁਬ੍ਹਾ ੧੬ ਤੇ ੧੭ ਦੀ ਕਥਾ ਗੁ: ਦੂਖ ਨਿਵਾਰਨ ਕੀਤੀ। ਸ਼ਾਮ ਦਾ ਦੀਵਾਨ ਖਾਲਸਾ ਮਹੱਲੇ ਸਜਾਇਆ। ੧੮ ਨੂੰ ਸਰਦਾਰ ਮੇਹਰ ਸਿੰਘ ਸਾਬਕਾ ਏਅਰ ਕਮਾਂਡਰ ਦੀ ਬਰਸੀ ਦੇ ਅਖੰਡ ਪਾਠ ਦਾ ਭੋਗ ਸ਼ਾਮ ਨੂੰ ਪਾਇਆ ਸੰਤਾਂ ਕਥਾ ਕੀਤੀ। ੧੯ ਤੋਂ ੨੬ ਤੱਕ ਰਾਜਗੜ੍ਹ ਰਹੇ। ੨੭, ੨੮ ਮਾਣਕੀ ਦੀਵਾਨ ਕੀਤੇ ੨੯ ਨੂੰ ਰਾਇ ਕੋਟ ਦਰਸ਼ਨ ਕਰਕੇ ਬਸੀਆਂ ਅਪੜੇ। ਭਾਈ ਸੁਰਜੀਤ ਸਿੰਘ ਨਾਹਰ ਸਿੰਘ ਨੇ ਸੰਗਤ ਦੀ ਸੇਵਾ ਸੰਭਾਲ ਕੀਤੀ। ੩ ਅਪਰੈਲ ਨੂੰ ੩੫ ਸਿੰਘ ਸੱਜੇ, ੪ ਨੂੰ ਕਿਲ੍ਹਾ ਰਾਇਪੁਰ ਪਹੁੰਚ ੧੦ ਅਪਰੈਲ ਨੂੰ ਅਖੰਡ ਪਾਠ ਦਾ ਭੋਗ ਪਾਇਆ ਕੀਰਤਨ ਤੇ ਕਥਾ ਹੋਈ। ੨੧ ਮਾਈ ਭਾਈ ਗੁਰੂ ਕੇ ਬੇੜੇ ਚੜ੍ਹੇ।

**ਦਮਦਮਾ ਸਾਹਿਬ**—੧੧ ਅਪ੍ਰੈਲ ਕਿਲ੍ਹਾ ਰਾਇਪੁਰ ਤੋਂ ਦਮਦਮਾ ਸਾਹਿਬ ਪਹੁੰਚੇ। ੧੨ ਤੋਂ ੧੪ ਅਪ੍ਰੈਲ ਵਿਸਾਖੀ ਦਾ ਪੁਰਬ ਮਨਾਇਆ। ਮਾਤਾ ਦੇ ਗੁਰਦੁਆਰੇ, ਬੁੰਗਾ ਮਸਤੂਆਣਾ, ਸੰਤ ਹਰਖੋਵਾਲ ਦੇ ਸਥਾਨ, ਬਿਧੀ ਚੰਦ ਦਲ 'ਚ, ਚਹੁੰ ਜਗ੍ਹਾ ਕਥਾਵਾਂ ਕੀਤੀਆਂ।

**ਢਿੱਲਵੀਂ**—੧੫ ਨੂੰ ਢਿਲਵਾਂ ਕਲਾਂ ਸਾਰਾ ਜੱਥਾ ਪੁੱਜਾ। ੧੮ ਨੂੰ ਮੁਕਤਸਰ ਗੁਰਦੁਆਰਿਆਂ ਦੀ ਯਾਤਰਾ ਇਸ਼ਨਾਨ ਦੀਵਾਨ ਕਰਕੇ ਸ਼ਾਮ ਨੂੰ ਢਿਲਵੀਂ ਆ ਗਏ। ੨੨ ਨੂੰ ਪਾ: ੧ ਤੇ ਪਾ: ੧੦ ਦੇ ਬਸਤ੍ਰਾਂ ਤੇ ਅਸਤ੍ਰ ਸੋਢੀ ਮੱਲ ਸਿੰਘ ਦੇ ਘਰ ਜਾ ਕੇ ਸੰਗਤ ਸਮੇਤ ਦਰਸ਼ਨ ਕੀਤੇ। ਦੀਵਾਨ ਗੁ: ਪਾ: ੧੦ਵੀਂ 'ਚ ਦੋ ਵਕਤ ਸਜਦੇ। ੨੬ ਨੂੰ ਕੋਟਕਪੂਰੇ ਗੁ: ਪਾ:੧੦ ਦੇ ਗੁਰਦੁਆਰੇ ਦੇ ਦਰਸ਼ਨ ਕੀਤੇ, ਸੁਬ੍ਹਾ ਦਾ ਦੀਵਾਨ ਵੀ ਉਥੇ ਹੀ ਕੀਤਾ। ਸ਼ਾਮ ਦਾ ਦੀਵਾਨ ਆ ਕੇ ਢਿਲਵੀਂ ਕੀਤਾ। ੨੭ ਦੀ ਸ਼ਾਮ ਨੂੰ ਕੋਠੇ, ਤੇ ਫਿਰ ੨੪ ਸਿੰਘਾਂ ਸਮੇਤ

ਫਰੀਦਕੋਟ ਪੁੱਜੇ। ੨੮ ਨੂੰ ਦੋ ਵਕਤ ਦਾ ਦੀਵਾਨ ਖਾਲਸਾ ਹਾਈ ਸਕੂਲ ਦੇ ਖੁੱਲੇ ਪੰਡਾਲ ਵਿਚ ਕੀਤਾ। ੨੯ ਦੇ ਦੋਨੋਂ ਦੀਵਾਨ ਸ਼ਹਿਰ ਫਰੀਦਕੋਟ 'ਚ ਕੀਤੇ। ੧੭ ਸਿੰਘਾਂ ਨੇ ਅੰਮ੍ਰਿਤ ਛਕਿਆ। ਰਾਤ ਨੂੰ ਦਿਲਵਾਂ ਕਲਾਂ ਅਪੜੇ ੨ ਮਈ ਨੂੰ ੨੦ ਸਿੰਘ ਸਜੇ।

੩ ਮਈ ਸੁਬ੍ਹਾ ਦਾ ਕੀਰਤਨ ਤੇ ਕਥਾ ਜੈਤੋ ਵਿਚ ਕੀਤੀ। ਗੁ: ਪਾ: ੧੦,ਤੇ ਗੁ: ਟਿੱਬੀ ਸਾਹਿਬ ਦੀ ਯਾਤਰਾ ਤੇ ਸਰੋਵਰ 'ਚ ਇਸ਼ਨਾਨ ਕੀਤੇ।

**ਸੇਵੇਵਾਲ**—ਸ਼ਾਮ ਦਾ ਦੀਵਾਨ ਪਿੰਡ ਸੇਵੇਵਾਲ ਕੀਤਾ। ਬੀਬਾ ਪੰਜਾਬ ਕੌਰ ਜੀ ਨੇ ਸਾਰੇ ਜੱਥੇ ਦੀ ਰਿਹਾਇਸ਼ ਤੇ ਲੰਗਰ ਦਾ ਪ੍ਰਬੰਧ ਕੀਤਾ। ੮ ਮਈ ਸੁਬ੍ਹਾ ਦਾ ਦੀਵਾਨ ਕਰਕੇ ਰਾਤ ਨੂੰ ਰਾਜਪੁਰਾ ਜੰਕਸ਼ਨ ਦੇ ਗੁਰਦੁਆਰੇ ਜੱਥੇ ਸਮੇਤ ਪੁੱਜੇ। ਸੰਤ ਕਰਤਾਰ ਸਿੰਘ ਨੇ ਸਾਰੇ ਜੱਥੇ ਦਾ ਪ੍ਰਬੰਧ ਕੀਤਾ। ੧੩ ਤੱਕ ਉਥੇ ਰਹੇ।

**ਨਾਭਾ ਸਾਹਿਬ**—੧੪ ਦੀ ਸ਼ਾਮ ਨੂੰ ਗੁਰਦੁਆਰਾ ਨਾਭਾ ਸਾਹਿਬ ਪਾਤਸ਼ਾਹੀ ੯ ਤੇ ੧੦ ਵਿਖੇ ਪੁੱਜੇ। ੧੬ ਮਈ ਨੂੰ ਰੀਠਾ ਸਾਹਿਬ ਦੇ ਅਲੋਪ ਹੋਣ ਦੀ ਖਬਰ ਸੁਣ ਕੇ ਜੱਥੇਦਾਰ ਬਲਵੰਤ ਸਿੰਘ ਨੂੰ ਖੋਜ ਕਰਨ ਵਾਸਤੇ ਭੇਜਿਆ। ੫ ਜੂਨ ਨੂੰ ਪੰਜ ਸਿੰਘ ਗੁਰੂ ਕੇ ਬੇੜੇ ਚੜ੍ਹੇ। ੮ ਨੂੰ ਵਾਰਾਂ ਭਾਈ ਗੁਰਦਾਸ ਦੀ ਕਥਾ ਪੂਰੀ ਹੋਈ। ੯ ਨੂੰ ਜੱਥੇਦਾਰ ਬਲਵੰਤ ਸਿੰਘ ਨੇ ਆ ਕੇ ਦੱਸਿਆ ਕਿ ਪਹਿਲਾ ਰੀਠਾ ਸਾਹਿਬ ਢਹ ਪਿਆ ਜੀ ਦੂਜਾ ਉਸ ਵਿਚੋਂ ਪੈਦਾ ਹੋਇਆ ਸੀ। ਉਹ ਵੀ ਕਮਜ਼ੋਰ ਹੋ ਕੇ ਡਿਗ ਪਿਆ ਹੈ। ਕਿਉਂਕਿ ਕੀੜੇ ਨੇ ਖਾ ਲਿਆ ਸੀ। ਦੋ ਪੌਦੇ ਹੋਰ ਪਾਸ ਹੀ ਪੈਦਾ ਹੋ ਗਏ ਹਨ ਜਿਨ੍ਹਾਂ ਦੇ ਪੱਤੇ ਮਿੱਠੇ ਹਨ। ੧੨ ਨੂੰ ਤਿੰਨ ਅਖੰਡ ਪਾਠਾਂ ਦੇ ਭੋਗ ਪਾਏ। ਇਕ ਡਿਪਟੀ ਮੁਕੰਦ ਸਿੰਘ, ਦੂਜਾ ਦਯਾ ਸਿੰਘ ਦਿਆਲਪੁਰ, ਤੀਜਾ ਉਪਕਾਰ ਸਿੰਘ ਵਲੋਂ। ੧੪ ਨੂੰ ਇਕ ਅਖੰਡ ਪਾਠ ਦਾ ਭੋਗ ਕਰਮ ਸਿੰਘ ਵਲੋਂ ਪਾਇਆ ਗਿਆ। ਸ਼ਾਮ ਨੂੰ **੧੩** ਸਿੰਘਾਂ ਸਹਿਤ ਬੋਪਾਰਾਇ ਪੁੱਜੇ ਯਾਤਰਾ ਕੀਤੀ। ੧੫ ਨੂੰ ਗੁਰਦੁਆਰਾ ਅੱਬੂਵਾਲ ੨੦ ਸਿੰਘਾਂ ਅੰਮ੍ਰਿਤ ਪਾਨ ਕੀਤਾ।

**ਹਲਵਾਰਾ**—ਅਬੂਵਾਲ ਤੋਂ ਹਲਵਾਰੇ ਪੁੱਜੇ। ੧੮ ਨੂੰ ਸਰਦਾਰ ਸੁੰਦਰ ਸਿੰਘ ਤੇ ਮਾਈ ਝਾਈ ਅੰਮ੍ਰਿਤਸਰ ਤੋਂ ੫੬੦ ਗਜ ਕਪੜਾ ਲੈ ਕੇ ਆਏ। ਸਿੰਘਾਂ ਦੇ ਕਛਹਿਰੇ ਬਣਾਏ। ਦਰਜ਼ੀ ਭਾਈ ਠਾਕੁਰ, ਸਿੰਘ, ਭਾਈ ਗੋਪਾਲ ਸਿੰਘ ਭਾਈ ਦਯਾ ਸਿੰਘ। ੨੨ ਨੂੰ ਬਾਬਾ ਧੰਨਾ ਸਿੰਘ ਨੇ ਆਪਣੀ ਪੈਨਸ਼ਨ ਦੀ ਮਾਇਆ ਨਾਲ ਜਲੇਬੀਆਂ ਦਾ ਭੰਡਾਰਾ ਸੰਗਤ ਨੂੰ ਛਕਾਇਆ। ੨੫ ਨੂੰ ਜੱਥੇਦਾਰ ਗੁਰਦਿਆਲ ਸਿੰਘ ਬੋਪਾਰਾਇ ਦੀ ਬੀਮਾਰੀ ਦੀ ਖਬਰ ਲੈਣ ਲਈ ਸੰਤ ਪੰਜਾਂ ਸਿੰਘਾਂ ਸਮੇਤ ਲੁਧਿਆਣੇ ਹਸਪਤਾਲ ਗਏ। ੨੮ ਜੂਨ ਨੂੰ ਹਲਵਾਰੇ ੨੮ ਸਿੰਘਾਂ ਨੇ ਤੇ ਸਸੌਲੀ ਪਿੰਡ ਵਿਚ ੮ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। ੨੯ ਨੂੰ ਰਾਇ ਕੀ ਤਲਵੰਡੀ ਪਹੁੰਚ ਗਏ। ੧੫ ਜੁਲਾਈ ਨੂੰ ੫੧ ਮਾਈ ਭਾਈ ਨੇ ਅੰਮ੍ਰਿਤ ਪਾਨ ਕੀਤਾ। ੧੬ ਨੂੰ ਬੋਪਾਰਾਇ ਭੋਰੇ 'ਚ ਜੱਥੇਦਾਰ ਗੁਰਦਿਆਲ ਸਿੰਘ ਦੀ ਖਬਰ ਲੈ ਕੇ ਜਗਰਾਉਂ ਇਕ ਸਰਦਾਰ ਦੇ ਘਰ ਮਹੀਨੇ ਦੀ ਕਥਾ ਕਰਕੇ ਗੱਡੀ ਰਾਹੀਂ ਰਾਤੋ ਰਾਤ ਅੰਮ੍ਰਿਤਸਰ ਪੁੱਜ ਗਏ। ੧੭ ਨੂੰ ਪੰਜਾਂ ਸਰੋਵਰਾਂ ਦੇ ਇਸ਼ਨਾਨ ਦਰਸ਼ਨ ਦੀਦਾਰ ਕਰਕੇ ਗੋਇੰਦਵਾਲ ਆ ਦਰਸ਼ਨ ਕੀਤੇ। ਸਿੰਘਾਂ ਨੇ ੮੪ ਇਸ਼ਨਾਨ ਤੇ ੮੪ ਜਪੁ ਜੀ ਦੇ ਪਾਠ ਕੀਤੇ। ੧੮ ਨੂੰ ਗੋਇੰਦਵਾਲ ਤੋਂ ਦਮਦਮਾ, ਖਡੂਰ ਸਾਹਿਬ ਤੇ ਤਰਨ ਤਾਰਨ ਦਰਸ਼ਨ ਦੀਦਾਰ ਇਸ਼ਨਾਨ ਕੀਤੇ। ੧੯ ਨੂੰ ਮੱਦੋਕੇ ਦੋਨੋਂ ਵਕਤ ਦੀਵਾਨ, ੨੮ ਨੂੰ ਢੁਡੀਕੇ ਖੇਮ ਸਿੰਘ ਨੇ ਆਪਣੇ ਪੁੱਤਰ ਦੀ ਖੁਸ਼ੀ ਵਿਚ ਸੰਗਤ ਦੇ ਆਪਣੇ ਘਰ ਚਰਨ ਪੁਆਏ, ਕਥਾ ਕੀਰਤਨ ਹੋਇਆ। ਦੁਪਹਿਰ ਨੂੰ ਜਲੇਬੀਆਂ ਦਾ ਭੰਡਾਰਾ ਛਕਾਇਆ ਸ਼ਾਮ ਦਾ ਦੀਵਾਨ ਧਰਮਸ਼ਾਲਾ 'ਚ ਕੀਤਾ। ੩੧ ਜੁਲਾਈ ਤੋਂ ੨ ਅਗਸਤ ਤੱਕ ਤਿੰਨ ਦਿਨ ਗੁਰੂ ਸਰ ਮੱਦੋਕੇ ਸਾਲਾਨਾ ਜੋੜ ਮੇਲਾ ਮਨਾਇਆ। ਅੰਮ੍ਰਿਤ ਪਾਨ ੫੫ ਮਾਈ

ਭਾਈ ਨੇ ਕੀਤਾ। ਘੜੂੰਏ ਤੋਂ ਮਿਸਤ੍ਰੀ ਪ੍ਰਭਾ ਸਿੰਘ, ਸਰਬ ਲੋਹ ਦੇ ਗੜਵੇ ਤੇ ਬਾਟੇ ਲੈ ਕੇ ਆਇਆ ਸੀ ਜਦ ਉਹ ਨ ਵਿਕੇ ਤਾਂ ਸੰਤਾਂ ਨੂੰ ਬੇਨਤੀ ਕੀਤੀ ਸੰਤਾਂ ਨੇ ਸਾਰੇ ਹੀ ਖਰੀਦ ਕੇ ਉਸ ਨੂੰ ਕੀਮਤ ਦੇ ਦਿੱਤੀ ਤੇ ਗੜਵੇ ਤੇ ਬਾਟੇ ਜੱਥੇ ਦੇ ਸਿੰਘਾਂ ਵਿਚ ਵਰਤਾ ਦਿੱਤੇ। ੩ ਤੋਂ ੫ ਅਗਸਤ ਤੱਕ ਤਿੰਨ ਦਿਨ ਭਾਈ ਰਤਨ ਸਿੰਘ ਦੇ ਘਰ ਅਖੰਡ ਪਾਠ ਤੇ ਦੋਨੋਂ ਵਕਤ ਦੇ ਦੀਵਾਨ ਉਥੇ ਹੀ ਕੀਤੇ ਤੇ ਲੰਗਰ ਵੀ ਤਿੰਨ ਦਿਨ ਉਨ੍ਹਾਂ ਦੇ ਘਰ ਹੀ ਹੁੰਦਾ ਰਿਹਾ। ੭ ਸਵੇਰ ਦਾ ਦੀਵਾਨ ਦਾਉਧਰ ਗੁਰਦੁਆਰੇ ਤੇ ਲੰਗਰ ਭਾਈ ਪੂਰਨ ਸਿੰਘ ਦੇ ਪ੍ਰਵਾਰ ਨੇ ਜਲੇਬੀਆਂ ਸਹਿਤ ਛਕਾਇਆ, ਸ਼ਾਮ ਨੂੰ ਮੱਦੋਕੇ ਆ ਗਏ। ੮ ਦਾ ਦੀਵਾਨ ਕਰਕੇ ਤੇ ਲੰਗਰ ਛੱਕ ਕੇ ਜੱਥਾ ਭਿੰਡਰੀਂ ਤੇ ਸੰਤ ੨੦ ਸਿੰਘਾਂ ਸਮੇਤ ਰੌਲੀ ਪੁੱਜੇ। ੯ ਨੂੰ ਭਾਈ ਹਰਜੰਤ ਸਿੰਘ ਦੇ ਘਰ ਸਹਿਜ ਪਾਠ ਦਾ ਭੋਗ ਪਾਇਆ ਉਪਰੰਤ ਕਥਾ ਕਰਕੇ ਤੇ ਲੰਗਰ ਛਕ ਕੇ ਸ਼ਾਮ ਨੂੰ ਭਿੰਡਰੀਂ ਪਹੁੰਚ ਗਏ।

**ਭਿੰਡਰੀਂ**—੧੪ ਨੂੰ ਪੰਜ ਅਖੰਡ ਪਾਠਾਂ ਦੇ ਭੋਗ ਪਾਏ। ੧. ਪ੍ਰੋ: ਉਜਾਗਰ ਸਿੰਘ ਸੰਤਾਂ ਦਾ ਵਿਦਿਆਰਥੀ, ੨. ਉਸ ਦਾ ਪਿਤਾ ਤਾਰਾ ਸਿੰਘ, ੩. ਉਸ ਦੀ ਮਾਤਾ ਗੰਗਾ, ੪ ਭਾਈ ਗੱਜਣ ਸਿੰਘ, ੫. ਜੱਥੇਦਾਰ ਕਪੂਰ ਸਿੰਘ, ੪੦੦) ਉਜਾਗਰ ਸਿੰਘ ਤੇ ੨੦੫) ਜੱਥੇਦਾਰ ਕਪੂਰ ਸਿੰਘ ਨੇ ਹਾਜ਼ਰ ਕੀਤੇ। ੧੭ ਨੂੰ ਮੁਰੱਬਾ ਬੰਦੀ 'ਚ ਗੁਰਦੁਆਰੇ ਦੀ ੧੪ ਕਿੱਲ੍ਹੇ ਜ਼ਮੀਨ ਇਕ ਥਾਂ ਗੁਰਦੁਆਰੇ ਦੇ ਇਰਦ ਗਿਰਦ ਇਕੱਠੀ ਹੋ ਗਈ, ਸਿੰਘਾਂ ਨੇ ਉਸ ਦੀਆਂ ਸੜਕਾਂ ਬਣਾਈਆਂ। ਸਵੇਰ ਦੀ ਕਥਾ ਤੋਂ ਬਾਦ ਮਿੱਟੀ ਪਾਈ ਇਹ ਕੰਮ ਹਰ ਰੋਜ਼ ਕਥਾ ਤੋਂ ਉਪਰੰਤ ਸਾਰੇ ਸਿੰਘ ਕਰਦੇ, ਗੁਰਦੁਆਰੇ ਦੀ ਸਫ਼ਾਈ ਵੀ ਕੀਤੀ। ਸੜਕਾਂ ਪਧਰੀਆਂ ਕੀਤੀਆਂ ੨੧ ਅਗਸਤ ਨੂੰ ਛੇ ਅਖੰਡ ਪਾਠਾਂ ਦੇ ਭੋਗ ਪਾਏ। ੧. ਬਾਬਾ ਅਮਰ ਸਿੰਘ ਕੁਠਾਰੀ, ੨. ਭਾਈ ਸਰਦਾਰਾ ਸਿੰਘ ਭਿੰਡਰ, ੩. ਬਾਬਾ ਸੱਜਣ ਸਿੰਘ ਕੁਲਾਰਾਂ ਵਾਲਾ ੪. ਬੀਬੀ ਸ਼ਮਸ਼ੇਰ ਕੌਰ, ਬੀਬੀ ਸੁਰਜੀਤ ਕੌਰ, ੫. ਮਾਈ ਪ੍ਰਤਾਪ ਕੌਰ ਤੇ ਬੀਬੀ ਨਿਰਜੀਤ ਕੌਰ ਵੱਲੋਂ, ੬. ਭਾਈ ਬੁੱਧ ਸਿੰਘ ਚੂਹੜ ਚੱਕ ਵਲੋਂ। ਹਰ ਤੀਜੇ ਦਿਨ ਦੋ ਅਖੰਡਪਾਠਾਂ ਦੇ ਭੋਗ ਪਾਏ ਜਾਂਦੇ। ੨ ਸਤੰਬਰ ਤੱਕ ਕੁਲ ੧੨ ਅਖੰਡ ਪਾਠਾਂ ਦੇ ਭੋਗ ਪਾਏ। ੭ ਸਤੰਬਰ ਨੂੰ ਸੰਗਤ ਵਲੋਂ ੭ ਅਖੰਡਪਾਠਾਂ ਦੇ ਭੋਗ ਪਾਏ। ੯ ਨੂੰ ਦੋ ਅਖੰਡ ਪਾਠਾਂ ਦੇ ਭੋਗ ਪਾਏ। ੯ ਤੋਂ ੧੧ ਤੱਕ ਤਿੰਨ ਦਿਨ ਬਾਬਾ ਖਜ਼ਾਨ ਸਿੰਘ ਜੀ ਦੀ ਯਾਦ ਵਿਚ ਸਾਲਾਨਾ ਜੋੜ ਮੇਲਾ ਮਨਾਇਆ ਗਿਆ। ੧੨ ਨੂੰ ੬੩ ਮਾਈ ਭਾਈ ਨੇ ਅੰਮ੍ਰਿਤ ਪਾਨ ਕੀਤਾ। ੧੩ ਨੂੰ ੭ ਅਖੰਡ ਪਾਠਾਂ ਦੇ ਭੋਗ ਪਾਏ। ੧੪ ਨੂੰ ਭਿੰਡਰਾਂ ਤੋਂ ਹਿੱਸੋਵਾਲ ਪੁੱਜੇ, ੧੬ ਨੂੰ ਅਖੰਡ ਪਾਠ ਦਾ ਭੋਗ ਤੇ ਬਾਰਹ ਮਾਹਾ ਦੀ ਕਥਾ ਹੋਈ। ਸੰਤ ਅਜੀਤ ਸਿੰਘ ਨਸਰ ਪੁਰੀਆਂ ਦੇ ਦਰਸ਼ਨ ਕੀਤੇ। ਸੰਤ ਨਰਾਇਣ ਸਿੰਘ ਜੀ ਨੇ ਸੰਗਤ ਦੀ ਸੇਵਾ ਕੀਤੀ। ਉਪਰੰਤ ਮੋਗੇ ਸਰਦਾਰ ਲਾਹੌਰਾ ਸਿੰਘ ਦੀ ਕੋਠੀ ਪੁੱਜੇ। ਸੰਤ ਇੰਦਰ ਸਿੰਘ ਜੀ ਨੇ ਸ਼ਾਮ ਦੇ ਦੀਵਾਨ 'ਚ ਕੀਰਤਨ ਉਪਰੰਤ ਮਹੀਨੇ ਦੀ ਕਥਾ ਕੀਤੀ। ੧੮ ਨੂੰ ਅਖੰਡ ਪਾਠ ਦਾ ਭੋਗ ਤੇ ਮਹਾਂਵਾਕ ਦੀ ਕਥਾ ਕੀਤੀ। ਸ਼ਾਮ ਨੂੰ ਤਰਨ ਤਾਰਨ ਸਾਹਿਬ ਪੁੱਜੇ। ੧੯ ਨੂੰ ਕਥਾ ਅਸਥਾਨ ਮੁਖ ਵਾਕ ਦੀ ਕਥਾ ਕੀਤੀ ਤੇ ਸੰਥਾ ਕਥਾ ਰੋਜ਼ਾਨਾ ਵਾਂਗ ਹੋਈ। ਸ਼ਾਮ ਨੂੰ ਜੱਥਾ ਗੋਇੰਦਵਾਲ ਪੁੱਜਾ। ੨੦ ਨੂੰ ਪਾ: ੩ ਦਾ ਜਤੀ ਜੋਤਿ ਸਮਾਉਣ ਦਾ ਗੁਰਪੁਰਬ ਭਾਦੋਂ ਦੀ ਪੂੰਨਿਆਂ ਦਾ ਭਾਰੀ ਸਲਾਨਾ ਜੋੜ ਮੇਲਾ ਸੀ। ਬਾਉਲੀ ਸਾਹਿਬ ਇਸ਼ਨਾਨ ਕੀਤੇ। ਕੁਝ ਸਿੰਘ ੮੪ ਪਉੜੀਆਂ ਉਪਰ ੮੪ ਇਸ਼ਨਾਨ ਤੇ ੮੪ ਜਪੁ ਜੀ ਸਾਹਿਬ ਦੇ ਪਾਠ ਕਰਨ ਲੱਗ ਪਏ, ਬਾਕੀ ਜੱਥਾ ਦਮਦਮਾ ਸਾਹਿਬ ਤੇ ਖਡੂਰ ਸਾਹਿਬ ਦੇ ਸਾਰੇ ਗੁਰਦੁਆਰਿਆਂ ਦੀ ਯਾਤਰਾ ਕਰਕੇ ਸ਼ਾਮ ਨੂੰ ਤਰਨ ਤਾਰਨ ਸਾਹਿਬ ਪਹੁੰਚ ਗਿਆ। ਤਰਨ ਤਾਰਨ ਸਾਹਿਬ ੧੯ ਸਤੰਬਰ ਤੋਂ ੧੫ ਅਕਤੂਬਰ ੧੯੫੬ ਈ: ਤੱਕ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਜੱਥੇ ਸਮੇਤ ਕੀਰਤਨ ਅਤੇ ਕਥਾ ਰਾਹੀਂ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ੧੬ ਅਕਤੂਬਰ ਨੂੰ ਅੰਮ੍ਰਿਤਸਰ ਪੁੱਜੇ ਯਾਤਰਾ ਤੇ ਇਸ਼ਨਾਨ ਕੀਤੇ ੧੭ ਨੂੰ ਸੰਤ ਅਮੀਰ ਸਿੰਘ ਜੀ ਦੀ ਬਰਸੀ ਸਮੇਂ ਉਹਨਾਂ ਦੇ ਡੇਰੇ ਗੱਲੀ ਸਤੋਵਾਲੀ ਗਏ

ਕਥਾ ਕੀਤੀ। ੧੯ ਤੋਂ ਸੰਤ ਗੁਰਮੁਖ ਸਿੰਘ ਜੀ ਦੇ ਸੇਵਾ ਅਸਥਾਨ ਉੱਤਰੀ ਬਾਹੀ ਪ੍ਰਕਰਮਾ ਸ੍ਰੀ ਦਰਬਾਰ ਸਾਹਿਬ ਵਿਚ ਦੋਨੋਂ ਵਕਤ ਦੀਵਾਨ ਹੁੰਦੇ ਰਹੇ।

ਅਚਾਨਕ ਬੀਮਾਰੀ ਦਾ ਹਮਲਾ :—

੨੧ ਅਕਤੂਬਰ ਅੰਮ੍ਰਿਤ ਵੇਲੇ ਰਾਮਸਰ ਸਰੋਵਰ ਦੀ ਹਲਟੀ ਤੇ ਇਸ਼ਨਾਨ ਕਰਕੇ ਪੰਜਾਂ ਸਰੋਵਰਾਂ ਵਿਚ ਇਸ਼ਨਾਨ ਦਾ ਸਿੰਘਾਂ ਸਮੇਤ ਸੰਤਾਂ ਨੇ ਤਿਆਰਾ ਕੀਤਾ। ਉਸ ਸਮੇਂ ਰਾਮਸਰ ਸਰੋਵਰ ਦੇ ਪੈਰ ਧੋਣ ਵਾਲੇ ਕੁੰਡ 'ਚ ਪੈਰ ਧੋ ਕੇ ਸੰਤ ਉੱਥੇ ਹੀ ਬੈਠ ਗਏ, ਸਰੀਰ ਨੂੰ ਕਾਂਬਾ ਛਿੜ ਗਿਆ ਤੇ ਲੱਤਾਂ ਵਿਚ ਚੱਲਣ ਦੀ ਸ਼ਕਤੀ ਹੀ ਨ ਰਹੀ। ਘਬਰਾਹਟ ਵਧ ਗਈ, ਕਈ ਵਾਰ ਪਾਣੀ ਪੀਤਾ। ਸਰੀਰ ਉਪਰ ਅਧਰੰਗ ਰੋਗ ਦਾ ਹਮਲਾ ਹੋ ਗਿਆ। ਜਿਸ ਨਾਲ ਬੇਹੋਸ਼ ਹੋ ਗਏ। ਅਜਿਹੀ ਹਾਲਤ ਵਿਚ ਸ੍ਰੀ ਦਰਬਾਰ ਸਾਹਿਬ ਪ੍ਰਬੰਧ ਵੱਲੋਂ ਚਲਾਏ ਜਾ ਰਹੇ ਸ੍ਰੀ ਗੁਰੂ ਰਾਮਦਾਸ ਹਸਪਤਾਲ ਦੇ ਡਾਕਟਰ ਭਗਤ ਸਿੰਘ ਜੀ ਨੂੰ ਸਿੰਘ ਉਸੇ ਸਮੇਂ ਬੁਲਾ ਕੇ ਲਿਆਏ। ਉਸ ਨੇ ਆਉਂਦੇ ਸਾਰ ਹੀ ਟੀਕਾ ਕਰ ਦਿੱਤਾ ਤੇ ਨਾਲ ਹੀ ਕਿਹਾ ਕਿ ਸੰਤ ਜੀ ਨੂੰ ਛੇਤੀ ਤੋਂ ਛੇਤੀ ਵੱਡੇ ਸਰਕਾਰੀ ਵੀ. ਜੇ. ਹਸਪਤਾਲ (ਅੱਜ ਕੱਲ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ) ਦਾਖਲ ਕਰਵਾ ਦਿਉ। ਸਿੰਘਾਂ ਨੇ ਕਾਰ ਤੇ ਪਾ ਕੇ ਆਪ ਜੀ ਨੂੰ ਵੱਡੇ ਹਸਪਤਾਲ ਜਾ ਕੇ ਦਾਖਲ ਕਰਵਾ ਦਿੱਤਾ ਡੇਢ ਘੰਟਾ ਬੇਹੋਸ਼ੀ ਰਹੀ, ਜਦ ਡਾਕਟਰਾਂ ਨੇ ਟੀਕੇ ਨਾਲ ਕੰਗਰੋੜ ਚੋਂ ਪਾਣੀ ਕੱਢਿਆ ਤਾਂ ਆਪ ਹੋਸ਼ ਵਿਚ ਆਏ।

੨੨ ਤੋਂ ਪ੍ਰਕਰਮਾ ਸ੍ਰੀ ਦਰਬਾਰ ਸਾਹਿਬ ਸੇਵਾ ਅਸਥਾਨ ਬਾਬਾ ਗੁਰਮੁਖ ਸਿੰਘ ਜੀ ਵਿਖੇ ਜੱਥੇ ਦੇ ਸਿੰਘ ਕੀਰਤਨ ਤੇ ਕਥਾ ਕਰਦੇ ਰਹੇ। ਸੰਤਾਂ ਦੀ ਬਿਮਾਰੀ ਦੀ ਖਬਰ ਸੁਣ ਕੇ ਸੰਗਤਾਂ ਤੇ ਜੱਥੇ ਦੇ ਸਿੰਘਾਂ 'ਚ ਉਦਾਸੀ ਛਾ ਗਈ। ਸੰਗਤ ਨੇ ਸੰਤਾਂ ਦੀ ਦੇਹ ਅਰੋਗਤਾ ਹਿਤ ਦੋ ਦੋ ਸੁਖਮਨੀ ਸਾਹਿਬ ਦੇ ਪਾਠ ਕੀਤੇ ੨੪ ਨੂੰ ਬੇਅੰਤ ਸੰਗਤਾਂ ਸੰਤਾਂ ਦੇ ਦਰਸ਼ਨਾਂ ਨੂੰ ਹਸਪਤਾਲ ਪੁੱਜੀਆਂ। ਹਸਪਤਾਲ ਵਿਚ ਡਾਕਟਰਾਂ ਨੇ ਬੜੀ ਸ਼ਰਧਾ ਨਾਲ ਇਲਾਜ ਦੀ ਸੇਵਾ ਕੀਤੀ। ਸੰਤਾਂ ਦੀ ਮਹਿਮਾ ਤੇ ਸ਼ਖਸੀਅਤ ਦਾ ਡਾਕਟਰਾਂ ਤੇ ਤਦ ਪ੍ਰਭਾਵ ਪਿਆ ਜਦ ਅਣਗਿਣਤ ਸੰਗਤਾਂ ਤੇ ਜੱਥੇ ਦੇ ਸਿੰਘ ਸ਼ਰਧਾ ਪਿਆਰ ਸਹਿਤ ਦਰਸ਼ਨਾਂ ਨੂੰ ਆਏ। ਦਿਨ ਬਦਿਨ ਸੰਤਾਂ ਦੀ ਸਿਹਤ ਠੀਕ ਹੋਣ ਲੱਗੀ। ਸੰਤਾਂ ਦੀ ਦੇਹ ਅਰੋਗਤਾ ਲਈ ਜੱਥੇ ਦੇ ਸਿੰਘਾਂ ਨੇ ਪਿਸ਼ੌਰੀਆਂ ਦੀ ਧਰਮਸ਼ਾਲਾ ਆਟਾ ਮੰਡੀ ਵਿਖੇ ਪੰਜ ਅਖੰਡ ਪਾਠ ੨੭ ਨੂੰ ਅਰੰਭ ਕਰਕੇ ੨੯ ਨੂੰ ਭੋਗ ਪਾਏ ਅਤੇ ਸੰਤਾਂ ਦੀ ਪੂਰਨ ਦੇਹ ਅਰੋਗਤਾ ਤੇ ਲੰਬੀ ਆਯੂ ਲਈ ਅਰਦਾਸੇ ਕੀਤੇ। ੩੦ ਅਕਤੂਬਰ ਨੂੰ ਹਸਪਤਾਲ ਤੋਂ ਡਾਕਟਰਾਂ ਛੁੱਟੀ ਦੇ ਦਿੱਤੀ ਤੇ ਕਿਹਾ ਕਿ ਬਾਹਰ ਜਾਉ ਹੁਣ ਸਿਹਤ ਠੀਕ ਹੈ ਸਿਰਫ਼ ਖ਼ੂਨ ਦਾ ਦੌਰਾ ਤੇਜ਼ ਹੈ ਇਹ ਭੀ ਠੀਕ ਹੋ ਜਾਵੇਗਾ। ਸੰਤਾਂ ਨੇ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਦਰਸ਼ਨ ਕੀਤੇ ਤੇ ਕੜਾਹ ਪ੍ਰਸ਼ਾਦ ਭੇਟ ਕੀਤਾ। ਪਿਸ਼ੌਰੀਆਂ ਦੀ ਧਰਮਸਾਲਾ ਬਿਰਾਜਦੇ ਰਹੇ ਸੰਤਾਂ ਦੀ ਦਹ ਅਰੋਗਤਾ ਦੀ ਖੁਸ਼ੀ ਤੇ ਸ਼ੁਕਰਾਨੇ ਵਜੋਂ ੨ ਨਵੰਬਰ ਨੂੰ ਅਰੰਭ ਕਰਕੇ ਦੋ ਅਖੰਡ ਪਾਠਾਂ ਦਾ ਭੋਗ ੪ ਨਵੰਬਰ ਨੂੰ ਪਾਇਆ ਕਥਾ ਤੇ ਅਰਦਾਸ ਸੰਤਾਂ ਨੇ ਆਪ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਤਾ ਗੱਦੀ ਦਾ ਗੁਰਪੁਰਬ ਜਾਣ ਕੇ ਵਿਸਥਾਰ ਸਹਿਤ ਵਿਆਖਿਆ ਕੀਤੀ ਜਿਸ ਦਾ ਸੰਗਤਾਂ ਤ ਬੜਾ ਭਾਰੀ ਅਸਰ ਹੋਇਆ। ਉਸੇ ਦਿਨ ਸ੍ਰੀ ਦਰਬਾਰ ਸਾਹਿਬ ਅਤੇ ਹੋਰ ਸਬੰਧਤ ਗੁਰਦੁਆਰਿਆਂ ਦੇ ਗਰੰਥੀ ਰਾਗੀ ਸਿੰਘ ਅਤੇ ਸ਼ਹਿਰ ਦੇ ਡੇਰਿਆਂ ਦੇ ਸੰਤਾਂ ਮਹਾਤਮਾ ਨੂੰ ਜਲੇਬੀਆਂ ਦਾ ਖੁੱਲਾ ਭੰਡਾਰਾ ਵਰਤਾਇਆ। ਸੰਗਤਾਂ ਨੇ ਖੁਸ਼ੀਆਂ ਮਨਾਈਆਂ। ੪ ਨਵੰਬਰ ਦੀ ਸ਼ਾਮ ਨੂੰ ਅੰਮ੍ਰਿਤਸਰ ਤੋਂ ਸੁਰ ਸਿੰਘ ਤੇ ਫਿਰ ਭੂਰੇ ਪੁਰਾਣੇ ਪੁੱਜੇ। ਸੰਤਾਂ ਦੀ ਬੀਮਾਰੀ ਦੀ ਖਬਰ ਅਸਾਂ ਬੰਬਈ ਅਖਬਾਰਾਂ 'ਚ ਪੜ੍ਹੀ। ਅਸੀਂ ਉਨ੍ਹਾਂ ਦਿਨਾਂ 'ਚ ਹਜ਼ੂਰ ਸਾਹਿਬ ਦੀ ਯਾਤਰਾ ਤੋਂ ਬਾਦ

੬ ਨੂੰ ਬੰਬਈ ਠਹਿਰੇ ਹੋਏ ਸਾਂ। ਉਥੇ ਕਥਾ ਦਾ ਪ੍ਰੋਗਰਾਮ ਵਿਚੇ ਛੱਡ ਕੇ ਸੰਤਾਂ ਦੀ ਖਬਰ ਸਾਰ ਲੈਣ ਲਈ ੧੦ ਨਵੰਬਰ ਨੂੰ ਭੂਰੇ ਪਿੰਡ ਪੁੱਜੇ। ਸੰਤ ਠੀਕ ਸਨ, ਮਿਲ ਕੇ ਬਹੁਤ ਪ੍ਰਸੰਨ ਹੋਏ। ਸ਼ਾਮ ਦੇ ਦੀਵਾਨ 'ਚ ਕਥਾ ਤੋਂ ਪਹਿਲਾਂ ਮੈਂ ਭਾਸ਼ਨ ਦਿੱਤਾ। ੧੬ ਨਵੰਬਰ ਨੂੰ ਪੰਜ ਅਖੰਡ ਪਾਠ ਅਰੰਭ ਹੋਏ। ੧. ਸਾਰੇ ਨਗਰ ਵਲੋਂ ੨. ਸੰਤਾਂ ਦੀ ਦੇਹ ਅਰੋਗਤਾ ਲਈ। ੩. ਹਰਨਾਮ ਸਿੰਘ, ਸ਼ਿੰਗਾਰਾ ਸਿੰਘ, ਸੁਰਜੀਤ ਸਿੰਘ, ਕਰਤਾਰ ਸਿੰਘ ਆਦਿ ਵਲੋਂ। ੪. ਸਾਰੇ ਜੱਥੇ ਵਲੋਂ ੫. ਡਾਕਟਰ ਉਜਾਗਰ ਸਿੰਘ ਵਲੋਂ। ੨੦ ਨਵੰਬਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅਵਤਾਰ ਗੁਰਪੁਰਬ ਵਾਲੇ ਦਿਨ ਉਕਤ ਪੰਜਾਂ ਅਖੰਡ ਪਾਠਾਂ ਦੇ ਭੋਗ ਪਾਏ ਗਏ। ਸੰਤ ਜੀ ਨੇ ਆਏ ਮੁਖਵਾਕ ਦੀ ਕਥਾ ਕੀਤੀ। ਸੰਗਤਾਂ ਬੇਅੰਤ ਪ੍ਰਸੰਨ ਹੋਈਆਂ। ਸ਼ਾਮ ਨੂੰ ੨੨ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ੨੦ ਨਵੰਬਰ ਨੂੰ ਪੁਰਾਣੇ ਭੂਰਿਆਂ ਤੋਂ 'ਜਰਗ' ਪੁੱਜੇ। ੮ ਦਸੰਬਰ ਤੱਕ ਸੰਤ ਜੀ ਜੱਥੇ ਸਮੇਤ ਜਰਗ ਹੀ ਰਹੇ। ੩ ਦਸੰਬਰ ਨੂੰ ਤਿੰਨ ਅਖੰਡ ਪਾਠਾਂ ਦੇ ਭੋਗ ਪਾਏ ੧. ਭਾਈ ਪ੍ਰੀਤਮ ਸਿੰਘ ਦੇ ਘਰ, ੨. ਭਾਈ ਗੁਰਬਖਸ਼ ਸਿੰਘ ਦੇ ਘਰ, ੩. ਭਾਈ ਹੁਕਮ ਸਿੰਘ ਦੇ ਘਰ, ੪ ਦਸੰਬਰ ਨੂੰ ਸੰਤ ਜੀ ਦੇ ਸਰੀਰ ਵਿਚ ਖ਼ੂਨ ਦਾ ਦੌਰਾ ਵਧਣ ਕਾਰਨ ਦੋਨੋਂ ਟਾਈਮ ਕਥਾ ਸਿੰਘਾਂ ਨੇ ਕੀਤੀ। ੫ ਨੂੰ ਪਿੰਡ ਦਾ ਗੁਰਦੁਆਰਾ ਨਵਾਂ ਬਣਾਉਣ ਲਈ ਸੰਤਾਂ ਨੇ ਸੰਗਤ ਨੂੰ ਪ੍ਰੇਰਨਾ ਕੀਤੀ। ਜਗ੍ਹਾ ਨਿਸਚਿਤ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਪਰਚੀਆਂ ਪਾਈਆਂ ਗਈਆਂ। ਜੋ ਪਰਚੀ ਨਿਕਲੀ ਉਸ ਅਨੁਸਾਰ ਭਾਈ ਕਟਾਰ ਸਿੰਘ ਨੇ ਕਿਹਾ ਗੁਰਦੁਆਰੇ ਅਤੇ ਸਰੋਵਰ ਲਈ ਜਿੰਨੀ ਜਗ੍ਹਾ ਸੰਤ ਕਹਿਣ ਮੈਂ ਦੇਣ ਨੂੰ ਤਿਆਰ ਹਾਂ। ਜਗ੍ਹਾ ਲੈ ਕੇ ਸੰਤ ਜੀ ਨੇ ਗੁਰਦੁਆਰਾ ਤੇ ਸਰੋਵਰ ਬਣਾਉਣ ਲਈ ਜ਼ਿੰਮੇਵਾਰੀ ਬਾਬਾ ਚਤਰ ਸਿੰਘ ਨੂੰ ਦਿੱਤੀ ਤੇ ਕਿਹਾ ਕਿ ਬਾਬਾ ਜੀ ਇਹ ਸੇਵਾ ਤੁਸੀਂ ਆਪ ਕਰਵਾਉ। ੬ ਦਸੰਬਰ ਨੂੰ ਭਾਈ ਭਗਤ ਸਿੰਘ ਜੀ ਦੇ ਘਰ ਅਖੰਡ ਪਾਠ ਦਾ ਭੋਗ ਪਿਆ। ੮ ਨੂੰ ਡਾਕਟਰ ਤ੍ਰਿਲੋਚਨ ਸਿੰਘ, ਠਾਣੇਦਾਰ ਅਜਮੇਰ ਸਿੰਘ ਤੇ ਭਾਈ ਬਖਸ਼ੀਸ਼ ਸਿੰਘ ਤੇ ਗੁਰਮੁਖ ਸਜਣਾ ਦੇ ਘਰੀਂ ਨੰਬਰਵਾਰ ਤਿੰਨ ਅਖੰਡ ਪਾਠਾਂ ਦੇ ਭੋਗ ਪਾਏ, ਤਿੰਨੀ ਥਾਈਂ ਕਥਾ ਕੀਤੀ। ੯ ਨੂੰ ਚਾਲੇ ਪਾ ਕੇ ਪ੍ਰੋਗਰਾਮ ਅਨੁਸਾਰ ਜਥਾ ੧੦ ਲੰਡੇ ਨਗਰ ਪਹੁੰਚ ਗਿਆ। ਸੰਤ ਜੀ ਭਗਤ ਉਜਾਗਰ ਸਿੰਘ ਦੇ ਨਗਰ ਸੱਦੂਆਲ ਪੁੱਜੇ। ੧੦ ਨੂੰ ਭਗਤ ਜੀ ਦੀ ਲੜਕੀ ਦਾ ਅਨੰਦ ਕਾਰਜ ਕਰਵਾਇਆ। ੧੧ ਨੂੰ ਸੰਤ ਜੀ ਸੱਦੂਆਲ ਤੋਂ ਲੰਡੇ ਜੱਥੇ ਪਾਸ ਪਹੁੰਚ ਗਏ।

**ਬੀਮਾਰੀ ਦਾ ਦੂਜਾ ਹਮਲਾ :—**

੧੩ ਦਸੰਬਰ ੧੯੫੬ ਈ: ਮੁਤਾਬਕ ੨੯ ਮੱਘਰ ੨੦੧੩ ਬਿ: ਦਿਨ ਵੀਰਵਾਰ ਨੂੰ ਨਗਰ ਲੰਡੇ (ਨੇੜੇ ਪਿੰਡ ਰੌਡੇ ਤਸੀਲ ਮੋਗਾ ਜ਼ਿਲਾ ਫਰੀਦਕੋਟ) ਵਿਖੇ ਸੁਬ੍ਹਾ ਕੀਰਤਨ ਤੋਂ ਬਾਦ ਸੰਥਾ ਕਥਾ ਅਰੰਭ ਹੋਈ। ਆਸਾ ਮਹੱਲਾ ੧ ਦੀਆਂ ਅਸਟਪਦੀਆਂ ਚੋਂ ਪਹਿਲੀ ਅਸਟਪਦੀ ਦੀ ਕਥਾ ਹੋਈ ਤਾਂ ਸੰਤਾਂ ਦੇ ਸਰੀਰ ਵਿਚ ਖ਼ੂਨ ਦਾ ਦਬਾਉ ਵੱਧ ਗਿਆ। ਸੰਤਾਂ ਨੇ ਹੌਲੀ ਹੌਲੀ ਮਸਾਂ ਹੀ ਦੂਜੀ ਅਸਟਪਦੀ ਦੀ ਕਥਾ ਬੜੀ ਮੁਸ਼ਕਲ ਨਾਲ ਪੂਰੀ ਕੀਤੀ। ਸਰੀਰ ਢਿੱਲਾ ਹੋਣ ਕਰਕੇ ੧੯ ਤੱਕ ਸੰਤਾਂ ਨੇ ਕਥਾ ਨ ਕੀਤੀ। ਸਿੰਘ ਹੀ ਕਥਾ ਕਰਦੇ ਰਹੇ। ੧੦ ਨੂੰ ੧੦ ਪ੍ਰਾਣੀ ਗੁਰੂ ਕੇ ਜਹਾਜ਼ੇ ਚੜ੍ਹੇ। ਸਰੀਰ ਉਪਰ ਫਿਰ ਉਸੇ ਹੀ ਬੀਮਾਰੀ ਦਾ ਹਮਲਾ ਹੋਣ ਦੇ ਕਾਰਨ ਸੰਤਾਂ ਨੂੰ ਕਾਰ 'ਚ ਲਿਟਾ ਕੇ ੨੦ ਦੀ ਸ਼ਾਮ ਨੂੰ ਅੰਮ੍ਰਿਤਸਰ ਵੀ. ਜੇ. ਹਸਪਤਾਲ ਜਾ ਕੇ ਦਾਖਲ ਕਰਵਾਇਆ। ਜਿਸ ਦਾ ਹੁਣ ਨਾਮ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ ਹੈ। ਜੱਥੇ ਨੇ ਲੰਡਿਆਂ ਤੋਂ ਚੱਲ ਕੇ ੨੧ ਨੂੰ ਜਿਉਣ ਵਾਲੇ ਦੇ ਦੀਵਾਨ ਕੀਤਾ। ਦੋਨੋਂ ਸਮੇਂ ਦਾ ਲੰਗਰ ਗਿਆਨੀ ਕਪੂਰ ਸਿੰਘ ਜੀ ਬਰਾੜ ਦੇ ਘਰ ਛਕਿਆ। ੨੨ ਨੂੰ ਰੋਡੇ ਨਗਰ ਜੱਥਾ ਆਇਆ। ੨੨ ਨੂੰ ਵੱਡੇ ਸਾਹਿਬਜ਼ਾਦਿਆਂ ਅਤੇ ੨੭ ਨੂੰ ਛੋਟੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਪੁਰਬ ਮਨਾਇਆ।

## ਦਾਸ ਨੇ ਜੱਥੇ 'ਚ ਆ ਕੇ ਕਥਾ ਦੀ ਸੇਵਾ ਨਿਭਾਉਣੀ :-

ਸੰਤ ਜੀ ਬੀਮਾਰੀ ਦੇ ਇਲਾਜ ਲਈ ਲੰਡੇ ਨਗਰ ਤੋਂ ਅੰਮ੍ਰਿਤਸਰ ਨੂੰ ਜਾਣ ਲੱਗਿਆਂ ਜੱਥੇ ਦੇ ਮੁਖੀ ਸਿੰਘਾਂ ਨੂੰ ਹੁਕਮ ਕਰ ਗਏ ਸਨ ਕਿ ਦੋਨੋਂ ਵਕਤ ਦੀ ਕਥਾ ਦੀ ਸੇਵਾ ਨਿਭਾਉਣ ਲਈ ਗਿਆਨੀ ਕਿਰਪਾਲ ਸਿੰਘ ਨੂੰ ਜਾ ਕੇ ਲੈ ਆਉਣਾ। ਉਸ ਹੁਕਮ ਅਨੁਸਾਰ ਜੱਥੇਦਾਰ ਬਲਵੰਤ ਸਿੰਘ ਅਤੇ ਭਾਈ ਬਲਵੰਤ ਸਿੰਘ (ਸੰਤ ਕਿਰਪਾਲ ਸਿੰਘ ਰੋਡਿਆਂ ਵਾਲਿਆਂ ਦਾ ਭਤੀਜਾ) ਦੋਨੋਂ ਸੱਜਣ ਮੇਰੇ ਪਾਸ ਜਗਰਾਉਂ ਨੇੜੇ ਪਿੰਡ ਰਾਮਗੜ੍ਹ ੨੨ ਦੀ ਸ਼ਾਮ ਨੂੰ ਪੁੱਜੇ। ਸੰਤਾਂ ਦੇ ਦੁਬਾਰਾ ਬੀਮਾਰ ਹੋ ਜਾਣ ਕਾਰਨ ਮੈਨੂੰ ਜੱਥੇ 'ਚ ਰਹਿ ਕੇ ਕਥਾ ਦੀ ਸੇਵਾ ਕਰਨ ਦਾ ਸੰਤਾਂ ਦਾ ਹੁਕਮ ਸੁਣਾਇਆ। ਉਨੀਂ ਦਿਨੀਂ ਮੇਰੇ ਜੱਥੇ ਵਿਚ ੧੫ ਕੁ ਸਿੰਘ ਵਿਦਿਆਰਥੀ ਸਨ ਤੇ ਮੈਂ ਅੱਡ ਅੱਡ ਨਗਰਾਂ ਵਿਚ ਸੰਤਾਂ ਵਾਂਗ ਵਿਚਰ ਕੇ ਕਥਾ ਕਰਦਾ ਰਹਿੰਦਾ ਸਾਂ। ਸੁਬ੍ਹਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੰਥਾ ਕਥਾ ਤੇ ਸ਼ਾਮ ਨੂੰ ਗੁਰਪ੍ਰਤਾਪ ਸੂਰਜ ਦੀ ਸੰਥਾ ਕਥਾ, ਜਿਸ ਤੋਂ ਵਿਦਿਆਰਥੀ ਅਰਥ ਬੋਧ ਤੇ ਕਥਾ ਦਾ ਢੰਗ ਸਿਖਦੇ ਅਤੇ ਸੰਗਤਾਂ ਗੁਰਬਾਣੀ ਅਤੇ ਗੁਰ ਇਤਿਹਾਸ ਦਾ ਅਨੰਦ ਮਾਣਦੀਆਂ ਸਨ। ਨਾਲ ਨਾਲ ਅੰਮ੍ਰਿਤ ਪ੍ਰਚਾਰ ਵੀ ਹੁੰਦਾ ਸੀ। ਜਿਸ ਦੁਆਰਾ ਸੰਗਤ ਮਾਈ ਭਾਈ ਬੱਚੇ ਬੱਚੀਆਂ ਅੰਮ੍ਰਿਤ ਪਾਨ ਕਰਕੇ ਕਲਗੀਧਰ ਦੀਆਂ ਖੁਸ਼ੀਆਂ ਪ੍ਰਾਪਤ ਕਰਕੇ ਜਨਮ ਸਫਲਾ ਕਰਦੀਆਂ ਸਨ। ਉਪਰੋਕਤ ਦੋਨੋਂ ਗੁਰਮੁਖਾਂ ਵਲੋਂ ਸੁਣਾਇਆ ਸੰਤਾਂ ਦਾ ਹੁਕਮਨਾਮਾ ਮੈਂ ੨੩ ਦੇ ਸੁਬ੍ਹਾ ਦੇ ਦੀਵਾਨ 'ਚ ਸੰਗਤਾਂ ਨੂੰ ਸੁਣਾਇਆ ਤਾਂ ਨਗਰ ਅਤੇ ਇਲਾਕੇ ਦੀਆਂ ਸੰਗਤਾਂ ਤੇ ਖਾਸ ਕਰਕੇ ਸੰਤ ਨੰਦ ਸਿੰਘ ਜੀ ਰਾਮਗੜ੍ਹ ਤੇ ਭਾਈ ਕਰਤਾਰ ਸਿੰਘ ਜੀ ਗ੍ਰੰਥੀ ਗੁਰਦੁਆਰਾ ਰਾਮਗੜ੍ਹ ਬਹੁਤ ਉਦਾਸ ਹੋ ਗਏ ਤੇ ਕਹਿਣ ਲੱਗੇ ਕਿ ਸਾਡਾ ਇਕ ਮਹੀਨੇ ਦਾ ਕਥਾ ਦਾ ਪ੍ਰੋਗਰਾਮ ਸੀ ਪੂਰਾ ਕਰਕੇ ਜਾਉ ਪਰ ਮੈਂ ਬੇਨਤੀ ਕੀਤੀ ਕਿ ਹੋਰ ਕਿਸੇ ਵਿਅਕਤੀ ਦਾ ਹੁਕਮ ਤਾਂ ਮੈਂ ਮੋੜ ਸਕਦਾ ਹਾਂ ਪਰ ਜਿਨ੍ਹਾਂ ਮਹਾਂਪੁਰਖਾਂ ਦੀ ਮਿਹਰ ਤੇ ਪ੍ਰਸੰਨਤਾ ਦਾ ਸਦਕਾ ਮੈਂ ਕਥਾ ਕਰਨ ਦੇ ਯੋਗ ਹੋਇਆ ਹਾਂ ਉਹਨਾਂ ਦੇ ਹੁਕਮ ਨੂੰ ਮੇਰੇ ਲਈ ਮੋੜਨਾ ਅਸੰਭਵ ਹੈ। ਫਿਰ ਕਦੀ ਅੰਨ ਜਲ ਹੋਇਆ ਤਾਂ ਸੰਗਤਾਂ ਦਾ ਇਹ ਘਾਟਾ ਪੂਰਾ ਕਰਾਂਗਾ। ਹੁਣ ਕੱਲ ਤੋਂ ਮੈਨੂੰ ਆਗਿਆ ਦਿਉ। ਅਖੀਰ ਸੰਗਤਾਂ ਤੇ ਪ੍ਰਬੰਧਕਾਂ ਨੇ ਮਜਬੂਰ ਹੋ ਕੇ ਜਾਣ ਦੀ ਆਗਿਆ ਬਖਸ਼ੀ। ਦੋ ਸਿੰਘ ਸੇਵਾ 'ਚ ਨਾਲ ਲੈ ਕੇ ਸ਼ਾਮ ਨੂੰ ਰੋਡੇ ਪਿੰਡ ਪੁੱਜ ਗਏ, ਨਾਲ ਦੇ ਬਾਕੀ ਵਿਦਿਆਰਥੀ ਸਿੰਘਾਂ ਚੋਂ ਅੱਧੇ ਪਿੰਡ ਮਹਿਰੋਂ ਤੇ ਅੱਧੇ ਪਿੰਡ ਲੰਢੇਕੇ ਗੁਰਦੁਆਰੇ ਭੇਜ ਦਿੱਤੇ ਕਿਉਂਕਿ ਦੋਹਾਂ ਗੁਰਦੁਆਰਿਆਂ ਦੇ ਇੰਤਜ਼ਾਮ ਦੀ ਜ਼ਿੰਮੇਵਾਰੀ ਵੀ ਮੇਰੇ ਹੀ ਸਿਰ ਸੀ।

੨੪ ਦਸੰਬਰ ਦੀ ਸੁਬ੍ਹਾ ਤੋਂ ਦੋਨੋਂ ਵਕਤ ਦੀ ਕਥਾ ਮੈਂ ਕਰਨ ਲੱਗਾ। ਸੁਬ੍ਹਾ ਮੇਰੀ ਆਪਣੀ ਚਲਦੀ ਕਥਾ ਹੀ ਸ਼ੁਰੂ ਰੱਖੀ ਤੇ ਸ਼ਾਮ ਨੂੰ ਗੁਰਪ੍ਰਤਾਪ ਸੂਰਜ ਦੀ ਕਥਾ ਜੱਥੇ ਦੇ ਵਿਦਿਆਰਥੀਆਂ ਦੀ ਜੋ ਸੰਥਾ ਸ਼ੁਰੂ ਸੀ ਉਹੋ ਹੀ ਚਲਦੀ ਰਹੀ। ੩੦ ਨੂੰ ੬੩ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ੩੧ ਨੂੰ ਭਾਈ ਲਛਮਣ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਿਆ। ਆਏ ਮੁਖਵਾਕ ਦੀ ਕਥਾ ਦਾਸ ਨੇ ਕੀਤੀ। ੧ ਜਨਵਰੀ ੧੯੫੭ ਈ: ਤੱਕ ਜੱਥਾ ਰੋਡੇ ਪਿੰਡ ਰਿਹਾ ਸੰਤ ਕ੍ਰਿਪਾਲ ਸਿੰਘ ਜੀ, ਭਾਈ ਜੋਗਿੰਦਰ ਸਿੰਘ, ਗਿ: ਬਿਸ਼ਨ ਸਿੰਘ, ਭਾਈ ਭਗਵਾਨ ਸਿੰਘ, ਭਾਈ ਸ਼ਾਮ ਸਿੰਘ, ਭਾਈ ਬਲਵੰਤ ਸਿੰਘ, ਭਾਈ ਮਾਨ ਸਿੰਘ, ਭਾਈ ਲਛਮਣ ਸਿੰਘ, ਤੇ ਹੋਰ ਨਗਰ ਦੇ ਸਿੰਘਾਂ ਨੇ ਬਹੁਤ ਪ੍ਰੇਮ ਤੇ ਸ਼ਰਧਾ ਨਾਲ ਸੇਵਾ ਕੀਤੀ। ਘਰਾਂ 'ਚ ਲੰਗਰ ਕਰਵਾਏ ਬਸਤ੍ਰ ਭੇਟ ਕੀਤੇ ਮੇਰਾ ਵੀ ਬਹੁਤ ਸਤਿਕਾਰ ਕਰਦੇ ਰਹੇ। ਉਥੋਂ ੧ ਜਨਵਰੀ, ਸੁਬ੍ਹਾ ਦਾ ਦੀਵਾਨ ਕਰਕੇ ਜੱਥਾ ਛੋਟੇ ਲੰਡਿਆਣੇ ਪੁੱਜਾ। ਇਹ ਭਾਈ ਕਰਤਾਰ ਸਿੰਘ ਜੀ ਪ੍ਰੇਮੀ ਦਾ ਪਿੰਡ ਹੈ। ਪ੍ਰੇਮੀ ਜੀ ਤੇ ਉਸ ਦੇ ਭਰਾ ਪਿਆਰਾ ਸਿੰਘ ਨੇ ਪ੍ਰਬੰਧ ਕੀਤਾ ਤੇ ਸੇਵਾ ਸੰਭਾਲ ਕੀਤੀ। ੪ ਜਨਵਰੀ ਤੱਕ ਦੋਨੋਂ ਵਕਤ ਕੀਰਤਨ

ਹੁੰਦਾ ਤੇ ਮੈਂ ਕਥਾ ਕਰਦਾ ਰਿਹਾ ਬਹੁਤ ਸੰਗਤ ਜੁੜਦੀ ਰਹੀ। ੪ ਜਨਵਰੀ ਨੂੰ ਜੱਥਾ ਸੇਖਾ ਕਲਾਂ ਗਿਆਨੀ ਚੰਨਣ ਸਿੰਘ ਸੇਖਾ ਪਾਸ ਪੁੱਜਾ। ਇਹ ਸੰਤਾਂ ਦਾ ਪੁਰਾਣਾ ਵਿਦਿਆਰਥੀ ਸੀ।

## ਅੰਮ੍ਰਿਤਸਰ ਸੰਤਾਂ ਦੇ ਦਰਸ਼ਨ :–

ਮੈਂ ਸਿੰਘਾਂ ਨੂੰ ਬੇਨਤੀ ਕੀਤੀ ਕਿ ਮੈਂ ਸੰਤਾਂ ਦੇ ਅੰਮ੍ਰਿਤਸਰ ਦਰਸ਼ਨ ਕਰ ਆਵਾਂ। ੪ ਜਨਵਰੀ, ਸੁਬ੍ਹਾ ਚਲ ਕੇ ੧੦ ਕੁ ਵਜੇ ਅਸੀਂ ਹਸਪਤਾਲ ਪੁੱਜ ਗਏ, ਇਹ ਸਰਕਾਰੀ ਵੱਡਾ ਹਸਪਤਾਲ ਹੈ ਜਿਸ ਦਾ ਉਦੋਂ ਨਾਮ ਵੀ. ਜੇ. ਹਸਪਤਾਲ ਸੀ ਜਿਸ ਦਾ ਹੁਣ ਨਾਉਂ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ ਹੈ। ਇਸ ਦੇ ਫੈਮਲੀ ਵਾਰਡ ਦੇ ਕਮਰਾ ਨੰ: ੧੫ ਵਿਚ ਸੰਤ ਜੀ ਦਾਖਲ ਸਨ। ਹੁਣ ਸਰੀਰ ਠੀਕ ਸੀ ਪਰ ਇਲਾਜ਼ ਚੱਲ ਰਿਹਾ ਸੀ। ਭਾਈ ਕਰਮ ਸਿੰਘ ਅਭਿਆਸੀ ਤੇ ਕਰਤਾਰ ਸਿੰਘ ਖੜਿਆਲ ਸੇਵਾ ਹਿਤ ਕੋਲ ਰਹਿੰਦੇ ਸਨ। ਭਾਈ ਭਗਵਾਨ ਸਿੰਘ ਭੁਜੰਗੀ ਵੀ ਸੇਵਾ 'ਚ ਹਾਜ਼ਰ ਸੀ. ਆਏ ਗਏ ਸਿੰਘਾਂ ਤੇ ਸੰਗਤਾਂ ਦੀ ਸੇਵਾ ਸ੍ਰ: ਸੁੰਦਰ ਸਿੰਘ ਤੇ ਮਾਈ ਝਾਈ ਹਰਿੰਦਰ ਕੌਰ ਤੇ ਉਹਨਾਂ ਦੀਆਂ ਬੀਬੀਆਂ ਨੇ ਸੰਭਾਲੀ ਹੋਈ ਸੀ। ਮੈਂ ਤੇ ਨਾਲ ਦੇ ਸਿੰਘਾਂ ਨੇ ਜਾ ਕੇ ਫ਼ਤਿਹ ਗਜਾਈ ਤੇ ਨਮਸਕਾਰ ਕੀਤੀ ਤਾਂ ਆਪ ਮੈਨੂੰ ਵੇਖ ਕੇ ਬਹੁਤ ਖੁਸ਼ ਹੋਏ ਜਾਣੋ ਕਿ ਖਿੜ ਗਏ ਮੇਰੇ ਉੱਪਰ ਬਹੁਤ ਖੁਸ਼ੀ ਤੇ ਪ੍ਰਸੰਨਤਾ ਪ੍ਰਗਟ ਕੀਤੀ ਤੇ ਪਿਆਰ ਨਾਲ ਆਖਣ ਲੱਗੇ ਕਿ ਤੁਸਾਂ ਚੰਗਾ ਕੀਤਾ ਜੋ ਮੇਰੀ ਗੈਰ ਹਾਜ਼ਰੀ ਵਿਚ ਜੱਥੇ ਦੇ ਸਿੰਘਾਂ ਨੂੰ ਪੜ੍ਹਾਉਣ ਦੀ ਸੇਵਾ ਸੰਭਾਲ ਲਈ ਹੈ ਤੇ ਆਪਣੇ ਬਣੇ ਪ੍ਰੋਗਰਾਮ ਮੁਲਤਵੀ ਕਰ ਦਿੱਤੇ ਹਨ। ਸਾਡਾ ਬਚਨ ਮੰਨ ਲਿਆ ਬਹੁਤ ਚੰਗਾ ਹੋਇਆ ਤਾਂ ਉੱਤਰ ਵਿਚ ਮੈਂ ਆਪਣੇ ਸਜਲ ਨੇਤਰਾਂ ਨਾਲ ਬੇਨਤੀ ਕੀਤੀ ਕਿ ਮਹਾਰਾਜ ਗੋਲੀ ਕੀਹਦੀ ਤੇ ਗਹਿਣੇ ਕੀਹਦੇ। ਇਹ ਤਾਂ ਸਾਰੀਆਂ ਬਖਸ਼ਸ਼ਾਂ ਤੁਹਾਡੀਆਂ ਹੀ ਹਨ ਨਹੀਂ ਤਾਂ ਸਾਡੇ ਵਰਗਿਆਂ ਨੂੰ ਇਹ ਅਮੋਲਕ ਦਾਤ ਤੇ ਸੇਵਾ ਕਿੱਥੋਂ ਪ੍ਰਾਪਤ ਹੋਣੀ ਸੀ। ਸਾਡੀ ਤਾਂ ਇਹ ਹਾਲਤ ਸੀ "ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ।" ਇਹ ਸਾਡੇ ਵਰਗੇ ਕੀੜਿਆਂ ਨੂੰ ਤੁਸਾਂ ਹੀ ਸਿੱਖੀ ਤੇ ਗੁਰਬਾਣੀ ਦੀ ਵੀਚਾਰ ਬਖਸ਼ ਕੇ ਕਥਾ ਵਾਚਕ ਬਣਾ ਦਿੱਤਾ ਹੈ। ਮੈਂ ਆਪ ਦੇ ਇਹ ਅਹਿਸਾਨ ਲੱਖਾਂ ਜਨਮ ਧਾਰ ਕੇ ਵੀ ਚੁਕਾ ਨਹੀਂ ਸਕਦਾ। ਆਪ ਦਇਆ ਦ੍ਰਿਸ਼ਟੀ ਕਰੋ ਕਿ ਇਹ ਜ਼ਿੰਦਗੀ ਗੁਰੂ ਘਰ ਦੀ ਸੇਵਾ ਕਰਦਿਆਂ ਹੀ ਗੁਜਰੇ। ਤੁਹਾਡੀਆਂ ਤੇ ਗੁਰੂ ਦੀਆਂ ਖੁਸ਼ੀਆਂ ਦਾ ਸਾਇਆ ਸਦਾ ਮੇਰੇ ਸੀਸ ਤੇ ਬਣਿਆ ਰਹੇ। ਸੰਤ ਮੇਰੀਆਂ ਬੇਨਤੀਆਂ ਸੁਣ ਕੇ ਦ੍ਰਵ ਗਏ ਤੇ ਮਿਹਰ ਦੇ ਘਰ ਵਿਚ ਆ ਕੇ ਬਹੁਤ ਬਖਸ਼ਸ਼ਾਂ ਭਰੇ ਅੰਮ੍ਰਿਤ ਬਚਨ ਕਹੇ ਤੇ ਸ਼ੁਭ ਅਸੀਸਾਂ ਦਿੱਤੀਆਂ ਤੇ ਮੇਰੀ ਜ਼ਿੰਦਗੀ ਦੀ ਸਫਲਤਾ ਹਿਤ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਵੀ ਕੀਤੀ। ਦੋ ਤਿੰਨ ਦਿਨ ਅੰਮ੍ਰਿਤਸਰ ਰਹਿ ਕੇ ਯਾਤਰਾ ਤੇ ਇਸ਼ਨਾਨ ਕੀਤੇ, ਕੜਾਹ ਪ੍ਰਸ਼ਾਦ ਚੜ੍ਹਾਏ ਤੇ ਹਰ ਰੋਜ਼ ਇਕ ਟਾਈਮ ਸੰਤਾ ਦੇ ਦਰਸ਼ਨ ਕਰਨ ਜਾਂਦੇ ਰਹੇ ਤੇ ਸੰਤਾਂ ਦੇ ਸ਼ੁਭ ਉਪਦੇਸ਼ ਤੇ ਵੀਚਾਰਾਂ ਸ੍ਰਵਣ ਕਰਦੇ ਰਹੇ। ਜਿਸ ਕਮਰੇ 'ਚ ਸੰਤ ਜੀ ਦਾਖਲ ਸਨ ਉਸ ਦਾ ੧੬/- ਰੁਪਏ ਰੋਜ਼ ਦਾ ਕਿਰਾਇਆ ੧੦ ਰੁਪਏ ਰੋਜ਼ ਡਾਕਟਰ ਦੇ ਤੇ ਦਵਾਈਆਂ ਦਾ ਖਰਚਾ ਵਖਰਾ ਸੀ। ੫/– ਰੁਪਏ ਦੀ ਦੇਗ ਹਰ ਰੋਜ਼ ਸੰਤਾਂ ਦੀ ਤੰਦਰੁਸਤੀ ਹਿਤ ਅਰਦਾਸ ਲਈ ਸ੍ਰੀ ਹਰਿਮੰਦਰ ਸਾਹਿਬ ਭੇਟ ਕੀਤੀ ਜਾਂਦੀ ਸੀ।

## ਜੱਥਾ ਮੁਕਤਸਰ ਵਿਚ :–

ਜੱਥਾ ਲੰਡਿਆਣੇ ਤੋਂ ਸੇਖਾਂ ਕਲਾਂ ੫ ਤੋਂ ੧੧ ਜਨਵਰੀ ਤੱਕ ਰਿਹਾ, ੧੨ ਨੂੰ ਮੁਕਤਸਰ ਮਾਘੀ ਦੇ ਜੋੜ ਮੇਲੇ ਸਮੇਂ ਦਰਸ਼ਨ ਇਸ਼ਨਾਨ ਹਿਤ ਪੁਜਾ, ਜੱਥੇ ਦਾ ਸਾਰਾ ਪ੍ਰਬੰਧ ਭਾਈ ਕਰਤਾਰ ਸਿੰਘ ਪਟਵਾਰੀ ਨੇ ਕੀਤਾ। ਮੈਂ ਵੀ ਅੰਮ੍ਰਿਤਸਰ ਤੋਂ ੧੨ ਦੀ ਸ਼ਾਮ ਨੂੰ ਮੁਕਤਸਰ ਪੁੱਜ ਗਿਆ ਸਾਂ। ੧੩ ਨੂੰ ਮਾਘੀ ਵਾਲੇ ਦਿਨ ਗੁਰਦੁਆਰਾ ਤੰਬੂ ਸਾਹਿਬ ਵਿਖੇ ਸਜੇ ਦੀਵਾਨ 'ਚ ਮਾਘ ਦੇ ਮਹੀਨੇ ਦੀ ਕਥਾ ਦਾਸ ਨੇ ਕੀਤੀ, ਚਾਲ੍ਹੀ

ਮੁਕਤਿਆਂ ਦਾ ਸ਼ਹੀਦੀ ਪ੍ਰਸੰਗ ਬੜੇ ਰੋਚਕ ਢੰਗ ਨਾਲ ਸੁਣਾਇਆ, ਇਸ ਮਹਾਨ ਤੀਰਥ ਦੇ ਦਰਸ਼ਨ ਤੇ ਇਸ਼ਨਾਨ ਦੀ ਮਹਿਮਾ ਸੁਣਾਈ ਜੋ ਕਲਗੀਧਰ ਜੀ ਦੇ ਵਰਦਾਨ ਨਾਲ ਇਹ ਮੁਕਤੀ ਦਾ ਸਰੋਵਰ ਬਣਿਆ ੧੪ ਨੂੰ ਗਿਆਨੀ ਸਰੋਵਰ ਸਿੰਘ ਦੇ ਡੇਰੇ ਦਾਸ ਨੇ ਕਥਾ ਕੀਤੀ। ਏਥੇ ਹੀ ਜੱਥੇ ਨੇ ਪ੍ਰਸ਼ਾਦਾ ਛਕਿਆ ਉਪਰੰਤ ਹੋਲੇ ਮਹੱਲੇ 'ਚ ਸ਼ਾਮਲ ਹੋ ਕੇ ਦਰਸ਼ਨ ਕੀਤੇ।

**ਜੱਥਾ ਮਲਕ ਵਿਚ :–**

੧੫ ਜਨਵਰੀ ਨੂੰ ਮੁਕਤਸਰ ਤੋਂ ਮੁੜਦਿਆਂ ਸਾਰਾ ਜੱਥਾ ਕੋਟਕਪੂਰੇ, ਮੋਗੇ ਤੇ ਜਗਰਾਉਂ ਰਾਹੀਂ ਮਲਕ ਪਿੰਡ ਪਹੁੰਚ ਗਿਆ ਕੁਝ ਦਿਨ ਲੰਘੇ ਕੇ ਗੁਰਦੁਆਰੇ ਦੀ ਸੇਵਾ ਬਾਰੇ ਸਿੰਘਾਂ ਪਾਸੋਂ ਪਤਾ ਕਰਕੇ ਤੇ ਉਨ੍ਹਾਂ ਨੂੰ ਜ਼ਰੂਰੀ ਮਸ਼ਵਰਾ ਦੇ ਕੇ ਮੈਂ ਵੀ ਮਲਕ ਪੁੱਜ ਗਿਆ, ਮੇਰੀ ਗ਼ੈਰ ਹਾਜ਼ਰੀ ਸਮੇਂ ਸੇਖਾਂ ਕਲਾਂ ਵਿਚ ਅਤੇ ਮਲਕ ਵਿਚ ਦੋਨੋ ਸਮੇਂ ਦੀ ਕਥਾ ਦੀ ਸੇਵਾ ਗਿਆਨੀ ਵੀਰ ਸਿੰਘ ਜੀ ਮੱਦੋਕੇ ਨਿਭਾਉਂਦੇ ਰਹੇ। ਜਦ ਮੈਂ ਮਲਕ ਪੁੱਜਾ ਤਾਂ ਫਿਰ ਦੋਨੋਂ ਟਾਈਮ ਦੀ ਕਥਾ ਦੀ ਸੇਵਾ ਦਾਸ ਦੇ ਹੀ ਜ਼ਿੰਮੇ ਰਹੀ। ਭਾਈ ਕਪੂਰ ਸਿੰਘ ਬਾਗ ਵਾਲੇ, ਅਤੇ ਭਾਈ ਉਜਾਗਰ ਸਿੰਘ ਨਗਰ ਦੀ ਸੰਗਤ ਨਾਲ ਮਿਲ ਕੇ ਸਾਰਾ ਪ੍ਰਬੰਧ ਕਰਦੇ ਰਹੇ। ਇਰਦ ਗਿਰਦ ਦੇ ਪਿੰਡਾਂ ਦੀ ਸੰਗਤ ਵੀ ਸ਼ਾਮ ਦੇ ਦੀਵਾਨ ਵਿਚ ਜੁੜਦੀ ਰਹੀ ਤੇ ਕੀਰਤਨ ਕਥਾ ਦਾ ਦੈਵੀ ਅਨੰਦ ਮਾਣਦੀ ਰਹੀ। ਚੀਮਨੇ ਨਗਰ ਦੀ ਸੰਗਤ ਭਾਰੀ ਗਿਣਤੀ ਵਿਚ ਅਪੜਦੀ, ਕਿਉਂਕਿ ੧੯੪੮ ਦੇ ਸਿਆਲ ਦੇ ਦਿਨਾਂ 'ਚ ਦਾਸ ੧੦੧ ਅਖੰਡ ਪਾਠਾਂ ਸਮੇਂ ਤਿੰਨ ਮਹੀਨੇ ਚੀਮਨੇ ਨਗਰ ਕਥਾ ਕਰਦਾ ਰਿਹਾ ਸੀ।

**ਸੰਤਾਂ ਨੂੰ ਹਸਪਤਾਲ ਚੋਂ ਛੁੱਟੀ :–**

੨੧ ਜਨਵਰੀ ਨੂੰ ਡਾਕਟਰਾਂ ਨੇ ਸੰਤਾਂ ਨੂੰ ਹਸਪਤਾਲ ਵਿਚੋਂ ਛੁੱਟੀ ਦੇ ਦਿੱਤੀ ਤਾਂ ਆਪ ਗਿਆਨੀ ਕਿਰਪਾਲ ਸਿੰਘ ਜੀ ਪਾਸ ਡੇਰਾ ਸਤੋਵਾਲੀ ਗੱਲੀ, ਅੰਮ੍ਰਿਤਸਰ ਰਹਿਣ ਲੱਗੇ ਉਹਨਾਂ ਨੇ ਆਪ ਜੀ ਦੀ ਸੇਵਾ ਬੜੇ ਪ੍ਰੇਮ ਸ਼ਰਧਾ ਨਾਲ ਕੀਤੀ। ਹਸਪਤਾਲ ਵਿਚ ਇਲਾਜ ਸਮੇਂ ਵੀ ਆਪ ਹਸਪਤਾਲ ਪੁਜਦੇ ਰਹੇ ਤੇ ਹਰ ਪ੍ਰਕਾਰ ਦੀ ਸੇਵਾ ਸਹਾਇਤਾ ਕਰਦੇ ਰਹੇ। ਆਪ ਵਲੋਂ ਕੀਤੀ ਹੋਈ ਸੇਵਾ ਦਾ ਸੰਤਾਂ ਦੇ ਮਨ ਉਪਰ ਬਹੁਤ ਪ੍ਰਭਾਵ ਸੀ। ਸੰਤ ਜੀ ਕਦੇ ਕਦੇ ਹਸਪਤਾਲ ਜਾ ਕੇ ਵਿਖਾ ਆਉਂਦੇ ਰਹੇ।

**ਸੰਤ ਜੀ ਮਲਕ ਆ ਗਏ :–**

੮ ਫਰਵਰੀ ਨੂੰ ਡਾਕਟਰਾਂ ਦੇ ਕ'ਹਣ ਤੇ ਕੁਝ ਸਿੰਘਾਂ ਸਮੇਤ ਸਤਿਕਾਰ ਯੋਗ ਸੰਤ ਜੀ ਭਿੰਡਰੀਂ ਆ ਗਏ ਤੇ ਭਿੰਡਰਾਂ ਦੀ ਪੰਚਾਇਤ ਟੈਕਸੀ ਤੇ ਸੰਤਾਂ ਨੂੰ ਮਲਕ ਲੈ ਆਈ। ਦੇਹ ਅਰੋਗਤਾ ਤੋਂ ਬਾਦ ਸੰਤਾਂ ਦੀ ਜੱਥੇ ਵਿਚ ਮਲਕ ਆਉਣ ਦੀ ਖਬਰ ਸੁਣਨ ਵਾਲੇ ਹਰ ਵਿਅਕਤੀ, ਜੱਥੇ ਦੇ ਸਿੰਘਾਂ, ਨਗਰ ਨਿਵਾਸੀਆਂ ਤੇ ਇਲਾਕੇ ਦੀਆਂ ਸੰਗਤਾਂ ਦੇ ਦਿਲਾਂ ਅੰਦਰ ਖੁਸ਼ੀ ਤੇ ਪ੍ਰਸੰਨਤਾ ਦੀ ਲਹਿਰ ਦੌੜ ਗਈ। ਸੰਤਾਂ ਦੀ ਦੇਹ ਅਰੋਗਤਾ ਦੀ ਖੁਸ਼ੀ ਅਤੇ ਗੁਰੂ ਪ੍ਰਮੇਸ਼ਰ ਦੇ ਸ਼ੁਕਰਾਨੇ ਹਿਤ ਤਿੰਨ ਸੰਪਟ ਅਖੰਡ ਪਾਠ ੧੨ ਫਰਵਰੀ ਨੂੰ ਸ਼ੁਰੂ ਕਰਕੇ ੨੧ ਫਰਵਰੀ ਨੂੰ ਭੋਗ ਪਾਇਆ ਇਕ ਪਾਠ ਜੱਥੇ ਵੱਲੋਂ, ਦੂਜਾ ਸ੍ਰ: ਸੁੰਦਰ ਸਿੰਘ ਤੇ ਮਾਈ ਭਾਈ ਹਰਿੰਦਰ ਕੌਰ ਵੱਲੋਂ ਤੇ ਤੀਜਾ ਸ੍ਰ: ਉਜਾਗਰ ਸਿੰਘ ਮਲਕ ਵੱਲੋਂ ਸੀ। ਬਾਦ 'ਚ ਕਥਾ ਦਾਸ ਨੇ ਕੀਤੀ ਖੁੱਲ੍ਹਾ ਲੰਗਰ ਵਰਤਿਆ ਖੁਸ਼ੀਆਂ ਤੇ ਜੈ ਜੈ ਕਾਰ ਹੋਈ। ੨੨ ਨੂੰ ਸਿੰਘਾਂ ਦੇ ਬਸਤ੍ਰ ਸਿਲਵਾਏ ਗਏ ਸਿਉਣ ਦੀ ਸੇਵਾ ਭਾਈ ਠਾਕੁਰ ਸਿੰਘ, ਭਾਈ ਦਯਾ ਸਿੰਘ ਤੇ ਭਾਈ ਜਿਉਣ ਸਿੰਘ ਨੇ ਪ੍ਰੇਮ ਨਾਲ ਕੀਤੀ। ਇਹ ਸਿੰਘ ਜੱਥੇ 'ਚ ਹੀ ਰਹਿੰਦੇ ਹਨ ਤੇ ਸਿਲਾਈ ਦੀ ਸੇਵਾ ਮੁਫਤ ਕਰਦੇ ਸਨ।

**ਦਿਲਵੀਂ**–ਕੋਟਕਪੂਰੇ ਦੇ ਨੇੜੇ ਪਿੰਡ ਦਿਲਵਾਂ ਸੋਢੀਆਂ ਦਾ ਪਿੰਡ ਹੈ ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਮਹਾਰਾਜ ਦਸਮ ਪਾਤਿਸ਼ਾਹ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ,ਇਥੋਂ ਦੀ ਸੰਗਤ ਦੇ ਬਣਾਏ ਹੋਏ ਪ੍ਰੋਗਰਾਮ ਅਨੁਸਾਰ ਜੱਥਾ ਮਲਕ ਤੋਂ ੨੪ ਫਰਵਰੀ ਨੂੰ ਦਿਲਵਾਂ ਪੁੱਜਾ। ਸਤਿਕਾਰ ਯੋਗ ਸੰਤ ਜੀ ਭਿੰਡਰੀਂ ਕੁਝ ਸਿੰਘਾਂ ਸਮੇਤ ਗਏ ਇਹਨਾਂ ਦਿਨਾਂ 'ਚ ਜੱਥੇਦਾਰ ਕਪੂਰ ਸਿੰਘ ਸਧਾਰ ਭਿੰਡਰੀਂ ਸੇਵਾ ਕਰ ਰਹੇ ਸਨ। ਤਿੰਨ ਅਖੰਡ ਪਾਠਾਂ ਦੇ ਭੋਗ ੨੮ ਨੂੰ ਪਾ ਕੇ ਸੰਤ ਜੀ ੧ ਮਾਰਚ ਨੂੰ ਸਿੰਘਾਂ ਸਮੇਤ ਦਿਲਵੀਂ ਆ ਗਏ। ੧੧ ਨੂੰ ਕੋਲ ਸੋਢੀ ਦੀ ਬੰਸ ਦੇ ਘਰ ਇਤਿਹਾਸਕ ਬਸਤਰਾਂ, ਸ਼ਸਤਰਾਂ ਦੇ ਦਰਸ਼ਨ ਕੀਤੇ। ਪਹਿਲੇ ਪਾਤਸ਼ਾਹ ਦੇ ਬਸਤ੍ਰ। ੧ ਚੋਲਾ, ੧ ਗੋਦੜੀ, ੧ ਪੁਸਤਕਾਂ ਵਾਲਾ ਝੋਲਾ, ੩ ਗੋਮੁਖੀਆਂ, ੧ ਸੇਲੀਟੋਪੀ, ੧ ਟੋਪਾ, ੧ ਮਾਲਾ, ਗੀਤਾ ਤਾੜ ਦੇ ਪੱਤ੍ਰ ਚਿਦਘਨਾਨੰਦ ਦੀ ੧੮ ਧਿਆਲੀ, ਦਸਮ ਪਾਤਸ਼ਾਹ ਜੀ ਦੇ ਬਸਤ੍ਰ-ਫਰਗਲਾਵਾ, ਚਾਦਰਾਂ ਦਾ ਜੋੜਾ, ੩ ਚੋਲੇ, ੩ ਦਸਤਾਰੇ, ੧ ਅੰਦ੍ਰਖਾ ਚੋਲਾ, ਜੁਰਾਬਾਂ ਦਾ ਜੋੜਾ, (ਕਿਸੇ ਮਾਤਾ ਨੇ ਭੇਟਾ ਕੀਤਾ) ੨ ਕਟਾਰਾਂ, ੧ ਪ੍ਰਿਥੀਏ ਦੀ ਦਸਤਾਰ (ਜਹਾਂਗੀਰ ਵੱਲੋਂ ਭੇਟਾ) ੧੪ ਮਾਰਚ ਸੰਗਰਾਂਦ ਦੇ ਮਹੀਨੇ ਚੇਤ ਦੀ ਕਥਾ ਦਾਸ ਨੇ ਕੀਤੀ। ਮਲਕ ਤੇ ਦਿਲਵਾਂ ਵਿਚ ਦੋਨੋਂ ਸਮੇਂ ਦੀ ਕਥਾ ਦਾਸ ਹੀ ਕਰਦਾ ਰਿਹਾ ਕਿਉਂਕਿ ਸੰਤਾਂ ਦਾ ਸਰੀਰ ਉਂਞ ਭਾਵੇਂ ਠੀਕ ਸੀ ਪਰ ਬੀਮਾਰੀ ਦੇ ਕਾਰਨ ਕਮਜ਼ੋਰ ਹੋਣ ਕਰਕੇ ਡਾਕਟਰਾਂ ਨੇ ਅਜੇ ਕਥਾ ਕਰਨ ਤੋਂ ਮਨ੍ਹਾ ਕੀਤਾ ਹੋਇਆ ਸੀ।

**ਪਟਿਆਲੇ**—੧੫ ਮਾਰਚ ਨੂੰ ੨੦ ਸਿੰਘਾਂ ਦਾ ਜੱਥਾ ਸ੍ਰ: ਤ੍ਰਿਲੋਕ ਸਿੰਘ ਮਾਤਾ ਰਛਪਾਲ ਕੌਰ ਦੇ ਘਰ ਪਟਿਆਲੇ ਪੁੱਜਾ। ਦਾਸ ਵੀ ਇਹਨਾਂ ਸਿੰਘਾਂ ਦੇ ਵਿਚ ਹੀ ਸੀ ਤੇ ਸੰਤਾਂ ਨੇ ਕਥਾ ਕਰਨ ਵਾਸਤੇ ਹੀ ਮੈਨੂੰ ਨਾਲ ਭੇਜਿਆ ਸੀ। ੧੬ ਨੂੰ ਦਿਲਵੀਂ ਹਰੀ ਸਿੰਘ ਨਿਹੰਗ ਸਿੰਘ ਵਲੋਂ ਰਖਾਏ ਗਏ ਸੰਪਟ ਅਖੰਡ ਪਾਠ ਦਾ ਭੋਗ ਪਿਆ ਤੇ ਇਧਰ ਪਟਿਆਲੇ ਘੋੜ ਦੌੜ ਵਾਲੀ ਕੋਠੀ ਵਿਚ ਸ੍ਰ: ਮਿਹਰ ਸਿੰਘ ਜੀ ਨਮਿੱਤ ਅਖੰਡ ਪਾਠ ਅਰੰਭ ਕੀਤਾ। ਸੰਤ ਜੀ ਦਿਲਵੀਂ ਹੀ ਰਹੇ। ੨੭ ਨੂੰ ਖ਼ੂਨ ਦਾ ਦਬਾ ਵਧ ਜਾਣ ਕਰਕੇ ਸੰਤ ਜੀ ਅੰਮ੍ਰਿਤਸਰ ਡਾਕਟਰਾਂ ਨੂੰ ਦਿਖਾਣ ਹਿਤ ਗਏ ਹਸਪਤਾਲ ਪੁੱਜੇ, ਡਾਕਟਰਾਂ ਮੁਆਇਨਾ ਕਰਕੇ ਕਿਹਾ ਕਿ ਸਰੀਰ ਠੀਕ ਹੈ ਸੰਤ ੧੮ ਨੂੰ ਵਾਪਸ ਦਿਲਵੀਂ ਆ ਗਏ। ਉਧਰ ਪਟਿਆਲੇ ੧੭ ਤੇ ੧੮ ਦੀ ਸੁਬ੍ਹਾ ਗੁ: ਦੂਖ ਨਿਵਾਰਣ ਸਾਹਿਬ ਵਿਖੇ ਮਹਾਂਵਾਕ ਦੀ ਕਥਾ ਦਾਸ ਨੇ ਕੀਤੀ। ੧੮ ਦੀ ਸ਼ਾਮ ਨੂੰ ਅਖੰਡ ਪਾਠ ਦਾ ਭੋਗ ਪਿਆ ਕਥਾ ਦਾਸ ਨੇ ਕੀਤੀ, ਸ੍ਰ: ਮਿਹਰ ਸਿੰਘ ਦੇ ਜੀਵਨ ਤੇ ਚਾਨਣਾ ਪਾਇਆ। ਸ੍ਰ: ਤਿਰਲੋਕ ਸਿੰਘ ਅਤੇ ਮਾਤਾ ਰਛਪਾਲ ਕੌਰ ਦੀ ਸ਼ਰਧਾ ਤੇ ਸੇਵਾ ਭਾਵਨਾ ਦੀ ਪ੍ਰਸੰਸਾ ਕੀਤੀ।

**ਸੇਵੇ ਵਾਲੇ :—**

੧੯ ਮਾਰਚ ਨੂੰ ਸਾਰਾ ਜੱਥਾ ਸੰਤਾਂ ਸਮੇਤ ਦਿਲਵਾਂ ਤੋਂ ਜੈਤੋ ਦੇ ਗੁਰਦੁਆਰਿਆਂ ਦੇ ਦਰਸ਼ਨ ਇਸ਼ਨਾਨ ਕਰਕੇ ਸ਼ਾਮ ਨੂੰ ਪਿੰਡ ਸੇਵੇ ਵਾਲੇ ਪੁੱਜਾ ਉਧਰ ਪਟਿਆਲੇ ਤੋਂ ਮੇਰੇ ਸਮੇਤ ੨੦ ਸਿੰਘ ਬਠਿੰਡੇ ਵਿਚ ਦੀ ਸ਼ਾਮ ਨੂੰ ਪਿੰਡ ਸੇਵੇ ਵਾਲੇ ਪਹੁੰਚ ਗਏ ਇਥੇ ਤਿੰਨ ਅਖੰਡ ਪਾਠ ਕਰਨ ਹਿਤ ਸਾਰੇ ਜੱਥੇ ਦਾ ਪ੍ਰਬੰਧ ਬੀਬੀ ਪੰਜਾਬ ਕੌਰ ਜੀ ਨੇ ਕੀਤਾ ਹੋਇਆ ਸੀ। ਇਹ ਬੀਬੀ ਜੀ, ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੀ ਸਤਿਸੰਗਣ, ਅੰਮ੍ਰਿਤਧਾਰੀ ਰਹਿਤ 'ਚ ਤਿਆਰ ਬਰ ਤਿਆਰ, ਨਾਮ ਬਾਣੀ ਦੀ ਰਸੀਆ, ਗੁਰਬਾਣੀ ਦੀ ਅਤਿ ਪ੍ਰੇਮਣ, ਕੱਦ ਕਾਠ ਤੇ ਜੱਥੇਵਾਲੀ, ਮਰਦਾਂ ਤੋਂ ਵੱਧ ਦਲੇਰ, ਨਿਡਰ ਤੇ ਰੁਹਬਦਾਬ ਵਾਲੀ ਭਜਨੀਕ ਬੀਬੀ ਜੀ ਹਨ ਇਹਨਾਂ ਨੇ ਸ਼ਾਦੀ ਨਹੀਂ ਸੀ ਕਰਵਾਈ। ਘਰ ਦੀ ਜ਼ਮੀਨ ਦੀ ਮਾਲਕ ਸੀ। ਉਸ ਆਮਦਨ ਨਾਲ ਧਾਰਮਿਕ ਸਮਾਗਮ ਕਰਵਾਦੀ ਰਹਿੰਦੀ ਸੀ। ਇਹਨਾਂ ਨੇ ਆਪਣੇ ਹੀ ਖਰਚ ਨਾਲ ਸਾਰੇ ਜੱਥੇ ਨੂੰ ਰੱਖ ਕੇ ਤਿੰਨ ਅਖੰਡਪਾਠਾਂ ਅਤੇ ਕਥਾ ਕੀਰਤਨ ਦਾ ਪ੍ਰਵਾਹ ਚਲਾਉਣ ਹਿਤ ਮਹਾਂਪੁਰਖਾਂ ਤੋਂ ੧੦ ਦਿਨਾਂ ਦਾ ਸਮਾ ਲਿਆ ਹੋਇਆ ਸੀ। ਉਸ ਅਨੁਸਾਰ ਜੱਥਾ ਪੁੱਜ ਗਿਆ। ੨੦ ਨੂੰ ਸਿੰਘਾਂ ਨੇ ਕੇਸੀ ਇਸ਼ਨਾਨ ਕੀਤੇ ਤੇ ਕਪੜੇ ਸਾਫ਼ ਕਰ ਲਏ।

**ਅਖੰਡ ਪਾਠ ਅਰੰਭ :-**

੨੧ ਨੂੰ ਤਿੰਨ ਅਖੰਡ ਪਾਠ ਅਰੰਭ ਕੀਤੇ ਗਏ ਜਿਨ੍ਹਾਂ ਦਾ ੨੩ ਨੂੰ ਭੋਗ ਪਿਆ ੨੮ ਦੀ ਸ਼ਾਮ ਤੱਕ ਦਸ ਦਿਨ ਲਗਾਤਾਰ ਕੀਰਤਨ ਅਤੇ ਕਥਾ ਦਾ ਅੰਮ੍ਰਿਤ ਪ੍ਰਵਾਹ ਚਲਦਾ ਰਿਹਾ। ਸੁਬ੍ਹਾ ਦੀ ਕਥਾ ਗਿਆਨੀ ਮੋਹਣ ਸਿੰਘ ਜੀ ਤੇ ਸ਼ਾਮ ਦੀ ਕਥਾ ਦੀ ਡੀਊਟੀ ਦਾਸ ਨਿਭਾਉਂਦਾ ਰਿਹਾ ਕਿਉਂਕਿ ਮਹਾਂਪੁਰਸ਼ਾਂ ਦਾ ਸਰੀਰ ਪੂਰਨ ਅਰੋਗ ਨਾ ਹੋਣ ਕਰਕੇ ਅਜੇ ਕਥਾ ਕਰਨ ਤੋਂ ਡਾਕਟਰਾਂ ਨੇ ਰੋਕਿਆ ਹੋਇਆ ਸੀ। ੨੫ ਤੇ ੨੬ ਨੂੰ ਅੱਧੇ ਅੱਧੇ ਸਿੰਘ ਗੁ: ਲੱਖੀ ਜੰਗਲ ਦੇ ਦਰਸ਼ਨ ਕਰਕੇ ਆਏ। ਇਥੇ ਫਰੀਦਕੋਟ ਵਾਲੀ ਕੰਵਰਾਣੀ ਸੰਤਾਂ ਦੇ ਦਰਸ਼ਨਾਂ ਹਿਤ ਆਈ, ਦਰਸ਼ਨ ਕਰਕੇ ਅਤੇ ਰਸ ਭਿੰਨੇ ਬਚਨ ਸੁਣ ਕੇ ਬਹੁਤ ਪ੍ਰਭਾਵਤ ਹੋਈ ਅਤੇ ਪ੍ਰਸੰਸਾ ਕਰਦੀ ਗਈ। ਇਹਨਾਂ ਦਿਨਾਂ ਵਿਚ ਹੀ ਬੀਬੀ ਪੰਜਾਬ ਕੌਰ ਅਤੇ ਨਗਰ ਦੀ ਸੰਗਤ ਦੇ ਮੁਖੀ ਸਿੰਘਾਂ ਨੇ ਮਿਲ ਕੇ ਬੇਨਤੀ ਕੀਤੀ ਕਿ ਬੀਬੀ ਜੀ ਅਤੇ ਨਗਰ ਦੀ ਸੰਗਤ ਦਾ ਵਿਚਾਰ ਹੈ ਕਿ ਇਥੇ ੧੦੧ ਅਖੰਡ ਪਾਠਾਂ ਦਾ ਪ੍ਰਵਾਹ ਚੱਲੇ ਪਰ ਇਹ ਤਦ ਹੀ ਹੋ ਸਕਦਾ ਹੈ ਕਿ ਜੇ ਕਰ ਆਪ ਜੀ ਜੱਥੇ ਸਮੇਤ ਦਰਸ਼ਨ ਦੇ ਕੇ ਸੰਗਤਾਂ ਦੀ ਇਹ ਕਾਮਨਾ ਪੂਰੀ ਕਰੋ। ਬੀਬੀ ਜੀ ਅਤੇ ਸੰਗਤ ਦੇ ਅਤਿ ਪ੍ਰੇਮ ਤੇ ਸ਼ਰਧਾ ਵਿਚ ਭਿਜੇ ਨਿੰਮ੍ਰਤਾ ਸਹਿਤ ਬਚਨ ਸੁਣ ਕੇ ਸੰਤ ਜੀ ਮੰਨ ਗਏ ਤੇ ਕਹਿਣ ਲੱਗੇ ਕਿ ਧਨੌਲੇ ੧੦੧ ਅਖੰਡ ਪਾਠਾਂ ਦੇ ਪ੍ਰਵਾਹ ਦਾ ਪ੍ਰੋਗਰਾਮ ਹੈ ੧੩ ਜਨਵਰੀ ੧੯੫੮ ਈ: ਦੇ ਦਿਨ ੧੦੧ ਅਖੰਡ ਪਾਠ ਅਰੰਭ ਕਰ ਦਿਆਂਗੇ।

**ਧਨੌਲੇ ਵਿਖੇ ੧੦੧ ਅਖੰਡ ਪਾਠਾਂ ਦਾ ਅੰਮ੍ਰਿਤ ਪ੍ਰਵਾਹ :-**

੨੯ ਮਾਰਚ ਨੂੰ ਸੁਬ੍ਹਾ ਸੇਵੇ ਵਾਲੇ ਤੋਂ ਚੱਲ ਕੇ ਸ਼ਾਮ ਨੂੰ ਧਨੌਲੇ ਪੁੱਜੇ। ਜਦੋਂ ਸੰਤ ਜੀ ਅੰਮ੍ਰਿਤਸਰ ਵਿਖੇ ਬੀਮਾਰੀ ਦੇ ਦੌਰੇ ਕਾਰਨ ਹਸਪਤਾਲ ਵਿਚ ਦਾਖਲ ਸਨ ਤੇ ਬੇਹੋਸ਼ੀ ਦੀ ਹਾਲਤ ਵਿਚ ਸਨ ਤਾਂ ਜੱਥੇ ਦੇ ਸਾਰੇ ਸਿੰਘਾਂ ਨੇ ਰਾਇ ਕਰਕੇ ਮੁਖੀ ਸਿੰਘਾਂ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਇਹ ਅਰਦਾਸ ਕਰਨ ਲਈ ਭੇਜਿਆ ਕਿ ਹੇ ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ ਆਪ ਮਹਾਂਪੁਰਖਾਂ ਦੇ ਸਰੀਰ ਨੂੰ ਤੰਦਰੁਸਤੀਆਂ ਬਖਸ਼ੋ। ਸਾਰਾ ਜੱਥਾ ਆਪ ਦੇ ਸ਼ੁਕਰਾਨੇ ਵੱਜੋਂ ੧੦੧ ਅਖੰਡ ਪਾਠ ਲਗਾਤਾਰ ਕਰੇਗਾ। ਸਤਿਗੁਰਾਂ ਦੀ ਬਖਸ਼ਸ਼ ਦਾ ਸਦਕਾ ਮਹਾਂਪੁਰਖ ਤੰਦਰੁਸਤ ਹੋ ਗਏ ਪਰ, ੧੦੧ ਅਖੰਡ ਪਾਠਾਂ ਦਾ ਲਗਾਤਾਰੀ ਪ੍ਰਵਾਹ ਚਲਾਣ ਦਾ ਜੱਥੇ ਦੇ ਸਿੰਘਾਂ ਨੂੰ ਕੋਈ ਮੌਕਾ ਨਾ ਬਣਿਆ।

ਧਨੌਲੇ ਆ ਕੇ ਸਿੰਘਾਂ ਨੇ ਇਸ ਅਰਦਾਸ ਬਾਰੇ ਸੰਗਤਾਂ ਨੂੰ ਦਸਿਆ ਤਾਂ ਸੰਗਤਾਂ ਨੇ ਇਸੇ ਪ੍ਰੋਗ੍ਰਾਮ ਵਿਚ ਹੀ ੧੦੧ ਅਖੰਡ ਪਾਠ ਕਰਨ ਲਈ ਬੇਨਤੀ ਕੀਤੀ। ਹਰ ਪ੍ਰਕਾਰ ਦੇ ਖਰਚ ਅਤੇ ਸੇਵਾ ਦੀ ਜ਼ਿੰਮੇਵਾਰੀ ਆਪਣੇ ਸਿਰ ਲਈ ਇਸ ਕਾਰਜ ਦੀ ਪੂਰਤੀ ਲਈ ਸੰਗਤ ਨੇ ਸੰਤ ਜਗਤ ਸਿੰਘ ਜੀ ਨੂੰ ਇਹ ਕਾਰਜ ਸਿਰੇ ਚੜ੍ਹਾਉਣ ਲਈ ਜ਼ਿੰਮੇਵਾਰੀ ਸੌਂਪੀ। ਮਹੰਤ ਸੰਤ ਜਗਤ ਸਿੰਘ ਜੀ ਅਤੇ ਵੇਦਾਂਤ ਦੀ ਵਿਦਵਾਨ ਬੀਬੀ ਨਿਰੰਜਨ ਕੌਰ ਦੇ ਉਦਮ ਸਦਕਾ ਸੰਗਤ ਦੀ ਇੱਛਾ ਅਨੁਸਾਰ ੧ ਅਪਰੈਲ ਨੂੰ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਗੁਰਤਾ ਗੱਦੀ ਗੁਰਪੁਰਬ ਦੇ ਦਿਨ ਸੰਤ ਜੀ ਨੇ ਅਰਦਾਸ ਕਰਕੇ ਤਿੰਨ ਅਖੰਡ ਪਾਠ ਅਰੰਭ ਕੀਤੇ। ਅਗਲੇ ਦਿਨ ਮੱਧ ਲਗਾ ਤੇ ਤਿੰਨ ਅਖੰਡ ਪਾਠ ਹੋਰ ਅਰੰਭ ਕਰ ਦਿੱਤੇ। ੩ ਨੂੰ ਤਿੰਨਾਂ ਅਖੰਡ ਪਾਠਾਂ ਦਾ ਭੋਗ, ਤਿੰਨ ਦਾ ਮੱਧ ਤੇ ਤਿੰਨਾਂ ਦਾ ਆਰੰਭ ਹੋਇਆ ਇਹ ਪ੍ਰੋਗਰਾਮ ਹਰ ਰੋਜ਼ ਦਾ ਅੰਤ ਤੱਕ ਚੱਲਿਆ। ਅਖੰਡ ਪਾਠਾਂ ਤੋਂ ਇਲਾਵਾ ਗੁਰਦੁਆਰਾ ਗੁਰੂ ਸਰ ਪਾ: ੯ ਵਿਖੇ ਜਿੱਥੇ ਇਹ ਅਖੰਡ ਪਾਠ ਹੋ ਰਹੇ ਸਨ ਸੁਬ੍ਹਾ ਆਸਾ ਜੀ ਦੀ ਵਾਰ ਦੇ ਕੀਰਤਨ ਉਪਰੰਤ ਮੁਖ ਵਾਕ ਦੀ ਕਥਾ ਗਿਆਨੀ ਮੋਹਣ ਸਿੰਘ ਜੀ ਕਰਦੇ ਅਤੇ ਸ਼ਾਮ ਨੂੰ ਨਗਰ ਵਿਚ ਗੁ: ਪਾ: ੧੦ ਵਿਖੇ ਸ਼ਾਮ ਨੂੰ ਕੀਰਤਨ ਉਪਰੰਤ ਗੁਰਪ੍ਰਤਾਪ ਸੂਰਜ ਦੀ ਕਥਾ ਹਰ ਰੋਜ਼

ਦਾਸ ਕਰਦਾ। ਸੰਤਾਂ ਦੀ ਸਿਹਤ ਉਂਞ ਠੀਕ ਸੀ ਪਰ ਡਾਕਟਰਾਂ ਨੇ ਕਥਾ ਕਰਨ ਤੋਂ ਰੋਕਿਆ ਹੋਇਆ ਸੀ। ਅਖੰਡ ਪਾਠਾਂ ਦੇ ਭੋਗ ਤੱਕ ਦਾਸ ਜੱਥੇ ਦੇ ਨਾਲ ਹੀ ਰਿਹਾ ਤੇ ਸ਼ਾਮ ਦੀ ਇਤਿਹਾਸ ਦੀ ਕਥਾ ਦੀ ਸੇਵਾ ਨਿਭਾਉਂਦਾ ਰਿਹਾ।

੧੫ ਅਪਰੈਲ ਨੂੰ ਸੰਤ ਬਾਬਾ ਜਵਾਲਾ ਸਿੰਘ ਜੀ ਹਰਖੋਵਾਲ ਵਾਲਿਆਂ ਸ੍ਰੀ ਦਮਦਮੇ ਸਾਹਿਬ ਤੋਂ ਮੁੜਦਿਆਂ ਦਰਸ਼ਨ ਬਖਸ਼ੇ ਆਪ ਦਾ ਸੰਤਾਂ ਨਾਲ ਬਹੁਤ ਸਨੇਹ ਸੀ ਤੇ ਇਕ ਦੂਜੇ ਨੂੰ ਮਿਲਕੇ ਪੰਥਕ ਵਿਚਾਰਾਂ ਕਰਕੇ ਤੇ ਪ੍ਰਮਾਰਥਕ ਬਚਨ ਬਿਲਾਸ ਕਰਕੇ ਬਹੁਤ ਪ੍ਰਸੰਨ ਹੁੰਦੇ ਸਨ।

**ਗਿਆਨੀ ਹਮੀਰ ਸਿੰਘ ਤੇ ਬੀਬੀ ਜੋਗਿੰਦਰ ਕੌਰ :—**

ਪ੍ਰਸਿੱਧ ਇਤਿਹਾਸਕਾਰ ਕਰਤਾ ਸ੍ਰੀ ਗੁਰੂ ਪੰਥ ਪ੍ਰਕਾਸ਼ ਤੇ ਗੁਰੂ ਖਾਲਸਾ ਤਵਾਰੀਖ ਗਿਆਨੀ ਗਿਆਨ ਸਿੰਘ ਜੀ ਦੇ ਉਤ੍ਰਾਧਿਕਾਰੀ ਗਿਆਨੀ ਹਮੀਰ ਸਿੰਘ ਜੀ ਧਨੌਲਾ (ਜੋ ਕਿ ਗਿਆਨੀ ਜੀ ਦੇ ਭਰਾ ਦੇ ਦੋਹਤਰੇ ਸਨ ਤੇ ਜਿਨ੍ਹਾਂ ਨੂੰ ਗਿਆਨੀ ਜੀ ਆਪਣੀ ਜਾਇਦਾਦ ਦਾ ਮਤਬੰਨਾ ਬਣਾ ਗਏ ਸਨ) ਤੇ ਉਨ੍ਹਾਂ ਦੇ ਘਰੋਂ ਸੁਘੜ ਤੇ ਵਿਦਵਾਨ ਬੀਬੀ ਜੋਗਿੰਦਰ ਕੌਰ ਸੰਤਾਂ ਦੇ ਦਰਸ਼ਨ ਹਿਤ ਆਏ ਤੇ ਮੇਰੇ ਨਾਲ ਵੀ ਉਨ੍ਹਾਂ ਦੇ ਬਚਨ ਬਿਲਾਸ ਹੋਏ ਉਨ੍ਹਾਂ ਨੇ ਗਿਆਨੀ ਗਿਆਨ ਸਿੰਘ ਜੀ ਬਾਰੇ ਬਹੁਤ ਵਾਕਫ਼ੀਅਤ ਦਿੱਤੀ ਜਿਹੜੀ ਕਿ ਮੈਂ ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਪ੍ਰਸਤਾਵਨਾ ਵਿਚ ਦੇ ਦਿੱਤੀ ਹੈ ਪਾਠਕ ਜਨ ਉਥੋਂ ਪੜ੍ਹਕੇ ਲਾਭ ਉਠਾ ਸਕਦੇ ਹਨ।

**ਅਖੰਡਪਾਠਾਂ ਦੇ ਭੋਗ ਦਾ ਸਮਾਗਮ :—**

੫, ੬ ਤੇ ੭ ਮਈ ਨੂੰ ਭਾਰੀ ਜੋੜ ਮੇਲ ਸਮਾਗਮ ਕਰਨ ਹਿਤ ਇਸ਼ਤਿਹਾਰ ਛਾਪ ਕੇ ਇਲਾਕੇ ਦੇ ਨਗਰਾਂ 'ਚ ਭੇਜੇ ਗਏ। ਪਹਿਲੇ ਦਿਨ ਬਹੁਤ ਭਾਰੀ ਜਲੂਸ ਨਿਕਲਿਆ ਇਲਾਕੇ ਦੀਆਂ ਸੰਗਤਾਂ ਦਾ ਭਾਰੀ ਇਕੱਠ ਹੋਇਆ ੭ ਮਈ ਨੂੰ ੧੦੩, ੧੦੪ ਤੇ ੧੦੫ਵੇਂ ਤਿੰਨ ਅਖੰਡ ਪਾਠਾਂ ਦੇ ਭੋਗ ਪਾਏ। ਕਥਾ ਬਾਹਰ ਪੰਡਾਲ ਵਿਚ ਹੋਈ। ਮਹਾਂਪੁਰਸ਼ਾਂ ਤੇ ਗੁਣੀਆਂ ਨੇ ਗੁਰਮਤਿ ਤੇ ਗੁਰ ਇਤਿਹਾਸ ਸੁਣਾ ਕੇ ਸੰਗਤਾਂ ਨੂੰ ਪ੍ਰਸੰਨ ਕੀਤਾ ਇਸ ਸਮਾਗਮ ਤੇ ਮਾਸਟਰ ਤਾਰਾ ਸਿੰਘ ਜੀ ਭੀ ਆਏ ਤੇ ਭਾਸ਼ਨ ਦਿੱਤਾ। ਸੰਤਾਂ ਦੇ ਨਾਲ ਇਕੱਲਿਆਂ ਵੀ ਪੰਥਕ ਮਾਮਲਿਆਂ ਤੇ ਵਿਚਾਰ ਵਿਟਾਂਦਰਾ ਕੀਤਾ ਤੇ ਸੰਤਾਂ ਵੱਲੋਂ ਦਿੱਤੇ ਸੁਝਾਵਾਂ ਤੇ ਅਮਲ ਕਰਨ ਦਾ ਭਰੋਸਾ ਦੁਆਇਆ। ਬਾਹਰ ਵਾਲੇ ਪੰਡਾਲ ਵਿਚ ੬ ਤੇ ੭ ਨੂੰ ਕਥਾ ਸੰਤ ਇੰਦਰ ਸਿੰਘ ਜੀ ਨੇ ਕੀਤੀ। ਪਰ ਸੰਗਤਾਂ ਦੇ ਜ਼ੋਰ ਦੇਣ ਤੇ ੭ ਨੂੰ ਕਥਾ ਤੋਂ ਬਾਦ ਸਿਹਤ ਕਮਜ਼ੋਰ ਹੋਣ ਦੇ ਬਾਵਜੂਦ ੧੦ ਕੁ ਮਿੰਟ ਸੰਤ ਜੀ ਨੇ ਆਪਣੀ ਰਸਨਾਂ ਤੋਂ ਬੜੇ ਹੀ ਵੈਰਾਗ ਪੂਰਤ ਤੇ ਰਸਮਈ ਮਨੋਹਰ ਅੰਮ੍ਰਿਤ ਬਚਨ ਸੁਣਾਏ ਜਿਨ੍ਹਾਂ ਨੂੰ ਸੁਣ ਕੇ ਸੰਗਤਾਂ ਗਦਗਦ ਹੋ ਗਈਆਂ ਤੇ ਬਹੁਤ ਹੀ ਅਨੰਦ ਬੱਝਾ। ੬ ਤੇ ੭ ਨੂੰ ਸਾਰਾ ਦਿਨ ਦੀਵਾਨ ਚਲਦੇ ਰਹੇ। ਕੀਰਤਨ ਤੇ ਕਥਾ ਤੋਂ ਇਲਾਵਾ ਢਾਡੀਆਂ, ਕਵੀਸ਼ਰਾਂ ਪ੍ਰਚਾਰਕਾਂ ਤੇ ਲੀਡਰਾਂ ਨੇ ਆਪੋ ਆਪਣੇ ਢੰਗ ਨਾਲ ਇਲਾਕੇ ਦੀਆਂ ਸੰਗਤਾਂ ਨੂੰ ਪ੍ਰਸੰਨ ਕੀਤਾ। ਸ਼ਾਮ ਨੂੰ ਅੰਮ੍ਰਿਤ ਦਾ ਬਾਟਾ ਤਿਆਰ ਹੋਇਆ। ੧੧੦ ਪ੍ਰਾਣੀ ਮਾਈ ਭਾਈ ਨੇ ਅੰਮ੍ਰਿਤ ਪਾਨ ਕੀਤਾ, ਗੁਰੂ ਕੇ ਜਹਾਜ਼ੇ ਚੜ੍ਹੇ।

**ਸਰੋਵਰ ਦਾ ਨੀਂਹ ਪੱਥਰ :—**

੮ ਮਈ ਨੂੰ ਗੁਰਦੁਆਰਾ ਗੁਰੂ ਸਰ ਪਾ: ੯ ਵਿਖੇ ਨਵੇਂ ਸਰੋਵਰ ਦਾ ਨੀਂਹ ਪੱਥਰ ਸੰਤਾਂ ਦੀ ਅਰਦਾਸ ਪਿੱਛੋਂ ਪੰਜਾਂ ਪਿਆਰਿਆਂ ਨੇ ਰੱਖਿਆ। ਪੰਜ ਪਿਆਰੇ ਸਨ ੧. ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ, ੨. ਸੰਤ ਇੰਦਰ ਸਿੰਘ ਜੀ, ੩. ਸੰਤ ਕਿਸ਼ਨ ਸਿੰਘ ਜੀ ਮਸਤੂਆਣਾ, ੪. ਸੰਤ ਜਗਤ ਸਿੰਘ ਜੀ, ੫. ਦਾਸ (ਗਿਆਨੀ ਕਿਰਪਾਲ ਸਿੰਘ) ੮ ਨੂੰ ੧੫ ਸਿੰਘ ਸਾਮਾਨ ਟਰੱਕ ਤੇ ਲੱਦ ਕੇ ਨਾਭੇ ਸਾਹਿਬ ਪਹੁੰਚ ਗਏ।

**ਕੱਟੂ**–ਬਾਕੀ ਜੱਥਾ ੮ ਨੂੰ ਸੰਤਾਂ ਸਮੇਤ ਦਾਨ ਸਿੰਘ ਵਾਲਾ ਵਿਚ ਦੀ ਪਿੰਡ ਕੱਟੂ ਪੁੱਜਾ। ਪ੍ਰਬੰਧ ਮਹੰਤ ਮਹਾਂ ਸਿੰਘ ਨੇ ਕੀਤਾ। ਆਪ ਕੱਟੂ ਵਾਲੇ ਮਹਾਨ ਵਿਦਵਾਨ ਤੇ ਸੰਪ੍ਰਦਾਈ ਗਿਆਨੀ ਭਜਨੀਕ ਮਹਾਂਪੁਰਸ਼ ਸੰਤ ਚੰਦਾ ਸਿੰਘ ਜੀ ਦੇ ਜਾਨਸ਼ੀਨ ਹਨ। ਸ਼ਾਮ ਨੂੰ ਕੀਰਤਨ ਉਪਰੰਤ ਕਥਾ ਦਾਸ ਨੇ ਕੀਤੀ। ੧੨ ਨੂੰ ਸੰਤਾਂ ਦੀ ਦੇਹ ਅਰੋਗਤਾ ਹਿਤ ਅਖੰਡ ਪਾਠ ਅਰੰਭ ਕਰਕੇ ਭੋਗ ੧੪ ਨੂੰ ਪਾਇਆ, ਸੁਬ੍ਹਾ ਮਹਾਂਵਾਕ "ਕੋਈ ਜਾਨੈ ਕਵਨ ਈਹਾ ਜਗਿ ਮੀਤ" ਦੀ ਕਥਾ ਅਤੇ ਬਾਦ ਮਹੀਨੇ ਦੀ ਕਥਾ ਦਾਸ ਨੇ ਕੀਤੀ। ੩੦ ਪ੍ਰਾਣੀਆਂ ਅੰਮ੍ਰਿਤ ਪਾਨ ਕੀਤਾ। ਸੰਤ ਜੀ ਨਾਭਾ ਸਾਹਿਬ ਪੁਜ ਗਏ, ਜੱਥਾ ਕੱਟੂ ਹੀ ਰਿਹਾ।

**ਮੂਲੋਵਾਲ**—੧੫ ਨੂੰ ਕੱਟੂ ਤੋਂ ਮੂਲੋਵਾਲ ਗੁ: ਪਾ: ੯ ਵਿਖੇ ਪੁਜਾ, ਪ੍ਰਬੰਧ ਸੰਤ ਅਜੀਤ ਸਿੰਘ ਜੀ ਨੇ ਕੀਤਾ। ਦੀਵਾਨ ਸਜਿਆ ਕੀਰਤਨ ਉਪਰੰਤ ਕਥਾ ਦਾਸ ਨੇ ਕੀਤੀ। ਬਾਦ 'ਚ ਜੱਥੇ ਨੇ ਮਿੱਠੇ ਖੂਹ ਦੇ ਦਰਸ਼ਨ ਕੀਤੇ ਜਿਸ ਦਾ ਜਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਬਚਨਾਂ ਨਾਲ ਮਿੱਠਾ ਹੋਇਆ ਸੀ।

**ਨਾਭੇ ਸਾਹਿਬ**–੧੬ ਨੂੰ ਜੱਥਾ ਨਾਭੇ ਸਾਹਿਬ ਪੁੱਜ ਗਿਆ ਇਥੇ ਗਿਆਨੀ ਮੋਹਣ ਸਿੰਘ ਜੀ ਕਥਾ ਕਰਦੇ ਰਹੇ ਵਿਚ ਵਿਚ ਸੰਤ ਜੀ ਵੀ ਸਿਹਤ ਠੀਕ ਹੋਣ ਕਰਕੇ ਕਥਾ ਕਰਦੇ ਰਹੇ। ੨ ਜੂਨ ਨੂੰ ਚੰਡੀਗੜ੍ਹ ਭਰੇ ਦੀਵਾਨ 'ਚ ਮੁਖ ਵਾਕ ਦੀ ਕਥਾ ਕੀਤੀ ਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਦਾ ਜੀਵਨ ਸੁਣਾਇਆ ਸ਼ਾਮ ਨੂੰ ਵਾਪਸ ਨਾਭਾ ਸਾਹਿਬ ਆ ਕੇ ਪੰਚਮ ਪਾਤਸ਼ਾਹ ਜੀ ਦੀ ਸ਼ਹੀਦੀ ਕਥਾ ਗੁਰਪ੍ਰਤਾਪ ਸੂਰਜ ਚੋਂ ਸੁਣਾਈ। ੩ ਨੂੰ ੨ ਸਿੰਘਾਂ ਸਮੇਤ ਸੰਤ ਜੀ ਮੱਦੋਕੇ ਅਪੜੇ; ੪ ਨੂੰ ਮਹੰਤ ਨਿੱਕਾ ਸਿੰਘ ਜੀ ਦੇ ਦਸਹਿਰੇ ਦੇ ਭੋਗ ਉਪਰੰਤ ਕਥਾ ਕੀਤੀ। ਗਿਆਨੀ ਵੀਰ ਸਿੰਘ ਜੀ ਨੂੰ ਮਹੰਤੀ ਦੀ ਦਸਤਾਰ ਦੇ ਕੇ ਸੰਤ ਜੀ ਬੀੜਾਂ ਦੇ ਮੰਗਲਾ ਚਰਨਾਂ ਸਬੰਧੀ ਮੀਟਿੰਗ 'ਚ ਭਾਗ ਲੈਣ ਹਿਤ ਸ੍ਰੀ ਅੰਮ੍ਰਿਤਸਰ ਗਏ।

**ਮੇਰੀ ਜੱਥੇ ਚੋਂ ਗੈਰ ਹਾਜ਼ਰੀ :–**

ਮੈਂ ੧੬ ਮਈ ਨੂੰ ਮੂਲੋਵਾਲ, ਤੋਂ ਮਹਿਰੋਂ ਚਲਾ ਗਿਆ ਇੱਥੋਂ ਦੇ ਗੁਰਦੁਆਰਾ ਗੁਰੂ ਸਰ ਪਾ: ੬ ਦਾ ਪ੍ਰਬੰਧ ਮੇਰੇ ਪਾਸ ਸੀ ਤੇ ਮੇਰੇ ਜੱਥੇ ਦੇ ਸਿੰਘ ਉਥੇ ਰਹਿੰਦੇ ਸਨ। ਉਥੋਂ ਦੇ ਪ੍ਰਬੰਧ ਦੀ ਦੇਖ ਭਾਲ ਹਿੱਤ ਮੈਂ ਮਹਿਰੋਂ ਚਲਾ ਗਿਆ।

ਪਿਤਾ ਜੀ ਦੇ ਸਖਤ ਬੀਮਾਰ ਹੋਣ ਦੀ ਖਬਰ ਮਿਲਦੇ ਹੀ ਮੈਂ ਵੇਰੋਕੇ ਚਲਾ ਗਿਆ ਪਰ ਭਾਣੇ ਅਨੁਸਾਰ ਪਿਤਾ ਸ: ਮੱਲ ਸਿੰਘ ਜੀ ੨੬. ਮਈ, ਮੁਤਾਬਕ ੧੩ ਜੇਠ ਨੂੰ ਚੜ੍ਹਾਈ ਕਰ ਗਏ ਤੇ ੪ ਜੂਨ ਨੂੰ ਦਸਹਿਰੇ ਦਾ ਭੋਗ ਪਾਇਆ। ਇਹੋ ਕਾਰਨ ਸੀ ਕਿ ਮੈਂ ਮੱਦੋਕੇ ਮਹੰਤ ਨਿਕਾ ਸਿੰਘ ਜੀ ਦੇ ਦਸਹਿਰੇ ਤੇ ਨ ਅਪੜ ਸਕਿਆ ਨਹੀਂ ਤਾਂ ਮਹੰਤ ਨਿੱਕਾ ਸਿੰਘ ਜੀ ਨਾਲ ਮੇਰਾ ਬਹੁਤ ਪਿਆਰ ਸੀ ਤੇ ਮੈਂ ਕਈ ਸਾਲ ਉਨ੍ਹਾਂ ਦੇ ਪਿਆਰ ਦਾ ਨਿਘ ਉਹਨਾਂ ਦੇ ਪਾਸ ਰਹਿ ਕੇ ਮਾਣਦਾ ਰਿਹਾ ਸਾਂ। ਸੰਤਾਂ ਦੇ ਆਉਣ ਬਾਦ ਨਾਭੇ ਸਾਹਿਬ ਗਿਆਨੀ ਮੋਹਣ ਸਿੰਘ ਜੀ ਕਥਾ ਕਰਦੇ ਰਹੇ। ੯ ਜੂਨ ਨੂੰ ਸੰਤ ਵਾਪਸ ਨਾਭੇ ਸਾਹਿਬ ਆ ਗਏ। ੧੦ ਜੂਨ ਨੂੰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਸ਼ਰੀਰ ਤਿਆਗਣ ਦੀ ਖਬਰ ਆਈ।

**ਪੰਜੋਖਰੇ**–੧੬ ਜੂਨ ਨੂੰ ਜਥਾ ਨਾਭਾ ਸਾਹਿਬ ਤੋਂ ਪੰਜੋਖਰੇ ਗੁ: ਪਾ: ੮ ਵਿਖੇ ਪੁੱਜਾ ਪ੍ਰਬੰਧ ਬਾਬਾ ਮੇਹਰ ਸਿੰਘ ਤੇ ਮਾਤਾ ਚਤਰ ਕੌਰ ਤੇ ਸੰਗਤ ਨੇ ਕੀਤਾ। ਦੋਹਾਂ ਨੇ ਚਾਅ ਨਾਲ ਸੇਵਾ ਕੀਤੀ, ਸੰਤ ੯ ਜੁਲਾਈ ਨੂੰ ਸਰੀਰ ਦਿਖਾਲਣ ਅੰਮ੍ਰਿਤਸਰ ਗਏ। ਦਾਸ ਪੰਜੋਖਰੇ ਸਾਹਿਬ ਆ ਗਿਆ ਸ਼ਾਮ ਦੀ ਕਥਾ ਕਰਨ ਲੱਗਾ, ਸੁਬ੍ਹਾ ਸੰਤ ਜੀ ਕਰਦੇ ਸਨ। ਗਿਆਨੀ ਮੋਹਣ ਸਿੰਘ ਜੀ ਜ਼ਰੂਰੀ ਕੰਮ ਚਲੇ ਗਏ। ਜਦ ਸੰਤ ਢਿੱਲੇ ਹੋਣ ਤਾਂ ਸੁਬ੍ਹਾ ਸ਼ਬਦ ਦੀ ਕਥਾ ਦਾਸ ਤੇ ਸ਼ਾਮ ਦੀ ਕਥਾ ਗਿਆਨੀ ਕਪੂਰ ਸਿੰਘ ਜੀ ਬਰਾੜ ਕਰਦੇ। ੧੭ ਜੁਲਾਈ ਨੂੰ ਰਾਜਪੁਰੇ ਕੋਲ ਬੂਹੇ ਪਿੰਡ ਆ ਗਏ। ਇੱਥੇ ਵੀ ਉਪਰੋਕਤ ਢੰਗ ਨਾਲ ਕਥਾ ਹੁੰਦੀ ਰਹੀ। ਪ੍ਰਬੰਧ ਮਹੰਤ

ਸਾਊਣ ਸਿੰਘ ਨੇ ਕੀਤਾ। ਸੁਬ੍ਹਾ ਦੀ ਕਥਾ ਤੋਂ ਬਾਦ ਪੰਦਰਾਂ ਕੁ ਮਿੰਟ ਸੰਤ ਜੀ ਵਖਿਆਨ ਕਰਦੇ ਮਾਨੋ ਰਸਨਾ ਤੋਂ ਅੰਮ੍ਰਿਤ ਝੜਦਾ ਸੀ।

**ਰਾਜਪੁਰੇ** :-੨੩ ਜੁਲਾਈ ਬੂਹੇ ਤੋਂ ਰਾਜਪੁਰੇ ਗੁਰਦੁਆਰਾ ਮਹਿੰਦ੍ਰ ਗੰਜ ਪੁੱਜੇ, ਪ੍ਰਬੰਧ ਮਹੰਤ ਅਤੇ ਸੰਗਤ ਨੇ ਕੀਤਾ ਸ਼ਾਮ ਦੀ ਕਥਾ ਦਾਸ ਹੀ ਕਰਦਾ ਰਿਹਾ। ੨੬ ਨੂੰ ਸੰਤ ੩੦ ਸਿੰਘਾਂ ਸਮੇਤ ਪਟਿਆਲੇ ਸ੍ਰ: ਤ੍ਰਿਲੋਕ ਸਿੰਘ ਦੇ ਸਪੁੱਤਰ ਸ੍ਰ: ਪ੍ਰੀਤਮ ਸਿੰਘ ਦੇ ਤ੍ਰਿਪੜੀ ਬਸਤੀ ਵਿੱਚ ਅਖੰਡ ਪਾਠ ਅਰੰਭ ਕਰਕੇ ੨੮ ਨੂੰ ਭੋਗ ਪਾ ਕੇ ਸ਼ਾਮ ਨੂੰ ਪਟਿਆਲੇ ਤੋਂ ਮੱਦੋਕੇ ਅਤੇ ਬਾਕੀ ਜਥਾ ਰਾਜਪੁਰੇ ਤੋਂ ਮੱਦੋਕੇ ਪੁੱਜਾ। ਪ੍ਰਬੰਧ ਗਿਆਨੀ ਵੀਰ ਸਿੰਘ ਨੇ ਕੀਤਾ ਇੱਥੇ ਵੀ ਸੁਬ੍ਹਾ ਕਥਾ ਦਾਸ ਕਰਦਾ ਸੰਤ ਕਦੇ ਕਦੇ ੧੫ ਕੁ ਮਿੰਟ ਗੁਰਮਤਿ ਰੰਗੇ ਗੁਰਬਾਣੀ 'ਚ ਭਿੱਜੇ ਅੰਮ੍ਰਿਤ ਬਚਨ ਸੁਣਾਉਂਦੇ। ਸ਼ਾਮ ਇਤਿਹਾਸ ਦੀ ਕਥਾ ਗਿਆਨੀ ਕਪੂਰ ਸਿੰਘ ਜੀ ਬਰਾੜ ਕਰਦੇ। ੩੧ ਜੁਲਾਈ, ੧, ੨, ਅਗਸਤ ਨੂੰ ਸਾਲਾਨਾ ਜੋੜ ਮੇਲ ਸਮੇਂ ਸ਼ਬਦ ਦੀ ਕਥਾ ਦਾਸ ਹੀ ਕਰਦਾ ਰਿਹਾ, ਸਤਿਕਾਰ ਯੋਗ ਸੰਤ ਜੀ ੧੦ ਮਿੰਟ ਹਰ ਰੋਜ਼ ਅੰਮ੍ਰਿਤ ਬਚਨਾਂ ਦੀ ਬਰਖਾ ਕਰਕੇ ਸੰਗਤਾਂ ਨੂੰ ਨਿਹਾਲ ਕਰਦੇ। ੧੪ ਅਗਸਤ ਸੰਤ ਦੋ ਸਿੰਘਾਂ ਸਮੇਤ ਅੰਮ੍ਰਿਤਸਰ ਨੂੰ ਗਏ। ਪਿਛੋਂ ਵੀ ਸੁਬ੍ਹਾ ਸ਼ਬਦ ਦੀ ਕਥਾ ਦਾਸ ਤੇ ਸ਼ਾਮ ਦੀ ਇਤਿਹਾਸ ਦੀ ਕਥਾ ਗਿਆਨੀ ਕਪੂਰ ਸਿੰਘ ਜੀ ਬਰਾੜ ਕਰਦੇ ਰਹੇ। ੬ ਤੇ ੭ ਨੂੰ ਦੋਨੋਂ ਸਮੇਂ ਦੇ ਦੀਵਾਨ ਢੁਡੀਕੇ ਪਿੰਡ ਸਜੇ। ਸੁਬ੍ਹਾ ਦਾ ਦੀਵਾਨ ਧਰਮਸ਼ਾਲਾ ਪਤੀ ਕਪੂਰੇ ਤੇ ਸ਼ਾਮ ਦਾ ਦੀਵਾਨ ਉਚੇ ਡੇਰੇ ਸਜਿਆ। ਜਲ ਪਾਣੀ ਤੇ ਪ੍ਰਸ਼ਾਦਾ ਸੁਬ੍ਹਾ ਨੰਦ ਸਿੰਘ ਤੇ ਸ਼ਾਮ ਬਾਬਾ ਮੁਕੰਦ ਸਿੰਘ ਵੈਦ ਦੇ ਘਰ ਹੋਇਆ ਦੋਨੋਂ ਟਾਈਮ ਕਥਾ ਦਾਸ ਨੇ ਕੀਤੀ।

**ਮੁਨਾਵੇਂ**-੯ ਨੂੰ ਮੁਨਾਵੇਂ ਨਗਰ ਪੁੱਜੇ ਪ੍ਰਬੰਧ ਪਾਤਸ਼ਾਹ ਭਾਈ ਹਰਨਾਮ ਸਿੰਘ ਅਤੇ ਸੰਗਤ ਨੇ ਕੀਤਾ। ੧੦ ਨੂੰ ਕਥਾ ਸਤਿਕਾਰ ਯੋਗ ਸੰਤ ਜੀ ਨੇ ਕੀਤੀ। ਅਸਚਰਜ ਕਥਾ ਗੁਹਜ ਕਥਾ ਤੇ ਸਹਜ ਕਥਾ ਦਾ ਵਰਣਨ ਕੀਤਾ ਜਿਹੜਾ ਕਿ ਵੇਦਾਂ ਤੇ ਪੁਰਾਣਾਂ ਵਿਚ ਵੀ ਨਹੀਂ ਹੈ। ਵਾਹਿਗੁਰੂ ਮਹਿਮਾ ਤੇ ਸਿਮਰਨ ਦੇ ਲਾਭ ਦਰਸਾਏ। ੧੧ ਤੋਂ ਸੁਬ੍ਹਾ ਦੀ ਕਥਾ ਦਾਸ ਤੇ ਸ਼ਾਮ ਦੀ 'ਬਰਾੜ ਸਾਹਿਬ' ਕਰਦੇ ਰਹੇ। ਸੰਤ ਜੀ ਨੇ ਸੁਬ੍ਹਾ ਜਾਂ ਸ਼ਾਮ ਕਥਾ ਤੋਂ ਬਾਦ ਅੰਮ੍ਰਿਤ ਬਚਨ ਸੁਣਾਏ। ੨੨ ਅਗਸਤ ਨੂੰ ਸ਼੍ਰੋਮਣੀ ਅਕਾਲੀ ਦਲ ਵੱਲੋਂ ਦਿੱਤੇ ਗਏ ਸੱਦੇ ਅਨੁਸਾਰ ਸੰਤਾਂ ਦੇ ਕਹਿਣ ਤੇ ਮੁਨਾਵਾਂ ਤੇ ਇਰਦ ਗਿਰਦ ਦੇ ਪਿੰਡਾਂ ਵਾਲਿਆਂ ਨੇ ਮੁਕੰਮਲ ਹੜਤਾਲ ਕੀਤੀ। ਹੜਤਾਲ ਕਾਰਨ ਸ਼ਾਮ ਦੇ ਦੀਵਾਨ ਵਿਚ ਇਲਾਕੇ ਦੀਆਂ ਸੰਗਤਾਂ ਦਾ ਭਾਰੀ ਇਕੱਠ ਹੋਇਆ। ਹੜਤਾਲ ਸਬੰਧੀ ਵਾਕਫੀਅਤ ਦੇਣ ਲਈ ਉਸ ਦਿਨ ਦੀ ਸ਼ਾਮ ਦੀ ਕਥਾ ਵੀ ਸੰਤਾਂ ਦੇ ਹੁਕਮ ਅਨੁਸਾਰ ਦਾਸ ਨੇ ਹੀ ਕੀਤੀ ਤੇ ਹੜਤਾਲ ਦਾ ਕਾਰਨ ਦੱਸਿਆ। ਕੜਹਿਰਿਆਂ ਦੇ ਸਿਊਣ ਦੀ ਸੇਵਾ ਭਾਈ ਨੱਥਾ ਸਿੰਘ ਤੇ ਠਾਕੁਰ ਸਿੰਘ ਨੇ ਕੀਤੀ। ੨੫ ਅਗਸਤ ਦੀ ਡਾਇਰੀ 'ਚ ਡਾਇਰੀ ਲੇਖਕ ਲਿਖਦਾ ਹੈ ਕਿ "ਸ੍ਰੀ ਮੁਖਵਾਕ ਦੀ ਕਥਾ ਗਿਆਨੀ ਕਿਰਪਾਲ ਸਿੰਘ ਹਰ ਰੋਜ਼ ਬਹੁਤ ਰਸ ਭਰੀ ਕਰਦੇ ਹਨ।" ੨੬ ਨੂੰ ਸੁਬ੍ਹਾ ਦੀ ਕਥਾ ਤੋਂ ਬਾਦ ਸੰਤਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਗੁਰਪੁਰਬ ਸਬੰਧੀ ਬਹੁਤ ਰਸ ਭਰੇ ਸ਼ਬਦਾਂ ਦੁਆਰਾ ਚਾਨਣਾ ਪਾਇਆ। ੨੯ ਨੂੰ ਸੁਬ੍ਹਾ ਦੀ ਕਥਾ ਦਾਸ ਨੇ ਤੇ ਸ਼ਾਮ ਦੀ ਕਥਾ ਅੱਧੇ ਘੰਟੇ ਲਈ ਸੰਤ ਜੀ ਨੇ ਸੰਗਤਾਂ ਨੂੰ ਸੁਣਾ ਕੇ ਕ੍ਰਿਤਾਰਥ ਕੀਤਾ। ੩੦ ਨੂੰ ਸੁਬ੍ਹਾ ਸੰਤਾਂ ਨੇ ਕਥਾ ਕੀਤੀ ਸ਼ਾਮ ਨੂੰ ਸਾਰਾ ਜੱਥਾ ਗਗੜੇ ਪਿੰਡ ਪੁੱਜਾ। ਪ੍ਰਬੰਧ ਭਾਈ ਨਿਰਵੈਰ ਸਿੰਘ ਨੇ ਕੀਤਾ ਜੋ ਭਿੰਡਰਾਂ ਦਾ ਜੰਮਪਲ ਤੇ ਸੰਤਾਂ ਦਾ ਵਿਦਿਆਰਥੀ ਹੈ। ਸ਼ਾਮ ਨੂੰ ਮੁਖ ਵਾਕ ਦੀ ਕਥਾ ਸੰਤਾਂ ਨੇ ਬੜੇ ਵੈਰਾਗ ਮਈ ਰੰਗ 'ਚ ਕੀਤੀ ਜਿਸ ਦਾ ਸੰਗਤਾਂ ਤੇ ਬਹੁਤ ਪ੍ਰਭਾਵ ਪਿਆ। ੩੧ ਨੂੰ ਭਿੰਡਰੀਂ ਪੁੱਜੇ, ੧ ਸਤੰਬਰ ਤੋਂ ੪ ਸਤੰਬਰ ਤੱਕ ਅਖੰਡ ਪਾਠ ਚਲਦੇ ਰਹੇ, ਨਾਲ ਨਾਲ ਕਥਾ ਤੇ ਕੀਰਤਨ ਦਾ ਸੰਗਤਾਂ ਅਨੰਦ ਮਾਣਦੀਆਂ ਰਹੀਆਂ ੯,੧੦,ਤੇ ੧੧ ਸਤੰਬਰ ਨੂੰ ਹਰ ਸਾਲ ਦੀ ਤਰ੍ਹਾਂ ਭਾਰੀ ਸਾਲਾਨਾ ਜੋੜ ਮੇਲਾ ਮਨਾਇਆ, ੧੨ ਨੂੰ ਸੁਬ੍ਹਾ ਦੀ ਕਥਾ ਗਿਆਨੀ ਮੋਹਣ ਸਿੰਘ

ਜੀ ਨੇ ਕੀਤੀ। ੧੯ ਤੱਕ ਜੱਥਾ ਭਿੰਡਰੀਂ ਰਿਹਾ। ੨੦ ਨੂੰ ਭਿੰਡਰਾਂ ਤੋਂ ਦੂਸਾਂਝ ਜਥਾ ਛੱਡ ਕੇ ਸੰਤ ਜੀ ਮੁਨਾਵੇਂ ਚਲੇ ਗਏ। ਅਗਲੇ ਦਿਨ ਭਾਈ ਕਾਨ੍ਹ ਸਿੰਘ ਦੀ ਲੜਕੀ ਦਾ ਅਨੰਦ ਕਾਰਜ ਗੁਰਮਤਿ ਅਨੁਸਾਰ ਕੀਤਾ ੨੧ ਤੋਂ ੨੩ ਤੱਕ ਦੁਸਾਂਝ ਬਾਬਾ ਹਰਦਿੱਤ ਸਿੰਘ ਦੇ ਘਰ ਅਖੰਡ ਪਾਠ ਹੁੰਦਾ ਰਿਹਾ। ਤਿੰਨੇ ਦਿਨ ਹਰ ਪ੍ਰਕਾਰ ਦੀ ਸੇਵਾ ਉਹਨਾਂ ਦੇ ਪ੍ਰਵਾਰ ਨੇ ਕੀਤੀ। ੨੪ ਸਤੰਬਰ ਤੋਂ ੮ ਅਕਤੂਬਰ ਤਕ ਤਰਨ ਤਾਰਨ ਰਹੇ, ਵਿਚੋਂ ੨ ਅਕਤੂਬਰ ਨੂੰ ਖਡੂਰ ਸਾਹਿਬ ਦਮਦਮਾ ਸਾਹਿਬ ਤੇ ਗੋਇੰਦਵਾਲ ਸਾਹਿਬ ਦੀ ਯਾਤਰਾ ਕਰਕੇ ਸ਼ਾਮ ਨੂੰ ਤਰਨ ਤਾਰਨ ਸਾਰਾ ਜਥਾ ਪੁੱਜਾ। ੮ ਅਕਤੂਬਰ ਦੀ ਸ਼ਾਮ ਨੂੰ ਅੰਮ੍ਰਿਤਸਰ ਪਸ਼ੌਰੀਆਂ ਦੀ ਧਰਮਸ਼ਾਲਾ ਸਾਰੇ ਜਥੇ ਦਾ ਉਤਾਰਾ ਸੀ। ੯ ਨੂੰ ਪਸ਼ੌਰੀਆਂ ਦੀ ਧਰਮਸ਼ਾਲਾ ਛੇ ਅਖੰਡ ਪਾਠ ਅਰੰਭ ਕੀਤੇ। ਪੰਜ ਸੰਤਾਂ ਦੀ ਦੇਹ ਅਰੋਗਤਾ ਲਈ ਅਤੇ ਇਕ ਸ: ਸੁੰਦਰ ਸਿੰਘ ਦੀ ਲੜਕੀ ਦੀ ਸ਼ਾਦੀ ਨਮਿਤ, ੧੦ ਨੂੰ ਭੋਗ ਪਾਏ। ਸ: ਸੁੰਦਰ ਸਿੰਘ ਜੀ ਦੀ ਲੜਕੀ ਦਾ ਅਨੰਦ ਕਾਰਜ ਕਰਵਾਇਆ। ਲੰਗਰ ਦਾ ਪ੍ਰਬੰਧ ਸਰਦਾਰ ਸੁੰਦਰ ਸਿੰਘ ਦੇ ਪ੍ਰਵਾਰ ਨੇ ਕੀਤਾ। ਹਰ ਰੋਜ਼ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਇਸ਼ਨਾਨ ਅਤੇ ਕੀਰਤਨ ਸੁਣਨ ਦਾ ਪ੍ਰੋਗਰਾਮ ਸੀ। ੧੭ ਅਕਤੂਬਰ ਨੂੰ ਸੰਤ ਅਮੀਰ ਸਿੰਘ ਜੀ ਦੀ ਬਰਸੀ ਸਮੇਂ ਮਹੀਨੇ ਦੀ ਕਥਾ ਸੰਤਾਂ ਨੇ ਡੇਰਾ ਗਲੀ ਸਤੋਵਾਲੀ ਵਿਖੇ ਭਰੇ ਦੀਵਾਨ 'ਚ ਕੀਤੀ ਤੇ ਸੰਤ ਅਮੀਰ ਸਿੰਘ ਜੀ ਦੇ ਵਿਦਵਾਨ ਨਿਮ੍ਰਤਾ ਭਰਪੂਰ ਜੀਵਨ ਤੇ ਚਾਨਣਾ ਪਾਇਆ ੨੫ ਨੂੰ ਪੁਰਾਣੇ ਭੂਰੇ ਪਿੰਡ ਪੁਜੇ ਪ੍ਰਬੰਧ ਭਾਈ ਕਰਤਾਰ ਸਿੰਘ ਜੀ ਅਤੇ ਭਾਈ ਹਰਨਾਮ ਸਿੰਘ ਜੀ ਨੇ ਕੀਤਾ। ੭ ਅਖੰਡ ਪਾਠ ਕੀਤੇ। ੪ ਨਵੰਬਰ ਨੂੰ ਵੱਡੇ ਸਭਰਾਂ ਪੁੱਜੇ, ਪ੍ਰਬੰਧ ਭਾਈ ਦਿਆ ਸਿੰਘ ਤੇ ਬੂੜ ਸਿੰਘ ਨੇ ਕੀਤਾ, ਸੰਤ ੨੦ ਸਿੰਘਾਂ ਸਮੇਤ ਅੰਮ੍ਰਿਤਸਰ ਡਾਕਟਰ ਨੂੰ ਵਿਖਾਉਣ ਚਲੇ ਗਏ। ੧੭ ਨੂੰ ਅਵਤਾਰ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨਮਿੱਤ ਪੰਜ ਅਖੰਡ ਪਾਠਾਂ ਦੇ ਭੋਗ ਪਾਏ ਕਥਾ ਕੀਰਤਨ ਵਿਖਿਆਨ ਹੋਏ ਬੜੇ ਉਤਸ਼ਾਹ ਸਹਿਤ ਗੁਰਪੁਰਬ ਮਨਾਇਆ।

**ਰਾਮਗੜ੍ਹ**–ਇਥੇ ੧੦੧ ਅਖੰਡ ਪਾਠ ਸੰਤ ਮੱਘਰ ਸਿੰਘ ਜੀ ਦੀ ਯਾਦ ਵਿਚ ਕਰਨ ਦਾ ਪ੍ਰੋਗਰਾਮ ਸੀ ਉਸ ਅਨੁਸਾਰ ੮ ਨਵੰਬਰ ਨੂੰ ਸਾਰਾ ਜੱਥਾ, ਜਗਰਾਉਂ ਨੇੜੇ ਰਾਮਗੜ੍ਹ ਪੁੱਜਾ ਜੋ ਨਗਰ ਸੰਤ ਮੱਘਰ ਸਿੰਘ ਜੀ ਦਾ ਜਨਮ ਨਗਰ ਹੈ। ਸੰਤ ੩ ਸਿੰਘਾਂ ਸਮੇਤ ਅੰਮ੍ਰਿਤਸਰ ਡਾਕਟਰ ਨੂੰ ਸਿਹਤ ਵਿਖਾਉਣ ਗਏ। ੯ ਨੂੰ ੧੦੧ ਅਖੰਡ ਪਾਠਾਂ 'ਚੋਂ ਪਹਿਲੇ ਤਿੰਨ ਅਖੰਡ ਪਾਠ ਅਰੰਭ ਕੀਤੇ। ਅਗਲੇ ਦਿਨ ੧੦ ਨਵੰਬਰ ਨੂੰ ਇਨ੍ਹਾਂ ਤਿੰਨਾਂ ਅਖੰਡ ਪਾਠਾਂ ਦਾ ਮੱਧ ਲੱਗਾ। ਤਿੰਨ ਹੋਰ ਅਰੰਭ ਕਰ ਦਿੱਤੇ। ੧੧ ਨੂੰ ਪਹਿਲੇ ਤਿੰਨਾਂ ਦੇ ਭੋਗ ਪਾਏ। ਤਿੰਨਾਂ ਦਾ ਮੱਧ ਲੱਗਾ ਤੇ ਤਿੰਨ ਹੋਰ ਅਰੰਭ ਕਰ ਦਿੱਤੇ। ਫਿਰ ੧੦੧ ਅਖੰਡ ਪਾਠਾਂ ਦੇ ਭੋਗ ਪੈਣ ਤੱਕ ਇਹੋ ਸਿਲਸਿਲਾ ਜਾਰੀ ਰਿਹਾ। ੧੧ ਨੂੰ ਸੰਤ ਵਾਪਸ ਰਾਮਗੜ੍ਹ ਆ ਗਏ। ਦੋਨੋਂ ਸਮੇਂ ਸੰਗਤਾਂ ਕਥਾ ਕੀਰਤਨ ਦਾ ਅਨੰਦ ਮਾਣਦੀਆਂ ਰਹੀਆਂ। ਪਹਿਲੇ ਦਿਨਾਂ 'ਚ ਕਥਾ ਦੋਨੋਂ ਸਮੇਂ ਗਿਆਨੀ ਮੋਹਣ ਸਿੰਘ ਜੀ ਕਰਦੇ ਰਹੇ। ਕਿਉਂਕਿ ਮੈਂ ਪਿੰਡ ਲੰਡੇਕੇ ਗੁਰਦੁਆਰੇ ਸਾਹਿਬ ਦੀ ਇਮਾਰਤ ਬਣਵਾਣ ਚਲਾ ਗਿਆ ਸਾਂ, ਅੰਤਲੇ ਦਿਨਾਂ 'ਚ ਇੱਕ ਟਾਇਮ ਮੈਂ ਕਥਾ ਕਰਦਾ ਤੇ ਇਕ ਟਾਇਮ ਗਿਆਨੀ ਮੋਹਣ ਸਿੰਘ ਜੀ ਕਰਦੇ, ਵਿੱਚ ਵਿੱਚ ਸੰਤ ਜੀ ਵੀ ਕਥਾ ਤੋਂ ਬਾਦ ਆਪਣੇ ਮਨੋਹਰ ਤੇ ਅੰਮ੍ਰਿਤ ਭਿੰਨੇ ਬਚਨਾ ਨਾਲ ਸੰਗਤਾਂ ਨੂੰ ਨਿਹਾਲ ਕਰਦੇ। ੨੫ ਨੂੰ ੨ ਸਿੰਘਾਂ ਸਮੇਤ ਸੰਤ ਜੀ ਫਿਰ ਅੰਮ੍ਰਿਤਸਰ ਡਾਕਟਰਾਂ ਨੂੰ ਸਰੀਰ ਦਿਖਾਣ ਗਏ। ੨੯ ਨੂੰ ਵਾਪਸ ਆ ਗਏ। ੩ ਦਸੰਬਰ ਨੂੰ ਸੰਤ ਮੱਘਰ ਸਿੰਘ ਜੀ ਰਾਮਗੜ੍ਹ ਵਾਲਿਆਂ ਦੀ ਬਰਸੀ ਦੇ ਸਲਾਨਾ ਸਮਾਗਮ ਤੇ ਦੇਹੜਕੇ ਪਿੰਡ ਚਲੇ ਗਏ। ੪ ਨੂੰ ਵਾਪਸ ਆ ਗਏ। ੧੨, ੧੩, ੧੪ ਦਸੰਬਰ ਨੂੰ ਰਾਮਗੜ੍ਹ ਵਿਖੇ ਸਾਲਾਨਾ ਬਰਸੀ ਦਾ ਭਾਰੀ ਜੋੜ ਮੇਲ ਮਨਾਇਆ ਗਿਆ। ੧੪ ਨੂੰ ਬਰਸੀ ਦਾ ਦਿਨ ਸੀ ਇਲਾਕੇ ਦੀਆਂ ਸੰਗਤਾਂ ਦਾ ਬੇਸ਼ੁਮਾਰ ਇਕੱਠ ਸੀ ਇਹ ਤਿੰਨ ਦਿਨ ਹਰ ਸਾਲ ਸਾਲਾਨਾ ਜੋੜਮੇਲ ਹੁੰਦਾ ਹੈ ਪਰ ਇਸ ਵਾਰ ੧੦੧ ਅਖੰਡ ਪਾਠਾਂ ਦੇ ਪ੍ਰਵਾਹ ਤੇ ਸੰਤਾਂ ਦੇ ਦਰਸ਼ਨਾਂ ਸਦਕਾ ਇਹ ਸਮਾਗਮ ਪਿਛਲੇ

ਸਾਰੇ ਸਮਾਗਮਾਂ ਤੋਂ ਵਧੇਰੇ ਖਿੱਚ ਪਾਊ ਸੀ। ਪਹਿਲਾਂ ਗਿਆਨੀ ਸ਼ੇਰ ਸਿੰਘ ਜੀ ਦੇ ਜੱਥੇ ਨੇ ਕੀਰਤਨ ਕੀਤਾ ਫਿਰ ੧੦੧ ਅਖੰਡ ਪਾਠਾਂ ਦੇ ਭੋਗ ਪਾਏ ਗਏ। ਸੰਤਾਂ ਨੇ ਪ੍ਰੇਮ ਨਾਲ ਵੈਰਾਗ ਭਿੰਨੀ ਰਸ ਮਈ ਕਥਾ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਸੰਤ ਮੱਘਰ ਸਿਘ ਜੀ ਦੇ ਗੁਰਮਤੀ ਜੀਵਨ ਤੇ ਰੌਸ਼ਨੀ ਪਾਈ। ੨੬ ਦੀ ਸ਼ਾਮ ਨੂੰ ੩ ਸਿੰਘਾਂ ਸਮੇਤ ਸ਼ਰੀਰ ਡਾਕਟਰਾਂ ਨੂੰ ਦਿਖਾਉਣ ਲਈ ਸੰਤ ਜੀ ਅੰਮ੍ਰਿਤਸਰ ਗਏ। ਬਾਕੀ ਜੱਥਾ ਧਨੌਲੇ ਪੁੱਜਾ। ਗੁ: ਪਾ: ੯ ਵਿਖੇ ਨਗਰ ਦੀ ਸੰਗਤ ਤੇ ਸੰਤ ਜਗਤ ਸਿੰਘ ਜੀ ਨੇ ਜੱਥੇ ਦੀ ਰਿਹਾਇਸ਼ ਤੇ ਲੰਗਰ ਦਾ ਪ੍ਰਬੰਧ ਕੀਤਾ। ੧੭ ਨੂੰ ਸੰਤ ਜੀ ਨੇ ਅੰਮ੍ਰਿਤਸਰ ਤੋਂ ਪਟਿਆਲੇ ਸ੍ਰ: ਉਤਮ ਸਿੰਘ ਦੀ ਕੋਠੀ ਤ੍ਰਿਕੜੀ ਬਸਤੀ ਵਿਖੇ ਉਤਾਰਾ ਕੀਤਾ। ੧੮ ਨੂੰ ਸੰਤਾਂ ਨੇ ਗੁ: ਦੂਖ ਨਿਵਾਰਣ ਵਿਖੇ ਸ਼ਬਦ ਦੀ ਰਸਮਈ ਕਥਾ ਕੀਤੀ। ਸ਼ਾਮ ਨੂੰ ਧਨੌਲੇ ਪੁੱਜੇ। ਸੰਗਤਾਂ 'ਚ ਬਹੁਤ ਉਤਸ਼ਾਹ ਸੀ। ੨੦ ਨੂੰ ਧਨੌਲੇ ਸੁਬ੍ਹਾ ਸ਼ਬਦ ਦੀ ਕਥਾ ਸੰਤਾਂ ਕੀਤੀ। ਸੰਗਤਾਂ ਨੂੰ ਬਹੁਤ ਰਸ ਆਇਆ।

ਸੰਤ ਜਗਤ ਸਿੰਘ ਜੀ ਤੇ ਨਗਰ ਦੀ ਸੰਗਤ ਵਲੋਂ ਸੰਤ ਜਵਾਲਾ ਸਿੰਘ ਜੀ ਨਮਿੱਤ ਅਖੰਡ ਪਾਠ ਅਰੰਭ ਕਰਵਾਏ। ਇਕ ਅਖੰਡ ਪਾਠ ਹਰ ਰੋਜ਼ ਅਰੰਭ ਹੁੰਦਾ। ਜੱਥੇ ਦੇ ਸਿੰਘ ਅਖੰਡ ਪਾਠਾਂ ਦੀ ਫਰੀ ਸੇਵਾ ਕਰਦੇ, ਸੰਤਾਂ ਦਾ ਸਰੀਰ, ਢਿਲਾ ਹੋਣ ਕਰਕੇ ਡਾਕਟਰਾਂ ਨੇ ਕਥਾ ਕਰਨ ਤੋਂ ਮਨ੍ਹਾਂ ਕੀਤਾ ਹੋਇਆ ਸੀ। ਇਸ ਲਈ ਸੁਬ੍ਹਾ ਸ਼ਬਦ ਦੀ ਕਥਾ ਗਿਆਨੀ ਮੋਹਨ ਸਿੰਘ ਜੀ ਗੁ: ਪਾ: ੯ ਵਿਖੇ ਕਰਦੇ ਅਤੇ ਸ਼ਾਮ ਨੂੰ ਪਿੰਡ ਵਿਚ ਗੁ: ਪਾ: ੧੦ ਵਿਖੇ ਗੁਰਪ੍ਰਤਾਪ ਸੂਰਜ ਗਰੰਥ ਦੀ ਕਥਾ ਦਾਸ ਕਰਦਾ। ੧੩ ਜਨਵਰੀ ੧੯੫੮ ਈ: ਤੱਕ ਇਹ ਅਖੰਡ ਪਾਠਾਂ ਅਤੇ ਕਥਾ ਕੀਰਤਨ ਦਾ ਪ੍ਰਵਾਹ ਲਗਾਤਾਰ ਚਲਦਾ ਰਿਹਾ। ੧੪ ਜਨਵਰੀ ਨੂੰ ਪਿੰਡ ਕੱਟੂ ੩੦ ਸਿੰਘਾਂ ਸਮੇਤ ਸੰਤ ਜੀ ਗਏ, ਦੋ ਅਖੰਡ ਪਾਠ ਕੀਤੇ ਤੇ ਉਥੇ ਨਾਨਕ ਪ੍ਰਕਾਸ਼ ਦੀ ਕਥਾ ਸੰਤ ਜੀ ਨੇ ਰਸ ਨਾਲ ਕੀਤੀ। ੬ ਨੂੰ ਧਨੌਲੇ ਆ ਗਏ। ੧੦੧ ਅਖੰਡ ਪਾਠ ਅਰੰਭ ਕਰਨ ਲਈ ਤਿਆਰੀ ਵਾਸਤੇ ੧੧ ਜਨਵਰੀ ਨੂੰ ੨੦ ਸਿੰਘ ਸੇਵੇਵਾਲ ਪੁੱਜੇ। ੧੨ ਨੂੰ ਜਗ੍ਹਾ ਸਾਫ਼ ਕੀਤੀ ਤੰਬੂ ਲਾਏ ਗਏ ਤੇ ਛੰਨਾਂ ਬਨ੍ਹਵਾਈਆਂ। ਜੈਤੋ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਲਿਆਂਦੀਆਂ। ੧੩ ਨੂੰ ਧਨੌਲੇ ਅਖੰਡਪਾਠਾਂ ਦਾ ਭੋਗ ਪਾਇਆ, ਸਾਰਾ ਦਿਨ ਦੀਵਾਨ ਚਲਦਾ ਰਿਹਾ। ਸੰਤ ਜੀ ਨੇ ਮਹੀਨੇ ਦੀ ਕਥਾ ਕੀਤੀ ਸੰਗਤਾਂ ਬਹੁਤ ਪ੍ਰਸੰਨ ਹੋਈਆਂ, ਮਸਤੂਆਣੇ ਵਾਲੇ ਤੇਜਾ ਸਿੰਘ ਰਾਗੀ ਨੇ ਕੀਰਤਨ ਕੀਤਾ। ੨ ਵਜੇ ਅੰਮ੍ਰਿਤ ਪ੍ਰਚਾਰ ਹੋਇਆ ੭੭ ਪ੍ਰਾਣੀ ਅੰਮ੍ਰਿਤ ਪਾਨ ਕਰਕੇ ਗੁਰੂ ਕੇ ਜਹਾਜ਼ੇ ਚੜ੍ਹੇ। ੧੪ ਨੂੰ ਸੰਤ ਜੀ ਦੋ ਸਿੰਘਾਂ ਸਮੇਤ ਅੰਮ੍ਰਿਤਸਰ ਨੂੰ ਗਏ। ਬਾਕੀ ਜੱਥਾ ਚਾਲੇ ਪਾ ਕੇ ਸ਼ਾਮ ਨੂੰ ਪਿੰਡ ਸੇਵੇਵਾਲ ਪੁਜਾ।

**ਪਿੰਡ ਸੇਵੇ ਵਾਲ ੧੦੧ ਅਖੰਡ ਪਾਠਾਂ ਦਾ ਪ੍ਰਵਾਹ :—**

ਜੈਤੋ ਤੋਂ ਬਠਿੰਡੇ ਨੂੰ ਜਾਂਦੀ ਰੇਲਵੇ ਲਾਈਨ ਦੇ ਨਾਲ ਹੀ ਖੱਬੇ ਪਾਸੇ ਪਿੰਡ ਸੇਵੇ ਵਾਲ ਹੈ। ਇਥੋਂ ਦੀ ਬੀਬੀ ਪੰਜਾਬ ਕੌਰ ਬੜੀ ਭਜਨੀਕ, ਰਹਿਤ 'ਚ ਤਿਆਰ ਬਰ ਤਿਆਰ, ਮਰਦਾਂ ਵਰਗ ਹੌਸਲੇ ਤੇ ਜਬ੍ਹੇ ਵਾਲੀ ਬੀਬੀ ਹੈ, ਜੋ ਪਹਿਲਾਂ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੀ ਸੰਗਤ ਕਰਕੇ ਗੁਰਸਿੱਖੀ ਦੇ ਮਾਰਗ ਦੀ ਧਾਰਨੀ ਬਣੀ। ਪਿਛਲੇ ਸਾਲ ੨੩ ਮਾਰਚ ੧੯੫੭ ਤੋਂ ੨੯ ਮਾਰਚ ਦੇ ਸੁਬ੍ਹਾ ਤੱਕ ਦੇ ਪ੍ਰੋਗਰਾਮ ਸਮੇਂ ਹੀ ਬੀਬੀ ਜੀ ਅਤੇ ਸੰਗਤ ਨੇ ੧੦੧ ਅਖੰਡ ਪਾਠਾਂ ਦਾ ਪ੍ਰਵਾਹ ਚਲਾਉਣ ਹਿਤ ਜੱਥੇ ਸਮੇਤ ਆ ਕੇ ਇਹ ਕਾਰਜ ਆਪਣੀ ਨਿਗਰਾਨੀ 'ਚ ਕਰਵਾਉਣ ਲਈ ਸੰਤਾਂ ਨੂੰ ਮੰਨਵਾ ਲਿਆ ਸੀ ਉਸੇ ਹੀ ਪ੍ਰੋਗਰਾਮ ਅਨੁਸਾਰ ੧੩ ਜਨਵਰੀ, ੧੯੫੮ ਈ: ਦਿਨ ਸੋਮਵਾਰ ਨੂੰ ਪਹਿਲਾ ਅਖੰਡ ਪਾਠ ਆਰੰਭ ਹੋ ਗਿਆ। ੧੫ ਜਨਵਰੀ, ਤੋਂ ਤਿੰਨ ਅਖੰਡ ਪਾਠ ਆਰੰਭ ਕਰ ਦਿੱਤੇ ਗਏ। ੧੬ ਨੂੰ ਹੋਰ ਤਿੰਨ ਸ਼ੁਰੂ ਕਰ ਦਿੱਤੇ, ਐਉਂ ੧੭ ਤੋਂ ਹਰ ਰੋਜ਼ ਤਿੰਨ ਅਖੰਡ ਪਾਠਾਂ ਦੇ ਭੋਗ ਪੈਂਦੇ ਤਿੰਨਾਂ ਦੇ ਮੱਧ ਲਗਦੇ ਤੇ ਤਿੰਨ ਅਰੰਭ

ਕਰ ਦਿੱਤੇ ਜਾਂਦੇ। ਨਾਲ ਹੀ ਦੋਨੋਂ ਟਾਈਮ ਕੀਰਤਨ ਤੇ ਕਥਾ ਦਾ ਅਨੰਦ ਵੀ ਸੰਗਤਾਂ ਮਾਣਦੀਆਂ। ਸੰਤਾਂ ਦਾ ਸ਼ਰੀਰ ਅਜੇ ਪੂਰਨ ਅਰੋਗ ਨਾ ਹੋਣ ਕਾਰਨ ਡਾਕਟਰਾਂ ਨੇ ਕਥਾ ਕਰਨ ਤੋਂ ਮਨ੍ਹਾ ਕੀਤਾ ਹੋਇਆ ਸੀ। ਇਸੇ ਲਈ ਸੁਬ੍ਹਾ ਦੇ ਸ਼ਬਦ ਦੀ ਕਥਾ ਗਿਆਨੀ ਮੋਹਣ ਸਿੰਘ ਜੀ ਅਤੇ ਸ਼ਾਮ ਨੂੰ ਗੁਰਪ੍ਰਤਾਪ ਸੂਰਜ ਦੀ ਕਥਾ ਸੰਤਾਂ ਦੇ ਹੁਕਮ ਅਨੁਸਾਰ ਦਾਸ ਕਰਦਾ। ਹਰ ਰੋਜ਼ ਗੁਰਬਾਣੀ ਦਾ ਪਾਠ, ਕਥਾ ਤੇ ਕੀਰਤਨ ਸੁਣਨ ਹਿਤ ਜਿੱਥੇ ਨਗਰ ਦੀ ਸੰਗਤ ਭਾਰੀ ਗਿਣਤੀ ਵਿਚ ਜੁੜਦੀ, ਉਥੇ ਇਲਾਕੇ ਦੀਆਂ ਸੰਗਤਾਂ ਵੀ ਕਾਫ਼ੀ ਗਿਣਤੀ ਵਿਚ ਅਪੜਦੀਆਂ। ਜਿਸ ਕਰਕੇ ਨਗਰ ਵਿਚ ਕਾਫ਼ੀ ਰੌਣਕਾਂ ਲੱਗੀਆਂ ਰਹੀਆਂ। ੨੦ ਫਰਵਰੀ ਨੂੰ ਭਾਰੀ ਨਗਰ ਕੀਰਤਨ ਹੋਇਆ। ਸੰਤ ਮੋਟਰ ਉਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਸਜੇ ਹੋਏ ਸਨ। ਕੀਰਤਨ ਤੇ ਲੈਕਚਰਾਂ ਦੇ ਨਾਲ ਨਾਲ ਗਤਕੇ ਬਾਜ਼ੀ ਦੇ ਕਰਤੱਬ ਵੀ ਸਿੰਘ ਵਖਾਂਦੇ ਜਾਂਦੇ ਸਨ। ਸ਼ਾਮ ਨੂੰ ਜਲੂਸ ਗੁਰਦੁਆਰੇ ਪੁੱਜਾ। ਰਾਤ ਦੇ ਬਾਰਾਂ ਵਜੇ ਤੱਕ ਦੀਵਾਨ ਸਜਿਆ ਰਿਹਾ। ੨੧ ਫਰਵਰੀ ਵਾਲੇ ਦਿਨ ੧੦੦ਵੇਂ ਤੇ ੧੦੧ਵੇਂ ਅਖੰਡ ਪਾਠਾਂ ਦੇ ਭੋਗ ਪਾਏ ਗਏ ਅਰਦਾਸ ਉਪਰੰਤ ਆਏ ਮਹਾਂਵਾਕ ਦੀ ਸੰਤਾਂ ਨੇ ਬੜੀ ਹੀ ਅਨੰਦਮਈ ਕਥਾ ਸੁਣਾਈ, ਜਿਸ ਨੂੰ ਸੁਣ ਕੇ ਸੰਗਤਾਂ ਗਦ ਗਦ ਹੋ ਗਈਆਂ। ਸੰਤ ਬਾਬਾ ਇੰਦਰ ਸਿੰਘ ਜੀ, ਸੰਤ ਅਜੈਬ ਸਿੰਘ ਜੀ ਨੇ ਵੀ ਭਾਸ਼ਨ ਦਿੱਤੇ ਰਾਗੀਆਂ ਤੇ ਢਾਡੀਆਂ ਦੇ ਬਹੁਤ ਜੱਥੇ ਆਏ ਹੋਏ ਸਨ। ਸਾਰਾ ਦਿਨ ਹੀ ਦੀਵਾਨ ਸਜਿਆ ਰਿਹਾ। ਸ਼ਾਮ ਨੂੰ ਅੰਮ੍ਰਿਤ ਪ੍ਰਚਾਰ ਹੋਇਆ ੮੪ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ੨੨ ਫਰਵਰੀ ਨੂੰ ਫਿਰ ੨੮ ਪ੍ਰਾਣੀ ਜਹਾਜ਼ੇ ਚੜ੍ਹੇ। ਇਹਨਾਂ ਅਖੰਡ ਪਾਠਾਂ ਦੇ ਪ੍ਰਵਾਹ ਚਲਾਉਣ ਦਾ ਵਧੇਰੇ ਖਰਚ ਅਰੰਭ ਵਿਚ ਬੀਬੀ ਪੰਜਾਬ ਕੌਰ ਜੀ ਨੇ ਕੀਤਾ, ਹੱਥੀਂ ਸੇਵਾ ਹੱਦੋਂ ਵੱਧ ਕੀਤੀ। ਬੀਬੀ ਜੀ ਦੀਆਂ ਸਤਿਸੰਗਨ ਬੀਬੀਆਂ ਤੇ ਹੋਰ ਪ੍ਰੇਮੀਆਂ ਦੀ ਸੇਵਾ ਵੀ ਸ਼ਲਾਘਾ ਯੋਗ ਸੀ ਬਾਦ 'ਚ ਨਗਰ ਨਿਵਾਸੀਆਂ ਨੇ ਵੀ ਤਨ ਮਨ ਤੇ ਧਨ ਨਾਲ ਸੇਵਾ ਵਿਚ ਪੂਰਾ ਹਿੱਸਾ ਪਾਇਆ। ਇਸ ਸਮਾਗਮ ਨਾਲ ਇਲਾਕੇ ਵਿਚ ਸਿੱਖੀ ਪ੍ਰਚਾਰ 'ਚ ਭਾਰੀ ਵਾਧਾ ਹੋਇਆ। ਨੌਜਵਾਨ ਨਸ਼ਿਆਂ ਵੱਲੋਂ ਹਟ ਕੇ ਅੰਮ੍ਰਿਤ ਛਕਣ ਲਈ ਤਿਆਰ ਹੋਣ ਲੱਗੇ ਜਿਨ੍ਹਾਂ ਚੋਂ ਕਾਫ਼ੀਆਂ ਨੇ ਅੰਮ੍ਰਿਤ ਪਾਨ ਕਰ ਲਿਆ।

**ਬਾਬਾ ਧੰਨਾ ਸਿੰਘ ਜੀ ਦਾ ਦੁਖਦਾਈ ਦੇਹਾਂਤ :–**

ਪਿੰਡ ਨੱਥੋਵਾਲ, ਜ਼ਿਲਾ ਲੁਧਿਆਣਾ ਦੇ ਬਜ਼ੁਰਗ ਬਾਬਾ ਧੰਨਾ ਸਿੰਘ ਜੀ ਫੌਜ਼ ਚੋਂ ਪੈਨਸ਼ਨ ਆਏ ਹੋਏ ਸਨ। ਨੌਕਰੀ ਕਰਨ ਸਮੇਂ ਜਦ ਛੁੱਟੀ ਆਉਂਦੇ ਤਾਂ ਵੱਡੇ ਮਹਾਂਪੁਰਖ ਸੰਤ ਗਿਆਨੀ ਸੁੰਦਰ ਸਿੰਘ ਜੀ ਦੇ ਦਰਸ਼ਨਾਂ ਨੂੰ ਆਉਂਦੇ ਕੁਝ ਦਿਨ ਸੰਗਤ ਕਰਦੇ ਕਥਾ ਦਾ ਅਨੰਦ ਮਾਣਦੇ ਤੇ ਵਾਪਸ ਫ਼ੌਜ ਵਿਚ ਚਲੇ ਜਾਂਦੇ। ਜਦ ਆਪ ਪੈਨਸ਼ਨ ਲੈ ਕੇ ਪਿੰਡ ਆ ਗਏ ਤਾਂ ਘਰ ਦੇ ਪ੍ਰਵਾਰ ਨੂੰ ਸਿੱਖੀ ਸਿਦਕ ਵਿਚ ਦ੍ਰਿੜ ਰਹਿਣ ਦਾ ਉਪਦੇਸ਼ ਦੇ ਕੇ ਆਪ ਸੰਤਾਂ ਦੇ ਜਥੇ ਵਿਚ ਹੀ ਪੱਕੇ ਤੌਰ ਤੇ ਰਹਿਣ ਲੱਗ ਪਏ। ਵੱਡੇ ਸੰਤਾਂ ਦੇ ਸਰੀਰ ਤਿਆਗ ਤੋਂ ਬਾਦ ਸ੍ਰੀ ਮਾਨ ਮਾਨਯੋਗ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ ਦੇ' ਜਥੇ 'ਚ ਸ਼ਾਮਲ ਹੋ ਗਏ। ਜਥੇ ਵਿਚ ਰਹਿੰਦਿਆਂ ਉਮਰ ਵਡੇਰੀ ਹੋਣ ਦੇ ਬਾਵਜੂਦ ਅੰਮ੍ਰਿਤ ਵੇਲੇ ਜਾਗ ਕੇ ਇਸ਼ਨਾਨ ਕਰਨਾ, ਸਿਮਰਨ 'ਚ ਜੁੜਨਾ, ਕੀਰਤਨ ਅਤੇ ਕਥਾ ਸੁਣਨ ਉਪਰੰਤ ਵੱਡਾ ਸੁੰਦਰ ਗੁਟਕਾ ਲੈ ਕੇ ਸਾਰੀਆਂ ਬਾਣੀਆਂ ਦਾ ਗੁਟਕੇ ਤੋਂ ਪਾਠ ਕਰਨਾ। ਲੰਗਰ ਦੇ ਜੂਠੇ ਭਾਂਡੇ ਮਾਂਜਣੇ ਤੇ ਜਿਸ ਪੜਾਅ ਤੇ ਜਾਣਾ ਤੇ ਖਾਸ ਕਰ ਭਿੰਡਰੀਂ ਜਥੇ ਦੇ ਰਹਿਣ ਸਮੇਂ ਭੱਜੇ ਟੁੱਟੇ ਮੰਜਿਆਂ ਦੀ ਮੁਰੰਮਤ ਕਰਾਉਣੀ, ਪੁਰਾਣਾ ਵਾਣ ਉਧੇੜ ਕੇ ਉਸਨੂੰ ਗੰਢ ਕੇ ਠੀਕ ਕਰਦੇ ਜਾਂ ਨਵਾਂ ਵਾਣ ਮੰਗਵਾ ਕੇ ਸਾਰਾ ਦੋਪਹਿਰਾ ਮੰਜੇ ਉਣਦੇ ਰਹਿਣਾ, ਜਦੋਂ ਕਿ ਬਹੁਤ ਸਿੰਘ ਆਰਾਮ ਕਰਕੇ ਹੁੰਦੇ। ਬਾਬਾ ਜੀ ਦੇ ਅੰਦਰ ਉਦਮ ਨੌਜਵਾਨਾਂ ਵਰਗਾ ਸੀ। ਸਿਹਤ ਚੰਗੀ, ਚਿਹਰੇ ਤੇ ਲਾਲੀਆਂ ਭਖਦੀਆਂ ਸਨ। ਸੰਤਾਂ ਉਪਰ ਅਥਾਹ ਸ਼ਰਧਾ ਸੀ। ਆਪਣੀ ਪੈਨਸ਼ਨ ਦੇ ਪੈਸੇ ਲਿਆ ਕੇ ਸੰਤਾਂ ਦੀ ਭੇਟ ਕਰ ਦੇਂਦੇ। ਬਾਬਾ ਜੀ ਦਾ ਇਕ ਲੜਕਾ ਭਾਈ ਗੁਲਜ਼ਾਰਾ ਸਿੰਘ ਬੋਪਾਰਾਇ ਰਹਿ ਕੇ

ਜਥੇਦਾਰ ਗੁਰਦਿਆਲ ਸਿੰਘ ਜੀ ਪਾਸੋਂ ਗੁਰਮਤਿ ਵਿਦਿਆ ਪੜ੍ਹਦਾ ਰਿਹਾ ਜੋ ਹੁਣ ਲੁਧਿਆਣੇ ਵਿਖੇ ਬਣਾਏ ਅਸਥਾਨ ਦੀ ਸੇਵਾ ਕਰ ਰਿਹਾ ਹੈ ਉਥੋਂ ਦਾ ਮੁਖ ਪ੍ਰਬੰਧਕ ਹੈ। ਇਹ ਅਸਥਾਨ ਸੰਤ ਅਜੈਬ ਸਿੰਘ ਜੀ ਦੀ ਆਗਿਆ ਤੇ ਮਿਲਣਵਰਤਣ ਨਾਲ ਬੋਪਾਰਾਏ ਗੁਰਦੁਆਰੇ ਦੀ ਸ਼ਾਖ ਵਜੋਂ ਭਾਈ ਗੁਲਜ਼ਾਰਾ ਸਿੰਘ ਅਤੇ ਭਾਈ ਅਵਤਾਰ ਸਿੰਘ ਮੱਲ੍ਹਾ ਨੇ ਬਣਵਾਇਆ ਸੀ। ਬਾਬਾ ਜੀ ਦਾ ਇਕ ਪੋਤਰਾ ਭਾਈ ਪੂਰਨ ਸਿੰਘ ਸੰਤਾਂ ਦੇ ਜਥੇ 'ਚ ਸਾਡੇ ਸਮੇਂ 'ਚ ਰਿਹਾ, ਸੁੰਦਰ ਆਵਾਜ਼, ਬੜਾ ਸ਼ੁਧ ਅਖੰਡਪਾਠੀ ਸੀ ਜੋ ਸੰਥਾ ਕਥਾ ਦਾ ਪਾਠ ਕੀਤਾ ਕਰਦਾ ਅਜ ਕੱਲ ਗ੍ਰਿਹਸਥੀ ਹੋ ਕੇ ਆਪਣੇ ਪਿੰਡ ਨਥੋਵਾਲ ਰਹਿ ਰਿਹਾ ਹੈ। ਗੁਰਮੁਖ ਤੇ ਪ੍ਰੇਮੀ ਸਿੰਘ ਹੈ। ਬਾਬਾ ਜੀ ਦੇ ਜ਼ਿਆਦਾ ਬਿਧ ਹੋਣ ਤੇ ਸੰਤਾਂ ਵਲੋਂ ਇਕ ਸਿੰਘ ਦੀ ਡੀਊਟੀ ਸੇਵਾ ਕਰਨ ਲਈ ਲਾਈ ਹੋਈ ਸੀ। ਸੰਤ ਜੀ ਬਾਬਾ ਜੀ ਨਾਲ ਬਹੁਤ ਹਿਤ ਕਰਦੇ ਸਨ। ੨੨ ਜਨਵਰੀ, ੧੯੫੯ ਈ: ਵਾਲੇ ਦਿਨ ਦੋਪਹਿਰ ਦਾ ਪ੍ਰਸ਼ਾਦਾ ਛਕ ਕੇ ਗੁਰਦੁਆਰੇ ਦੇ ਨਾਲ ਹੀ ਰੇਲ ਗੱਡੀ ਦੀ ਲਾਈਨ ਟੱਪ ਕੇ ਜਾਣ ਲੱਗੇ ਤਾਂ ਜੈਤੋ ਤੋਂ ਬਠਿੰਡੇ ਨੂੰ ਜਾਦੀ ਗੱਡੀ ਹੇਠ ਆ ਕੇ ਚੜ੍ਹਾਈ ਕਰ ਗਏ ਸਾਰੇ ਨਗਰ ਦੀ ਸੰਗਤ ਤੇ ਸੰਤਾਂ ਸਮੇਤ ਜਥੇ ਨੇ ਬਾਬਾ ਜੀ ਦੀ ਦੇਹ ਦਾ ਇਸ਼ਨਾਨ ਕਰਵਾ ਕੇ ਸਸਕਾਰ ਕਰ ਦਿੱਤਾ। ਸੰਤਾਂ ਨੇ ਆਪ ਇਸ਼ਨਾਨ ਕਰਵਾਇਆ ਤੇ ਆਪ ਹੀ ਚਿਖਾ ਨੂੰ ਅੱਗ ਲਗਾਈ। ਬਾਬਾ ਜੀ ਦੀ ਆਤਮਕ ਸ਼ਾਂਤੀ ਅਤੇ ਕਲਿਆਣ ਹਿੱਤ ਪੰਜ ਅਖੰਡ ਪਾਠ ਰਖਵਾ ਕੇ ਦਸਹਿਰੇ ਤੇ ੩੧ ਜਨਵਰੀ ਨੂੰ ਭੋਗ ਪੁਆਏ, ਕੀਰਤਨ ਕਥਾ ਹੋਈ ਸੰਤਾਂ ਨੇ ਬੜੇ ਦ੍ਰਵੇ ਮਨ ਨਾਲ ਬਾਬਾ ਜੀ ਦੇ ਪਵਿੱਤ੍ਰ ਜੀਵਨ ਤੇ ਰੌਸ਼ਨੀ ਪਾਈ'' 'ਗੁਰਮੁਖ ਜਨਮ ਸਵਾਰ ਦਰਗਹ ਚਲਿਆ'' ਦੀ ਵਿਆਖਿਆ ਖੋਲ੍ਹ ਕੇ ਕੀਤੀ। ਬਾਬਾ ਜੀ ਦਾ ਸੁਭਾਵ ਨਿੰਮ੍ਰਤਾ, ਸੇਵਾ, ਸੀਲ ਸੁਭਾਵ, ਹਰ ਇਕ ਨਾਲ ਪਿਆਰ ਆਦਿ ਗੁਣ ਯਾਦ ਕਰਕੇ ਸੰਗਤ ਕਰਣਾਰਸ ਵਿਚ ਭਰੀ ਬੈਠੀ ਸੁਣਦੀ ਰਹੀ। ਅਰਦਾਸ ਸੰਤਾਂ ਨੇ ਆਪ ਕੀਤੀ ਇਸ ਮੌਕੇ ਤੇ ਬਾਬਾ ਜੀ ਦੇ ਤਿੰਨ ਪੁੱਤਰ ਇਕ ਭਤੀਜਾ ਤੇ ਨੱਥੋਵਾਲ ਤੋਂ ਸੰਗਤ ਅਤੇ ਸੰਤ ਅਜੈਬ ਸਿੰਘ ਜੀ ਅਤੇ ਸੰਗਤ ਬੋਪਾਰਾਇ ਤੋਂ ਆਈ ਹੋਈ ਸੀ ਸੰਤਾਂ ਨੇ ਬਾਬਾ ਜੀ ਨਮਿੱਤ ਜਲੇਬੀਆਂ ਦਾ ਖੁਲ੍ਹਾ ਲੰਗਰ ਵਰਤਾਇਆ।

**ਸੰਥਾ ਕਥਾ ਅਰੰਭ :—**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀਆਂ ਸੰਥਾ ਕਥਾਵਾਂ ਜੋ ਵਿਦਿਆਰਥੀਆਂ ਦੇ ਅਰਥ ਪੜ੍ਹਾਉਣ ਹਿਤ ਚਲ ਰਹੀਆਂ ਸਨ ਸੰਤਾਂ ਦੇ ਬੀਮਾਰ ਹੋਣ ਕਾਰਨ ੨੧ ਅਕਤੂਬਰ, ੧੯੫੬ ਈ: ਤੋਂ ਬੰਦ ਹੋ ਗਈਆਂ ਸਨ। ਸ਼ੇਵੇਵਾਲ ਤੋਂ ਪਿੰਡ ਜੱਸੋਵਾਲ (ਨੇੜੇ ਬੋਪਾਰਾਇ) ਪੁੱਜ ਕੇ ਸੰਤਾਂ ਦੀ ਸਿਹਤ ਠੀਕ ਹੋਣ ਕਰਕੇ ਅਤੇ ਡਾਕਟਰਾਂ ਦੇ ਆਗਿਆ ਦੇਣ ਤੇ ੨੧ ਫਰਵਰੀ, ੧੯੫੯ ਈ: ਨੂੰ ਆਸਾ ਰਾਗ ੪੧੨ ਪੰਨੇ ਤੋਂ ਸ਼ਬਦ "ਉਤਰ ਅਵਘਟ ਸਰਵਰ ਨਾਵੈ'' ਤੋਂ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਦੀ ਸੰਥਾ ਕਥਾ ਸਤਵੇਂ ਪਾਤਸ਼ਾਹ ਜੀ ਦੇ ਜੀਵਨ ਚੋਂ ਰਾਮਰਾਇ ਨੂੰ ਤਿਆਗਣ ਦੇ ਪ੍ਰਸੰਗ ਤੋਂ ਅਰੰਭ ਕੀਤੀਆਂ ਗਈਆਂ। ਮੈਂ ਤੇ ਗਿਆਨੀ ਮੋਹਣ ਸਿੰਘ ਜੀ ਦੋਨੋਂ ਸਮੇਂ ਕਥਾ ਤੋਂ ਬਾਦ ਪੰਦਰਾਂ ਪੰਦਰਾਂ ਮਿੰਟ ਕਿਸੇ ਗੁਰਮਤਿ ਵਿਸ਼ੇ ਤੇ ਭਾਸ਼ਨ ਦੇਂਦੇ। ਸੰਤਾਂ ਦੀ ਸਿਹਤ ਠੀਕ ਹੋਣ ਤੇ ਬੰਦ ਹੋਈਆਂ ਦੋਵੇਂ ਸਮੇਂ ਦੀਆਂ ਸੰਥਾ ਕਥਾ ਅਰੰਭ ਹੋਣ ਤੇ ਜਿਥੇ ਵਿਦਿਆਰਥੀਆਂ ਤੇ ਜਥੇ ਦੇ ਸਿੰਘਾਂ ਵਿਚ ਖੁਸ਼ੀ ਤੇ ਪ੍ਰਸੰਨਤਾ ਦੀ ਲਹਿਰ ਦੌੜ ਗਈ ਉਥੇ ਆਮ ਨਗਰਾਂ ਦੀਆਂ ਸਿੱਖ ਸੰਗਤਾਂ ਸੁਣ ਕੇ ਵਾਹਿਗੁਰੂ ਜੀ ਦੇ ਸ਼ੁਕਰਾਨੇ ਵਿਚ ਜੁੜ ਗਈਆਂ ਤੇ ਸੰਗਤਾਂ ਨੇ ਪਿੰਡ ਪਿੰਡ ਅਖੰਡ ਪਾਠ ਅਤੇ ਲੰਗਰ ਕਰਕੇ ਸਤਿਗੁਰਾਂ ਦਾ ਧੰਨਵਾਦ ਕੀਤਾ ਤੇ ਆਪਣੀਆਂ ਖੁਸ਼ੀਆਂ ਦਾ ਪ੍ਰਗਟਾਵਾ ਕੀਤਾ। ਚੂੰਕਿ ਸੰਤਾਂ ਦੀ ਸਿਹਤ ਬਿਲਕੁਲ ਠੀਕ ਹੋਣ ਤੇ ਡਾਕਟਰਾਂ ਨੇ ਵੀ ਕਥਾ ਕਰਨ ਦੀ ਆਗਿਆ ਦੇ ਦਿੱਤੀ ਸੀ ਜਿਸ ਅਨੁਸਾਰ ਸੰਤ ਜੀ ਦੋਨੋਂ ਸਮੇਂ ਕਥਾ ਕਰਨ ਲਗ ਪਏ ਤਾਂ ਮੈਂ ਸੰਤ ਜੀ ਤੋਂ ਆਗਿਆ ਮੰਗੀ ਤੇ ਨਾਲ

ਬੇਨਤੀ ਇਹ ਕੀਤੀ ਕਿ ਲੰਢੇਕੇ ਨਗਰ ਵਿਖੇ ਗੁਰਦੁਆਰੇ ਸ਼ਾਹਿਬ ਦੀ ਜੋ ਨਵੀਂ ਇਮਾਰਤ ਬਣ ਰਹੀ ਹੈ। ਜਿਸ ਨੂੰ ਮੁਕੰਮਲ ਕਰਨ ਦੀ ਹਰ ਪ੍ਰਕਾਰ ਦੀ ਜ਼ਿੰਮੇਵਾਰੀ ਮੇਰੀ ਹੈ ਉਹ ਅਜੇ ਅਧੂਰੀ ਹੈ। ਆਪ ਆਗਿਆ ਬਖਸ਼ੋ ਤਾਂ ਮੈਂ ਉਹ ਸ਼ੇਵਾ ਸੰਪੂਰਨ ਕਰਵਾ ਸਕਦਾ ਹਾਂ ਤਾਂ ਸੰਤਾਂ ਨੇ ਖੁਸ਼ੀ ਖੁਸ਼ੀ ਮੈਨੂੰ ਆਗਿਆ ਦੇ ਦਿੱਤੀ ਤੇ ਮੇਰੇ ਉਪਰ ਆਪਣੀ ਬਹੁਤ ਪ੍ਰਸੰਨਤਾ ਪ੍ਰਗਟ ਕੀਤੀ ਅਤੇ ਬੜੇ ਦ੍ਰਵੇ ਹੋਏ ਮਨ ਨਾਲ ਨਿਮਰਤਾ ਵਿੱਚ ਬਚਨ ਕਹੇ ਕਿ ਭਾਈ ਤੈਂ ਬਹੁਤ ਚੰਗਾ ਕੀਤਾ ਕਿ ਸਾਡੀ ਬੀਮਾਰੀ ਦੇ ਸਮੇਂ ਜੱਥੇ ਦੇ ਬਣੇ ਪ੍ਰੋਗਰਾਮ ਸਫਲ ਬਣਾਉਣ ਹਿਤ ਕਥਾ ਰਾਹੀਂ ਸੇਵਾ ਕਰਦਾ ਰਿਹਾ। ਗੁਰਮਤਿ ਵਿਦਿਆ ਪੜ੍ਹੀ ਦਾ ਇਹੋ ਹੀ ਲਾਭ ਹੈ ਕਿ ਜੋ ਕੁਝ ਪੜ੍ਹਿਆ ਹੈ ਉਸ ਦਾ ਲਾਭ ਵਿਦਿਆਰਥੀਆਂ ਅਤੇ ਸੰਗਤ ਤੱਕ ਅਪੜਾਇਆ ਜਾਵੇ। ਇਕ ਤਾਂ ਤੈਂ ਸਾਡਾ ਬਚਨ ਮੰਨਿਆ। ਦੂਜੇ ਤੈਂ ਆਪਣੇ ਬਣੇ ਪ੍ਰੋਗਰਾਮ ਕੈਂਸਲ ਕੀਤੇ। ਤੈਨੂੰ ਸਤਿਗੁਰੂ ਜੀ ਇਸ ਸੇਵਾ ਦਾ ਬਹੁਤ ਬਹੁਤ ਫਲ ਪ੍ਰਦਾਨ ਕਰਨ ਤੇ ਤੈਥੋਂ ਗੁਰਮਤਿ ਪ੍ਰਚਾਰ ਦੀ ਸੇਵਾ ਲੈਂਦੇ ਰਹਿਣ ਤੇ ਤੇਰੇ ਤੇ ਬਖਸ਼ਸ਼ਾਂ ਕਰਦੇ ਰਹਿਣ। ਸਾਡੀ ਤੇਰੇ ਤੇ ਬਹੁਤ ਖੁਸ਼ੀ ਹੈ। ਮੈਂ ਐਉਂ ਸੰਤਾਂ ਦੀਆਂ ਖੁਸ਼ੀਆਂ ਤੇ ਅਸੀਸਾਂ ਲੈ ਕੇ ਪਿੰਡ ਲੰਢੇਕੇ ਆ ਗਿਆ ਤੇ ਗੁਰਦੁਆਰੇ ਦੀ ਇਮਾਰਤ ਦੇ ਕੰਮ ਨੂੰ ਹੋਰ ਤੇਜ਼ ਕਰ ਦਿੱਤਾ ਤੇ ਥੋੜੇ ਹੀ ਦਿਨਾਂ ਵਿੱਚ ਵੱਡੇ ਹਾਲ ਦੀ ਛੱਤ ਪਾ ਦਿੱਤੀ ਗਈ।

**ਸ੍ਰੀ ਹਰਿਮੰਦਰ ਸਾਹਿਬ ਵਿਖੇ ਗ੍ਰੰਥੀ ਦੀ ਸੇਵਾ ਲਈ ਇਕ ਗ੍ਰੰਥੀ ਸਿੰਘ ਦੀ ਮੰਗ :—**

੧੯੫੭ ਈ: ਦੇ ਜੂਨ 'ਚ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ, ਸਿੰਘ ਸਾਹਿਬ ਗਿਆਨੀ ਅਰਜਨ ਸਿੰਘ ਜੀ ਚੜ੍ਹਾਈ ਕਰ ਗਏ ਤਾਂ ਉਨ੍ਹਾਂ ਵਾਲੀ ਖਾਲੀ ਹੋਈ ਥਾਂ ਭਰਨ ਹਿਤ ਜਦ ੧੯੫੮ ਈ: ਦੀ ਜਨਵਰੀ, ਵਿੱਚ ਮਾਸਟਰ ਤਾਰਾ ਸਿੰਘ ਜੀ ਗਿਆਨੀ ਕਰਤਾਰ ਸਿੰਘ ਜੀ ਨੇ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਅਤੇ ਸਿੰਘ ਸਾਹਿਬ ਗਿਆਨੀ ਅੱਛਰ ਸਿੰਘ ਜੀ ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨਾਲ ਵਿਚਾਰ ਵਟਾਂਦਰਾ ਕੀਤਾ ਤਾਂ ਦੋਹਾਂ ਹੀ ਸਿੰਘਾਂ ਸਾਹਿਬਾਨ ਨੇ ਦੋਹਾਂ ਹੀ ਪੰਥਕ ਮੁਖੀਆਂ ਨੂੰ ਇਹ ਸਲਾਹ ਦਿੱਤੀ ਕਿ ਜੇ ਇਸ ਖਾਲੀ ਜਗ੍ਹਾ ਨੂੰ ਪੂਰ ਕਰਨ ਹਿਤ ਤੁਸਾਂ ਸਿੱਖ ਸੰਸਥਾਵਾਂ ਤੋਂ ਮੰਗ ਕੀਤੀ ਤਾਂ ਅਯੋਗ ਉਮੀਦਵਾਰਾਂ ਦੀਆਂ ਸਿਫਾਰਸ਼ਾਂ ਆਉਣਗੀਆਂ ਫਿਰ ਤੁਹਾਡੇ ਤੇ ਪਾਰਟੀ ਦਾ ਦਬਾਉ ਵੀ, ਪਵੇਗਾ ਇਸ ਕਸ਼ਮਕਸ਼ ਵਿੱਚ ਯੋਗ ਸੱਜਣ ਇਸ ਪਦਵੀ ਤੇ ਨਹੀਂ ਆ ਸਕੇਗਾ। ਇਸ ਪਦਵੀ ਲਈ ਚੰਗੇ ਜੀਵਨ ਵਾਲਾ ਰਹਿਤ ਚ ਪ੍ਰਪੱਕ, ਗੁਰਮਤਿ ਦੇ ਸਾਰੇ ਗ੍ਰੰਥਾਂ ਦਾ ਵਿਦਵਾਨ, ਕਹਿਣੀ ਤੇ ਕਥਨੀ ਦਾ ਪੂਰਾ ਸੂਰਾ ਸੱਜਣ ਚਾਹੀਦਾ ਹੈ ਪਰ ਸਿਫਾਰਸ਼ਾਂ ਦੇ ਚੱਕਰ 'ਚ ਪਿਆ ਸੱਜਣ ਹਰ ਪੱਖੋਂ ਨਿਪੁੰਨ ਸਿੰਘ ਨਹੀਂ ਆ ਸਕੇਗਾ ਇਸ ਲਈ ਸਾਡੀ ਵਿਚਾਰ ਤਾਂ ਇਹ ਹੈ ਕਿ ਅਜਿਹਾ ਯੋਗ ਸੱਜਣ ਸਿਰਫ ਇਕ ਥਾਂ ਤੋਂ ਹੀ ਲੱਭ ਸਕਦਾ ਹੈ ਉਹ ਥਾਂ ਹੈ ਸ੍ਰੀ ਮਾਨ ਸਤਿਕਾਰ ਯੋਗ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦਾ ਜੱਥਾ ਜਿਸ ਵਿੱਚ ਗੁਰਮਤਿ ਦੇ ਵਿਦਵਾਨ ਵੀ ਹਨ ਤੇ ਸਿੱਖ ਰਹਿਤ ਮਰਯਾਦਾ ਦੇ ਕੱਟੜ ਧਾਰਨੀ ਵੀ ਹੁੰਦੇ ਹਨ ਇਸ ਲਈ ਸਾਡੀ ਰਾਇ ਇਹ ਹੈ ਕਿ ਸੰਤ ਜੀ ਨੂੰ ਬੇਨਤੀ ਕੀਤੀ ਜਾਵੇ ਕਿ ਉਹ ਆਪਣੇ ਜੱਥੇ ਵਿਚੋਂ ਅਜਿਹਾ ਯੋਗ ਸੱਜਣ ਆਪ ਹੀ ਚੁਣ ਕੇ ਭੇਜਣ ਜਿਸ ਨੂੰ ਉਹ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਦੀ ਸਤਿਕਾਰ ਯੋਗ ਤੇ ਮਹਾਨ ਉਚ ਪਦਵੀ ਲਈ ਹਰ ਤਰ੍ਹਾਂ ਯੋਗ ਸਮਝਦੇ ਹੋਣ, ਇਸ ਤਰ੍ਹਾਂ ਉਹ ਆਪਣੀ ਜ਼ਿੰਮੇਵਾਰੀ ਨਾਲ ਸਹੀ ਸੱਜਣ ਭੇਜਣਗੇ। ਇਸ ਰਾਇ ਨੂੰ ਠੀਕ ਮੰਨ ਲਿਆ ਗਿਆ ਤੇ ਦੋਹਾਂ ਸਿੰਘ ਸਾਹਿਬਾਨ ਦੀ ਡਿਊਟੀ ਲਾਈ ਗਈ ਤੇ ਪੂਰਨ ਅਧਿਕਾਰ ਦਿੱਤੇ ਗਏ ਕਿ ਉਹ ਸੰਤਾਂ ਨਾਲ ਇਸ ਮਸਲੇ ਤੇ ਗਲਬਾਤ ਕਰਕੇ ਅੰਤਮ ਫੈਸਲਾ ਕਰ ਲੈਣ। ਪਿਛਲੇ ਦਿਨਾਂ 'ਚ ਸੰਤ ਜੀ ਸ੍ਰੀ ਅੰਮ੍ਰਿਤਸਰ ਹਸਪਤਾਲ ਡਾਕਟਰਾਂ ਨੂੰ ਸਿਹਤ ਵਿਖਾਉਣ ਲਈ ਆਏ ਤਾਂ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਹਿਤ ਆਇਆਂ ਨੂੰ ਦੋਨੋਂ ਸਿੰਘ ਸਾਹਿਬਾਨ ਜੀ ਮਿਲ

ਪਏ ਤੇ ਉਪਰੋਕਤ ਗ੍ਰੰਥੀ ਸਿੰਘ ਰੱਖਣ ਦੇ ਮਸਲੇ ਤੇ ਵਿਚਾਰ ਹੋਈ ਸੰਤਾਂ ਕਿਹਾ ਸੋਚਾਂਗੇ ਪਰ ਸੰਤਾਂ ਨੇ ਇਸ ਨੂੰ ਕੋਈ ਬਹੁਤੀ ਅਹਿਮੀਅਤ ਨ ਦਿੱਤੀ ਜਦ ਦੂਜੀ ਵਾਰ ਸੰਤ ਜੀ ਆਏ ਤਾਂ ਸਿੰਘ ਸਾਹਿਬਾਨ ਨੇ ਬੜੇ ਜ਼ੋਰ ਨਾਲ ਕਿਹਾ ਤੇ ਇਸਨੂੰ ਅਹਿਮ (ਜ਼ਰੂਰੀ) ਮਾਮਲਾ ਕਰਾਰ ਦਿੱਤਾ ਤੇ ਬੇਨਤੀ ਕੀਤੀ ਕਿ ਇਸ ਪਦਵੀ ਲਈ ਅਸਾਂ ਤੁਹਾਥੋਂ ਹੀ ਕੋਈ ਯੋਗ ਸਜਣ ਲੈਣਾ ਹੈ। ਇਹ ਸਾਡਾ ਸਾਰਿਆਂ ਦਾ ਮੁਤਫਿਕਾ ਫੈਸਲਾ ਹੈ ਤੁਹਾਨੂੰ ਜ਼ਰੂਰ ਬਰ ਜ਼ਰੂਰ ਇਸ ਪਾਸੇ ਪੂਰਾ ਧਿਆਨ ਦੇਣਾ ਹੋਵੇਗਾ ਤਾਂ ਸੰਤ ਜੀ ਬਚਨ ਦੇ ਆਏ ਕਿ ਅਸੀਂ ਜ਼ਰੂਰ ਇੱਕ ਸਿੰਘ ਭੇਜਾਂਗੇ।

**ਸੰਤਾਂ ਵਲੋਂ ਦਾਸ ਨੂੰ ਹੁਕਮ—**

ਜਦ ਫਰਵਰੀ ਦੇ ਦਿਨਾਂ 'ਚ ਸਤਿਕਾਰ ਯੋਗ ਸੰਤ ਜੀ ਵਾਪਸ ਜੱਥੇ 'ਚ ਪੁੱਜੇ ਤਾਂ ਦਾਸ ਨੂੰ ਤੇ ਗਿਆਨੀ ਮੋਹਣ ਸਿੰਘ ਜੀ ਦੋਹਾਂ ਨੂੰ ਬੁਲਾ ਕੇ ਕਹਿਣ ਲੱਗੇ ਕਿ ਤੁਹਾਡੇ ਦੋਹਾਂ ਵਿਚੋਂ ਇਕ ਸੱਜਣ ਜ਼ਰੂਰ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਗ੍ਰੰਥੀ ਦੀ ਸੇਵਾ ਲਈ ਜਾਏ। ਗਿਆਨੀ ਮੋਹਣ ਸਿੰਘ ਜੀ ਬਹੁਤ ਹੀ ਤਿਆਗ ਬ੍ਰਿਤੀ ਵਿੱਚ ਰਹਿੰਦੇ ਸਨ, ਕਹਿਣ ਲੱਗੇ ਕਿ ਘਰੋਂ ਨਿਕਲਣ ਲਗਿਆਂ ਮੈਂ ਇਹ ਪ੍ਰਣ ਕਰਕੇ ਤੁਰਿਆ ਸਾਂ ਕਿ ਮੁੜ ਘਰ ਨਹੀਂ ਵੜਨਾ ਤੇ ਨ ਹੀ ਗ੍ਰਿਹਸਤ ਤੇ ਮਾਇਆ ਦੇ ਝੰਜਟਾਂ ਵਿੱਚ ਫਸਣਾ ਹੈ। ਇਸ ਲਈ ਮੈਨੂੰ ਤਾਂ ਖਿਮਾਂ ਕਰੋ। ਫਿਰ ਸੰਤਾਂ ਨੇ ਜ਼ੋਰ ਦੇ ਕੇ ਮੈਨੂੰ ਕਿਹਾ ਤਾਂ ਮੈਂ ਬੇਨਤੀ ਕੀਤੀ ਕਿ ਮਹਾਰਾਜ ਮੈਂ ਘਰੋਂ ਚਲਣ ਸਮੇਂ ਇਹ ਖਿਆਲ ਦ੍ਰਿੜ੍ਹ ਕਰਕੇ ਆਇਆ ਸਾਂ ਕਿ ਜ਼ਿੰਦਗੀ ਵਿੱਚ ਕਿਸੇ ਮਨੁਖ ਦੀ ਨੌਕਰੀ ਨਹੀਂ ਕਰਨੀ। ਇਹ ਵੀ ਕਮੇਟੀ ਦੀ ਨੌਕਰੀ ਹੈ ਇਸ ਲਈ ਮੈਨੂੰ ਵੀ ਮੇਰੇ ਖਿਆਲ ਮੁਤਾਬਕ ਸੁਤੰਤਰ ਵਿਚਰ ਕੇ ਕਥਾ ਰਾਹੀਂ ਸੰਗਤ ਦੀ ਸੇਵਾ ਕਰਨ ਦਾ ਵਰਦਾਨ ਦਿਉ ਤਾਂ ਸੰਤ ਜੀ ਨੇ ਗੰਭੀਰ ਹੋ ਕੇ ਫੁਰਮਾਇਆ ਕਿ ਇਹ ਕਿਸੇ ਮਨੁੱਖ ਜਾਂ ਕਮੇਟੀ ਦੀ ਨੌਕਰੀ ਨਹੀਂ ਸਗੋਂ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਉਸ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਜੀ ਵਿਖੇ ਗ੍ਰੰਥੀ ਸਾਹਿਬ ਦੀ ਮਹਾਨ ਉਚਤਮ ਪਦਵੀ ਤੇ ਸਸ਼ੋਭਤ ਹੋ ਕੇ ਸੇਵਾ ਕਰਨ ਦਾ ਮਹਾਨ ਸ਼ੁਭ ਅਵਸਰ ਪ੍ਰਾਪਤ ਹੋਣਾ ਹੈ ਜਿਸ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਅਮਰ ਫੁਰਮਾਨ ਹੈ ਕਿ "ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ"। ਇਸ ਮਹਾਨ ਸੇਵਾ ਨੂੰ ਨੌਕਰੀ ਮਤ ਸਮਝੋ ਇਹ ਗੁਰੂ ਘਰ ਦੀ ਬਹੁਤ ਹੀ ਪਵਿੱਤ੍ਰ ਸੇਵਾ ਸਮਝ ਕੇ ਨਿਭਾਉ। ਮੈਂ ਕਿਹਾ ਜੀ ਮਹਾਰਾਜ ਮੈਂ ਕਥਾ ਕਰਨੀ ਭੁਲ ਜਾਵਾਂਗਾ ਮੇਰਾ ਇਹ ਅਭਿਆਸ ਨਹੀਂ ਰਹਿਣਾ ਤਾਂ ਫੁਰਮਾਨ ਲੱਗੇ ਕਿ ਕਥਾ ਤੂੰ ਮੰਜੀ ਸਾਹਿਬ ਕਰਿਆ ਕਰੇਂਗਾ ਜੋ ਸਿੱਖੀ ਦਾ ਮਹਾਨ ਕੇਂਦਰੀ ਅਸਥਾਨ ਹੈ। ਇਹ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਅਤੇ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਗੱਦੀ ਹੈ। ਕਮੇਟੀ ਵਾਲਿਆਂ ਨੇ ਸਾਨੂੰ ਇਸ ਸੇਵਾ ਦੀ ਪੇਸ਼ਕਸ਼ ਕੀਤੀ ਸੀ। ਪਰ ਮੈਂ ਤਾਂ ਮਜਬੂਰਨ ਉਹ ਸੇਵਾ ਨਹੀਂ ਕਰ ਸਕਿਆ, ਤੂੰ ਜ਼ਰੂਰ ਬਚਨ ਮੰਨ ਤੇ ਇਹ ਸੇਵਾ ਅੰਗੀਕਾਰ ਕਰ ਸਤਿਗੁਰੂ ਜੀ ਤੇਰੇ ਤੇ ਬਖਸ਼ਸ਼ ਕਰਨਗੇ ਤੇ ਸਾਡੀ ਵੀ ਤੇਰੇ ਉਪਰ ਅਤਿਅੰਤ ਖੁਸ਼ੀ ਹੋਵੇਗੀ। ਮੈਂ ਫਿਰ ਨਾਂਹ ਨੁਕਰ ਨ ਕਰ ਸਕਿਆ ਤੇ ਮੈਂ ਆਖਿਆ ਜੀ ਮਹਾਰਾਜ ਆਪ ਦਾ ਹੁਕਮ ਸਿਰ ਮੱਥੇ ਤੇ ਮੈਂ ਇਸ ਸੇਵਾ ਲਈ ਹਾਜ਼ਰ ਹਾਂ। ਸੰਤ ਜੀ ਜਦ ਮਾਰਚ ਦੇ ਦਿਨਾਂ ਵਿੱਚ ਅੰਮ੍ਰਿਤਸਰ ਗਏ ਤਾਂ ਕਹਿ ਆਏ ਕਿ ਇਕ ਗਿਆਨੀ ਸਿੰਘ ਨੂੰ ਇਸ ਸੇਵਾ ਲਈ ਭੇਜ ਦਿਆਂਗੇ। ੨੯ ਮਾਰਚ ੧੯੫੮ ਨੂੰ ਸ੍ਰੋਮਣੀ ਕਮੇਟੀ ਦੀ ਵਰਕਿੰਗ ਕਮੇਟੀ ਦੀ ਮੀਟਿੰਗ ਸੀ ਇਸ ਲਈ ੨੦ ਮਾਰਚ ਨੂੰ ਮਾਸਟਰ ਤਾਰਾ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਕਮੇਟੀ ਵੱਲੋਂ ਸੰਤਾਂ ਦੇ ਨਾਮ ਚਿੱਠੀ ਲੈ ਕੇ ਇਕ ਸਿੰਘ ਮੇਰੇ ਪਾਸ ਲੰਢੇ ਕੇ ਪਿੰਡ ਆਇਆ। ਮੈਂ ਉਸ ਨੂੰ ਸੰਤਾਂ ਪਾਸ ਪੱਖੋਵਾਲ ਭੇਜ ਦਿੱਤਾ। ਸੰਤ ਜੀ ਨੇ ਆਪਣੇ ਗੜਵਈ ਭਾਈ ਕਰਮ ਸਿੰਘ ਨੂੰ ਉਸ ਸਿੰਘ ਦੇ ਨਾਲ ਭੇਜਿਆ। ਉਸ ਨੇ ਆ ਕੇ ਕਿਹਾ ਕਿ ਸੰਤਾਂ ਦਾ ਹੁਕਮ ਹੈ ਕਿ ੨੪ ਮਾਰਚ ਨੂੰ ਜ਼ਰੂਰ ਪੁੱਜੋ

ਮੈਂ ਮੰਨ ਗਿਆ। ਇਸ ਤੋਂ ਪਹਿਲਾਂ ਮੈਂ ਸੰਤਾਂ ਪਾਸੋਂ ਲੰਢੇ ਕੇ ਆ ਕੇ ਆਪਣੇ ਸਹਿਯੋਗੀਆਂ ਤੇ ਮਿੱਤ੍ਰਾਂ ਸਜਣਾਂ ਨਾਲ ਵਿਚਾਰ ਕੀਤੀ, ਦਿਲੋਂ ਮੈਂ ਇਸ ਬੰਧਨ ਵਿੱਚ ਪੈਣ ਦੇ ਹੱਕ ਵਿੱਚ ਨਹੀਂ ਸਾਂ, ਉਨ੍ਹਾਂ ਕੋਲ ਮੈਂ ਆਪਣੇ ਦਿਲ ਦੀ ਗੱਲ ਦੱਸੀ।

ਉਨ੍ਹਾਂ ਨੇ ਮੈਨੂੰ ਸਮਝਾਇਆ ਕਿ ਸਿੱਖ ਧਰਮ ਵਿੱਚ ਇਹ ਸਭ ਤੋਂ ਸ੍ਰੋਮਣੀ ਧਾਰਮਿਕ ਪਦਵੀ ਹੈ ਜੋ ਭਾਗਾਂ ਵਾਲੇ ਨੂੰ ਮਿਲਦੀ ਹੈ ਲੋਕ ਤਾਂ ਇਸ ਪਦਵੀ ਲਈ ਸੌ ਸੌ ਸਿਫਾਰਸ਼ਾਂ ਪਾਉਂਦੇ ਹਨ। ਉਹਨਾਂ ਨੂੰ ਇਹ ਪਦਵੀ ਫਿਰ ਵੀ ਨਹੀਂ ਮਿਲਦੀ। ਤੁਹਾਨੂੰ ਤਾਂ ਸੰਤਾਂ ਦੀ ਸੰਗਤ ਦਾ ਸਦਕਾ ਇਸ ਸੇਵਾ ਲਈ ਸੰਤਾਂ ਪਾਸੋਂ ਆਪ ਕਹਿ ਕੇ ਮੰਗਿਆ ਹੈ ਤੁਹਾਨੂੰ ਇਸ ਸੇਵਾ ਤੇ ਜ਼ਰੂਰ ਜਾਣਾ ਚਾਹੀਦਾ ਹੈ ਤੇ ਜੇ ਤੁਹਾਨੂੰ ਕੋਈ ਤਕਲੀਫ ਮਹਿਸੂਸ ਹੋਈ ਤਾਂ ਤੁਸੀਂ ਇਸ ਸੇਵਾ ਤੋਂ ਮੁਕਤ ਵੀ ਹੋ ਸਕਦੇ ਹੋ। ਉਚ ਪਦਵੀ ਤੇ ਅਪੜਨਾ ਹੀ ਮੁਸ਼ਕਲ ਹੁੰਦਾ ਹੈ ਤਿਆਗ ਪੱਤਰ ਦੇ ਕੇ ਵਾਪਸ ਤਾਂ ਜਦੋਂ ਮਰਜੀ ਹੈ ਆ ਸਕਦੇ ਹੋ। ਇਸ ਤੇ ਮੈਨੂੰ ਕੁਝ ਤਸੱਲੀ ਹੋਈ ਤੇ ਮੈਂ ੨੪ ਮਾਰਚ ਨੂੰ ਅੰਮ੍ਰਿਤਸਰ ਪੁੱਜ ਗਿਆ। ੨੫ ਮਾਰਚ ਨੂੰ ਸਵੇਰੇ ਦਸ ਵਜੇ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਦਫ਼ਤਰ ਵਿਚ ਸਿੰਘ ਸਾਹਿਬ ਜੱਥੇਦਾਰ ਅੱਛਰ ਸਿੰਘ ਜੀ ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਅਤੇ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਨੂੰ ਮਿਲਿਆ। ਭਾਈ ਗਿਆਨ ਸਿੰਘ ਜੀ ਗ੍ਰੰਥੀ ਸ੍ਰੀ ਅਕਾਲ ਤਖਤ ਸਾਹਿਬ ਨੇ ਮੇਰੀ ਜਾਣਕਾਰੀ ਕਰਵਾਈ ਤੇ ਆਉਣ ਦਾ ਕਾਰਨ ਵੀ ਦੱਸਿਆ। ਸਿੰਘ ਸਾਹਿਬਾਨ ਬਹੁਤ ਪ੍ਰਸੰਨ ਹੋਏ। ਗ੍ਰੰਥੀ ਦੀ ਸੇਵਾ ਹਿੱਤ ਗਲਬਾਤ ਹੋਈ। ਸ਼ਾਮ ਨੂੰ ਗਿਆਨੀ ਭੁਪਿੰਦਰ ਸਿੰਘ ਜੀ ਤੇ ਮੈਂ ਮਾਸਟਰ ਤਾਰਾ ਸਿੰਘ ਜੀ ਨੂੰ ਮਿਲੇ ਤੇ ਸਿੰਘ ਸਾਹਿਬ ਜੀ ਨੇ ਮੇਰੇ ਬਾਰੇ ਦੱਸਿਆ ਕਿ ਇਹਨਾਂ ਨੂੰ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਨੇ ਗ੍ਰੰਥੀ ਦੀ ਸੇਵਾ ਹਿਤ ਭੇਜਿਆ ਹੈ। ਤਾਂ ਮਾਸਟਰ ਜੀ ਕਹਿਣ ਲੱਗੇ ਜੇ ਸੰਤਾਂ ਭੇਜਿਆ ਹੈ ਤਾਂ ਸਾਨੂੰ ਤਾਂ ਪ੍ਰਵਾਣ ਹੈ ਤੁਸੀਂ ਆਪਣੀ ਤਸੱਲੀ ਕਰ ਲਵੋ ਤਾਂ ਦੂਜੇ ਕਮਰੇ ਵਿਚ ਬੈਠੇ ਪ੍ਰੋਫੈਸਰ ਸਤਿਬੀਰ ਸਿੰਘ, ਪ੍ਰੋਫੈਸਰ ਹਰਭਜਨ ਸਿੰਘ, ਮੀਤ ਸਕੱਤਰ ਧਰਮ ਪ੍ਰਚਾਰ ਕਮੇਟੀ, ਸਰਦਾਰ ਰਵੇਲ ਸਿੰਘ ਸਕੱਤਰ ਤੇ ਦੋਨੋਂ ਸਿੰਘ ਸਾਹਿਬਾਨ ਨੇ ਇੰਟਰਵਿਊ ਲ਼ਿਆ ਜੋ ਕੁਝ ਉਨ੍ਹਾਂ ਪੁਛਿਆ ਮੈਂ ਆਪਣੀ ਤੁੱਛ ਬੁੱਧੀ ਮੁਤਾਬਕ ਦੱਸਿਆ ਸਭ ਦੀ ਤਸੱਲੀ ਹੋ ਗਈ। ਅਗਲੇ ਦਿਨ ਸੁਭ੍ਹਾ ਮਹ ਵਾਕ ਦੀ ਕਥਾ ਕਰਨ ਲਈ ਕਿਹਾ। ੨੬ ਮਾਰਚ ਦੀ ਸੁਬ੍ਹਾ ਅੰਮ੍ਰਿਤ ਵੇਲੇ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਆਏ ਮਹਾਂਵਾਕ "ਯਕ ਅਰਜ ਗੁਫਤਮ ਪੇਸ ਤੋਂ ਦਰ ਗੋਸ ਕੁਨ ਕਰਤਾਰ ॥" ਦੀ ਇੱਕ ਘੰਟਾ ਕਥਾ ਸੁਣਾਈ। ਸੰਗਤ ਵਿਚ ਟੈਸਟ ਲੈਣ ਵਾਲਿਆਂ ਵਿੱਚ ਕਲ ਦੇ ਇੰਟਰਵਿਊ ਲੈਣ ਵਾਲਿਆਂ ਤੋਂ ਇਲਾਵਾ ਸਰਦਾਰ ਅਮਰ ਸਿੰਘ ਦੁਸਾਂਝ ਵਿਦਵਾਨ ਵੀ ਸ਼ਾਮਲ ਸਨ। ਮੇਰੇ ਫਾਰਸੀ ਸ਼ਬਦਾਂ ਦੇ ਉਚਾਰਨ ਅਰਥ ਤੇ ਵਿਆਖਿਆ ਤੋਂ ਸਾਰੇ ਪ੍ਰਭਾਵਤ ਹੋਏ ਤੇ ਬੋਰਡ ਨੇ ਮੇਰੇ ਹੱਕ ਵਿੱਚ ਭਰਵੀਂ ਰਿਪੋਰਟ ਕਰ ਦਿੱਤੀ। ਉਕਤ ਰਪੋਟ ਪੇਸ਼ ਹੋਣ ਤੇ ਉਸੇ ਦਿਨ ਹੀ ਸ਼੍ਰੋਮਣੀ ਕਮੇਟੀ ਦੀ ਐਗ-ਜ਼ੈਕਟਿਵ ਕਮੇਟੀ ਨੇ ਮੇਰੀ ਨਿਯੁਕਤੀ ਦਾ ਮਤਾ ਪਾਸ ਕਰ ਦਿੱਤਾ ਤੇ ਮੈਨੇਜਰ ਸਾਹਿਬ ਸਰਦਾਰ ਗੁਰਦਿਆਲ ਸਿੰਘ ਤੇ ਸਿੰਘ ਸਾਹਿਬਾਨ ਨੇ ਵਿਚਾਰ ਕਰਕੇ ੨ ਅਪਰੈਲ ਦਾ ਦਿਨ ਗੱਦੀ ਨਸ਼ੀਨੀ ਦੀ ਰਸਮ ਅਦਾ ਕਰਨ ਹਿਤ ਮੁਕੱਰਰ ਕਰ ਦਿੱਤਾ। ਮੈਂ ਸਿੰਘ ਸਾਹਿਬਾਨ ਤੋਂ ਆਗਿਆ ਲੈ ਕੇ ਸਿੱਧਾ ਸੰਤਾਂ ਪਾਸ ੨੭ ਮਾਰਚ ਨੂੰ ਪੱਖੋਵਾਲ ਪੁੱਜਾ। ਸੰਤ ਜੀ ਬਹੁਤ ਖੁਸ਼ ਹੋਏ ਤੇ ਬਹੁਤ ਸਾਰੇ ਵਰਦਾਨ ਦਿੱਤੇ। ਮੈ ਬੇਨਤੀ ਕੀਤੀ ਕਿ ਆਪ ਜੀ ਦੇ ਹੁਕਮ ਅਨੁਸਾਰ ਮੈਂ ਇਹ ਸੇਵਾ ਸੰਭਾਲਣ ਹਿਤ ਤਿਆਰ ਤਾਂ ਹੋ ਗਿਆ ਹਾਂ। ਸ੍ਰੋਮਣੀ ਕਮੇਟੀ ਨਾਲ ਮੰਗਲਾਂ ਬਾਰੇ ਜੋ ਵਿਵਾਦ ਚਲ ਰਿਹਾ ਹੈ ਜਾਂ ਹੋਰ ਮਸਲੇ ਜਿੰਨ੍ਹਾਂ ਬਾਰੇ ਤੁਹਾਡੇ ਤੇ ਕਮੇਟੀ ਦੇ ਮਤਭੇਦ ਹੋਣ ਉਹਨਾਂ ਬਾਰੇ ਮੈਂ ਕੀ ਵਤੀਰਾ ਧਾਰਨ ਕਰਾਂ। ਆਪ ਨੇ ਫੁਰਮਾਇਆ ਕਿ ਤੁਸਾਂ ਨਿਊਟਲ (ਸਾਂਝਾ) ਰਹਿਣਾ ਹੈ ਤੇ ਕਿਸੇ ਦੇ ਪੁੱਛਣ ਤੇ ਉਤਰ ਇਹ ਦੇਣਾ ਕਿ ਜੋ ਪੰਥਕ ਫੈਸਲਾ ਹੋਵੇਗਾ ਮੈਂ-ਉਸ ਦਾ

ਪੂਰਨ ਪਾਬੰਦ ਰਹਾਂਗਾ। ਵਾਦ ਵਿਵਾਦ ਵਿੱਚ ਨਹੀਂ ਪੈਣਾ। ਤੇ ਆਪ ਨੇ ਹੋਰ ਵੀ ਸਿਖਿਆਵਾਂ ਦਿੱਤੀਆਂ ਜਿਨ੍ਹਾਂ ਦਾ ਸਬੰਧ ਨਾਮ ਸਿਮਰਨ ਆਦਿ ਅਧਿਆਤਮ ਵਿਸ਼ਿਆਂ ਨਾਲ ਹੈ। ਘਰੋਗੀ ਜ਼ਿੰਦਗੀ ਤੇ ਸਰਵਸ ਵਿੱਚ ਆਉਣ ਵਾਲੀਆਂ ਸਮਸਿਆਵਾਂ ਦੇ ਸਮਾਧਾਨ ਹਿਤ ਵੀ ਜ਼ਰੂਰੀ ਸੁਝਾ ਦਿੱਤੇ ਜਿਹੜੇ ਕਿ ਮੇਰੀ ਜ਼ਿੰਦਗੀ ਵਿੱਚ ਹਰ ਔਕੜ ਸਮੇਂ ਰਹਿਨੁਮਾਈ ਕਰਦੇ ਰਹੇ ਹਨ ਤੇ ਹੁਣ ਵੀ ਕਰ ਰਹੇ ਹਨ ਅਗੋਂ ਨੂੰ ਵੀ ਅਗਵਾਈ ਕਰਦੇ ਰਹਿਣਗੇ। ਰਾਤ ਉੱਥੇ ਹੀ ਰਿਹਾ ੨੮ ਮਾਰਚ ਸਵੇਰ ਦੀ ਕਥਾ ਤੋਂ ਬਾਦ ਖਬਰ ਆਈ ਕਿ ਜੱਥੇਦਾਰ ਗੁਰਦਿਆਲ ਸਿੰਘ ਬੋਪਾਰਾਇ ਚੜ੍ਹਾਈ ਕਰ ਗਏ ਹਨ। ਪ੍ਰਸ਼ਾਦਾ ਛਕ ਕੇ ਸੰਤ ਜੱਥੇ ਸਮੇਤ ਬੋਪਾਰਾਇ ਨੂੰ ਚਲ ਪਏ ਮੈਂ ਵੀ ਨਾਲ ਹੀ ਸਾਂ। ਜੱਥੇਦਾਰ ਜੀ ਦੇ ਸਸਕਾਰ ਦੀ ਰਸਮ ਸ਼ਾਮ ਨੂੰ ਸੰਤਾਂ ਨੇ ਆਪਣੇ ਹੱਥੀਂ ਚੰਡੀ ਲਾ ਕੇ ਕੀਤੀ ਜੱਥੇਦਾਰ ਜੀ ਦੇ ਉੱਤਮ ਗੁਣਾਂ ਨੂੰ ਯਾਦ ਕਰਕੇ ਸੰਗਤਾਂ ਪਿਆਰ ਦੇ ਹੰਝੂ ਵਗਾ ਰਹੀਆਂ ਸਨ। ਮੈਂ ਸ਼ਾਮ ਨੂੰ ਲੰਦੇ ਕੇ ਆ ਗਿਆ। ਇਥੋਂ ਦਾ ਪ੍ਰਬੰਧ ਸਿੰਘਾਂ ਨੂੰ ਸੌਂਪ ਕੇ ਮੈਂ ੧ ਅਪਰੈਲ ਨੂੰ ਗੱਦੀ ਨਸ਼ੀਨੀ ਦੀ ਰਸਮ ਦੁਆਰਾ ਮੈਂ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਗ੍ਰੰਥੀ ਦੀ ਮਹਾਨ ਉਚ ਪਦਵੀ ਦੀ ਸੇਵਾ ਸੰਭਾਲ ਲਈ। ੮ ਅਪਰੈਲ ਨੂੰ ਸੰਤ ਕੁਝ ਸਿੰਘਾਂ ਸਮੇਤ ਅੰਮ੍ਰਿਤਸਰ ਵੈਸਾਖੀ ਸਮੇਂ ਯਾਤਰਾ ਤੇ ਆਏ ਮੈਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਤਾਬਿਆ ਬੈਠੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਤੇ ਬਿਰਾਜ-ਮਾਨ ਕਰਨ ਦੀ ਸੇਵਾ ਕਰਦਿਆਂ ਅਤੇ ਦੋਨੋਂ ਸਮੇਂ ਮਹਾਂਵਾਕ ਤੇ ਰਹਿਰਾਸ ਦਾ ਪਾਠ ਸੁਣ ਕੇ ਬਹੁਤ ਪ੍ਰਸੰਨ ਹੋਏ।

ਸੰਤ ਜੀ ਜੱਥੇ ਸਮੇਤ ੨੨ ਫਰਵਰੀ ੧੯੫੮ ਈ: ਤੋਂ ੧੫ ਮਾਰਚ ਤੱਕ ਜੱਸੋਵਾਲ ਰਹੇ ਗਿਆਨੀ ਗੱਜਣ ਸਿੰਘ ਜੀ (ਜੋ ਸੰਤਾਂ ਦੇ ਵਿਦਿਆਰਥੀ ਸਨ) ਅਤੇ ਨਗਰ ਦੀ ਸੰਗਤ ਨੇ ਸੇਵਾ ਤੇ ਕਥਾ ਕੀਰਤਨ ਦਾ ਲਾਭ ਉਠਾਇਆ। ਵਿੱਚੋਂ ੭ ਤੇ ੮ ਮਾਰਚ ਦੇ ਦੀਵਾਨ ਕੁਲਾਰ ਪਿੰਡ ਕੀਤੇ ਸੇਵਾ ਰਾਗੀ ਜਸਵੰਤ ਸਿੰਘ ਤੇ ਨਗਰ ਦੀ ਸੰਗਤ ਨੇ ਕੀਤੀ। ਕੁਝ ਸਿੰਘਾਂ ਨੇ ੬ ਨੂੰ ਕੁਤਬੇ ਅੰਮ੍ਰਿਤ ਪ੍ਰਚਾਰ ਕੀਤਾ, ਰਾਜਗੜ੍ਹ ਪ੍ਰਸ਼ਾਦ ਛਕ ਕੇ ਜੱਸੋਵਾਲ ਪੁੱਜੇ। ੯ ਨੂੰ ਤੁਗਲ ਅਰਜਨ ਸਿੰਘ ਪੂਰਨ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾ ਕੇ ਕਥਾ ਕਰਕੇ ਪ੍ਰਸ਼ਾਦ ਛਕ ਕੇ ਸੰਤ ਕੁਝ ਸਿੰਘਾਂ ਸਮੇਤ ਵਾਪਸ ਜੱਸੋਵਾਲ ਆ ਗਏ ਜਸੋਵਾਲ ਕਥਾ ਗਿਆਨੀ ਵੀਰ ਸਿੰਘ ਮੱਦੋਕੇ ਕਰਦੇ ਰਹੇ। ੧੪ ਨੂੰ ੫੫ ਪ੍ਰਾਣੀ ਗੁਰੂ ਕੇ ਜਹਾਜੇ ਚੜ੍ਹੇ। ੧੫ ਨੂੰ ਸੰਤ ੩੦ ਸਿੰਘਾਂ ਸਮੇਤ ਪਟਿਆਲੇ ਪੁੱਜੇ ਬਾਕੀ ਜੱਥਾ ਪਖੋਵਾਲ ਪਹੁੰਚਿਆ। ੧੯ ਤੱਕ ਪਟਿਆਲੇ ਰਹੇ ਕੀਰਤਨ ਕਥਾ ਕਰਦੇ ਰਹੇ। ਸਰਦਾਰ ਮੇਹਰ ਸਿੰਘ ਦੀ ਬਰਸੀ ਦੇ ਅਖੰਡ ਪਾਠ ਦਾ ਭੋਗ ਪਾਇਆ। ੨੦ ਨੂੰ ਪੱਖੋਵਾਲ ਪਹੁੰਚ ਗਏ ਇਨ੍ਹਾਂ ਦਿਨਾਂ 'ਚ ਕੀਰਤਨ ਜੱਥੇ ਦੇ ਸਿੰਘ ਕਰਦੇ ਰਹੇ। ੨੭ ਦੀ ਸ਼ਾਮ ਨੂੰ ਦਾਸ ਵੀ ਪੱਖੋਵਾਲ ਪੁਜ ਗਿਆ। ਅਗਲੇ ਦਿਨ ਸੁਬ੍ਹਾ ਦੇ ਦੀਵਾਨ ਵਿੱਚ ਸੰਤਾਂ ਦੀ ਕਥਾ ਤੋਂ ਬਾਦ ਦਾਸ ਨ ਗੁਰਮਤਿ ਵਿਖਿਆਨ ਦਿੱਤਾ ਸੰਤ ਬਹੁਤ ਪ੍ਰਸੰਨ ਹੋਏ ਤੇ ਸੰਗਤ ਤੇ ਜੱਥੇ ਦੇ ਸਿੰਘਾਂ ਨੂੰ ਮੇਰੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਦੀ ਸੇਵਾ ਦੀ ਨਿਯੁਕਤੀ ਬਾਰੇ ਦਸਿਆ ਤੇ ਇਸ ਪਦਵੀ ਦੀ ਮਹਾਨਤਾ ਬਾਰੇ ਵੀ ਚਾਨਣਾ ਪਾਇਆ ਤੇ ਦਾਸ ਨੂੰ ਇਸ ਸੇਵਾ ਵਿੱਚ ਸਫਲਤਾ ਲਈ ਵਰਦਾਨ ਵੀ ਦਿੱਤੇ ਤੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਵੀ ਕੀਤੀ। ਸਿੰਘ ਪ੍ਰਸ਼ਾਦਾ ਛਕ ਰਹੇ ਸਨ ਕਿ ਜੱਥੇਦਾਰ ਗੁਰਦਿਆਲ ਸਿੰਘ ਜੀ ਬੋਪਾਰਾਇ ਵਾਲਿਆਂ ਦੇ ਸਰੀਰ ਤਿਆਗਣ ਦੀ ਖਬਰ ਲੈ ਕੇ ਇੱਕ ਸਿੰਘ ਆ ਗਿਆ। ਪ੍ਰਸ਼ਾਦਾ ਛਕ ਕੇ ਸੰਤ ਜੀ ਸਾਰੇ ਜੱਥੇ ਸਮੇਤ ਬਸ ਤੇ ਸਵਾਰ ਹੋ ਕੇ ਬੋਪਾਰਾਇ ਪਹੁੰਚ ਗਏ। ਨਗਰ ਤੇ ਇਲਾਕੇ ਦੀ ਸੰਗਤ ਬਹੁਤ ਜੁੜੀ ਹੋਈ ਸੀ। ਜੱਥੇਦਾਰ ਸਾਹਿਬ ਦੇ ਗੁਣਾਂ ਤੇ ਪਰਉਪਕਾਰਾਂ ਨੂੰ ਚੇਤੇ ਕਰਕੇ ਸਭ ਦੇ ਅੱਖਾਂ ਚੋਂ ਪਿਆਰ ਤੇ ਵਿਛੋੜੇ ਦਾ ਮਿਲਵਾਂ ਜਲ ਵਗ ਰਿਹਾ ਸੀ। ਸੰਤ ਇੰਦ੍ਰ ਸਿੰਘ ਜੀ, ਸੰਤ ਅਜਾਇਬ ਸਿੰਘ ਜੀ, ਸੰਤ ਨਾਰਾਇਣ ਸਿੰਘ ਜੀ, ਨਗਰ ਤੇ ਇਲਾਕੇ ਦੀਆਂ ਸੰਗਤਾਂ ਤੇ ਜੱਥੇਦਾਰ ਜੀ ਦੇ ਵਿਦਿਆਰਥੀ ਸਨੇਹੀ ਤੇ ਸਨਬੰਧੀ ਵੀ ਅਪੜੇ ਹੋਏ ਸਨ।

ਸੰਤਾਂ ਨੇ ਸਿੰਘਾਂ ਸਮੇਤ ਜੱਥੇਦਾਰ ਜੀ ਦੇ ਸਰੀਰ ਦਾ ਆਪ ਇਸ਼ਨਾਨ ਕਰਵਾਇਆ ਤੇ ਅਰਦਾਸ ਵੀ ਆਪ ਕੀਤੀ। ਮੰਜਾ ਮੋਢਾ ਲਾ ਕੇ ਚੁਕਿਆ ਗੁਰਦੁਆਰੇ ਸਾਹਿਬ ਦੀ ਪ੍ਰਕਰਮਾ ਕੀਤੀ ਤੇ ਗੁਰਦੁਆਰੇ ਦੇ ਸਾਹਮਣੇ ਨੁਕਰ ਵਿਚ ਜਿਥੇ ਵੱਡੇ ਸੰਤਾਂ, ਸੰਤ ਸੁੰਦਰ ਸਿੰਘ ਜੀ ਦਾ ਸਸਕਾਰ ਕੀਤਾ ਸੀ। ਸਨਮਾਨ ਸਹਿਤ ਗੁਰਮਤਿ ਅਨੁਸਾਰ ਜਥੇਦਾਰ ਜੀ ਦੇ ਸਰੀਰ ਦਾ ਸਸਕਾਰ ਕਰ ਦਿੱਤਾ ਗਿਆ। ਗੁਰਦੁਆਰੇ 'ਚ ਆ ਕੇ ਕੀਰਤਨ ਹੋਇਆ, ਅਲਾਹਣੀਆਂ ਦਾ ਤੇ ਸੋਹਿਲੇ ਦਾ ਪਾਠ ਕਰਕੇ ਕੜਾਹ ਪ੍ਰਸ਼ਾਦ ਹਜ਼ੂਰੀ 'ਚ ਲਿਆ ਕੇ ਸੰਤਾਂ ਆਪ ਖੁਦ ਅਰਦਾਸ ਕੀਤੀ। ਜਥੇਦਾਰ ਸਾਹਿਬ ਨਮਿਤ ਅਖੰਡ ਪਾਠ ਅਰੰਭ ਕਰ ਦਿੱਤਾ ਗਿਆ। ਦਾਸ ਸ਼ਾਮ ਨੂੰ ਲੰਦੇ ਕੇ ਪਿੰਡ ਆ ਗਿਆ। ਸੰਤ ਜਥ ਸਮੇਤ ਪੱਖੋਵਾਲ ਆ ਗਏ। ੧ ਅਪਰੈਲ ਨੂੰ ਹਲਵਾਰੇ, ਰਾਇਕੋਟ ਹੁੰਦੇ ਹੋਏ ਸ਼ਾਮ ਨੂੰ ਰਾਜ ਗੜ੍ਹ ਪੁਜੇ ਇਹ ਸੰਤਾਂ ਦਾ ਨਾਨਕਾ ਪਿੰਡ ਹੈ ਸੇਵਾ ਗੁਰਦੇਵ ਸਿੰਘ ਤੇ ਸੰਗਤ ਨੇ ਕੀਤੀ। ੪ ਨੂੰ ਪੰਜ ਅਖੰਡ ਪਾਠਾਂ ਦੇ ਭੋਗ ਗੁਰਦੇਵ ਸਿੰਘ ਦੇ ਬਾਹਰਲੇ ਘਰ ਪਾਏ, ਕੀਰਤਨ ਰਾਗੀ ਸ਼ੇਰ ਸਿੰਘ ਕੋਕਰੀ ਕਲਾਂ ਵਾਲਿਆਂ ਦੇ ਜੱਥੇ ਨੇ ਕੀਤਾ। ੬ ਨੂੰ ਸੰਤਾਂ ਨੇ ਕੁਝ ਸਿੰਘਾਂ ਸਮੇਤ ਬੋਪਾਰਾਇ ਜੱਥੇਦਾਰ ਗੁਰਦਿਆਲ ਸਿੰਘ ਜੀ ਦੇ ਦਸਹਿਰੇ ਤੇ ਪੁੱਜ ਕੇ ਸ਼ਬਦ ਦੀ ਵੈਰਾਗਮਈ ਕਥਾ ਕੀਤੀ, ਰਾਤ ਜਲੰਧਰ ਤੇ ਅਗਲੇ ਦਿਨ ਅੰਮ੍ਰਿਤਸਰ ਪੁਜ ਕੇ ਡਾਕਟਰ ਨੂੰ ਸ਼ਰੀਰ ਵਿਖਾਇਆ। ਬਾਕੀ ਜੱਥਾ ਰਾਜਗੜ੍ਹ ਤੋਂ ਰਾਇਕੋਟ,ਬਰਨਾਲਾ, ਬਠਿੰਡਾ ਰਾਹੀਂ ਦਮਦਮੇ ਸਾਹਿਬ ਪੁੱਜਾ। ੯ ਨੂੰ ਅੰਮ੍ਰਿਤਸਰ ਤੋਂ ਮੁਕਤਸਰ ਤੇ ੧੦ ਨੂੰ ਦਮਦਮੇ ਸਾਹਿਬ ਪੁੱਜ ਗਏ। ਵੈਸਾਖੀ ਦਾ ਜੋੜ ਮੇਲਾ ਮਨਾ ਕੇ ੧੫ ਨੂੰ ਸ਼ਾਮ ਪਟਿਆਲੇ ਕੋਠੀ ਘੋੜ ਦੌੜ ਡੇਰਾ ਕੀਤਾ। ੧੧ ਮਈ ਤੱਕ ਏਥੇ ਰਹੇ।

ਪ੍ਰਬੰਧ ਗਿਆਨੀ ਪ੍ਰੀਤਮ ਸਿੰਘ ਹੈਡ ਗ੍ਰੰਥੀ ਗੁਰਦੁਆਰਾ ਦੂਖ ਨਿਵਾਰਨ ਤੇ ਸ਼ਹਿਰ ਦੀ ਸੰਗਤ ਨੇ ਕੀਤਾ। ਲੰਗਰਾਂ ਦੀ ਸੇਵਾ ਦਾ ਪ੍ਰਬੰਧ ਗੁਰੂ ਅੰਗਦ ਦਰਬਾਰ ਦੇ ਮਹੰਤ, ਸੇਵਕ ਜੱਥਾ ਬੀਬੀਆਂ ਜਿਊਣ ਸਿੰਘ, ਰਵੇਲ ਸਿੰਘ, ਗੋਪੀ ਚੰਦ, ਜੱਥਾ ਸੁਖਦਿਆਲ ਪੁਰਾ, ਰਾਜਾ ਭਲਿੰਦਰ ਸਿੰਘ ਨੇ ਕੀਤਾ। ੧੧ ਮਈ ਨੂੰ ਰਾਜਾ ਭਲਿੰਦਰ ਸਿੰਘ ਦੀ ਕੋਠੀ ਰਾਜਿੰਦਰਾ ਭਵਨ ਵਿੱਚ ਅਖੰਡਪਾਠ ਦਾ ਭੋਗ ਪਿਆ। ਕੀਰਤਨ ਹੋਇਆ ਕਥਾ ਸੰਤਾਂ ਨੇ ਕੀਤੀ। ਸ਼ਾਮ ਗੁਰਦੁਆਰਾ ਨਾਭਾ ਸਾਹਿਬ ਪਾ: ੯ ਤੇ ਪਾ: ੧੦ ਜੱਥੇ ਸਮੇਤ ਸੰਤ ਜੀ ਪਹੁੰਚ ਗਏ। ਸੇਵਾ ਬੀਬੀ ਹਰਬੰਸ ਕੌਰ ਨੇ ਸਾਰੇ ਇਲਾਕੇ ਦੀ ਸੰਗਤ ਨਾਲ ਮਿਲ ਕੇ ਕੀਤੀ। ੨੨ ਮਈ ਨੂੰ ੭ ਅਖੰਡਪਾਠਾਂ ਦੇ ਭੋਗ ਪਾਏ। ਪੰਚਮ ਪਾਤਸ਼ਾਹ ਜੀ ਦਾ ਸ਼ਹੀਦੀ ਗੁਰਪੁਰਬ ਮਨਾਇਆ। ੧੫ ਜੂਨ ਨੂੰ ੬ ਅਖੰਡ ਪਾਠਾਂ ਦੇ ਭੋਗ ਪਾਏ। ਦੋ ਮਹੀਨੇ ਤੋਂ ਬਾਉਲੀ ਸਾਹਿਬ ਦੀ ਚਲ ਰਹੀ ਸੇਵਾ ਸੰਪੂਰਨ ਹੋਈ ਸੇਵਾ ਜੱਥੇ ਦੇ ਸਿੰਘਾਂ ਨੇ ਕੀਤੀ। ਜੱਥੇ ਦੀ ਅਤੁਟ ਸੇਵਾ, ਬੀਬੀ ਹਰਬੰਸ ਕੌਰ, ਜੱਥੇਦਾਰ ਦਯਾ ਸਿੰਘ, ਭਾਈ ਨਿਰੰਜਨ ਸਿੰਘ ਤੇ ਭਾਈ ਸਾਧੂ ਸਿੰਘ ਨੇ ਕੀਤੀ। ੧੬ ਨੂੰ ਮੁੰਡੀਆਂ ਕਲਾਂ ਪਿੰਡ ਪੁੱਜੇ ਸੇਵਾ ਦਾ ਪ੍ਰਬੰਧ ਜੱਥੇਦਾਰ ਪ੍ਰਤਾਪ ਸਿੰਘ ਨੇ ਕੀਤਾ। ਸ਼ਹਿਰ ਲੁਧਿਆਣਾ ਤੇ ਇਲਾਕੇ ਦੀ ਸੰਗਤ ਕੀਰਤਨ ਤੇ ਕਥਾ ਦਾ ਅਨੰਦ ਮਾਣਦੀ ਰਹੀ। ੨੫ ਨੂੰ ੩੦ ਮਾਈ ਭਾਈ ਗੁਰੂ ਵਾਲੇ ਬਣੇ। ੨੭ ਨੂੰ ਗੋਬਿੰਦ ਰਾਮ ਮਿਸਤ੍ਰੀ ਦੇ ਘਰ ਅਖੰਡਪਾਠ ਦਾ ਭੋਗ ਪਿਆ ਕੀਰਤਨ ਹੋਇਆ ਕਥਾ ਸੰਤਾਂ ਨੇ ਕੀਤੀ। ਇਸ ਪਿੰਡ ਵਿੱਚ ਸੁਲਤਾਨ ਦੀ ਪੂਜਾ ਹੁੰਦੀ ਸੀ ਤੇ ਹੋਰ ਵੀ ਕਈ ਮਨਮਤਾਂ ਹੁੰਦੀਆਂ ਸਨ। ਸੰਤਾਂ ਨੇ ਕਥਾ ਰਾਹੀਂ ਉਪਦੇਸ਼ ਸੁਣਾ ਕੇ ਸੁਲਤਾਨ ਦੀ ਪੂਜਾ ਤੇ ਮਨਮਤ ਹਟਾਈਆਂ। ਲੋਕ ਗੁਰਮਤ ਦੇ ਪਾਂਧੀ ਬਣੇ ੨੭ ਦੀ ਸ਼ਾਮ ਨੂੰ ਸੁਧਾਰ ਪਿੰਡ ਪੁੱਜੇ ਪ੍ਰਬੰਧ ਭਾਈ ਹਰਨਾਮ ਸਿੰਘ ਨੇ ਕੀਤਾ। ੩ ਜੁਲਾਈ ਤੱਕ ਇੱਥੇ ਰਹੇ। ਸ਼ਾਮ ਦਾ ਦੀਵਾਨ ਪਿੰਡ ਤੁਗਲ ਕੀਤਾ। ੬ ਜੁਲਾਈ ਨੂੰ ਗੁਰਦੁਆਰਾ ਪਾ: ੧੦ ਆਲਮਗੀਰ (ਨੇੜੇ ਸ਼ਹਿਰ ਲੁਧਿਆਣਾ) ਦੇ ਸਰੋਵਰ ਦਾ ਨੀਂਹ ਪੱਥਰ ਪੰਜਾਂ ਪਿਆਰਿਆਂ ਸਮੇਤ ਰਖਿਆ, ਪਹਿਲੀ ਇੱਟ ਸੰਤਾਂ ਪਾਸੋਂ ਰਖਵਾਈ। ੧੦ ਨੂੰ ੪ ਅਖੰਡ ਪਾਠਾਂ ਦੇ ਭੋਗ ਪਾਏ। ੧੩ ਜੁਲਾਈ ਨੂੰ ੧੫ ਸਿੰਘ ਸ੍ਰੀ ਅਨੰਦਪੁਰ ਸਾਹਿਬ ਜਪ ਤਪ ਸਮਾਗਮ ਵਿੱਚ ਭੇਜੇ ਜਿਹੜੇ

ਸਮਾਗਮ ਸ਼੍ਰੋਮਣੀ ਅਕਾਲੀ ਦਲ ਵਲੋਂ ਕੀਤਾ ਜਾ ਰਿਹਾ ਸੀ। ਇਸ ਵਿੱਚ ਹਰ ਸਿੰਘ ੪੦ ਪਾਠ ਜਪੁਜੀ ਦੇ ਹਰ ਰੋਜ਼ ਕਰਦਾ ਸੀ। ੨੧ ਨੂੰ ਅਖੰਡਪਾਠਾਂ ਦਾ ਭੋਗ ਪਿਆ। ਅੰਮ੍ਰਿਤ ਪ੍ਰਚਾਰ ਹੋਇਆ। ੩੭ ਮਾਈ ਭਾਈ ਗੁਰੂ ਵਾਲੇ ਬਣੇ, ੨੨ ਨੂੰ ਜੱਥਾ ਅਖਾੜੇ ਪੁੱਜਾ ਪ੍ਰਬੰਧ ਸੰਤਾਂ ਦੇ ਭੁਜੰਗੀ ਭਗਵਾਨ ਸਿੰਘ ਨੇ ਕੀਤਾ। ੨੩ ਤੋਂ ੨੫ ਤਿੰਨ ਦਿਨ ੫ ਅਖੰਡ ਪਾਠ ਹੋਏ। ਗਿਆਨੀ ਸ਼ੇਰ ਸਿੰਘ ਜੀ, ਰਾਗੀ-ਜਸਵੰਤ ਸਿੰਘ ਜੀ ਕੁਲਾਰਾਂ, ਰਾਗੀ ਬਲਵੰਤ ਸਿੰਘ ਜੀ ਰਾਇਪੁਰ, ਰਾਗੀ ਦੀਦਾਰ ਸਿੰਘ ਜੀ ਦੁਆਬਾ ਆਦਿ ਜੱਥੇ ਤਿੰਨ ਦਿਨ ਕੀਰਤਨ ਕਰਦੇ ਰਹੇ ਹੋਰ ਗੁਣੀ, ਗਿਆਨੀ ਤੇ ਮਹਾਂਪੁਰਸ਼ ਪੁੱਜੇ ਹੋਏ ਸਨ। ਇਹ ੫ ਅਖੰਡ ਪਾਠ ਸੰਤਾਂ ਦੀ ਦੇਹ ਅਰੋਗਤਾ ਹਿਤ ਸੰਤਾਂ ਦੇ ਪ੍ਰਵਾਰ ਵਲੋਂ ਭਾਈ ਕਰਤਾਰ ਸਿੰਘ ਤੇ ਰਾਗੀ ਭਗਵਾਨ ਸਿੰਘ ਸੰਤਾਂ ਦੇ ਭੁਜੰਗੀਆ ਨੇ ਆਪਣੇ ਗ੍ਰਿਹ ਵਿਖੇ ਕਰਵਾਏ। ਜਲੇਬੀਆਂ ਦਾ ਅਤੁਟ ਭੰਡਾਰਾ ਵਰਤਿਆ। ਇਲਾਕੇ ਵਿੱਚ ਧੰਨ ਧੰਨ ਹੋਈ। ੨੬ ਜੁਲਾਈ ਨੂੰ ਗੁਰਦੁਆਰੇ ਦੇ ਮਹੰਤ ਮਾਧੋ ਸਿੰਘ ਨੇ ਗੁਰਦੁਆਰੇ ਦਾ ਅਖੰਡ ਪਾਠ ਭੋਗ ਪੁਆਇਆ ਪੱਕਾ ਲੰਗਰ ਕੀਤਾ। ਸ਼ਾਮ ਨੂੰ ਹਲਵਾਰੇ ਪੁੱਜੇ। ੮ ਅਗਸਤ ਦੀ ਸ਼ਾਮ ਨੂੰ ਦੁਆਬੇ 'ਚ ਪਿੰਡ ਗਣੇਸ਼ਪੁਰੇ ਅੱਪੜੇ। ੧੭ ਅਗਸਤ ਨੂੰ ਮਾਹਲਪੁਰ ਅੱਡੇ ਵਿੱਚ ਭਾਈ ਪ੍ਰੀਤਮ ਸਿੰਘ, ਬਲਵੰਤ ਸਿੰਘ ਲੱਖੇ ਦੀ ਕਪੜੇ ਦੀ ਦੁਕਾਨ ਦੀ ਚੱਠ ਹਿਤ ਰਖੇ ਅਖੰਡ ਪਾਠ ਦਾ ਭੋਗ ਪਾਇਆ ਕੀਰਤਨ ਹੋਇਆ ਸੰਤਾਂ ਨੇ ਭਾਦੂੰ ਦੇ ਮਹੀਨੇ ਦੀ ਕਥਾ ਕੀਤੀ ਲੰਗਰ ਵਰਤਿਆ।

ਸ਼ਾਮ ਦਾ ਦੀਵਾਨ ਗਣੇਸ਼ਪੁਰੇ ਕੀਤਾ, ੨੨ ਨੂੰ ਦੋਨੋਂ ਦੀਵਾਨ ਗੋਂਦਪੁਰ ਕਰਕੇ ਸ਼ਾਮ ਨੂੰ ਛੁਟੇ ਨੰਗਲ ਸੰਤ ਬਿਸ਼ਨ ਸਿੰਘ ਜੀ ਦੀਆਂ ਕੁਟੀਆਂ ਵਿੱਚ ਪਹੁੰਚ ਗਏ। ਪ੍ਰਬੰਧ ਮਹੰਤ ਮਾਨ ਸਿੰਘ ਨੇ ਕੀਤਾ ਜੀ, ੨੩ ਤੇ ੨੪ ਨੂੰ ਛੋਟੇ ਨੰਗਲ ਸੁਬ੍ਹਾ ਦਾ ਦੀਵਾਨ ਕੁਟੀਆ 'ਚ ਲੰਗਰ ਮਹੰਤ ਮਾਨ ਸਿੰਘ ਵਲੋਂ ਹੋਇਆ। ਸ਼ਾਮ ਦਾ ਦੀਵਾਨ ਰਾਗੀ ਦੀਦਾਰ ਸਿੰਘ ਦੇ ਘਰ ਤੇ ਲੰਗਰ ਵੀ ਉਨ੍ਹਾਂ ਵੱਲੋਂ ਹੀ ਹੋਇਆ। ਗਣੇਸ਼ਪੁਰ ਤੇ ਛੋਟੇ ਵੱਡੇ ਨੰਗਲ ਦੇ ਦੀਵਾਨਾਂ 'ਚ ਹਰਖੋਵਾਲ ਵਾਲੇ ਸੰਤ ਮਹਿੰਦਰ ਸਿੰਘ ਜੀ ਕੀਰਤਨ ਕਰਦੇ ਰਹੇ, ਸੰਤਾਂ ਦੇ ਰਾਗੀ ਜੱਥੇ ਭਾਈ ਬਚਿੱਤਰ ਸਿੰਘ ਰਾਗੀ, ਭਾਈ ਦਰਸ਼ਨ ਸਿੰਘ, ਗਿਆਨੀ ਸ਼ੇਰ ਸਿੰਘ ਕੋਕਰੀ ਕਲਾਂ ਤੇ ਰਾਗੀ ਦੀਦਾਰ ਸਿੰਘ ਨੰਗਲ ਖੁਰਦ ਵੀ ਕੀਰਤਨ 'ਚ ਹਿੱਸਾ ਲੈਂਦੇ ਰਹੇ। ੨੬ ਨੂੰ ਜੱਥਾ ਭਿੰਡਰੀਂ ਪੁੱਜ ਗਿਆ। ਕੁਝ ਸਿੰਘਾਂ ਸਮੇਤ ਸੰਤ ਜੀ ੨੭ ਨੂੰ ਬਸਤੀ ਗੁਜ਼ਾਂ ਜਲੰਧਰ ਗਿਆਨੀ ਨਿਰੰਜਨ ਸਿੰਘ ਪਾਸ ਰਹੇ। ੨੮ ਨੂੰ ਅੰਮ੍ਰਿਤਸਰ ਡੇਰਾ ਗਲੀ ਸਤੋਵਾਲੀ ਪੁੱਜੇ ਸੇਵਾ ਗਿਆਨੀ ਕ੍ਰਿਪਾਲ ਸਿੰਘ ਨੇ ਕੀਤੀ। ੨੯ ਤੋਂ ੩੧ ਅਗਸਤ ਤੱਕ ਸੁਬ੍ਹਾ ਦੀ ਕਥਾ ਗੁਰਦੁਆਰਾ ਮੰਜੀ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਤੋਂ ਆਏ ਅੰਮ੍ਰਿਤ ਵੇਲੇ ਦੇ ਮਹਾਂਵਾਕ ਦੀ, ਕਰਦੇ ਰਹੇ। ੩੧ ਨੂੰ ਮੇਰੇ ਅਨੰਦ ਕਾਰਜ ਸਨ। ਇਸ ਵਾਰ ਸੰਤਾਂ ਦੀ ਆਮਦ ਇਸੇ ਕਰਕੇ ਹੀ ਸੀ। ਮੈਂ ਇਨ੍ਹਾਂ ਦਿਨਾਂ ਲਈ ਬੇਨਤੀ ਕਰਕੇ ਆਇਆ ਸਾਂ। ੩੧ ਨੂੰ ੧੦ ਕੁ ਵਜੇ ਅਨੰਦ ਕਾਰਜ ਦੀ ਰਸਮ ਸ਼ੁਰੂ ਹੋਈ। ਸੰਤਾਂ ਨੇ ਸਿਖਿਆ ਦੱਤੀ ਫਿਰ ਗਿਆਨੀ ਭੁਪਿੰਦਰ ਸਿੰਘ ਜੀ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਬੋਲੇ। ਅਰਦਾਸ ਜੱਥੇਦਾਰ ਅੱਛਰ ਸਿੰਘ ਜੀ ਨੇ ਕੀਤੀ। ੧ ਸਤੰਬਰ ਨੂੰ ਭਿੰਡਰ ਕਲਾਂ ਪੁੱਜੇ, ੨੦ ਸਤੰਬਰ ਤੱਕ ਜੱਥਾ ਉਥੇ ਰਿਹਾ। ਇਸ ਦੌਰਾਨ ਅਖੰਡ ਪਾਠਾਂ ਦੇ ਪ੍ਰਵਾਹ ਚਲਦੇ ਰਹੇ। ੧੦, ੧੧, ਤੇ ੧੨ ਨੂੰ ਸਾਲਾਨਾ ਜੋੜ ਮੇਲਾ ਮਨਾਇਆ ਅੰਮ੍ਰਿਤ ਪ੍ਰਚਾਰ ਹੋਇਆ। ਸ਼ਾਮ ਦੇ ਕਈ ਦੀਵਾਨ ਪਿੰਡ ਦੇ ਨੇੜੇ ਸਕੂਲ ਵਿੱਚ ਹੁੰਦੇ ਰਹੇ। ਬਹੁਤ ਸਾਰੇ ਲੰਗਰ ਪਿੰਡ 'ਚ ਪ੍ਰੇਮੀਆਂ ਦੇ ਘਰ ਜਾਂ ਅਗਵਾੜਾਂ ਵੱਲੋਂ ਹੋਏ, ਗੁਰਦੁਆਰੇ ਵੀ ਘਿਉ ਦੀਆਂ ਕੜਛੀਆਂ ਚਲਦੀਆਂ ਰਹੀਆਂ। ੨੦ ਤੋਂ ਮੋਗਾ ਸ਼ਹਿਰ 'ਚ ਸਰਦਾਰ ਨਾਹਰ ਸਿੰਘ ਦੀ ਕੋਠੀ ਪੁੱਜੇ, ੨੨ ਨੂੰ ਅਖੰਡ ਪਾਠ ਦਾ ਭੋਗ ਪਾਇਆ ਦੀਵਾਨ ਸਜਿਆ ਲੰਗਰ ਛਕਿਆ। ਸ਼ਾਮ ਨੂੰ ਜੱਥੇ ਸਮੇਤ ਵੱਡੇ ਘੱਲੀਏ ਪੁੱਜੇ, ਪ੍ਰਬੰਧ ਰਾਗੀ ਸੰਤਾ ਸਿੰਘ ਅਤੇ ਸੋਢੀ ਬਚਨ ਸਿੰਘ ਨੇ ਕੀਤਾ। ਸੰਗਤ ਵੱਲੋਂ ਅਖੰਡ ਪਾਠ ਕਰਵਾਇਆ। ਅੰਮ੍ਰਿਤ ਪ੍ਰਚਾਰ ਹੋਇਆ। ਦੋ ਦਿਨ ਸੰਤ ਇੰਦੂ ਸਿੰਘ ਜੀ ਵੀ ਦੀਵਾਨ 'ਚ ਵਖਿਆਨ

ਕਰਦੇ ਰਹੇ। ੨੯ ਦੀ ਸ਼ਾਮ ਤੋਂ ੨ ਅਕਤੂਬਰ ਦੀ ਸੁਬ੍ਹਾ ਤੱਕ ਦੀਵਾਨ ਮੋਗੇ ਗੁਰਦੁਆਰਾ ਅਨੰਦ ਭਵਨ (ਜੋ ਸੰਤ ਗੁਲਾਬ ਸਿੰਘ ਜੀ ਘੋਲੀਏ ਵਾਲਿਆਂ ਦਾ ਬਣਵਾਇਆ ਹੈ।) ਵਿਖੇ ਕੀਤੇ, ਪ੍ਰਬੰਧ ਮਹੰਤ ਸਰਵਣ ਸਿੰਘ ਨੇ ਕੀਤਾ। ੨ ਦੀ ਸ਼ਾਮ ਨੂੰ ਤਰਨ ਤਾਰਨ ਪੁੱਜੇ ਪ੍ਰਬੰਧ ਭਾਈ ਸਾਹਿਬ ਸਿੰਘ ਨੇ ਕੀਤਾ। ੧੬ ਅਕਤੂਬਰ ਦੇ ਸਵੇਰ ਦਾ ਦੀਵਾਨ ਤਰਨ ਤਾਰਨ ਕੀਤਾ। ਦੋਨੋ ਵਕਤ ਦੀਵਾਨ ਅਟਥਾਨ ਤੇ ਕੀਰਤਨ ਤੇ ਕਥਾ ਕਰਦੇ ਰਹੇ। ਇੱਕ ਅਖੰਡ ਪਾਠ ਵੈਦ ਮੋਹਨ ਸਿੰਘ ਨਮਿੱਤ ਉਨ੍ਹਾਂ ਦੇ ਸਪੁੱਤਰ ਸਰਦਾਰ ਸੁਖਬੀਰ ਸਿੰਘ ਦੇ ਘਰ ਕੀਤਾ ਤੇ ਲੰਗਰ ਵੀ ਉਥੇ ਹੀ ਛਕਿਆ।

**ਗੁਰਦੁਆਰਾ ਮੰਜੀ ਸਾਹਿਬ; ਅੰਮ੍ਰਿਤਸਰ ਦੇ ਦੀਵਾਨ ਹਾਲ 'ਚ ਕਥਾ—**

ਮੇਰੇ ਅੰਮ੍ਰਿਤਸਰ ਸਾਹਿਬ ਆ ਕੇ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ੨ ਅਪਰੈਲ ੧੯੫੮ ਈ: ਨੂੰ ਸਿੱਖ ਧਰਮ ਵਿੱਚ ਮਹਾਨ ਧਾਰਮਕ ਪਦਵੀ ਗ੍ਰੰਥੀ ਦੀ ਸੇਵਾ ਸੰਭਾਲਣ ਤੋਂ ਪਹਿਲਾਂ ਸੰਤ ਜੀ ਜੱਥੇ ਸਮੇਤ ਜਾਂ ਕੁਝ ਸਿੰਘਾਂ ਸਮੇਤ ਯਾਤਰਾ ਹਿਤ ਆਉਂਦੇ ਤਾਂ ਪੰਜ ਸਰੋਵਰਾਂ ਦੇ ਇਕੋ ਵਾਰ ਇਸ਼ਨਾਨ ਸ੍ਰੀ ਹਰਿਮੰਦਰ ਸਾਹਿਬ ਤੇ ਸਬੰਧਤ ਗੁਰਦੁਆਰਿਆਂ ਦੀ ਪੈਦਲ ਯਾਤਰਾ, ਸ੍ਰੀ ਹਰਿਮੰਦਰ ਸਾਹਿਬ ਵਿਖੇ ਭਾਰੀ ਮਾਤ੍ਰਾ ਚ ਕੜਾਹ ਪ੍ਰਸ਼ਾਦ ਦੀ ਦੇਗ ਗੋਲਕ ਤੇ ਲੰਗਰ 'ਚ ਮਾਇਆ ਪਾਉਣੀ ਜਾਂ ਰਾਸ਼ਨ ਲੈ ਕੇ ਹਿੱਸਾ ਪਾਉਣਾ ਆਦਿ ਸ਼ਰਧਾ ਭਰੇ ਮਨ ਨਾਲ ਆਉਣਾ ਤੇ ਦਰਸ਼ਨ ਮੇਲੇ ਕਰਕੇ ਚਲੇ ਜਾਣਾ। ਪ੍ਰਬੰਧਕਾਂ ਜਾਂ ਜਾਣੂ ਸਿੰਘਾਂ ਦੇ ਬੇਨਤੀ ਕਰਨ ਦੇ ਬਾਵਜੂਦ ਵੀ ਮੰਜੀ ਸਾਹਿਬ ਕਥਾ ਨਾ ਕਰਨੀ। ਨਿਮ੍ਰਤਾ ਵਿੱਚ ਉਤ੍ਰ ਦੇਣਾ ਕਿ ਇਹ ਗੁਰੂ ਕੀ ਨਗਰੀ ਹੈ ਇਹ ਸਚਖੰਡ ਹੈ ਇੱਥੇ ਕਥਾ ਸੁਣਾਨ ਵਾਲੇ ਗੁਰੂ ਕੇ ਸਵਾਰੇ ਬੇਅੰਤ ਗੁਰਮੁਖ ਵਿਦਵਾਨ ਹਨ ਅਸੀਂ ਇਥੇ ਕੀਰਤਨ ਕਥਾ ਸੁਣਨ ਤੇ ਦਰਸ਼ਨ ਕਰਨ ਤੇ ਸੰਗਤਾਂ ਤੇ ਗੁਰੂ ਦਰਬਾਰ ਦੀ ਧੂੜੀ ਪਰਸਨ ਲਈ ਹੀ ਆਉਂਦੇ ਹਾਂ। ਪਰ ਜਦ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਗ੍ਰੰਥੀ ਦੀ ਸੇਵਾ ਤੋਂ ਇਲਾਵਾ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਜੀ ਦੇ ਦੀਵਾਨ ਹਾਲ ਵਿੱਚ ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਜੁਗ ਜੁਗ ਅਟੱਲ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਵੇਲੇ ਆਏ ਹੋਏ ਸ਼ਾਂਤੀ ਦਾਤੇ ਤੇ ਕਲਿਆਣ-ਕਾਰੀ ਮਹਾਂਵਾਕ ਦੀ ਰੋਜ਼ਾਨਾ ਕਥਾ ਕਰਨ ਦੀ ਮੇਰੀ ਡਿਊਟੀ ਲਗ ਗਈ ਤਾਂ ਸੰਗਤਾਂ ਕਥਾ ਤੋਂ ਪ੍ਰਭਾਵਤ ਹੋ ਕੇ ਪੁੱਛ ਕਰਦੀਆਂ ਕਿ ਸਿੰਘ ਸਾਹਿਬ ਜੀ ਤੁਸਾਂ ਇਹ ਵਿਦਿਆ ਕਿਥੋਂ ਪ੍ਰਾਪਤ ਕੀਤੀ ਹੈ ਤਾਂ ਮੈਂ ਗਲਬਾਤ ਵਿੱਚ ਵੀ ਤੇ ਕਈ ਵਾਰੀ ਕਥਾ ਵਿੱਚ ਵੀ ਸੰਗਤਾਂ ਨੂੰ ਸੰਤਾਂ ਦੇ ਪਰਉਪਕਾਰੀ ਜੀਵਨ, ਉਨ੍ਹਾਂ ਦੀ ਗੁਰਮਤ ਵਿਦਿਆ ਤੇ ਉਨ੍ਹਾਂ ਦੀ ਕਥਾ ਦੇ ਰਸ ਬਾਰੇ ਜਾਣਕਾਰੀ ਦੇਂਦਾ। ਇਹ ਸੁਣ ਕੇ ਹੌਲੀ ਹੌਲੀ ਸੰਗਤਾਂ ਦੀ ਇਹ ਇੱਛਾ ਪ੍ਰਬਲ ਹੁੰਦੀ ਗਈ ਕਿ ਸੰਤਾਂ ਦੀ ਕਥਾ ਦਾ ਪ੍ਰੋਗਰਾਮ ਬਣਾਇਆ ਜਾਵੇ। ਮੇਰੇ ਅਨੰਦ ਕਾਰਜ ਦੇ ਸਬੰਧ ਵਿੱਚ ੧੦ ਕੁ ਸਿੰਘਾਂ ਸਮੇਤ ਜਦ ਸੰਤ ਜੀ ਅੰਮ੍ਰਿਤਸਰ ਆਏ ੨੯, ੩੦, ੩੧ ਅਗਸਤ ੧੯੫੯ ਈ: ਨੂੰ ਤਿੰਨ ਦਿਨ ਹਰ ਰੋਜ਼ ਮਹਾਂਵਾਕ ਦੀ ਕਥਾ ਮੰਜੀ ਸਾਹਿਬ ਆਪ ਕਰਦੇ ਰਹੇ ਸੰਗਤ ਦਰਸ਼ਨ ਕਰਕੇ ਤੇ ਕਥਾ ਦਾ ਅਨੰਦ ਮਾਣਕੇ ਬਹੁਤ ਪ੍ਰਸੰਨ ਹੋਈ ਤੇ ਸੰਗਤ ਦੀ ਪ੍ਰਬਲ ਇੱਛਾ ਨੂੰ ਮੁਖ ਰਖਦਿਆਂ ਸ੍ਰੋਮਣੀ ਕਮੇਟੀ ਦੇ ਪ੍ਰਬੰਧਕਾਂ ਨੇ ਪੁਰਜ਼ੋਰ ਮੰਗ ਕੀਤੀ ਕਿ ਘਟੋ ਘੱਟ ਇਕ ਮਹੀਨਾ ਕਥਾ ਦਾ ਪ੍ਰੋਗਰਾਮ ਜੱਥੇ ਸਮੇਤ ਇੱਥੇ ਰੱਖੋ ਮੈਂ ਵੀ ਸੰਗਤਾਂ ਅਤੇ ਪ੍ਰਬੰਧਕਾਂ ਦੀ ਬੇਨਤੀ ਦਾ ਪੁਰਜ਼ੋਰ ਸਮਰਥਨ ਕੀਤਾ ਤਾਂ ਸੰਤਾਂ ਨੇ ਮੰਨ ਲਿਆ। ੧੭ ਅਕਤੂਬਰ ਤੋਂ ਇੱਕ ਮਹੀਨੇ ਦਾ ਪ੍ਰੋਗਰਾਮ ਬਣਿਆ ਜਿਸ ਅਨੁਸਾਰ ਹਰ ਰੋਜ਼ ਦੋਨੋਂ ਸਮੇਂ ਕਥਾ ਕਰਦੇ ਰਹੇ। ਸੰਗਤ ਦੇ ਪ੍ਰੇਮ ਕਰਕੇ ਇਕ ਮਹੀਨੇ ਦੀ ਥਾਂ ਇਕ ਮਹੀਨਾ ੨੦ ਦਿਨ ਕਥਾ ਹੋਈ।

ਜੱਥੇ ਦਾ ਉਤਾਰਾ ਸਰਾਂ ਵਿਚ ਤੇ ਸੰਤਾਂ ਦਾ ਅਕਾਲ ਰੈਸਟ ਹਾਊਸ ਵਿਚ ਸੀ, ਪ੍ਰਸ਼ਾਦਾ ਦੋਨੋਂ ਵੇਲੇ ਗੁਰੂ ਰਾਮ ਦਾਸ ਲੰਗਰ ਵਿਚੋਂ ਛਕਦੇ ਰਹੇ। ੨੩ ਨੂੰ ਸੰਤੋਖਸਰ ਸਰੋਵਰ ਦੀ ਕਾਰ ਕੱਢਣ ਲਈ ਜੱਥੇ ਸਮੇਤ ਪੁੱਜੇ। ੧੭ ਅਕਤੂਬਰ ਤੋਂ ੬ ਦਸੰਬਰ ਦੀ ਸੁਬ੍ਹਾ ਤੱਕ ਦੋਨੋਂ ਸਮੇਂ ਗੁਰਦੁਆਰਾ ਮੰਜੀ ਸਾਹਿਬ

ਅੰਮ੍ਰਿਤਸਰ ਵਿਚ ਸੁਬ੍ਹਾ ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਤੋਂ ਆਏ ਅੰਮ੍ਰਿਤ ਵੇਲੇ ਦੇ ਮਹਾਂਵਾਕ ਦੀ ਕਥਾ, ਫਿਰ ਸਿੰਘਾਂ ਦੀ ਚੱਲ ਰਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ ਦੀ ਸੰਥਾ ਕਥਾ ਕਰਦੇ ਰਹੇ। ਸ਼ਾਮ ਨੂੰ ਕੀਰਤਨ ਉਪਰੰਤ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਸੰਥਾ ਕਥਾ ਸੰਗਤਾਂ ਤੇ ਵਿਦਿਆਰਥੀਆਂ ਨੂੰ ਸ੍ਰਵਣ ਕਰਵਾਉਂਦੇ ਰਹੇ। ਇਸ ਵਾਰ ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ ਦਾ ਅਵਤਾਰ ਗੁਰਪੁਰਬ ਤੇ ਦੀਵਾਲੀ ਦਾ ਜੋੜ ਮੇਲਾ ਅੰਮ੍ਰਿਤਸਰ ਹੀ ਮਨਾਇਆ। ਜੱਥੇ ਦੀ ਰਿਹਾਇਸ਼ ਤੇ ਲੰਗਰ ਦਾ ਸਾਰਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤਾ ਗਿਆ। ਸ਼ਹਿਰ ਦੀਆਂ ਸੰਗਤਾਂ ਨੇ ਵੀ ਭੰਡਾਰੇ ਤੇ ਬਸਤ੍ਰਾਂ ਆਦਿ ਨਾਲ ਜੱਥੇ ਦੀ ਬਹੁਤ ਚਾਉ ਤੇ ਸ਼ਰਧਾ ਨਾਲ ਸੇਵਾ ਕੀਤੀ। ੬ ਦਸੰਬਰ ਨੂੰ ਸੁਬ੍ਹਾ ਦਾ ਦੀਵਾਨ ਮੰਜੀ ਸਾਹਿਬ ਅੰਮ੍ਰਿਤਸਰ ਕਰਕੇ ਸੰਗਤਾਂ ਤੇ ਸ਼੍ਰੋਮਣੀ ਕਮੇਟੀ ਵਲੋਂ ਆਪ ਜੀ ਨੂੰ ਸਰੋਪਾਉ, ਬਸਤ੍ਰ ਤੇ ਮਾਇਆ ਅਰਪਨ ਕਰਕੇ ਪ੍ਰੇਮ ਭਿੱਜੀ ਵਿਦਾਇਗੀ ਦਿੱਤੀ ਗਈ। ਸ਼ਹਿਰ ਦੀਆਂ ਸੰਗਤਾਂ, ਕਮੇਟੀ ਦੇ ਅਹੁਦੇਦਾਰ, ਸਕੱਤਰ, ਮੈਨੇਜਰ ਤੇ ਸਾਰਾ ਸਟਾਫ਼ ਬਹੁਤ ਪ੍ਰਸੰਨ ਹੋਇਆ। ਸੰਤ ਜੀ ਨੇ ਜਥੇ ਸਮੇਤ ਪ੍ਰਸ਼ਾਦਾ ਛਕ ਕੇ ਬਾਬਾ ਬਕਾਲਾ ਦੇ ਸਾਰੇ ਗੁਰਦੁਆਰਿਆਂ ਦੀ ਯਾਤਰਾ ਕੀਤੀ ਪਿੰਡ ਸਠਿਆਲੇ ਜਲ ਪਾਣੀ ਛਕ ਕੇ ਸ਼ਾਮ ਨੂੰ ਪਿੰਡ ਬੁਤਾਲੇ ਪੁੱਜੇ, ਜੱਥੇ ਦੀ ਸੇਵਾ ਤੇ ਰਿਹਾਇਸ਼ ਦਾ ਪ੍ਰਬੰਧ ਭਾਈ ਇੰਦਰ ਸਿੰਘ ਤੇ ਨਗਰ ਦੀ ਸੰਗਤ ਨੇ ਕੀਤਾ। ੬ ਤੋਂ ੨੪ ਤੱਕ ਬੁਤਾਲੇ ਰਹੇ। ੧੫ ਦਸੰਬਰ ਸੰਗਰਾਂਦ ਤੇ ਪਾ: ੯ ਦੇ ਜੋਤੀ ਜੋਤਿ ਸਮਾਉਣ ਦਾ ਭਾਰੀ ਜੋੜ ਮੇਲਾ ਹੋਇਆ। ਵਿਦਿਆਰਥੀਆਂ ਨੇ ੭ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤੇ ਦੋ ਦਸਮ ਗ੍ਰੰਥ ਦੇ ਪਾਠਾਂ ਦੇ ਭੋਗ ਪਾਏ, ਕੀਰਤਨ ਤੇ ਕਥਾ ਦਾ ਪ੍ਰੋਗਰਾਮ ਗੁ: ਪਾ: ੬ ਬਾਬਾ ਪੱਲਾ ਵਿਖੇ ਹੁੰਦਾ ਰਿਹਾ ਇਹ ਬਾਬਾ ਪੱਲਾ ਸਿੱਖ, ਗੁਰੂ ਹਰਿਗੋਬਿੰਦ ਸਾਹਿਬ ਦਾ ਅਨੰਨਿ ਸ਼ਰਧਾਲੂ ਸੀ। ੨੪ ਦਸੰਬਰ ਦੀ ਸ਼ਾਮ ਦਾ ਤੇ ੨੫ ਦਾ ਦੀਵਾਨ ਪਿੰਡ ਕਮੋ ਕੇ ਕੀਤਾ। ੨੬ ਤੋਂ ੨੮ ਤੱਕ ਤਿੰਨ ਦਿਨ ਦੇ ਦੀਵਾਨ ਪਿੰਡ ਸਠਿਆਲੇ ਕੀਤੇ। ਪ੍ਰਬੰਧ ਨਗਰ ਦੇ ਗ੍ਰੰਥੀ ਤੇ ਸੰਗਤ ਨੇ ਕੀਤਾ। ਦੀਵਾਨ ਗੁਰਦੁਆਰਾ ਪਾ: ੧ ਵਿਖੇ ਸੱਜਦੇ ਰਹੇ। ੨੮ ਨੂੰ ਸਠਿਆਲੇ ਤੋਂ ਚੱਲ ਕੇ ਕਰਤਾਰਪੁਰ ਸਾਹਿਬ ਦੇ ਸਾਰੇ ਗੁਰਦੁਆਰਿਆਂ ਦੀ ਯਾਤਰਾ ਕਰਕੇ ਸ਼ਾਮ ਨੂੰ ਪਿੰਡ ਠੁਲੀਵਾਲ ਪੁੱਜੇ। ੩੧ ਦਸੰਬਰ ੧੯੫੮ ਤੱਕ ਠੁਲੀਵਾਲ ਗੁਰਮਤਿ ਪ੍ਰਚਾਰ ਕਰਦੇ ਰਹੇ।

**ਅਕ੍ਰਿਤਘਣ**–ਵਿਦਿਆਰਥੀਆਂ ਨੇ ਅਕ੍ਰਿਤਘਣ ਦੇ ਲੱਛਣ ਪੁੱਛੇ ਤੇ ਉਸ ਸਬੰਧੀ ਹੋਰ ਵਾਕਫ਼ੀਅਤ ਭਰਪੂਰ ਵਿਖਿਆਨ ਦੇਣ ਹਿਤ ਬੇਨਤੀ ਕੀਤੀ ਜਿਸ ਦੇ ਉੱਤਰ ਵਿਚ ਸੰਤ ਜੀ ਨੇ ਹੇਠ ਲਿਖਿਆ ਭਾਸ਼ਨ ਸ੍ਰਵਣ ਕਰਵਾਇਆ।

ਅਕ੍ਰਿਤਘਣ ਉਸ ਪੁਰਸ਼ ਨੂੰ ਆਖਦੇ ਹਨ ਜੋ ਕਿ ਕਿਸੇ ਦੇ ਕੀਤੇ ਉਪਕਾਰ ਨੂੰ ਨਹੀਂ ਜਾਣਦਾ ਸਗੋਂ ਉਪਕਾਰ ਕਰਨ ਵਾਲੇ ਨਾਲ ਵੀ ਧੋਖਾ ਤੇ ਠੱਗੀ ਕਰਦਾ ਹੈ।

ਅਕ੍ਰਿਤਘਣ ਬਾਰੇ ਗੁਰਬਾਣੀ ਵਿਚ ਜ਼ਿਕਰ ਆਇਆ ਹੈ ਕਿ :–

ਅਕ੍ਰਿਤਘਣ ਉਹ ਹੈ ਜਿਸ ਨੂੰ ਹਰੀ ਵਿਸਰ ਗਿਆ ਹੈ ਉਹ ਪੁਰਸ਼ ਜੂਨਾਂ 'ਚ ਭਰਮਦਾ ਰਹਿੰਦਾ ਹੈ।

ਅਕ੍ਰਿਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ ॥ (ਪੰ: ੭੦੬)

ਜਿੱਥੇ ਬਹੁਤੇ ਭਿਆਨਕ ਨਰਕਾਂ ਦੇ ਬਹੁਤੇ ਦੁਖ ਹਨ ਉਹ ਅਕ੍ਰਿਤਘਣਾਂ ਦੇ ਰਹਿਣ ਦੀ ਥਾਂ ਹੈ।

ਨਰਕ ਘੋਰ ਬਹੁ ਦੁਖ ਘਣੇ ਅਕ੍ਰਿਤਘਣਾ ਕਾ ਥਾਨੁ ॥ (ਪੰ: ੩੧੫)

ਅਕ੍ਰਿਤਘਣ ਨੂੰ ਕੋਈ ਵੀ ਰਖ ਨਹੀਂ ਸਕਦਾ ਉਸ ਨੂੰ ਤਾਂ ਭਿਆਨਕ ਨਰਕਾਂ ਵਿਚ ਪਾਇਆ ਜਾਂਦਾ ਹੈ।

ਅਕ੍ਰਿਤ ਘਣੇ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ ॥ (ਪੰ: ੧੦੮੬)

ਭਾਈ ਗੁਰਦਾਸ ਜੀ ਆਪਣੀ ਰਚਿਤ ਵਾਰ ੩੫ ਦੀ ਪਉੜੀ ੮ 'ਚ ਫ਼ੁਰਮਾਉਂਦੇ ਹਨ ਕਿ ਧਰਤੀ ਨੂੰ ਆਪਣੇ ਉਪਰਲੀਆਂ ਭਾਰੀਆਂ ਵਸਤੂਆਂ ਦਾ ਭਾਰ ਨਹੀਂ ਲਗਦਾ ਪਰ ਅਕ੍ਰਿਤਘਣ ਦਾ ਭਾਰ ਧਰਤੀ ਤੋਂ

ਸਹਾਰਿਆ ਨਹੀਂ ਜਾਂਦਾ ।

ਨਾ ਤਿਸੁ ਭਾਰੇ ਪਰਬਤਾਂ ਅਸਮਾਨ ਖਹੰਦੇ ॥ ਨਾ ਤਿਸੁ ਭਾਰੇ ਕੋਟ ਗੜ੍ਹ ਘਰ ਬਾਰ ਦਿਸੰਦੇ ॥
ਨਾ ਤਿਸੁ ਭਾਰੇ ਸਾਇਰਾਂ ਨਦ ਵਾਹ ਵਹੰਦੇ ॥ ਨਾ ਤਿਸੁ ਭਾਰੇ ਤਰੁਵਰਾਂ ਫਲ ਸੁਫਲ ਫਲੰਦੇ ॥
ਨਾ ਤਿਸੁ ਭਾਰੇ ਜੀਅ ਜੰਤ ਅਣਗਣਤ ਫਿਰੰਦੇ ॥ ਭਾਰੇ ਭੁਈਂ ਅਕਿਰਤਘਣ ਮੰਦੀ ਹੂੰ ਮੰਦੇ ॥੮॥

ਅਗਲੀ ਪਉੜੀ ਵਿੱਚ ਆਪ ਲਿਖਦੇ ਹਨ ਕਿ ਅਕ੍ਰਿਤਘਣ ਦੀ ਨਜ਼ਰ ਏਨੀ ਮਾੜੀ ਹੈ ਕਿ ਦੁਨੀਆਂ ਦੀ ਸਭ ਤੋਂ ਮੰਦੀ ਵਸਤੂ ਉਪਰ ਵੀ ਜੇ ਅਕ੍ਰਿਤਘਣ ਦੀ ਨਜ਼ਰ ਪੈ ਜਾਵੇ ਤਾਂ ਪਤਾ ਨਹੀਂ ਉਹ ਮੰਦੀ ਵਸਤੂ ਹੋਰ ਕਿੰਨੀ ਨਖਿੱਧ ਹੋ ਜਾਵੇ ।

ਮਦ ਵਿਚਿ ਰਿੱਧਾ ਪਾਇ ਕੈ ਕੁਤੇ ਦਾ ਮਾਸੁ ॥ ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ ॥
ਰੱਤੂ ਭਰਿਆ ਕਪੜਾ ਕਰਿ ਕਜਣੁ ਤਾਸੁ ॥ ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ ॥
ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ ॥ ਨਦਰੀ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ ॥੯॥
"ਕਲਮਲ ਕਰਨ ਅਨੇਕਨ ਰੀਤੀ ਕ੍ਰਿਤਘਨ ਕੇ ਸਮ ਕੋਇ ਨ ਜਾਨ ॥"

ਭਾਵ ਅਰਥ ਇਹ ਕਿ ਅਨੇਕਾਂ ਕੀਤੇ ਹੋਏ ਪਾਪ ਕ੍ਰਿਤਘਣ ਦੇ ਬਰਾਬਰ ਨਹੀਂ ਹੁੰਦੇ ।

(ਗੁਰਮਤ ਮਾਰਤੰਡ ਪੰ: ੬੬੨)

ਸਾਖੀ ਪ੍ਰਮਾਣ ਦਾ ਲੇਖਕ ਆਤਮਾ ਸਿੰਘ ਲਿਖਦਾ ਹੈ ਕਿ :–

**ਕੋਈ ਕ੍ਰਿਤਘਣ ਕਿਸੇ** ਜੰਗਲ ਵਿੱਚ ਮਰ ਗਿਆ । ਉਸ ਦਾ ਸਰੀਰ ਇੱਲ ਆਦਿਕ ਜਾਨਵਰ ਖਾ ਗਏ । ਇਕ ਇੱਲ ਨੇ ਉਸ ਦਾ ਕੁਝ ਮਾਸ ਆਪਣੇ ਬੱਚਿਆਂ ਵਾਸਤੇ ਲਿਆ ਕੇ ਆਪਣੇ ਆਲ੍ਹਣੇ ਵਿੱਚ ਰੱਖ ਲਿਆ । ਮਾਸ ਤਾਂ ਬੱਚੇ ਖਾ ਗਏ ਪਰ ਹੱਡੀ ਆਲ੍ਹਣੇ ਵਿੱਚ ਪਈ ਰਹੀ । ਉਸ ਹੱਡੀ ਦੇ ਕਾਰਨ ਪਿੱਪਲ ਸੁੱਕਣ ਲਗ ਪਿਆ । ਜਦ ਪਿੱਪਲ ਦਾ ਇੱਕ ਡਾਲ੍ਹਾ ਸੁਕ ਗਿਆ ਜਿਸ ਦੇ ਹੇਠ ਕਿਸੇ ਸੰਤ ਦੀ ਕੁਟੀਆ ਸੀ ਤੇ ਉਹ ਪਿੱਪਲ ਰਾਜੇ ਦੇ ਬਾਗ ਵਿੱਚ ਸੀ । ਸੰਤ ਨੇ ਵਿਚਾਰ ਕੀਤੀ ਕਿ ਇਹ ਪਿੱਪਲ ਨਵਾਂ ਹੈ । ਪਾਣੀ ਖਾਦ ਦੀ ਕੋਈ ਕਮੀ ਨਹੀਂ ਇਹ ਕਿਉਂ ਸੁੱਕਦਾ ਜਾ ਰਿਹਾ ਹੈ । ਇਸ ਤਰ੍ਹਾਂ ਵਿਚਾਰ ਕਰਦਿਆਂ ਇਕ ਦਿਨ ਪਿੱਪਲ ਦੇ ਉਪਰ ਚੜ੍ਹ ਕੇ ਵੇਖਿਆ ਤਾਂ ਇੱਲ ਦੇ ਆਲ੍ਹਣੇ ਵਿੱਚ ਅਕ੍ਰਿਤਘਣ ਦੀ ਹੱਡੀ ਵੇਖ ਕੇ ਸਮਝਿਆ ਕਿ ਇਸ ਹੱਡੀ ਦਾ ਕਸੂਰ ਹੈ । ਤਦ ਉਹ ਹੱਡੀ ਹੇਠ ਲਿਆ ਕੇ ਪੀਹ ਕੇ ਰਖ ਲਈ ਤਾਂ ਕਿ ਇਸ਼ਨਾਨ ਕਰਨ ਗਿਆ ਨਦੀ ਵਿੱਚ ਰੋੜ੍ਹ ਆਵਾਂਗਾ । ਜੇ ਹੱਡੀ ਇਸੇ ਤਰ੍ਹਾਂ ਰਹੀ ਤਾਂ ਹੋਰ ਨੁਕਸਾਨ ਕਰੇਗੀ । ਉਸ ਸੰਤ ਉਪਰ ਰਾਜੇ ਦੀ ਬਹੁਤ ਸ਼ਰਧਾ ਸੀ । ਰਾਜਾ ਹਰ ਰੋਜ਼ ਮੱਥਾ ਟੇਕਣ ਜਾਂਦਾ ਸੀ । ਰਾਜੇ ਨਾਲ ਉਸ ਦੀ ਪੁੱਤਰੀ ਵੀ ਮੱਥਾ ਟੇਕਣ ਜਾਂਦੀ । ਸੰਤਾਂ ਪ ਸ ਕੋਈ ਵਸਤੂ ਹੁੰਦੀ ਤਾਂ ਉਸ ਲੜਕੀ ਨੂੰ ਸੰਤਾਂ ਨੇ ਪ੍ਰਸ਼ਾਦ ਦੇ ਦੇਣਾ, ਉਸ ਦਿਨ ਸੰਤ ਸੈਰ ਕਰਨ ਗਏ ਹੋਏ ਸਨ । ਲੜਕੀ ਨੇ ਸੰਤਾਂ ਦੇ ਆਸਨ ਹੇਠੋਂ ਉਸ ਹੱਡੀ ਦੀ ਪੀਸ ਕੇ ਬੰਨ੍ਹੀ ਹੋਈ ਪੁੜੀ ਕੱਢੀ ਤੇ ਪ੍ਰਸ਼ਾਦ ਸਮਝ ਕੇ ਇਕ ਚੁਟਕੀ ਆਪਣੇ ਮੂੰਹ 'ਚ ਪਾ ਲਈ । ਉਹ ਜਦ ਲੜਕੀ ਦੇ ਅੰਦਰ ਗਈ ਜਵਾਨ ਲੜਕੀ ਸੀ ਉਸ ਨੂੰ ਗਰਭ ਠਹਿਰ ਗਿਆ । ਜਦੋਂ ਮਾਂ ਨੂੰ ਪਤਾ ਲੱਗਾ ਉਸ ਨੇ ਰਾਜੇ ਨੂੰ ਕਿਹਾ । ਜਦ ਮਾਂ ਨੇ ਲੜਕੀ ਨੂੰ ਪੁਛਿਆ ਤਾਂ ਉਸ ਨੇ ਕਿਹਾ ਮੈਨੂੰ ਕੋਈ ਖਬਰ ਨਹੀਂ ਤਾਂ ਮਾਤਾ ਪਿਤਾ ਨੇ ਵਿਚਾਰਿਆ ਜੋ ਇਹ ਲੜਕੀ ਸੰਤਾਂ ਪਾਸ ਜਾਂਦੀ ਸੀ ਉਥੋਂ ਹੀ ਇਸ ਨੂੰ ਇਹ ਕਲੰਕ ਲੱਗਾ ਹੈ । ਤਦ ਰਾਜੇ ਨੇ ਕਿਹਾ ਹੇ ਸਾਧੂ 'ਤੂੰ ਏਥੋਂ ਚਲਾ ਜਾਹ ਤੂੰ ਅਤਿਅੰਤ ਨਿੰਦਤ ਕਰਮ ਕੀਤਾ ਹੈ ।" ਉਹ ਸਾਧੂ ਖੋਟੇ ਵਾਕ ਸੁਣ ਕੇ ਚਲਾ ਗਿਆ । ਉਸ ਲੜਕੀ ਨੂੰ ਬੱਚਾ ਜੰਮਿਆ, ਰਾਜੇ ਦੇ ਘਰ ਪੁੱਤਰ ਨਹੀਂ ਸੀ । ਲੜਕੀ ਦਾ ਪੁੱਤਰ ਪਾਲ ਲਿਆ, ਸੋਚਿਆ ਕਿ ਇਸ ਨੂੰ ਹੀ ਆਪਣਾ ਪੁੱਤਰ ਸਮਝ ਕੇ ਰਾਜ ਗੱਦੀ ਦੇ ਦੇਵਾਂਗੇ । ਜਦ ਉਹ ਜਵਾਨ ਹੋਇਆ ਤਾਂ ਉਸ ਦੇ ਮਨ 'ਚ ਆਇਆ ਕਿ ਰਾਜੇ ਨੂੰ ਮਾਰ ਕੇ ਮੈਂ ਰਾਜ ਕਰਾਂ । ਉਸ ਨੇ ਰਾਜੇ

ਨੂੰ ਮਾਰ ਦਿੱਤਾ। ਰਾਜੇ ਦੇ ਆਦਮੀਆਂ ਨੇ ਉਸ ਲੜਕੇ ਨੂੰ ਮਾਰ ਦਿੱਤਾ। ਹੋਰ ਰਾਜੇ ਨੇ ਆ ਕੇ ਰਾਜ ਸਾਂਭ ਲਿਆ। ਐਉਂ ਕੁਲ 'ਚੋਂ ਰਾਜ ਜਾਂਦਾ ਰਿਹਾ। ਇਸ ਪ੍ਰਸੰਗ ਵਿੱਚ ਕਿਸੇ ਕਵੀ ਨੇ ਲਿਖਿਆ ਹੈ :—

ਅਕ੍ਰਿਤਘਣ ਕੇ ਅਸਤ ਜਿਉਂ ਪੀਪਰ ਸੂਕਿਓ ਐਨ ॥
ਰਾਜ ਨਸ਼ਟ ਕੰਨਿਆ ਕਲੰਕ ਜਤੀ ਕੁਲੱਖਣ ਬੈਨ ॥

੨੧ ਜਨਵਰੀ ੧੯੫੯ ਈ: ਤੱਕ ਪਿੰਡ ਠੁਲੀਵਾਲ ਦੋਨੋਂ ਸਮੇਂ ਕੀਰਤਨ ਕਥਾ ਦਾ ਪ੍ਰਵਾਹ ਚਲਦਾ ਰਿਹਾ। ੯ ਤੇ ੧੦ ਜਨਵਰੀ ਦੋ ਦਿਨਾਂ ਦੇ ਦੀਵਾਨ ੧੦ ਸਿੰਘਾਂ ਸਮੇਤ ਜਾ ਕੇ ਤਖਤੂਪੁਰੇ ਕੀਤੇ। ਸੰਤ ਅਜੈਬ ਸਿੰਘ ਜੀ ਸਮੇਤ ਇਹ ਦੀਵਾਨ ਗੁਰਪੁਰ ਵਾਸੀ ਜੱਥੇਦਾਰ ਗੁਰਦਿਆਲ ਸਿੰਘ ਜੀ ਬੋਪਾਰਾਇ ਦੀ ਯਾਦ ਵਿੱਚ ਨਗਰ ਤੇ ਇਲਾਕੇ ਦੀਆਂ ਸੰਗਤਾਂ ਵੱਲੋਂ ਕੀਤੇ ਗਏ। ੧੭ ਨੂੰ ਅੰਮ੍ਰਿਤ ਛਕ ਕੇ ੧੬ ਮਾਈ ਭਾਈ ਗੁਰੂ ਕੇ ਜਹਾਜ਼ੇ ਚੜ੍ਹੇ। ੧੬ ਸ਼ਾਮ ਨੂੰ ਅੰਬਾਲਾ ਛਾਉਣੀ ਲਾਲ ਕੁੜਤੀ ਬਾਜ਼ਾਰ ਵਿਖੇ ਮਾਈ ਤੰਬੂਆਂ ਵਾਲੀ ਦੇ ਘਰ ਪੁੱਜੇ। ੧੭ ਨੂੰ ਦਿੱਲੀ ਪੁੱਜ ਕੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ੧੮ ਨੂੰ ਦਿੱਲੀ ਤੋਂ ਅੰਮ੍ਰਿਤਸਰ ਪੁੱਜ ਕੇ ੨੨੦੦)—ਬਾਈ ਸੌ ਰੁਪਏ ਦੀ ਕੜਾਹ ਪ੍ਰਸ਼ਾਦ ਦੀ ਦੇਗ ਸ੍ਰੀ ਹਰਿਮੰਦਰ ਸਾਹਿਬ ਵਿਖੇ ਚੜ੍ਹਾਈ ਤੇ ਯਾਤਰਾ ਕੀਤੀ। ਸੰਤਾਂ ਦੇ ਬਾਹਰ ਜਾਣ ਸਮੇਂ ਕਥਾ ਗਿਆਨੀ ਮੋਹਣ ਸਿੰਘ ਜੀ ਅਤੇ ਗਿਆਨੀ ਵੀਰ ਸਿੰਘ ਜੀ ਮੱਦੋਕੇ ਕਰਦੇ ਰਹੇ। ੨੦ ਨੂੰ ਮਾਂਗੇਵਾਲ ਤੇ ੨੧ ਨੂੰ ਕੁਰੜ ਪਿੰਡ ਦੀਵਾਨ ਕੀਤੇ, ੨੨ ਤੋਂ ੨੬ ਤੱਕ ਪਿੰਡ ਛਾਪਾ। ੨੬ ਸ਼ਾਮ ਨੂੰ ਕੁਤਬੇ ਤੇ ੨੭ ਦਾ ਸੁਬ੍ਹਾ ਦਾ ਦੀਵਾਨ ਸੁਬਾਸ ਪੁਰ ਕੀਤਾ। ਸ਼ਾਮ ਤੋਂ ੨ ਫਰਵਰੀ ਤੱਕ ਰਾਜਗੜ੍ਹ ਦੀਵਾਨ ਸਜਦੇ ਰਹੇ। ੩੦ ਜਨਵਰੀ ਦੇ ਸ਼ਾਮ ਦਾ ਦੀਵਾਨ ਤੇ ਲੰਗਰ ਪਿੰਡ ਗੋਬਿੰਦਗੜ੍ਹ ਹੋਇਆ। ਰਾਜਗੜ੍ਹ ਪ੍ਰਬੰਧ ਭਾਈ ਗੁਰਦੇਵ ਸਿੰਘ, ਸੋਹਣ ਸਿੰਘ ਨੇ ਕੀਤਾ ਜੋ ਸੰਤਾਂ ਦੇ ਮਾਮੇ ਦੇ ਪੋਤਰੇ ਹਨ। ੩ ਫਰਵਰੀ ਤੋਂ ੧੦ ਫਰਵਰੀ ਤੱਕ ਦੇ ਦੀਵਾਨ ਪਿੰਡ ਬਸੀਆਂ ਦੇ ਗੁ: ਪਾ: ੧੦ ਵਿਖੇ ਸਜਦੇ ਰਹੇ। ੭ ਸ਼ਾਮ ਤੇ ੮ ਸੁਬ੍ਹਾ ਦੇ ਦੀਵਾਨ ਜਗਰਾਉਂ ਸੂਬੇਦਾਰ ਗੁਰਚਰਨ ਸਿੰਘ ਦੇ ਘਰ ਕੀਤੇ ਸਿੰਘਾਂ ਅਖੰਡ ਪਾਠ ਕੀਤਾ। ੯ ਮਈ ਨੂੰ ੧੪ ਪ੍ਰਾਨੀ ਗੁਰੂ ਕੇ ਜਹਾਜ਼ੇ ਚੜ੍ਹੇ। ੧੧ ਫਰਵਰੀ ਤੋਂ ੧੪ ਮਾਰਚ ਤੱਕ ਪਿੰਡ ਰੋਡਿਆਂ ਵਿਖੇ ਗੁਰਮਤਿ ਪ੍ਰਚਾਰ ਦਾ ਪ੍ਰਵਾਹ ਚਲਦਾ ਰਿਹਾ। ਪ੍ਰਬੰਧ ਸੰਤ ਕ੍ਰਿਪਾਲ ਸਿੰਘ ਜੀ ਨੇ ਕੀਤਾ। ੧੨ ਫਰਵਰੀ ਨੂੰ ੧੦੧ ਅਖੰਡ ਪਾਠਾਂ ਦੀ ਲੜੀ ਅਰੰਭ ਕੀਤੀ। ਜਿਸ ਦਾ ਭੋਗ ੧੪ ਮਾਰਚ ਨੂੰ ਪਿਆ ਪਾਠ ਜੱਥੇ ਦੇ ਸਿੰਘਾਂ ਨੇ ਕੀਤੇ। ਸੇਵਾ ਨਗਰ ਦੀ ਸੰਗਤ ਨੇ ਸੰਤ ਕ੍ਰਿਪਾਲ ਸਿੰਘ ਜੀ ਦੀ ਪ੍ਰੇਰਨਾ ਨਾਲ ਕੀਤੀ। ੧੪ ਨੂੰ ੧੦੧ ਅਖੰਡ ਪਾਠਾਂ ਦੇ ਭੋਗ ਪਾਏ ਗਏ। ਗੁਣੀ, ਗਿਆਨੀ, ਰਾਗੀ ਮਹਾਂ-ਪੁਰਸ਼ ਪੁੱਜੇ ਹੋਏ ਸਨ। ਦਾਸ ਵੀ ਇਸ ਮੌਕੇ ਤੇ ਪੁੱਜਾ ਹੋਇਆ ਸੀ। ਸੰਤਾਂ ਦੀ ਕਥਾ ਤੋਂ ਬਾਦ ਗੁਰਬਾਣੀ ਦੀ ਪਾਰਸ ਕਲਾ ਤੇ ਲੈਕਚਰ ਦਿੱਤਾ। ੧੩ ਨੂੰ ੧੬੪ ਤੇ ੧੪ ਨੂੰ ੫੦ ਪ੍ਰਾਣੀ ਗੁਰੂ ਕੇ ਜਹਾਜ਼ੇ ਚੜ੍ਹੇ। ਵਿੱਚੋਂ ਹੀ ਸੰਤ ਕੁਝ ਸਿੰਘਾਂ ਸਮੇਤ ਬੋਪਾਰਾਇ, ਮਲਕ, ਰੌਲੀ ਤੇ ਜਿਉਣ ਵਾਲ ਗਏ ਦੀਵਾਨ ਕੀਤਾ। ਜਿਉਣ ਵਾਲੇ ਪ੍ਰਸ਼ਾਦਾ ਗਿਆਨੀ ਕਪੂਰ ਸਿੰਘ ਬਰਾੜ ਦੇ ਘਰ ਛਕਿਆ। ਕਥਾ 'ਚ ਗੁਰਦੁਆਰੇ ਦੀ ਨਵੀਂ ਇਮਾਰਤ ਲਈ ਅਪੀਲ ਕੀਤੀ ਦੋ ਹਜ਼ਾਰ ਰੁਪਏ ਉਗਰਾਹੀ ਹੋਈ। ੧੪ ਦੀ ਸ਼ਾਮ ਨੂੰ ਰੋਡਿਆਂ ਤੋਂ ਚਲ ਕੇ ਧੀਰੇ ਪੱਤ੍ਰੇ ਪੁੱਜੇ। ੧੫ ਨੂੰ ਗਿਆਨੀ ਮੋਹਣ ਸਿੰਘ ਵਲੋਂ ਕੀਤੀ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਦਾ ਭੋਗ ਸੰਤਾਂ ਨੇ ਪਾਇਆ। ਪਾਠ ਗਿਆਨੀ ਮੋਹਣ ਸਿੰਘ ਜੀ ਨੇ ਕੀਤਾ। ਦਾਸ ਨੂੰ ਵੀ ਬੁਲਾਇਆ ਸੀ, ਕਥਾ ਤੋਂ ਬਾਦ ਸਿੱਖ ਇਤਿਹਾਸ ਦੀ ਵਿਲੱਖਣ ਮਹੱਤਤਾ ਤੇ ਵਖਿਆਨ ਦਾਸ ਨੇ ਸੁਣਾਇਆ। ਜਥਾ ੧੬ ਨੂੰ ਰੋਡਿਆਂ ਤੋਂ ਅੰਮ੍ਰਿਤਸਰ ਮਾਹਣਾ ਸਿੰਘ ਦੀ ਧਰਮਸਾਲਾ ਪੁੱਜਾ। ਸੰਤ ਕੁਝ ਸਿੰਘਾਂ ਸਮੇਤ ਧੀਰੇ ਪੱਤ੍ਰੇ ਤੋਂ ਰੌਲੀ ਆ ਕੇ ਸ਼ਾਮ ਦਾ ਦੀਵਾਨ ਭਾਈ ਹਰਜੰਤ ਸਿੰਘ ਦੇ ਘਰ ਕੀਤਾ। ੧੭ ਨੂੰ ਭਿੰਡਰਾਂ ਤੋਂ ਹੋ ਕੇ ਸ਼ਾਮ ਦਾ ਦੀਵਾਨ ਬਾਬਾ ਹਰਦਿੱਤ ਸਿੰਘ ਦੇ ਘਰ ਪਿੰਡ ਦੁਸਾਂਝ ਵਿਖੇ ਕੀਤਾ। ੧੮ ਨੂੰ ਅੰਮ੍ਰਿਤਸਰ ਜੱਥੇ ਪਾਸ ਪੁੱਜੇ।

**੧੨੫ ਅਖੰਡ ਪਾਠਾਂ ਦਾ ਪ੍ਰਵਾਹ :-**

੧੯ ਨੂੰ ਸਰਦਾਰ ਮਾਹਣਾ ਸਿੰਘ ਦੀ ਧਰਮਸਾਲਾ ਵਿਖੇ ੧੨੫ ਅਖੰਡ ਪਾਠਾਂ ਦੀ ਲੜੀ ਦੇ ਪਹਿਲੇ ਤਿੰਨ ਅਖੰਡ ਪਾਠ ਅਰੰਭ ਕਰਦਿਆਂ ਅਰਦਾਸ ਜੱਥੇਦਾਰ ਅੱਛਰ ਸਿੰਘ ਜੀ ਨੇ ਕੀਤੀ ਜੋ ਉਸ ਸਮੇਂ ਸ੍ਰੀ ਅਕਾਲ ਤਖਤ ਸਾਹਿਬ ਦੇ ਜੱਥੇਦਾਰ ਸਨ। ਉਸ ਸਮੇਂ ਸਾਰੇ ਸਿੰਘ ਸਾਹਿਬਾਨ ਤੇ ਸ਼ਹਿਰ ਦੇ ਡੇਰਿਆਂ ਦੇ ਸੰਤ ਮਹੰਤ ਪੁੱਜੇ ਹੋਏ ਸਨ। ੨੧ ਤੋਂ ਹਰ ਰੋਜ਼ ਤਿੰਨ ਅਖੰਡ ਪਾਠਾਂ ਦੇ ਮੱਧ ਲੱਗਦੇ ਤਿੰਨਾਂ ਦੇ ਭੋਗ ਪੈਂਦੇ ਤੇ ਤਿੰਨ ਅਰੰਭ ਹੁੰਦੇ। ਜੱਥੇ ਦੇ ਸਿੰਘਾਂ ਨੇ ਸੰਤਾਂ ਦੇ ਬੀਮਾਰ ਹੋਣ ਸਮੇਂ ਸ੍ਰੀ ਅੰਮ੍ਰਿਤਸਰ ਵਿਖੇ ੧੨੫ ਅਖੰਡ ਪਾਠ ਕਰਨ ਦੀ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕੀਤੀ ਹੋਈ ਸੀ। ਇਹ ਅਖੰਡ ਪਾਠਾਂ ਦੀ ਲੜੀ ਉਸੇ ਅਰਦਾਸ ਦੀ ਪੂਰਤੀ ਹਿਤ ਜੱਥੇ ਦੇ ਸਿੰਘਾਂ ਵਲੋਂ ਅਰੰਭ ਕੀਤੀ ਗਈ ਸੀ। ਸੇਵਾ ਹਰ ਇਲਾਕੇ ਦੀਆਂ ਸੰਗਤਾਂ ਨੇ ਆਪਣੇ ਵਿੱਤ ਅਨੁਸਾਰ ਕੀਤੀ। ਦੋਨੋਂ ਸਮੇਂ ਕੀਰਤਨ ਅਤੇ ਕਥਾ ਦਾ ਪ੍ਰਵਾਹ ਚਲਦਾ ਰਿਹਾ ਸੰਗਤਾਂ ਭਾਰੀ ਗਿਣਤੀ ਵਿਚ ਸ਼ਾਮਲ ਹੁੰਦੀਆਂ। ਇਨ੍ਹਾਂ ਦਿਨਾਂ ਵਿਚ ਦਾਸ ਦੀ ਗ੍ਰੰਥੀ ਦੀ ਡਿਊਟੀ ਤੋਂ ਇਲਾਵਾ ਸੁਬ੍ਹਾ ੮ ਤੋਂ ੯ ਵਜੇ ਤੱਕ ਗੁਰਦੁਆਰਾ ਮੰਜੀ ਸਾਹਿਬ ਵਿਖੇ ਸ੍ਰੀ ਹਰਿਮੰਦਰ ਸਾਹਿਬ ਤੋਂ ਅੰਮ੍ਰਿਤ ਵੇਲੇ ਦੇ ਆਏ ਮਹਾਂਵਾਕ ਦੀ ਕਥਾ ਕਰਨ ਦੀ ਵੀ ਡਿਊਟੀ ਸੀ। ਸ਼ਹਿਰ ਦੀਆਂ ਸੰਗਤਾਂ ਅਤੇ ਸੰਤਾਂ ਨਾਲ ਮਿਲ ਕੇ ਸਲਾਹ ਕਰ ਕੇ ਮੰਜੀ ਸਾਹਿਬ ਦੀ ਕਥਾ ਦਾ ਪ੍ਰੋਗਰਾਮ ਕੁਝ ਪਹਿਲੇ ਕਰ ਲਿਆ ਤੇ ਸੰਤਾਂ ਦੀ ਕਥਾ ਦਾ ਸਮਾ ਕੁਝ ਪਿਛੇ ਕਰ ਲਿਆ ਜਿਸ ਕਰਕੇ ਮੰਜੀ ਸਾਹਿਬ ਦੀ ਕਥਾ ਸੁਣਨ ਵਾਲੀ ਸੰਗਤ ਵੀ ਹਰ ਰੋਜ਼ ਦੋਨੋਂ ਸਮੇਂ ਸੰਤਾਂ ਦੀ ਕਥਾ ਆਸਾਨੀ ਨਾਲ ਸੁਣ ਸਕਦੀ ਸੀ। ਸ਼ਹਿਰ 'ਚ ਪ੍ਰੇਮੀਆਂ ਦੇ ਘਰੀਂ ਜੱਥੇ ਦੇ ਲੰਗਰ ਹੁੰਦੇ ਰਹਿੰਦੇ। ਸੰਤਾਂ ਦੇ ਹੁਕਮ ਅਨੁਸਾਰ ਸ਼ਾਮ ਦੀ ਕਥਾ ਤੋਂ ਬਾਦ ਦਾਸ ਵੀ ੧੦ ਕੁ ਮਿੰਟ ਗੁਰਮਤਿ ਵੀਚਾਰਾਂ ਸੰਗਤਾਂ ਨਾਲ ਸਾਂਝੀਆਂ ਕਰਦਾ।

**੧੨੫ ਅਖੰਡ ਪਾਠ ਦਾ ਭੋਗ ਸਮਾਗਮ :-**

੩੦ ਅਪਰੈਲ ਤੇ ੧, ੨ ਮਈ ਤਿੰਨ ਦਿਨ ਭਾਰੀ ਜੋੜ ਮੇਲਾ ਹੋਇਆ ਮਾਝੇ, ਦੁਆਬੇ ਤੇ ਮਾਲਵੇ ਦੀਆਂ ਸੰਗਤਾਂ ਭਾਰੀ ਗਿਣਤੀ ਵਿਚ ਜੱਥੇ ਬਣਾ ਕੇ ਆਈਆਂ, ਸੰਤਾਂ ਮਹਾਂਪੁਰਖਾਂ ਰਾਗੀਆਂ, ਢਾਡੀਆਂ ਤੇ ਕਵੀਸ਼ਰਾਂ ਦੇ ਜੱਥੇ ਪੁਜੇ। ਸ਼ਹਿਰ ਦੀਆਂ ਸੰਗਤਾਂ ਦੀ ਖੁਸ਼ੀ ਦਾ ਤਾਂ ਕੋਈ ਅੰਤ ਹੀ ਨਹੀਂ ਸੀ। ਇਸ ਦੌਰਾਨ ਜਿਸ ਦਿਨ ਸੰਤ ਜੀ ਦਾ ਸ਼ਰੀਰ ਕੁਝ ਢਿੱਲਾ ਹੁੰਦਾ ਤਾਂ ਕਥਾ ਗਿਆਨੀ ਮੋਹਣ ਸਿੰਘ ਜੀ ਕਰਦੇ ਰਹੇ। ਵਿਚ ਵਾਰ ਗਿਆਨੀ ਵੀਰ ਸਿੰਘ ਮਦੋਕੇ ਵੀ ਕਥਾ ਕਰਦੇ ਰਹੇ। ਦਾਸ ਕਥਾ ਤੋਂ ਬਾਦ ਆਪਣੇ ਵਿਚਾਰ ਪ੍ਰਗਟ ਕਰਦਾ ਰਿਹਾ। ੨ ਮਈ ਨੂੰ ਅਖੰਡ ਪਾਠਾ ਦੀ ਲੜੀ ਦੇ ਭੋਗ ਸਮੇਂ ਸਾਰੇ ਸਿੰਘ ਸਾਹਿਬਾਨ, ਸ਼ਹਿਰ ਦੇ ਡੇਰਿਆਂ ਦੇ ਸੰਤ ਮਹੰਤ ਸ਼ਹਿਰ ਦੀਆਂ ਸਭਾ ਸੁਸਾਇਟੀਆਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜ਼ਿੰਮੇਵਾਰ ਤੇ ਖਾਸ ਕਰਕੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਮਾਸਟਰ ਤਾਰਾ ਸਿੰਘ ਜੀ ਨੇ ੧੫ ਮਿੰਟ ਪ੍ਰਚਾਰ ਕੀਤਾ ਤੇ ਸੰਤਾਂ ਦੀ ਭਰਪੂਰ ਪ੍ਰਸ਼ੰਸਾ ਕੀਤੀ। ੨੭ ਸੇਰ ਦੇਸੀ ਘਿਉ ਦੀ ਦੇਗ ਤੇ ੪ ਪੀਪੇ ਦੇਸੀ ਘਿਉ ਦੀ ਮਠਿਆਈ ਲੰਗਰ ਵਿਚ ਵਰਤੀ। ਸੰਗਤ ੪ ਵਜੇ ਸ਼ਾਮ ਤੱਕ ਲੰਗਰ ਛਕਦੀ ਰਹੀ। ਗੁਰੂ ਰਾਮਦਾਸ ਲੰਗਰ ਵਿਚ ਤਿੰਨ ਪੀਪੇ ਦੇਸੀ ਘਿਉ ਦੀਆਂ ਜਲੇਬੀਆਂ ਵਰਤੀਆਂ। ਕਮੇਟੀ ਦੇ ਸਟਾਫ਼ ਦੀ ਗਿਣਤੀ ਪੰਜ ਸੌ, ਹੋਰ ਸ਼ਹਰ ਦੀਆਂ ਅਣਗਿਣਤ ਸੰਗਤਾਂ ਸਨ। ਸ਼ਹਿਰ ਦੇ ਬਜ਼ੁਰਗ ਗੱਲਾਂ ਕਰਦੇ ਸੁਣੇ ਗਏ ਕਿ ਅਜਿਹਾ ਜੋੜ ਮੇਲਾ, ਇੰਨੇ ਲਗਾਤਾਰ ਅਖੰਡ ਪਾਠਾਂ ਦਾ ਪ੍ਰਵਾਹ, ਕੀਰਤਨ ਤੇ ਕਥਾ ਦੀ ਲਹਿਰ, ਜਲੇਬੀਆਂ ਦਾ ਏਡਾ ਵੱਡਾ ਲੰਗਰ ਅਸਾਂ ਆਪਣੀ ਸੁਰਤ ਵਿਚ ਨਹੀਂ ਵੇਖਿਆ ਨਾ ਪਿਛੇ ਹੋਇਆ ਹੈ ਨ ਹੀ ਸ਼ਾਇਦ ਅਗੋਂ ਨੂੰ ਹੋਵੇ। ਪੰਜ ਪੀਪਿਆਂ ਦਾ ਕੜਾਹ ਪ੍ਰਸ਼ਾਦ ਸਵੇਰੇ ਅੰਮ੍ਰਿਤ ਵੇਲੇ ਸ੍ਰੀ ਹਰਿਮੰਦਰ ਸਾਹਿਬ ਭੇਜਿਆ ਗਿਆ। ਸ਼ਾਮ

ਦੇ ਅਠ ਵਜੇ ਤੱਕ ਦੇਗ ਅਟੁੱਟ ਵਰਤਦੀ ਰਹੀ। ਸਾਰੇ ਇਤਿਹਾਸਕ ਗੁਰਦੁਆਰਿਆਂ ਵਿਚ ਦੇਗ ਭੇਜੀ। ਸਾਰਾ ਸ਼ਹਿਰ ਧੰਨ ਧੰਨ ਕਰ ਉਠਿਆ। ਸ਼ਾਮ ਦੇ ਦੀਵਾਨ ਦੀ ਸਮਾਪਤੀ ਰਾਤ ਦੇ ੧੦ ਵਜੇ ਹੋਈ। ੬ ਮਈ ਨੂੰ ਵਿਦਾ ਹੋਏ ੧੦ ਸਿੰਘਾਂ ਸਮੇਤ ਸੰਤ ਜੀ ਤਰਨ ਤਾਰਨ ਖਡੂਰ ਸਾਹਿਬ ਤੇ ਗੋਇੰਦਵਾਲ ਦਰਸ਼ਨ ਇਸ਼ਨਾਨ ਕਰਕੇ ਸ਼ਾਮ ਠੱਟੇ ਬਾਬਾ ਬੀਰ ਸਿੰਘ ਜੀ ਦੀ ਬਰਸੀ ਤੇ ਪੁੱਜੇ। ਪ੍ਰਬੰਧ ਸੰਤ ਕਰਤਾਰ ਸਿੰਘ ਜੀ ਨੇ ਕੀਤਾ।

ਜੱਥਾ ਚੰਡੀਗੜ੍ਹ ਨੇੜੇ ਨਾਭਾ ਸਾਹਿਬ ਪੁੱਜਾ ਪ੍ਰਬੰਧ ਮਾਤਾ ਹਰਬੰਸ ਕੌਰ ਨੇ ਕੀਤਾ। ਕੀਰਤਨ ਸਿੰਘ ਕਰਦੇ ਰਹੇ ਤੇ ਕਥਾ ਗਿਆਨੀ ਮੋਹਣ ਸਿੰਘ ਜੀ ਅਤੇ ਗਿਆਨੀ ਵੀਰ ਸਿੰਘ ਜੀ ਮੱਦੋਕੇ ਕਰਦੇ ਰਹੇ, ਸੰਤ ੭, ੮, ੯ ਮਈ ਦਾ ਠੱਟੇ ਦਾ ਸਾਲਾਨਾ ਜੋੜ ਮੇਲਾ ਮਨਾ ਕੇ ਸੁਲਤਾਨਪੁਰ ਯਾਤਰਾ ਕਰਕੇ ੧੭ ਦੀ ਸ਼ਾਮ ਨੂੰ ਨਾਭਾ ਸਾਹਿਬ ਪੁੱਜ ਗਏ। ਗੁਰਦੁਆਰਾ ਪਾ: ੯ ਤੇ ੧੦ ਦੇ ਗੁਰਦੁਆਰੇ ਦੀਵਾਨ ਸਜਦੇ ਰਹੇ। ੩੧ ਮਈ ਨੂੰ ਸੰਤ ਜੀ ਪੰਜੀਂ ਸਿੰਘਾਂ ਸਮੇਤ ਸੰਤ ਪ੍ਰੇਮ ਸਿੰਘ ਜੀ ਮੁਰਾਲੇ ਵਾਲਿਆਂ ਦੀ ਬਰਸੀ ਤੇ ਪਿੰਡ ਮਿਆਣੀ ਪੁੱਜੇ। ਪ੍ਰਬੰਧ ਚੌਧਰੀ ਲੱਖੀ ਸਿੰਘ ਨੇ ਕੀਤਾ। ੧, ੨ ਤੇ ੩ ਜੂਨ ਨੂੰ ਤਿੰਨ ਦਿਨ ਸਾਲਾਨਾ ਜੋੜ ਮੇਲ ਮਨਾਇਆ, ਕੀਰਤਨ ਕਥਾ ਦਾ ਪ੍ਰਵਾਹ ਚਲਿਆ ੩ ਨੂੰ ਸੁਬ੍ਹਾ ਅਖੰਡ ਪਾਠ ਦੇ ਭੋਗ ਉਪਰੰਤ ਸ਼ਬਦ ਦੀ ਕਥਾ ਤੇ ਸੰਤ ਪ੍ਰੇਮ ਸਿੰਘ ਜੀ ਦੇ ਜੀਵਨ ਤੇ ਰੋਸ਼ਨੀ ਪਾਈ। ੩ ਦੀ ਸ਼ਾਮ ਨੂੰ ਜਲੰਧਰ ਬਸਤੀ ਗੁਜਾਂ ਅਰਾਮ ਕੀਤਾ। ਸੇਵਾ ਗਿਆਨੀ ਨਰਿੰਜਨ ਸਿੰਘ ਅਤੇ ਸ: ਰਾਮ ਸਿੰਘ ਪੰਜੂ ਨੇ ਕੀਤੀ। ੪ ਦੀ ਸ਼ਾਮ ਤੇ ੫ ਨੂੰ ਦੋਨੋਂ ਸਮੇਂ ਚੰਡੀਗੜ੍ਹ ਗੁਰਦੁਆਰਾ ਸੈਕਟਰ ੨੨ 'ਚ ਦੀਵਾਨ ਸਜਾਏ। ੬ ਤੋਂ ਦੋਨੋਂ ਸਮੇਂ ਦੇ ਦੀਵਾਨ ਨਾਭਾ ਸਾਹਿਬ ਗੁਰਦੁਆਰਾ ਪਾ: ੯ ਤੇ ੧੦ ਵਿਖੇ ਹੁੰਦੇ ਰਹੇ ਕਥਾ ਸੰਤ ਜੀ ਕਰਦੇ ਰਹੇ। ੬ ਨੂੰ ਦਿਨੇ ਪਿੰਡ ਲੋਹਗੜ੍ਹ ਦੇ ਗੁਰਦੁਆਰੇ ਦੀ ਸੇਵਾ ਸ਼ੁਰੂ ਕਰਵਾਈ, ੨੫ ਸਿੰਘਾਂ ਸਮੇਤ ਆਪ ਸਾਰਾ ਦਿਨ ਉਥੇ ਰਹੇ। ੮ ਨੂੰ ਅਕਾਲੀ ਲੀਡਰ ਗਿਆਨੀ ਕਰਤਾਰ ਸਿੰਘ ਦਰਸ਼ਨਾਂ ਨੂੰ ਆਇਆ, ਸੰਤਾਂ ਨਾਲ ਪੰਥਕ ਹਾਲਾਤ ਤੇ ਵਿਚਾਰਾਂ ਕੀਤੀਆਂ ਤੇ ਧਰਮ ਪ੍ਰਚਾਰ ਨੂੰ ਤੇਜ਼ ਕਰਨ ਲਈ ਸੰਤਾਂ ਨੇ ਕੁਝ ਸੁਝਾ ਦਿੱਤੇ। ਗਿਆਨੀ ਜੀ ਬਹੁਤ ਖੁਸ਼ੀ ਖੁਸ਼ੀ ਵਾਪਸ ਚੰਡੀਗੜ੍ਹ ਚਲੇ ਗਏ। ੧੦ ਨੂੰ ਸ਼ਹੀਦੀ ਪਾ: ੫ ਤੇ ਪੰਜ ਅਖੰਡ ਪਾਠਾਂ ਦੇ ਭੋਗ ਪਏ। ਕੀਰਤਨ ਤੇ ਕਥਾ ਹੋਈ। ਹੋਰ ਸਿੰਘਾਂ ਨੇ ਵੀ ਸ਼ਹੀਦੀ ਗੁਰਪੁਰਬ ਸਬੰਧੀ ਆਪੋ ਆਪਣੇ ਵਿਚਾਰ ਪ੍ਰਗਟ ਕੀਤੇ। ੧੬ ਦੀ ਸ਼ਾਮ ਨੂੰ ਸੰਤ ਜੀ ਦੋ ਸਿੰਘਾਂ ਸਮੇਤ ਸੰਗਰੂਰ ਗੁਰਦੁਆਰਾ ਸਿੰਘ ਸਭਾ ਜਾ ਉਤਾਰਾ ਕੀਤਾ, ਪ੍ਰਬੰਧਕਾਂ ਨੇ ਸਾਰਾ ਪ੍ਰਬੰਧ ਕੀਤਾ। ਜੱਥਾ ਸਾਰਾ ੧੭ ਨੂੰ ਗੁਰਦੁਆਰਾ ਪੰਜੋਖਰਾ ਸਾਹਿਬ ਪੁੱਜ ਗਿਆ। ਸੰਤਾਂ ਦੇ ਆਉਣ ਤੱਕ ਕੀਰਤਨ ਉਪਰੰਤ ਕਥਾ ਗਿਆਨੀ ਮੋਹਨ ਸਿੰਘ ਜੀ ਤੇ ਗਿਆਨੀ ਵੀਰ ਸਿੰਘ ਜੀ ਕਰਦੇ ਰਹੇ।

੧੭ ਦੀ ਰਾਤ ਹਨੂਮਾਨ ਗੜ੍ਹ ਰਹੇ। ੧੮ ਦੀ ਰਾਤ ਟਿੱਬੀ ਪਿੰਡ ਡਿਪਟੀ ਮੁਕੰਦ ਸਿੰਘ ਦੇ ਘਰ ਰਾਤ ਰਹੇ। ੧੯ ਨੂੰ ਗੁਰਦੁਆਰਾ ਸਹੇਵਾ ਸਾਹਿਬ ਦੀ ਯਾਤਰਾ ਕੀਤੀ। ਸੇਵਾ ਮਹੰਤ ਹਰਨਾਮ ਸਿੰਘ ਨੇ ਕੀਤੀ ਉਥੋਂ ਨੌਹਰ ਸ਼ਹਿਰ ਗੁਰਦੁਆਰਾ ਪਾ: ੧੦ ਦੀ ਯਾਤਰਾ ਕੀਤੀ। ੨੦ ਦੀ ਰਾਤ ਦੀ ਗੱਡੀ ਚੜ੍ਹ ਕੇ ੩ ਵਜੇ ਤੜਕੇ ਗੰਗਾ ਨਗਰ ਪੁੱਜੇ। ੨੧ ਨੂੰ ਸ: ਜਵਾਹਰ ਸਿੰਘ ਦੇ ਬਾਗ ਚ ਉਤਰੇ। ਦੋਨੋਂ ਸਮੇਂ ਕਥਾ ਸਿੰਘ ਸਭਾ ਦੇ ਗੁਰਦੁਆਰੇ ਕੀਤੀ। ੨੨ ਜੂਨ ਪ੍ਰਸ਼ਾਦਾ ਛਕ ਕੇ ਬੁੱਢੇ ਜੋਹੜ ਗੁਰਦੁਆਰੇ ਪੁੱਜੇ। ਸੇਵਾ ਸੰਤ ਫਤਹ ਸਿੰਘ ਜੀ ਨੇ ਕੀਤੀ। ੨੩ ਨੂੰ ਕੀਰਤਨ ਸੰਤ ਫਤਹ ਸਿੰਘ ਜੀ ਨੇ ਕੀਤਾ ਤੇ ਕਥਾ ਸੰਤਾਂ ਨੇ ਕੀਤੀ। ਵਾਪਸ ਗੰਗਾ ਨਗਰ ਆ ਕੇ ਸ਼ਾਮ ਗੁਰਪ੍ਰਤਾਪ ਸੂਰਜ ਦੀ ਕਥਾ ਗੁ: ਸਿੰਘ ਸਭਾ ਕੀਤੀ। ੨੪, ੨੫ ਨੂੰ ਦੋਨੋਂ ਸ਼ਮੇਂ ਕਥਾ ਸਿੰਘ ਸਭਾ ਹੋਈ, ਸੇਵਾ ਸ ਜਵਾਹਰ ਸਿੰਘ ਦੇ ਪ੍ਰਵਾਰ ਨੇ ਕੀਤੀ। ੨੬ ਨੂੰ ਗੰਗਾਨਗਰ ਤੋਂ ਫਾਜ਼ਲਕਾ ਫੀਰੋਜ਼ਪੁਰ ਤੇ ਜਲੰਧਰ ਵਿਚ ਦੀ ੨੭ ਨੂੰ ਸਵੇਰੇ ਅੰਮ੍ਰਿਤਸਰ ਪੁੱਜੇ। ੨੮ ਨੂੰ ਦਰਸ਼ਨ ਇਸ਼ਨਾਨ

ਅਤੇ ਯਾਤਰਾ ਕੀਤੀ। ਆਰਾਮ ਡੇਰਾ ਸਤੋਵਾਲੀ ਗਲੀ ਵਿਚ ਕੀਤਾ। ਸੇਵਾ ਗਿਆਨੀ ਕ੍ਰਿਪਾਲ ਸਿੰਘ ਜੀ ਨੇ ਕੀਤੀ। ੨੯ ਨੂੰ ੫੦੦) ਦੀ ਦੇਗ ਸ੍ਰੀ ਹਰਿਮੰਦਰ ਸਾਹਿਬ ੧੦੦) ਦੀ ਬਾਕੀ ਸ਼ਹਿਰ ਦੇ ਇਤਿਹਾਸਕ ਗੁਰਦੁਆਰਿਆਂ'ਚ ਕਰਵਾਈ। ਚਾਲੇ ਪਾ ਕੇ ਜਲੰਧਰ,ਲੁਧਿਆਣਾ ਚੰਡੀਗੜ੍ਹ ਤੇ ਨਾਭਾ ਸਾਹਿਬ ਦਰਸ਼ਨ ਕਰਕੇ ਪੰਜੋਖਰੇ ਸਾਹਿਬ ਜੱਥੇ ਪਾਸ ਸ਼ਾਮ ਨੂੰ ਪੁੱਜੇ। ੩ ਜੁਲਾਈ ਤੱਕ ਏਥੇ ਰਹੇ। ੪ ਨੂੰ ੧੪ ਪ੍ਰਾਣੀ ਗੁਰੂ ਵਾਲ ਬਣੇ। ਸ਼ਾਮ ਨੂੰ ਜੱਥੇ ਸਮੇਤ ਦੁਆਬੇ ਵਿਚ ਪਿੰਡ ਬਾਮਣ ਮਾਜਰੇ ਪੁੱਜੇ। ਪ੍ਰਬੰਧ ਮਹੰਤ ਸਾਹਿਬ ਨੇ ਕੀਤਾ। ਗੁ: ਪਾ: ੧੦ ਵਿਖੇ ਦੀਵਾਨ ਸਜਦੇ ਰਹੇ। ੫ ਨੂੰ ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਸੰਥਾ ਕਥਾ ਅਰੰਭ ਕੀਤੀ। ੧੧ ਨੂੰ ਅਨੰਦਪੁਰ ਸਾਹਿਬ ਯਾਤਰਾ ਕੀਤੀ। ਤਖ਼ਤ ਸਾਹਿਬ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਸ਼ਾਮ ਦੀ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਕਥਾ ਕੀਤੀ।

੧੨ ਨੂੰ ਸੁਬ੍ਹਾ ਮੁਖ ਵਾਕ ਦੀ ਕਥਾ ਵੀ ਤਖ਼ਤ ਸਾਹਿਬ ਹੀ ਕੀਤੀ। ੬੦) ਦੀ ਦੇਗ ਤੇ ੫੦) ਗੋਲਕ ਵਿਚ ਪਾਏ। ਗੁਰਦੁਆਰਾ ਸਦਾਵਰਤ ਰੋਪੜ 'ਚ ਦੁਪਹਿਰ ਦਾ ਪ੍ਰਸ਼ਾਦਾ ਛਕਿਆ। ਗੁਰਦੁਆਰਾ ਭੱਠਾ ਸਾਹਿਬ ਦੀ ਯਾਤਰਾ ਕੀਤੀ। ਜੱਥੇ ਸਮੇਤ ਸ਼ਾਮ ਨੂੰ ਬਾਮਣ ਮਾਜਰੇ ਪਹੁੰਚ ਗਏ। ੧੩ ਨੂੰ ਚੰਡੀਗੜ੍ਹ ਸਿੰਘ ਅੰਮ੍ਰਿਤ ਛਕਾਉਣ ਗਏ। ਸ਼ਾਮ ਨੂੰ ਵਾਪਸ ਆ ਗਏ। ੧੬ ਨੂੰ ੮ ਅਖੰਡ ਪਾਠਾਂ ਦੇ ਭੋਗ ਪਾਏ ਕਥਾ ਕੀਰਤਨ ਹੋਇਆ ੧ ਵਜੇ ਤੱਕ ਦੀਵਾਨ ਸਜਿਆ। ਦੁਪਹਿਰ ਦਾ ਲੰਗਰ ਮਹੰਤਾਂ ਵਲੋਂ ਤੇ ਸ਼ਾਮ ਨੂੰ ਰਾਗੀ ਬਚਨ ਸਿੰਘ ਤੇ ਹੋਰ ਗੁਰਮੁਖਾਂ ਵੱਲੋਂ ਜਲੇਬੀਆਂ ਦਾ ਅਤੁਟ ਭੰਡਾਰਾ ਵਰਤਿਆ। ੨੫ ਨੂੰ ੬੫ ਤੇ ੩੦ ਨੂੰ ੧੪ ਪ੍ਰਾਣੀ ਗੁਰੂ ਕੇ ਜਹਾਜ਼ੇ ਚੜ੍ਹੇ। ੨੮ ਨੂੰ ਦੋ ਅਖੰਡ ਪਾਠਾਂ ਦੇ ਭੋਗ ਪਾਏ। ਬਚਨ ਸਿੰਘ ਵਲੋਂ ਲੰਗਰ ਵਿਚ ਘਿਉ ਦੀ ਕੜਛੀ ਵਰਤੀ। ੩੧ ਜੁਲਾਈ ਨੂੰ ੧੦ ਸਿੰਘਾਂ ਸਮੇਤ ਸੰਤ ਮੱਦੋਕੇ ਜੋੜ ਮੇਲੇ ਤੇ ਅਤੇ ਬਾਕੀ ਸਾਰਾ ਜੱਥਾ ਪਿੰਡ ਮੁੰਡੀਆਂ ਕਲਾਂ ਪੁੱਜਾ, ਪ੍ਰਬੰਧ ਜੱਥੇਦਾਰ ਪ੍ਰਤਾਪ ਸਿੰਘ ਨੇ ਕੀਤਾ। ੧ ਤੇ ੨ ਅਗਸਤ ਸਾਲਾਨਾ ਦੀਵਾਨ 'ਚ ਕਥਾ ਕੀਤੀ। ਪਖੰਡ ਦਾ ਖੰਡਨ ਤੇ ਗੁਰਮਤਿ ਦਾ ਮੰਡਨ ਦ੍ਰਿੜ੍ਹ ਕਰਵਾਇਆ। ੩੫ ਪ੍ਰਾਣੀ ਗੁਰੂ ਕੇ ਜਹਾਜ਼ੇ ਚੜ੍ਹੇ। ੩ ਨੂੰ ਸ਼ਾਮ ਦਾ ਦੀਵਾਨ ਗੁਰਦੁਆਰਾ ਛਾਉਣੀ ਪਿੰਡ ਢੁੱਡੀਕੇ ਵਿਖੇ ਸਜਾਇਆ। ਢੁੱਡੀਕੇ ਤੋਂ ਗੁਰਦੁਆਰਾ ਗੁਰੂ ਸਰ ਮੱਦੋਕੇ ਨੂੰ ਸਿੱਧਾ ਰਸਤਾ ਛੱਡਣ ਲਈ ਪ੍ਰੇਮੀਆਂ ਨੇ ਜ਼ਮੀਨ ਅਰਦਾਸ ਕਰਵਾਈ। ੪ ਨੂੰ ਸਿੰਘਾਂ ਨੇ ਕਹੀਆਂ ਲੈ ਕੇ ਰਸਤੇ ਤੇ ਮਿੱਟੀ ਪਾਈ। ਪ੍ਰਸ਼ਾਦਾ ਭਾਈ ਅਨੰਦ ਸਿੰਘ ਢੁਡੀਕੇ ਦੇ ਘਰ ਛਕ ਕੇ ਚਾਲੇ ਪਾਏ, ਅਜੀਤ ਵਾਲ ਤੋਂ ਲੁਧਿਆਣੇ ਦੇ ਰਸਤੇ ਪਿੰਡ ਮੁੰਡੀਆਂ ਕਲਾਂ ਜੱਥੇ ਪਾਸ ਪੁੱਜੇ। ੧੨ ਨੂੰ ਮੁੰਡੀਆਂ ਤੋਂ ਦੋਰਾਹੇ ਪੁੱਜੇ, ਪ੍ਰਬੰਧ ਸਰਦਾਰ ਆਤਮਾ ਸਿੰਘ ਨੇ ਕੀਤਾ। ਦੀਵਾਨ ਗੁਰਦੁਆਰਾ ਸਿੰਘ ਸਭਾ ਵਿਚ ਸਜਿਆ। ਜੱਥੇ ਦਾ ਉਤਾਰਾ ਹਾਈ ਸਕੂਲ ਵਿਚ ਕੀਤਾ। ਸੰਤਾਂ ਦਾ ਉਤਾਰਾ ਸਰਦਾਰ ਆਤਮਾ ਸਿੰਘ ਭੱਠੇ ਵਾਲੇ ਦੀ ਕੋਠੀ ਵਿਚ ਸੀ। ੧੬ ਨੂੰ ਅਖੰਡ ਪਾਠਾਂ ਦਾ ਭੋਗ ਪਿਆ। ਕਥਾ ਤੋਂ ਬਾਦ ਸਰਦਾਰ ਗਿਆਨ ਰਾੜੇਵਾਲਾ, ਗਿਆਨੀ ਕਰਤਾਰ ਸਿੰਘ ਬੋਲੇ ਦੋਨੋਂ ਪੰਜਾਬ ਦੇ ਵਜ਼ੀਰ ਸਨ ਫਿਰ ਸਰਦਾਰ ਭੁਪਿੰਦਰ ਸਿੰਘ ਮਾਨ ਬੋਲਿਆ। ਉਸ ਦਿਨ ਹੋਰ ਵੀ ਇਲਾਕੇ ਦੇ ਪਤਵੰਤੇ ਸੱਜਣ ਪੁੱਜੇ ਹੋਏ ਸਨ। ਸੰਤਾਂ ਨੇ ਭਾਰੀ ਇਕੱਠ ਵਿਚ ਕਿਹਾ ਕਿ ਸਾਡਾ ਸਾਰਿਆਂ ਦਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਹੁਣ ਜੇ ਸ਼੍ਰੋਮਣੀ ਕਮੇਟੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੰਗਲ ਬਦਲੇ ਹਨ ਇਹ ਨਹੀਂ ਚਾਹੀਦਾ ਕਲ ਨੂੰ ਕੋਈ ਹੋਰ ਅਦਲ ਬਦਲ ਕਰ ਦੇਵਗਾ। ਆਪਣੀ ਮਨਮਤ ਨਹੀਂ ਕਰਨੀ ਚਾਹੀਦੀ। ਤੁਸੀਂ ਇਸ ਕੰਮ ਵਿਚ ਮਦਦ ਕਰ ਸਕਦੇ ਹੋ। ਦੀਵਾਨ ਦੀ ਸਮਾਪਤੀ ਤੋਂ ਬਾਦ ਦੋ ਘੰਟੇ ਰਾੜੇ ਵਾਲੇ ਗਿਆਨ ਸਿੰਘ ਨਾਲ ਸੰਤਾਂ ਗੱਲਬਾਤ ਕੀਤੀ। ਉਸਨ ਕਿਹਾ ਕਿ ਮੈਂ ਪੂਰੀ ਤਰ੍ਹਾਂ ਜ਼ੋਰ ਲਾਵਾਂਗਾ। ੧੭ ਨੂੰ ਕੁਝ ਸਿੰਘਾਂ ਸਮੇਤ ਗੁ: ਰੇਰੂ ਸਾਹਿਬ ਤੇ ਗੁ: ਕਟਾਣਾ ਸਾਹਿਬ ਦੀ ਯਾਤਰਾ ਕੀਤੀ। ਫਿਰ ਭੈਣੀ ਪਿੰਡ ਚਲੇ ਗਏ। ਨਾਮਧਾਰੀ ਸਿੰਘਾਂ ਨੇ ਸੰਤਾਂ ਦਾ ਬਹੁਤ ਸਤਿਕਾਰ ਕੀਤਾ। ਵਾਪਸ ਦੋਰਾਹੇ ਆ ਗਏ। ੧੯ ਨੂੰ ਸੁਬ੍ਹਾ ਦੀ ਕਥਾ

ਬਾਦ ੩੦ ਸਿੰਘਾਂ ਸਮੇਤ ਮਾਛੀਵਾੜੇ ਪੁੱਜੇ। ਅਖੰਡ ਪਾਠ ਦੇ ਭੋਗ, ਉਪਰੰਤ ਨਾਵੇਂ ਮਹੱਲੇ ਦੇ ਸਲੋਕਾਂ ਮੁੰਦਾਵਣੀ ਤੇ ਰਾਗ ਮਾਲਾ ਦੀ ਕਥਾ ਕਰਕੇ, ਮਾਛੀਵਾੜੇ ਚਲਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਦਾ ਭੋਗ ਪਾਇਆ। ਵਾਪਸ ਦੋਰਾਹੇ ਆ ਕੇ ਸ਼ਾਮ ਦਾ ਦੀਵਾਨ ਕੀਤਾ। ੨੦ ਅਗਸਤ ਨੂੰ ਜੱਥੇ ਸਮੇਤ ਰਾੜੇਵਾਲੇ ਸੰਤਾਂ ਦੇ ਅਸਥਾਨ ਤੇ ਪੁੱਜੇ। ਸੰਤ ਈਸ਼ਰ ਸਿੰਘ ਜੀ ਨੇ ਸੰਤਾਂ ਦਾ ਬਹੁਤ ਸਤਿਕਾਰ ਕੀਤਾ। ਇਲਾਕੇ ਦੀ ਸੰਗਤ ਦਾ ਭਾਰੀ ਇਕੱਠ ਸੀ ਗਿਆਨੀ ਸ਼ੇਰ ਸਿੰਘ ਨੇ ਕੀਰਤਨ ਕੀਤਾ। ਗੁਰਦੁਆਰੇ ਅੰਦਰ ਸੰਤਾਂ ਨੇ ਮੁਖਵਾਕ ਦੀ ਕਥਾ ਕੀਤੀ। ਸੰਤ ਈਸ਼ਰ ਸਿੰਘ ਜੀ ਨੇ ਵੀ ਸੰਗਤ 'ਚ ਬੈਠ ਕੇ ਕਥਾ ਸੁਣੀ। ਮਾਹਲ ਪੂੜਿਆਂ ਦਾ ਭੰਡਾਰਾ ਵਰਤਿਆ। ੩ ਵਜੇ ਪਿੰਡ ਵੱਡੀ ਘੁਦਾਣੀ ਪੁੱਜੇ। ਸਾਰੇ ਪਿੰਡ ਦੀ ਸੰਗਤ ਨੇ ਸੰਤਾਂ ਦਾ ਭਾਰੀ ਸੁਆਗਤ ਕੀਤਾ। ਸ਼ਾਮ ਦਾ ਦੀਵਾਨ ਸਜਾਇਆ। ਸੰਗਤਾਂ ਵਲੋਂ ਸੰਤਾਂ ਨੂੰ ਸਿਰੋਪਾਉ ਭੇਟ ਕੀਤਾ ਗਿਆ।

ਪਾ: ੬ ਦੇ ਗੁਰਦੁਆਰੇ ਦੇ ਦਰਸ਼ਨ ਕੀਤੇ ਗੁਰੂ ਕਾ ਚੋਲਾ, ਪੋਥੀ ਤੇ ਜੋੜੇ ਦੇ ਦਰਸ਼ਨ ਕਰਕੇ ਵਾਪਸ ਦੋਰਾਹੇ ਆ ਗਏ। ੨੩ ਨੂੰ ਦੋਰਾਹੇ ਮੰਡੀ ਤੋਂ ਤਲਵੰਡੀ ਖੁਰਦ ਪਹੁੰਚ ਗਏ ਪ੍ਰਬੰਧ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ ਤੇ ਸੰਤੋਖ ਸਿੰਘ ਨੇ ਸੰਗਤ ਨਾਲ ਮਿਲ ਕੇ ਕੀਤਾ। ਇਹ ਪਿੰਡ ਵੇਦਾਂਤੀ ਜੀ ਦਾ ਜਨਮ ਨਗਰ ਹੈ। ੨੭ ਨੂੰ ਸੰਤ ਮਹਿੰਦਰ ਸਿੰਘ ਜੀ ਹਰਖੋਵਾਲ ਵਾਲੇ ਅਤੇ ਡੁਮੇਲੀ ਦੇ ਸੰਤ ਹਰਬੰਸ ਸਿੰਘ, ਰਾਮਗੜ੍ਹ ਤੋਂ ਸੰਤ ਨੰਦ ਸਿੰਘ ਜੀ ਤੇ ਕਹਾਰਪੁਰ ਦੇ ਛੋਟੇ ਸੰਤ ਮਿਲਣ ਲਈ ਆਏ। ਮੰਗਲਾਂ ਸਬੰਧੀ ਚਲ ਰਹੇ ਵਾਦ ਵਿਵਾਦ ਬਾਰੇ ਆਪਸ ਵਿਚ ਵਿਚਾਰ ਵਟਾਂਦਰਾ ਕੀਤਾ। ਸ਼ਾਮ ਦਾ ਦੀਵਾਨ ਬਾਹਰ ਸੰਤਾਂ ਦੇ ਡੇਰੇ ਵਿਚ ਸਜਿਆ ੨੮ ਨੂੰ ਸੰਤੋਖ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਤੇ ਕਥਾ ਹੋਈ। ਇਥੇ ਹੀ ਜਲੇਬੀਆਂ ਦਾ ਭੰਡਾਰਾ ਵਰਤਿਆ। ੨੯ ਨੂੰ ਦੋਨੋਂ ਵਕਤ ਦੇ ਦੀਵਾਨ ਤੇ ਲੰਗਰ ਪਿੰਡ ਮੰਡਿਆਣੀ ਹੋਏ। ਸ਼ਾਮ ਨੂੰ ਨੀਵੀਂ ਤਲਵੰਡੀ ਆ ਗਏ। ੩੧ ਅਗਸਤ ਦੀ ਸ਼ਾਮ ਤੋਂ ੫ ਸਤੰਬਰ ਦੀ ਸੁਬ੍ਹਾ ਤੱਕ ਦੇ ਦੀਵਾਨ ਉਚੀ ਤਲਵੰਡੀ ਸਜਦੇ ਰਹੇ। ੫ ਨੂੰ ੧੧ ਪ੍ਰਾਣੀ ਗੁਰੂ ਵਾਲੇ ਬਣੇ। ਸ਼ਾਮ ਨੂੰ ਭਿੰਡਰੀਂ ਪਹੁੰਚ ਗਏ। ੭ ਦੀ ਸ਼ਾਮ ਤੇ ੮ ਦੀ ਸੁਬ੍ਹਾ ਦੇ ਦੋ ਦੀਵਾਨ ਕੋਕਰੀ ਕਲਾਂ ਕੀਤੇ। ੧੦, ੧੧ ਤੇ ੧੨ ਤਿੰਨ ਦਿਨ ਭਾਰੀ ਸਾਲਾਨਾ ਜੋੜ ਮੇਲਾ ਮਨਾਇਆ। ੧੧ ਸਤੰਬਰ ਨੂੰ ਮੰਗਲਾਂ ਬਾਰੇ ਸੰਤ ਸਮਾਜ ਦੀ ਮੀਟਿੰਗ ਹੋਈ। ਜੋ ੧੨ ਵਜੇ ਤੋਂ ਸ਼ਾਮ ਦੇ ੭ ਵਜੇ ਤੱਕ ਚੱਲੀ। ਸੰਤ ਸਮਾਜ ਵਿਚੋਂ ਪੰਜ ਪਿਆਰੇ ਚੁਣੇ ਗਏ। ੧. ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ, ੨. ਸੰਤ ਬਾਬਾ ਹਰੀ ਸਿੰਘ ਜੀ ਕਹਾਰਪੁਰੀਏ ਪ੍ਰਧਾਨ ਚੁਣੇ ਗਏ। ੩ ਸੰਤ ਈਸ਼ਰ ਸਿੰਘ ਜੀ ਰਾੜੇ ਵਾਲੇ। ੪. ਸੰਤ ਈਸ਼ਰ ਸਿੰਘ ਜੀ ਕਲੇਰਾਂ ਵਾਲੇ। ੫. ਸੰਤ ਭਗਵਾਨ ਸਿੰਘ ਜੀ ਰੇਰੂ ਸਾਹਿਬ ਵਾਲੇ। ਇਸ ਪੰਚਾਇਤ ਦੇ ਸਹਾਇਕ ੧. ਬਾਬਾ ਸੋਹਣ ਸਿੰਘ ਜੀ ਬਿਧੀ ਚੰਦੀਏ ੨. ਬਾਬਾ ਬਿਸ਼ਨ ਸਿੰਘ ਜੀ ਬਾਬਾ ਬਕਾਲਾ ੩. ਸੰਤ ਮਹਿੰਦਰ ਜੀ ਹਰਖੋਵਾਲ। ੪. ਸੰਤ ਮੇਲਾ ਸਿੰਘ ਜੀ ਬੇਗਾ ਪ੍ਰਧਾਨ ਨਿਰਮਲ ਮੰਡਲ। ੫. ਸੰਤ ਸਿੰਘ ਸੈਕਟਰੀ ਚੀਫ ਖਾਲਸਾ ਦੀਵਾਨ। ੬. ਸੰਤ ਵਿਸਾਖਾ ਸਿੰਘ ਜੀ ਕਿਸ਼ਨਪੁਰਾ। ੭. ਗਿਆਨੀ ਕਿਰਪਾਲ ਸਿੰਘ ਜੀ ਗਲੀ ਸਤੋਵਾਲੀ, ਜ਼ਿਲਾ ਅੰਮ੍ਰਿਤਸਰ। ੮. ਸੰਤ ਪੰਡਿਤ ਨਿਹਚਲ ਸਿੰਘ ਜਮਨਾ ਨਗਰ। ੯. ਸੰਤ ਨੰਦ ਸਿੰਘ ਰਾਮਗੜ੍ਹ। ੧੦. ਸੰਤ ਨਿਰੰਜਨ ਸਿੰਘ ਮੌਹੀ ਵਾਲੇ। ੧੧. ਗਿਆਨੀ ਨਰਿੰਜਨ ਸਿੰਘ ਪਟਿਆਲਾ। ੧੨. ਸੰਤ ਅਜੀਬ ਸਿੰਘ ਬੋਪਾਰਾਏ। ੧੩. ਸੰਤ ਮੀਹਾਂ ਸਿੰਘ ਸਿਆੜ ਵਾਲੇ। ੧੪. ਸੰਤ ਰਣ ਸਿੰਘ ਡੇਰਾ ਬਾਬਾ ਖੜਗ ਸਿੰਘ, ਅੰਮ੍ਰਿਤਸਰ। ੧੫. ਸੰਤ ਗੁਰਬਚਨ ਸਿੰਘ ਬਾਹੋ ਮਾਜਰਾ। ੧੬. ਬਾਬਾ ਤੇਜਾ ਸਿੰਘ ਡਬਲ ਐਮ. ਏ. ੧੭. ਜੈਥੇਦਾਰ ਬਚਿੱਤਰ ਸਿੰਘ ਰੇਰੂ ਸਾਹਿਬ। ੧੮. ਗਿਆਨੀ ਹਰਿਭਗਤ ਸਿੰਘ ਖਾਲਸਾ ਨੈਸ਼ਨਲ ਸਕੂਲ ਲੁਧਿਆਣਾ। ੧੯. ਸੰਤ ਸੰਤੋਖ ਸਿੰਘ ਰਾਗੀ। ੨੦. ਸੰਤ ਕ੍ਰਿਪਾਲ ਸਿੰਘ ਰੱਡੇ। ੨੧. ਰਾਗੀ ਬਲਵੰਤ ਸਿੰਘ ਕਿਲਾ ਰਾਇਪੁਰ। ੨੨. ਅਕਾਲੀ ਟਹਿਲ ਸਿੰਘ ਵੈਦਰਾਜ। ੨੩. ਸੰਤ ਮਾਨ ਸਿੰਘ ਨੰਗਲ। ੨੪. ਸੰਤ ਜਵਾਲਾ ਸਿੰਘ ਕਹਾਰਪੁਰ। ੨੫. ਸੰਤ ਇੰਦਰ ਸਿੰਘ ਭਿੰਡਰਾਂ ਵਾਲੇ। ੨੬. ਸੰਤ

ਕਰਤਾਰ ਸਿੰਘ ਪਠਲਾਵੇ ਵਾਲੇ। ੨੭. ਗੰਧਰਬ ਸੁਵਣ ਸਿੰਘ ਡੁਮੇਲੀ। ਸਾਰਿਆਂ ਦੀ ਫ਼ੋਟੋ ਲੁਹਾਈ। ਪੰਜ ਪੰਜ ਮਿੰਟ ਸਾਰਿਆਂ ਦੀਵਾਨ ਵਿਚ ਪ੍ਰਚਾਰ ਕੀਤਾ। ਪ੍ਰਸ਼ਾਦਾ ਛਕ ਕੇ ਅੱਗੇ ਚਲੇ ਗਏ। ੧੨ ਨੂੰ ਅਖੀਰਲੇ ਦਿਨ ਭਾਰੀ ਦੀਵਾਨ ਸਜਿਆ। ੧੩ ਨੂੰ ੪੫ ਮਾਈ ਭਾਈ ਨੇ ਅੰਮ੍ਰਿਤ ਪਾਨ ਕੀਤਾ। ੧੫ ਨੂੰ ਕਥਾ ਤੋਂ ਬਾਦ ਪੰਜ ਅਖੰਡ ਪਾਠਾਂ ਦੇ ਭੋਗ ਪਾਏ। ਜਲੇਬੀਆਂ ਦਾ ਭੰਡਾਰਾ ਅਤੁਟ ਵਰਤਿਆ। ੧੬ ਨੂੰ ਕਲਕੱਤੇ ਤੋਂ ਸਿੰਘ ਸਭਾ ਵਲੋਂ ਸਿੰਘ ਟੈਕਸੀ ਤੇ ਆਏ ਕਲਕੱਤੇ ਦਾ ਪ੍ਰੋਗਰਾਮ ਪੱਕਾ ਕਰਕੇ ਗਏ। ੧੭ ਨੂੰ ਦੁਸਾਂਝ ਪੁੱਜੇ ਪ੍ਰਬੰਧ ਬਾਬਾ ਹਰਦਿਤ ਸਿੰਘ ਨੇ ਆਪਣੇ ਘਰ ਕੀਤਾ। ੧੮ ਨੂੰ ੬੦ ਸਿੰਘਾਂ ਨੇ ਮੋਗੇ ਤੋਂ ਗੱਡੀ ਚੜ੍ਹਕੇ ਕਲਕੱਤੇ ਨੂੰ ਚਾਲੇ ਪਾਏ।

੧੯ ਨੂੰ ਬਾਕੀ ੬੦ ਸਿੰਘ ਦੋ ਬੱਸਾਂ ਤੇ ਜੋ ਕਲਕੱਤੇ ਤੋਂ ਆਈਆਂ ਸਨ ਸਵਾਰ ਹੋ ਕੇ ਚੱਲੇ, ਰਾਤ ਦਿੱਲੀ ਗੁਰਦੁਆਰਾ ਸੀਸ ਗੰਜ ਰਹੇ। ਸੰਤ ਕੁਝ ਸਿੰਘਾਂ ਸਮੇਤ ਕਾਰ ਤੇ ਗਏ। ਦਿਲੀ ਰਾਤ ਨੂੰ ਗੱਡੀ ਵਾਲੇ ੬੦ ਸਿੰਘ ਵੀ ਮਿਲ ਪਏ। ੨੦ ਨੂੰ ਦੋ ਬੱਸਾਂ ਤੇ ਕਾਰ ਨਾਲ ਅੱਧੇ ਅੱਧੇ ਸਿੰਘ ਕਰਕੇ ਦੋ ਵਾਰ ਦਿਲੀ ਦੇ ਸਾਰੇਇਤਿਹਾਸਕ ਗੁਰਦੁਆਰਿਆਂ ਦੀ ਯਾਤਰਾ ਕੀਤੀ। ਸ਼ਾਮ ਨੂੰ ੬੦ ਸਿੰਘ ਗੱਡੀ ਤੇ ਕਲਕੱਤੇ ਨੂੰ ਚੱਲ ਪਏ। ੨੧ ਨੂੰ ਸੰਤ ਜੀ ਤੇ ਦੋ ਮੋਟਰਾਂ ਤੇ ੬੦ ਸਿੰਘ ਦਿੱਲੀ ਤੋਂ ਕਾਹਨਪੁਰ ਜਾ ਪੁੱਜੇ। ਬਾਬਾ ਮੋਹਨ ਸਿੰਘ ਜੀ ਅਲੀਬੇਗ ਵਾਲੇ ਮਹਾਂਪੁਰਖਾਂ ਦੇ ਅਸਥਾਨ ਗੁਰਦੁਆਰਾ ਕੀਰਤਨ ਗੜ੍ਹ ਠਹਿਰੇ। ਪ੍ਰਸ਼ਾਦਾ ਛਕਿਆ ਆਰਾਮ ਕੀਤਾ। ਸ਼ਾਮ ਦੇ ਦੀਵਾਨ ਵਿੱਚ ਭਾਈ ਭਗਵਾਨ ਸਿੰਘ ਨੇ ਕੀਰਤਨ ਕੀਤਾ ਤੇ ਸੰਤ ਜੀ ਨੇ ਮੁਖ ਵਾਕ ਦੀ ਕਥਾ ਕੀਤੀ। ੨੨ ਨੂੰ ਸਬ੍ਹਾ ਦਾ ਦੀਵਾਨ ਕਰਕੇ ਪ੍ਰਸ਼ਾਦਾ ਛਕ ਕੇ ਵਿਦਾ ਹੋ ਕੇ ਸ਼ਾਮ ਦੇ ੫ ਵਜੇ ਪ੍ਰਾਗਰਾਜ ਤ੍ਰਿਬੇਣੀ ਤੇ ਜਾ ਇਸ਼ਨਾਨ ਕੀਤੇ। ਤਪ ਅਸਥਾਨ ਗੁਰਦੁਆਰਾ ਪਾ: ੯ ਦੀ ਯਾਤਰਾ ਕੀਤੀ ਤੇ ਉਤਾਰਾ ਗੁ: ਸਿੰਘ ਸਭਾ ਕੀਤਾ। ਸ਼ਾਮ ਦੇ ਦੀਵਾਨ 'ਚ ਕੀਰਤਨ ਭਾਈ ਭਗਵਾਨ ਸਿੰਘ ਨੇ ਤੇ ਮੁਖਵਾਕ ਦੀ ਕਥਾ ਸੰਤਾਂ ਨੇ ਕੀਤੀ। ੨੩ ਨੂੰ ਸੁਬ੍ਹਾ ਦੇ ਦੀਵਾਨ ਬਾਦ ਪ੍ਰਸ਼ਾਦਾ ਛਕ ਕੇ ਚਾਲੇ ਪਾਏ ਤੇ ਕਾਂਸ਼ੀ ਪੁੱਜੇ ਸਾਰੇ ਇਤਿਹਾਸਕ ਗੁਰਦੁਆਰਿਆਂ ਤੇ ਕਬੀਰ ਜੀ ਦੇ ਅਸਥਾਨ ਦੀ ਯਾਤਰਾ ਕੀਤੀ ਤੇ ਗੁਰੂ ਸਾਹਿਬ ਦੀਆਂ ਵਸਤਾਂ ਦੇ ਦਰਸ਼ਨ ਕੀਤੇ। ਚਾਲੇ ਪਾ ਕੇ ਸਸਰਾਮ ਪੁੱਜੇ ਗੁਰਦੁਆਰਾ ਚਾਚੇ ਫਗੂ ਦਾ ਘਰ ਦੇ ਦੀਦਾਰ ਕੀਤੇ। ਰਾਤ ਦੀ ਗੱਡੀ ਚੜ੍ਹ ਕੇ ਸੁਬ੍ਹਾ ੩ ਵਜੇ ਪਟਨਾ ਸਾਹਿਬ ਪਹੁੰਚੇ, ੨੪ ਨੂੰ ਇਸ਼ਨਾਨ ਕਰਕੇ ਤਖਤ ਸਾਹਿਬ ਉਪਰ ੧੧੧) ਦੀ ਦੇਗ ਕਰਾਈ ਸਾਰੇ ਸਿੰਘਾਂ ਨੇ ਆਪੋ ਆਪਣੇ ਵੱਲੋਂ ਦੇਗਾਂ ਕਰਾਈਆਂ। ਸੰਤਾਂ ਨੇ ਮੁਖਵਾਕ ਦੀ ਕਥਾ ਕੀਤੀ। ਦਿਨੇ ਸਾਰੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ਗੁਰੂ ਕੀਆਂ ਯਾਦਗਾਰਾਂ ਦੇਖੀਆਂ। ੨੫ ਨੂੰ ਚਾਲੇ ਪਾ ਕੇ ਮੋਟਰਾਂ ਤੇ ਦਿਨ ਦੇ ੧੨ ਵਜੇ ਬਰਧਵਾਨ ਪੁੱਜੇ। ਸ਼ਾਮ ਦੇ ਦੀਵਾਨ 'ਚ ਸੰਤਾਂ ਮੁਖ ਵਾਕ ਦੀ ਕਥਾ ਕੀਤੀ। ੨੬ ਸੁਬ੍ਹਾ ਦਾ ਦੀਵਾਨ ਕਰਕੇ ਲੰਗਰ ਛਕ ਕੇ ੯ ਵਜੇ ਚੱਲੇ ਤੇ ੧ ਵਜੇ ਗੁਰਦੁਆਰਾ ਜਗਤ ਸੁਧਾਰ ਕਲਕੱਤੇ ਪੁੱਜੇ। ਸੰਗਤਾਂ ਨੇ ਬਹੁਤ ਸਵਾਗਤ ਕੀਤਾ। ਸ਼ਾਮ ਦੇ ਦੀਵਾਨ 'ਚ ਸੰਤ ਜੀ ਨੇ ਕਥਾ ਕੀਤੀ। ੨੭ ਸੁਬ੍ਹਾ ਦਾ ਦੀਵਾਨ ਜਗਤ ਸੁਧਾਰ ਕਰਕੇ ਰਾਮਗੜੀਆ ਸੈਂਟਰਲ ਬੋਰਡ ਦੇ ਗੁਰਦੁਆਰੇ ਸਿੰਘਾਂ ਸਮੇਤ ਪੁੱਜੇ, ਬਾਬਾ ਪ੍ਰਤਾਪ ਸਿੰਘ ਨਾਮਧਾਰੀ ਦੀ ਯਾਦ 'ਚ ਪਾਠ ਦਾ ਭੋਗ ਪਿਆ। ਸੰਤਾਂ ਮੁਖਵਾਕ ਦੀ ਕਥਾ ਕੀਤੀ। ਵਾਪਸ ਜਗਤ ਸੁਧਾਰ ਆ ਕੇ ਸ਼ਾਮ ਦੇ ਦੀਵਾਨ 'ਚ ਕੀਰਤਨ ਹੋਇਆ ਸੰਤਾਂ ਕਥਾ ਕੀਤੀ। ੨੯ ਨੂੰ ਬਜਬਜ ਘਾਟ ਸ਼ਹੀਦਾਂ ਦੀ ਯਾਦਗਾਰ ਦੇ ਦਰਸ਼ਨ ਕੀਤੇ। ਸਾਰਾ ਜੱਥਾ ਬੱਸਾਂ ਤੇ ਗਿਆ। ਸੰਤਾਂ ਦੀ ਪ੍ਰੇਰਨਾ ਨਾਲ ਗੁ: ਜਗਤ ਸੁਧਾਰ ਵਿਖੇ ੧੩੫ ਅਖੰਡ ਪਾਠਾਂ ਦੀ ਲੜੀ ਸ਼ੁਰੂ ਕਰਨ ਦਾ ਸੰਗਤ ਅਤੇ ਪ੍ਰਬੰਧਕਾਂ ਵਲੋਂ ਫੈਸਲਾ ਕੀਤਾ ਗਿਆ ਇਸ ਲੜੀ ਦਾ ੧੦ ਅਕਤੂਬਰ ਨੂੰ ਪਹਿਲਾ ਅਖੰਡ ਪਾਠ ਸਰਦਾਰ ਗੁਪਾਲ ਸਿੰਘ ਆੜਤੀ ਨੇ ਅਰੰਭ ਕਰਵਾਇਆ। ੧੮ ਨੂੰ ਸੁਬ੍ਹਾ ਦੇ ਦੀਵਾਨ ਉਪਰੰਤ ਬੜੀ ਸਿੱਖ ਸੰਗਤ ਗੁਰਦੁਆਰੇ ਕਥਾ ਕੀਤੀ। ਪ੍ਰਬੰਧਕਾਂ ਵੱਲੋਂ ਸਿਰੋਪਾਉ ਤੇ ੧੧੦੦ ਰੁ: ਭੇਟ ਕੀਤੇ। ਮਾਇਆ ਗੁਰਦੁਆਰੇ ਨੂੰ ਵਾਪਸ ਮੋੜ ਦਿੱਤੀ। ਸੰਗਤਾਂ

ਵੱਲੋਂ ੧੩, ੦੦੦ ਰੁਪਏ ਦੀ ਉਗਰਾਹੀ ਹੋਈ। ਅੱਜ ਗਾਡਰਾਂ ਬੀੜਨੀਆਂ ਸਨ । ਪੰਜਾਂ ਪਿਆਰਿਆਂ 'ਚ ਇਮਾਰਤ ਦੀ ਪਹਿਲੀ ਇੱਟ ਸੰਤਾਂ ਨੇ ਰੱਖੀ। ਸ਼ਾਮ ਦਾ ਦੀਵਾਨ ਜਗਤ ਸੁਧਾਰ 'ਚ ਹੋਇਆ। ੧੫ ਨਵੰਬਰ ਨੂੰ ਅਵਤਾਰ ਗੁਰਪੁਰਬ ਗੁਰੂ ਨਾਨਕ ਸਾਹਿਬ ਵਾਲੇ ਦਿਨ ਪਹਿਲਾਂ ਗੁਰਦੁਆਰਾ ਗਰਚਾ 'ਚ ਕਥਾ ਕੀਤੀ। ਫਿਰ ਕਿਲੇ ਵਿੱਚ ਫੌਜੀ ਸਿੰਘਾਂ ਦੇ ਗੁਰਦੁਆਰੇ ੮ ਤੋਂ ੧੦ ਵਜੇ ਤੱਕ ਕਥਾ ਹੋਈ ਫਿਰ ਅਖੰਡ ਪਾਠਾਂ ਦੇ ਭੋਗ ਜਗਤ ਸੁਧਾਰ ਪਏ। ਪਾਰਕ ਵਿੱਚ ਭਾਰੀ ਦੀਵਾਨ ਸਜਿਆ। ਰਾਗੀ ਪੂਰਨ ਸਿੰਘ ਤਰਨ ਤਾਰਨ ਤੇ ਭੁਜੰਗੀ ਭਗਵਾਨ ਸਿੰਘ ਨੇ ਕੀਰਤਨ ਕੀਤਾ। ਬਾਦ 'ਚ ਸਰਦਾਰ ਪ੍ਰਤਾਪ ਸਿੰਘ ਕੈਰੋਂ ਮੁਖ ਮੰਤ੍ਰੀ ਪੰਜਾਬ ਗੁਰੂ ਜੀ ਦੇ ਜੀਵਨ ਤੇ ਬੋਲੇ। ਦਰਬਾਰਾ ਸਿੰਘ ਤੇ ਨਿਰੰਜਨ ਸਿੰਘ ਤਾਲਬ ਨੇ ਵੀ ਪ੍ਰਚਾਰ ਕੀਤਾ।

ਸੰਤਾਂ ਨੇ ਗੁਰੂ ਨਾਨਕ ਪ੍ਰਕਾਸ਼ 'ਚੋਂ ਗੁਰੂ ਸਾਹਿਬ ਜੀ ਦੇ ਅਵਤਾਰ ਦੀ ਕਥਾ ਕੀਤੀ, ਬੈਂਡ ਬਾਜਾ, ਫੁੱਲਾਂ ਦੀ ਵੱਰਖਾ ਤੇ ਖੁਸ਼ੀ ਦੇ ਗੋਲੇ ਛੱਡੇ। ੨੨ ਨਵੰਬਰ ਨੂੰ ਸਿੰਘ ਸਭਾ ਸ਼ਿਬਪੁਰ ਸ਼ਾਲੀਮਾਰ ਵਿਖੇ ਗੁਰੂ ਨਾਨਕ ਸਾਹਿਬ ਦੇ ਅਵਤਾਰ ਸਬੰਧੀ ਸਜੇ ਦੀਵਾਨ 'ਚ ਕਥਾ ਕੀਤੀ। ਮੋਤੀ ਬਾਗ ਦੇਖਕੇ ਵਾਪਸ ਆ ਕੇ ਸ਼ਾਮ ਦਾ ਦੀਵਾਨ ਜਗਤ ਸੁਧਾਰ ਕੀਤਾ। ੧੨ ਦਸੰਬਰ ਨੂੰ ਦੋ ਸਿੰਘਾਂ ਸਮੇਤ ਮੰਗਲਾਂ ਬਾਰੇ ਮੀਟਿੰਗ 'ਚ ਸ਼ਾਮਲ ਹੋਣ ਲਈ ਕਲਕੱਤੇ ਤੋਂ ਅੰਮ੍ਰਿਤਸਰ ਨੂੰ ਰਵਾਨਾ ਹੋਏ। ਮਗਰੋਂ ਕਥਾ ਗਿਆਨੀ ਮੋਹਣ ਸਿੰਘ ਜੀ ਕਰਦੇ ਰਹੇ।

**੧੯੬੦ ਈਸਵੀ :—**

੨ ਜਨਵਰੀ ਨੂੰ ੧੨੨ਵੇਂ ਅਖੰਡ ਪਾਠ ਦਾ ਭੋਗ ਪਿਆ। ੩ ਨੂੰ ੧੩ ਅਖੰਡ ਪਾਠ ਆਰੰਭ ਕੀਤੇ ੩ ਜਨਵਰੀ ਪੋਹ ਸੁਦੀ ਸੱਤਮੀ ਦੇ ਗੁਰਪੁਰਬ ਦਾ ਬਹੁਤ ਭਾਰੀ ਜਲੂਸ ਗੁਰਦੁਆਰਾ ਜਗਤ ਸੁਧਾਰ ਤੋਂ ਗੁ: ਬੜੀ ਸਿੱਖ ਸੰਗਤ ਤੱਕ ਕੱਢਿਆ। ੫ ਜਨਵਰੀ ਪਾ: ੧੦ਵੀਂ ਦੇ ਅਵਤਾਰ ਗੁਰਪਰਬ ਵਾਲੇ ਦਿਨ ੧੩ ਅਖੰਡ ਪਾਠਾਂ ਦੇ ਭੋਗ ਪਏ। ਅਖੰਡ ਪਾਠਾਂ ਦੀ ਲੜੀ ਸੰਪੂਰਨ ਹੋਈ ਕੁਲ ੧੩੫ ਅਖੰਡ ਪਾਠ ਹੋਏ। ਸੰਗਤਾਂ ਨੇ ਖੁਸ਼ੀਆਂ ਮਨਾਈਆਂ ਗੁਰਪੁਰਬ ਦਾ ਦਿਨ ਜਾਣ ਕੇ ਦੋਹਾਂ ਗੁਰਦੁਆਰਿਆਂ 'ਚ ਸੰਤਾਂ ਕਥਾ ਕੀਤੀ। ਬੜੀ ਸਿੱਖ ਸੰਗਤ ਦੀ ਬਣ ਰਹੀਂ ਨਵੀਂ ਇਮਾਰਤ ਲਈ ਸੰਤਾਂ ਵਲੋਂ ਕੀਤੀ ਅਪੀਲ ੩੩੦੦੦) ਰੁਪਏ ਇਕੱਤਰ ਹੋਏ। ੩੦ ਮਾਛੀ ਭਾਈ ਗੁਰੂ ਵਾਲੇ ਬਣੇ। ਗੁਰਦੁਆਰਾ ਜਗਤ ਸੁਧਾਰ ਰਾਤ ਦੇ ਦੀਵਾਨ 'ਚ ਸੰਤਾਂ ਦਸਮ ਪਾਤਸ਼ਾਹ ਦੇ ਅਵਤਾਰ ਧਾਰਨ ਦੀ ਕਥਾ ਇਤਿਹਾਸ 'ਚੋਂ ਕੀਤੀ। ਰਾਤ ਦੇ ਇਕ ਵਜੇ ਤੱਕ ਕੀਰਤਨ ਹੋਇਆ ਤੇ ਫਿਰ ਆਤਸ਼ਬਾਜੀ ਚੱਲੀ। ੮ ਨੂੰ ਦੀਵਾਨ ਵਿਚ ਸੰਤਾਂ ਨੇ ਸੰਗਤਾਂ ਤੋਂ ਵਿਦਾਇਗੀ ਮੰਗੀ। ਪ੍ਰਬੰਧਕਾਂ ਨੇ ਸੰਤਾਂ ਤੇ ਜੱਥੇ ਦੇ ਸਿੰਘਾਂ ਦਾ ਧੰਨਵਾਦ ਕੀਤਾ। ਸੰਤਾਂ ਨੂੰ ਸਿਰੋਪਾਉ ਮਾਇਆ ਤੇ ਪੰਜ ਸੌ ਰੁਪਏ ਦੀ ਸੋਨੇ ਦੀ ਮੁੱਠ ਵਾਲੀ ਸ੍ਰੀ ਸਾਹਿਬ ਭੇਟ ਕੀਤੀ। ਸੰਤਾਂ ਨੇ ਸਿਰੋਪਾਉ ਤੇ ਸ੍ਰੀ ਸਾਹਿਬ ਤਾਂ ਸੀਸ ਤੇ ਰਖ ਲਏ ਪਰ ਮਾਇਆ ਗੁਰਦੁਆਰੇ ਦੀ ਸੇਵਾ ਲਈ ਦੇ ਦਿੱਤੀ। ੯ ਨੂੰ ੪੦, ੫੦ ਕਾਰਾਂ 'ਚ ਸੰਗਤਾਂ ਜਲੂਸ ਦੀ ਸ਼ਕਲ ਵਿਚ ਸਟੇਸ਼ਨ ਤੱਕ ਵਿਦਾ ਕਰਨ ਆਈਆਂ। ਕਲਕੱਤੇ ਤੋਂ ਹਜ਼ੂਰ ਸਾਹਿਬ ਦੀ ਯਾਤਰਾ ਲਈ ੯ ਵਜੇ ਰਾਤ ਨੂੰ ਚੱਲੇ। ਰਸਤੇ 'ਚ ਟਾਟਾ ਨਗਰ ਦੀ ਸੰਗਤ ਸਟੇਸ਼ਨ ਤੇ ਦਰਸ਼ਨ ਕਰਨ ਲਈ ਆਈ। ੧੦ ਨੂੰ ੧੨ ਵਜੇ ਨਾਂਗਪੁਰ ਸਟੇਸ਼ਨ ਤੇ ਸ਼ਹਿਰ ਦੀਆਂ ਸੰਗਤਾਂ ਜੱਥੇ ਲਈ ਦੋਨੋਂ ਸਮੇਂ ਦਾ ਲੰਗਰ ਲੈ ਕੇ ਪੁਜੀਆਂ ਹੋਈਆਂ ਸਨ ਸਿੰਘਾਂ ਨੇ ਪ੍ਰਸ਼ਾਦਾ ਛਕਿਆ। ਸੰਗਤ ਨੇ ਮਹਾਂਪੁਰਖਾਂ ਦੇ ਦਰਸ਼ਨ ਕੀਤੇ । ਬਚਨ ਬਿਲਾਸ ਸੁਣੇ। ਡੱਬੇ ਬੰਬਈ ਦੀ ਗੱਡੀ ਨਾਲ ਜੁੜ ਗਏ। ਗੱਡੀ ਚਲ ਪਈ। ੧੧ ਨੂੰ ਅੰਮ੍ਰਿਤ ਵੇਲੇ ਤਿੰਨ ਵਜੇ ਮਨਮਾੜ ਉਤਰ ਕੇ ਬਾਬਾ ਨਿਧਾਨ ਸਿੰਘ ਵਲੋਂ ਬਣਾਏ ਗੁਰਦੁਆਰਾ ਗੁਪਤ ਸਰ ਵਿਖੇ ਇਸ਼ਨਾਨ ਤੇ ਆਰਾਮ ਕੀਤਾ। ਸੁਬ੍ਹਾ ਦੇ ਦੀਵਾਨ 'ਚ ਭਾਈ ਭਗਵਾਨ ਸਿੰਘ ਭੁਜੰਗੀ ਨੇ ਕੀਰਤਨ ਤੇ ਸੰਤਾਂ ਨੇ ਕਥਾ ਕੀਤੀ। ਪ੍ਰਸ਼ਾਦਾ ਛਕ ਕੇ ਗੱਡੀ ਚੜ੍ਹੇ। ਰਾਤ ਦੇ ੧੧ ਵਜੇ ਹਜ਼ੂਰ ਸਾਹਿਬ ੧੫੦ ਸਿੰਘਾਂ ਸਮੇਤ ਅਪੜੇ। ਗੁਰਦੁਆਰਾ ਲੰਗਰ

ਸਾਹਿਬ ਬਾਬਾ ਨਿਧਾਨ ਸਿੰਘ ਦੇ ਉਤਾਰਾ ਕੀਤਾ। ਸੇਵਾ ਤੇ ਪ੍ਰਬੰਧ ਬਾਬਾ ਹਰਨਾਮ ਸਿੰਘ ਨੇ ਕੀਤਾ। ੧੨ ਨੂੰ ਤਖ਼ਤ ਸਾਹਿਬ ਦੀ ਯਾਤਰਾ ਕੀਤੀ ਤੇ ਦੇਗਾਂ ਕਰਵਾਈਆਂ। ੧੨ ਨੂੰ ਤਖ਼ਤ ਸਾਹਿਬ ਵਿਖੇ ਸੰਤਾਂ ਨੇ ਕਥਾ ਕੀਤੀ। ਗੁਰਦੁਆਰਾ ਨਗੀਨਾ ਘਾਟ ਤੇ ਗੁਰਦੁਆਰਾ ਬੰਦਾ ਸਿੰਘ ਬਹਾਦਰ ਦੀ ਯਾਤਰਾ ਕੀਤੀ। ੧੩ ਨੂੰ ਗੁਰਦੁਆਰਾ ਹੀਰਾ ਘਾਟ ਤੇ ਗੁਰਦੁਆਰਾ ਮਾਤਾ ਸਾਹਿਬ ਦੇਵਾਂ ਦੀ ਯਾਤਰਾ ਕੀਤੀ। ਲੰਗਰ ਛਕਿਆ ਤੇ ਆਰਾਮ ਮਾਤਾ ਦੇ ਗੁਰਦੁਆਰੇ ਕੀਤਾ। ਸੇਵਾ ਨਿਹੰਗ ਸਿੰਘਾਂ ਨੇ ਕੀਤੀ। ੧੫ ਨੂੰ ਸ਼ਿਕਾਰ ਘਾਟ ਦੀ ਯਾਤਰਾ ਕਰਕੇ ਵਾਪਸ ਮਾਤਾ ਜੀ ਦੇ ਗੁਰਦੁਆਰੇ ਆ ਰਹੇ। ਦੋਨੋਂ ਦਿਨ ਕੀਰਤਨ ਅਤੇ ਕਥਾ ਇੱਥੇ ਹੀ ਕਰਦੇ ਰਹੇ। ੧੬ ਦਾ ਸੁਬ੍ਹਾ ਦਾ ਦੀਵਾਨ ਕਰਕੇ ਪ੍ਰਸ਼ਾਦਾ ਛਕ ਕੇ ਚਾਲਾ ਪਾ ਕੇ ਸੱਚਖੰਡ ਗੁਰਦੁਆਰਾ ਲੰਗਰ ਸਾਹਿਬ ਆਸਨਾ ਤੇ ਆ ਗਏ।

੩ ਫਰਵਰੀ ਤੱਕ ਸੁਬ੍ਹਾ ਮੁਖਵਾਕ ਦੀ ਕਥਾ ਸੱਚਖੰਡ ਅਤੇ ਸ਼ਾਮ ਦੀ ਸੰਥਾ ਕਥਾ ਬਾਬਾ ਨਿਧਾਨ ਸਿੰਘ ਦੇ ਗੁਰਦੁਆਰਾ ਲੰਗਰ ਸਾਹਿਬ 'ਚ ਕਰਦੇ ਰਹੇ। ੩ ਨੂੰ ਤਖ਼ਤ ਸ੍ਰੀ ਸੱਚਖੰਡ ਵੱਲੋਂ ਕੀਮਖਾਬ ਦਾ ਦੁਸ਼ਾਲਾ ਸਿਰੋਪਾਉ ਬਖਸ਼ਿਆ ਗਿਆ, ਹੋਰ ਮੁਖੀ ਸਿੰਘਾਂ ਤੇ ਰਾਗੀ ਸਿੰਘਾਂ ਨੂੰ ਵੀ ਸਿਰੋਪਾਉ ਬਖਸ਼ੇ। ਸ਼ਾਮ ਨੂੰ ਗੁਰਦੁਆਰਾ ਲੰਗਰ ਸਾਹਿਬ ਵੀ ਸਿਰੋਪਾਉ ਬਖਸ਼ੇ ਗਏ। ੪ ਨੂੰ ਸੰਤ ਕੁਝ ਸਿੰਘਾਂ ਸਮੇਤ ਔਰੰਗਾਬਾਦ ਸਿੰਘ ਸਭਾ ਪੁੱਜੇ ਤੇ ਜੱਥਾ ਮਨਮਾੜ ਪਹੁੰਚ ਗਿਆ। ਸੰਤ ੫ ਨੂੰ ਦੀਵਾਨ ਕਰਕੇ ਸ਼ਾਮ ਨੂੰ ਮਨਮਾੜ ਪੁੱਜ ਗਏ ੬ ਨੂੰ ਗੱਡੀ ਤੇ ਚੜ੍ਹ ਕੇ ਚੱਲੇ, ਦਿਨ ਦਾ ਪ੍ਰਸ਼ਾਦਾ ਅਟਾਰਨੀ ਦੀ ਸੰਗਤ ਨੇ ਅਤੇ ਸ਼ਾਮ ਦਾ ਝਾਂਸੀ ਦੇ ਫ਼ੌਜੀਆਂ ਨੇ ਸਟੇਸ਼ਨ ਤੇ ਹੀ ਛਕਾਇਆ। ੧੧ ਵਜੇ ਤੱਕ ਗੁਆਲੀਅਰ ਪੁੱਜੇ। ੭ ਨੂੰ ਗੁਰੂ ਨਾਨਕਸਰ ਫੂਲ ਬਾਗ ਵਿਖੇ ਸੰਤਾਂ ਨੇ ਕਥਾ ਕੀਤੀ। ਕਿਲ੍ਹੇ 'ਚ ਗੁਰਦੁਆਰਾ ਬੰਦੀ ਛੋੜ ਪਾ: ੬ ਦੀ ਯਾਤਰਾ ਸਾਰੇ ਜੱਥੇ ਸਮੇਤ ਕੀਤੀ। ਰਾਤ ਦੀ ਕਥਾ ਵੀ ਗੁਰਦੁਆਰਾ ਪਾ: ੧ 'ਚ ਕੀਤੀ। ੮ ਨੂੰ ਗੁਆਲੀਅਰ ਤੋਂ ਜੱਥੇ ਸਮੇਤ ਆਗਰੇ ਪੁੱਜੇ। ਗੁਰਦੁਆਰਾ ਮਾਈ ਥਾਨ ਦੇ ਦਰਸ਼ਨ ਕੀਤੇ ਤੇ ਤਾਜ ਮਹੱਲ ਦੇਖਿਆ। ਰਾਤ ਨੂੰ ਗੱਡੀ ਚੜ੍ਹੇ, ੯ ਨੂੰ ਸੁਬ੍ਹਾ ੫ ਵਜੇ ਦਿੱਲੀ ਗੁਰਦੁਆਰਾ ਸੀਸ ਗੰਜ ਪੁੱਜੇ। ਜੱਥਾ ਗੁਰਦੁਆਰੇ ਹੀ ਰਿਹਾ। ਸੰਤਾਂ ਨੇ ਪੰਜਾਂ ਸਿੰਘਾਂ ਸਮੇਤ ਸਰਦਾਰ ਹਰਨਾਮ ਸਿੰਘ ਲਾਇਲਪੁਰੀ ਦੀ ਕੋਠੀ ਅਰਾਮ ਕੀਤਾ। ੧੦ ਨੂੰ ਸੰਤਾਂ ਨੇ ਸ਼ਾਮ ਦੀ ਕਥਾ ਗੁਰਦੁਆਰਾ ਸੀਸ ਗੰਜ ਕੀਤੀ। ਜੱਥਾ ਗੱਡੀ ਚੜ੍ਹ ਕੇ ਪੰਜਾਬ ਨੂੰ ੬ ਵਜੇ ਸ਼ਾਮ ਚੱਲ ਪਿਆ। ੧੧ ਨੂੰ ਸਿੰਘ ਪਿੰਡ ਰੋਡੇ ਪਹੁੰਚ ਗਏ। ਪ੍ਰਬੰਧ ਸੰਤ ਕ੍ਰਿਪਾਲ ਸਿੰਘ ਜੀ ਨੇ ਕੀਤਾ। ਸੰਤ ਰਾਤ ਨੂੰ ਦਿੱਲੀ ਤੋਂ ਗੱਡੀ ਚੜ੍ਹੇ। ੧੨ ਨੂੰ ਦੋਰਾਹੇ ਗੁਰਦੁਆਰਾ ਸਿੰਘ ਸਭਾ ਵਿਖੇ ਮਹੀਨੇ ਦੀ ਕਥਾ ਕੀਤੀ। ਉਪਰੰਤ ਰਾੜੇ ਸਾਹਿਬ ਮੰਗਲਾਂ ਬਾਰੇ ਮੀਟਿੰਗ 'ਚ ਸ਼ਾਮਲ ਹੋਏ, ਰਾਤ ਨੂੰ ਵਾਪਸ ਦੋਰਾਹੇ ਸਰਦਾਰ ਅਰਜਨ ਸਿੰਘ ਠੇਕੇਦਾਰ ਦੀ ਕੋਠੀ ਰਹੇ। ੧੩ ਨੂੰ ਬੋਪਾਰਾਇ ਜਲੂਸ 'ਚ ਸ਼ਾਮਲ ਹੋਏ ੧੪ ਨੂੰ ਸਾਲਾਨਾ ਜੋੜ ਮੇਲੇ ਸਮੇਂ ਕਥਾ ਕੀਤੀ। ੧੫ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਏ ਮਹਾਂਵਾਕ ਦੀ ਕਥਾ ਕੀਤੀ ਸ਼ਾਮ ਨੂੰ ਦੀਵਾਨ ਦਾ ਭੋਗ ਪਿਆ। ਅੰਮ੍ਰਿਤ ਛਕਾ ਕੇ ੩੬ ਪ੍ਰਾਣੀ ਗੁਰੂ ਵਾਲੇ ਬਣਾਏ। ੧੬ ਨੂੰ ਸ਼ਾਮ ਦਾ ਦੀਵਾਨ ਮਲਕ ਕੀਤਾ। ੧੭ ਨੂੰ ਅਖਾੜੇ ਤੇ ੧੮ ਨੂੰ ਕੋਕਰੀ ਦੀਵਾਨ ਕਰਕੇ ਰਾਤ ਨੂੰ ਭਿੰਡਰੀਂ ਪੁੱਜ ਗਏ। ੧੯ ਨੂੰ ਲੁਧਿਆਣੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੂੰ ਮਿਲ ਕੇ ਦੋਰਾਹੇ ਜਾ ਰਹੇ। ੨੦ ਨੂੰ ਸੰਤ ਸਮਾਜ ਦੀ ਇਕੱਤਰਤਾ ਵਿਚ ਫ਼ੈਸਲਾ ਕੀਤਾ ਕਿ ਮੰਗਲ ਦਮਦਮੀ ਬੀੜ ਮੁਤਾਬਕ ਛਾਪੇ ਜਾਣ। ੨੧ ਨੂੰ ਰੋਡੇ ਜੱਥੇ 'ਚ ਪੁਜੇ, ਦੋਨੋਂ ਸਮੇਂ ਦੀ ਕਥਾ ਕੀਤੀ। ਸੰਤਾਂ ਦੇ ਆਉਣ ਤੱਕ ਕਥਾ ਗਿਆਨੀ ਮੋਹਣ ਸਿੰਘ ਜੀ ਜਾਂ ਗਿਆਨੀ ਵੀਰ ਸਿੰਘ ਜੀ ਮੱਦੋਕੇ ਕਰਦੇ ਰਹੇ। ੩ ਮਾਰਚ ਨੂੰ ਸੰਤ ਅਰਜਨ ਸਿੰਘ ਨਮਿੱਤ ਅਖੰਡ ਪਾਠ ਦਾ ਭੋਗ ਪਿਆ ਕਥਾ ਹੋਈ ਮਹੰਤ ਕਰਤਾਰ ਸਿੰਘ ਨੇ ਸੰਗਤ ਨੂੰ ਭੰਡਾਰਾ ਛਕਾਇਆ। ੪ ਨੂੰ ਪੰਥ ਪ੍ਰਕਾਸ਼ ਦੀ ਕਥਾ ਦਾ ਭੋਗ ਪਿਆ। ੯ ਨੂੰ ਚੰਨਣ ਸਿੰਘ ਸੇਖਾ ਨੇ ੧੧੦੦) ਰੁਪਏ ਦਾ ਲਾਊਡ ਸਪੀਕਰ ਜੱਥੇ ਨੂੰ ਅਰਦਾਸ ਕਰਵਾਇਆ। ੧੧, ੧੨, ੧੩ ਤਿੰਨ

ਦਿਨ ਭਾਰੀ ਸਾਲਾਨਾ ਜੋੜ ਮੇਲਾ ਮਨਾਇਆ। ੧੩ ਨੂੰ ੧੩ ਅਖੰਡ ਪਾਠਾਂ ਦੇ ਭੋਗ ਪਾਏ । ਸੰਤਾਂ ਕਥਾ ਕੀਤੀ। ੨੦ ਪ੍ਰਾਣੀ ਗੁਰੂ ਵਾਲੇ ਬਣੇ। ੧੪ ਨੂੰ ਚਾਲੇ ਪਾ ਕੇ ਮੋਗੇ ਰਾਹੀਂ ਫੇਰੂ ਸ਼ਹਿਰ ਨੇੜੇ ਪਿੰਡ ਭੁੜਾਣਾ ਪੁੱਜੇ, ਪ੍ਰਬੰਧ ਨਿਰਮਲ ਸਿੰਘ ਨੇ ਸੰਗਤ ਨਾਲ ਮਿਲ ਕੇ ਕੀਤਾ ੨੩ ਮਾਰਚ ਤੱਕ ਭੁੜਾਣੇ ਨਗਰ ਹੀ ਰਹੇ। ੨੪ ਨੂੰ ਸੂਬਾ ਦਾ ਦੀਵਾਨ ਪਿੰਡ ਸੂਰ ਸਿੰਘ ਕੀਤਾ ਪ੍ਰਬੰਧ ਭਾਗ ਸਿੰਘ ਤੇ ਸੰਗਤ ਨੇ ਕੀਤਾ। ਸ਼ਾਮ ਦਾ ਦੀਵਾਨ ਪਿੰਡ ਸੱਦੂਵਾਲ ਹੋਇਆ ਪ੍ਰਬੰਧ ਭਗਤ ਉਜਾਗਰ ਸਿੰਘ ਨੇ ਕੀਤਾ। ੨੮ ਤੱਕ ਸੱਦੂਵਾਲੇ ਰਹੇ।

੨੭ ਨੂੰ ਪੰਜ ਅਖੰਡ ਪਾਠਾਂ ਦੇ ਭੋਗ ਪਏ ਕਥਾ ਸੰਤਾਂ ਨੇ ਕੀਤੀ। ੪ ਸਿੰਘ ਲੈ ਕੇ ਅੰਮ੍ਰਿਤਸਰ ਪੁੱਜੇ। ੨੮ ਨੂੰ ਕਮੇਟੀ ਨਾਲ ਮੰਗਲਾਂ ਬਾਰੇ ਗਲਬਾਤ ਕੀਤੀ। ੨੯ ਨੂੰ ਸੰਤ ਧੀਰੇ ਪੱਤ੍ਰੇ ਪੁੱਜ ਗਏ। ਜੱਥਾ ੨੮ ਦੀ ਸ਼ਾਮ ਨੂੰ ਪੁੱਜ ਗਿਆ ਸੀ। ੩੧ ਨੂੰ ਗੁਰਦੁਆਰਾ ਨਵਾਂ ਬਣਾਉਣ ਦੀ ਸੰਤਾਂ ਅਪੀਲ ਕੀਤੀ। ਤਿੰਨ ਹਜ਼ਾਰ ਰੁਪਏ ਉਗਰਾਹੀ ਹੋਈ। ਦੋ ਸੌ ਪੰਝੀ ਰੁਪਏ ਸੰਤਾਂ ਆਪਣੇ ਕੋਲੋਂ ਦਿੱਤੇ। ੧ ਅਪਰੈਲ ਸੂਬਾ ਦਾ ਦੀਵਾਨ ਤੇ ਜਲੇਬੀਆਂ ਦਾ ਭੰਡਾਰਾ ਛਕ ਕੇ ਸ਼ਾਮ ਦਾ ਦੀਵਾਨ ਹਰੀ ਹਰ ਝੋਕ ਕੀਤਾ, ਪ੍ਰਬੰਧ ਭਾਈ ਸੋਹਣ ਸਿੰਘ ਨੇ ਕੀਤਾ। ੨ ਦੀ ਸ਼ਾਮ ਦਾ ਦੀਵਾਨ ਛੋਟੇ ਸਭਰਾ ਹੋਇਆ । ੩ ਦਾ ਸ਼ਾਮ ਦਾ ਦੀਵਾਨ ਵੱਡੇ ਸਭਰਾ ਕੀਤਾ ਪ੍ਰਬੰਧ ਭਾਈ ਬੂੜ ਸਿੰਘ ਨੇ ਕੀਤਾ। ੬ ਸ਼ਾਮ ਨੂੰ ਭੂਰੇ ਪੁਰਾਣੇ ਪੁੱਜੇ ਪ੍ਰਬੰਧ ਕਰਤਾਰ ਸਿੰਘ, ਸ਼ਿੰਗਾਰਾ ਸਿੰਘ, ਸੁਰਜੀਤ ਸਿੰਘ, ਹਰਨਾਮ ਸਿੰਘ ਨੇ ਕੀਤਾ।

**ਅੰਮ੍ਰਿਤਸਰ**–੧੨ ਦੀ ਸ਼ਾਮ ਨੂੰ ਸਾਰਾ ਜੱਥਾ ਮੋਟਰਾਂ ਤੇ ਅੰਮ੍ਰਿਤਸਰ ਮਾਹਣਾ ਸਿੰਘ ਦੀ ਧਰਮਸਾਲਾ ਪੁੱਜਾ। ਪ੍ਰਬੰਧ ਭਾਈ ਕਰਮ ਸਿੰਘ ਗੜ੍ਹਵਈ ਤੇ ਸਰਦਾਰ ਸੁੰਦਰ ਸਿੰਘ ਦੇ ਪ੍ਰਵਾਰ ਨੇ ਕੀਤਾ। ੧੫ ਨੂੰ ਸੰਤਾਂ ਨੇ ੧੩੦੦ ਰੁਪਏ ਦੇਗ ਦੀ ਸ੍ਰੀ ਹਰਿਮੰਦਰ ਸਾਹਿਬ ਕਰਵਾਈ। ਦੁਪਹਿਰ ਬਾਦ ਮਜੀਠਾ ਰੋਡ ਤੇ ਚੀਫ ਖਾਲਸਾ ਦੀਵਾਨ ਦੇ ਸੱਦੇ ਤੇ ਸੰਤ ਸਿੰਘ ਦੇ ਮਕਾਨ ਤੇ ਮੰਗਲਾਂ ਬਾਰੇ ਮੀਟਿੰਗ ਹੋਈ। ਕਮੇਟੀ ਨਾਲ ਗਲਬਾਤ ਕਰਨ ਲਈ ਪੰਜ ਚੁਣੇ ਵਿਦਵਾਨਾਂ ਵਿੱਚ ਇੱਕ ਸੰਤ ਜੀ ਸਨ। ਸ਼ਾਮ ਨੂੰ ਸੰਤ ਪੰਜ ਸਿੰਘਾਂ ਸਮੇਤ ਕਾਹਨਪੁਰ ਨੂੰ ਚਲੇ ਗਏ। ੧੯ ਨੂੰ ਵਾਪਸ ਆ ਗਏ। ੨੧ ਨੂੰ ਉਹ ਘੋੜਾ, ਗੱਡੀ ਚੜ੍ਹਾਇਆ ਜਿਹੜਾ ਸ੍ਰੀ ਹਜ਼ੂਰ ਸਾਹਿਬ ਭੇਟਾ ਕਰਨ ਲਈ ਵਿਸਾਖੀ ਵਾਲੇ ਦਿਨ ਸੰਤਾਂ ਨੇ ਮੰਡੀ 'ਚੋਂ ਖਰੀਦਿਆ ਸੀ। ੨੫ ਨੂੰ ੧੩ ਅਖੰਡ ਪਾਠਾਂ ਦੇ ਭੋਗ ਪਾਏ ਅਤੁਟ ਲੰਗਰ ਵਰਤਿਆ ਸਾਰੇ ਸਿੰਘ ਸਾਹਿਬਾਨ, ਸ਼ਹਿਰ ਦੀ ਸੰਗਤ, ਕਮੇਟੀ ਦਾ ਸਟਾਫ਼ ਤੇ ਸ਼ਹਿਰ ਦੇ ਡੇਰੇਦਾਰ ਮਹੰਤ ਸ਼ਾਮਲ ਹੋਏ। ੨੯ ਨੂੰ ਸੰਤਾਂ ਦੀ ਦੇਹ ਅਰੋਗਤਾ ਲਈ ਇਕ ਹਜ਼ਾਰ ਰੁਪਏ ਦੀ ਦੇਗ ਸ੍ਰੀ ਹਰਿਮੰਦਰ ਸਾਹਿਬ ਕਰਵਾਈ। ਅਖੰਡ ਪਾਠ ਦਾ ਭੋਗ ਪਿਆ। ੩੦ ਨੂੰ ਦੋ ਸੌ ਰੁਪਏ ਕੜਾਹ ਪ੍ਰਸ਼ਾਦ ਦੀ ਦੇਗ ਹਿਤ ਸ੍ਰੀ ਹਜ਼ੂਰ ਸਾਹਿਬ ਭੇਜੇ।

**ਮੋਰਚਾ**–੫ ਮਈ ਨੂੰ ਮੰਗਲ ਦਰੁਸਤ ਕਰਾਉਣ ਹਿਤ ਸ਼ਾਂਤ ਮਈ ਮੋਰਚੇ ਦਾ ਐਲਾਨ ਕੀਤਾ ਇਹ ਮੋਰਚਾ ਸੰਤ ਸਮਾਜ ਵੱਲੋਂ ਸੀ ਜਿਸ ਦਾ ਸਹਾਇਕ ਚੀਫ਼ ਖਾਲਸਾ ਦੀਵਾਨ ਵੀ ਸੀ। ੭ ਨੂੰ ਅਖੰਡ ਪਾਠ ਦੇ ਭੋਗ ਉਪਰੰਤ ਪੰਜ ਸਿੰਘ ਭੁਖ ਹੜਤਾਲ ਤੇ ਬੈਠੇ। ੧. ਭਾਈ ਸੰਤ ਸਿੰਘ ਗੁੰਬੀ ਬਿਧੀਚੰਦੀਆ ੨. ਪ੍ਰੀਤਮ ਸਿੰਘ ਦਮਦਮੀਆ। ੩. ਹਰੀ ਸਿੰਘ ਬੁੱਢਾ ਦਲ, ੪. ਅਜੈਬ ਸਿੰਘ ਨਿਹੰਗ ਸਿੰਘ। ੫. ਜੋਗਿੰਦਰ ਸਿੰਘ ਖਾਲਸਾ। ਇਨ੍ਹਾਂ ਪੰਜਾਂ ਸਿੰਘਾਂ ਦੇ ਗਲ ਵਿੱਚ ਖੱਟੇ ਪਰਨੇ ਤੇ ਫੁੱਲਾਂ ਦੇ ਹਾਰ ਪਾਏ ਗਏ। ਅੱਗੇ ਪੰਜੇ ਸਿੰਘ ਪਿੱਛੇ ਸਾਰੀ ਸੰਗਤ ਪਹਿਲਾਂ ਸ੍ਰੀ ਅਕਾਲ ਤਖਤ ਸਾਹਿਬ ਤੇ ਫਿਰ ਸ੍ਰੀ ਹਰਿਮੰਦਰ ਸਾਹਿਬ ਅਰਦਾਸ ਕਰਕੇ ਤੇਜਾ ਸਿੰਘ ਸਮੁੰਦਰੀ ਹਾਲ ਦੇ ਸਾਹਮਣੇ ਸੜਕ ਵਿੱਚ ਧਰਨਾ ਮਾਰ ਕੇ ਬੈਠ ਗਏ। ੭ ਮਈ ਨੂੰ ਮਾਸਟਰ ਤਾਰਾ ਸਿੰਘ, ਸੰਤ ਫਤਹਿ ਸਿੰਘ, ਤੇ ਅਜੀਤ ਸਿੰਘ ਬਾਲਾ ਨੇ ਸੰਤ ਸਮਾਜ ਦੀਆਂ ਮੰਗਾਂ ਮੰਨ ਲਈਆਂ, ਰਾਤ ਦੇ ੮ ਵਜੇ ਸਿੰਘ ਉਠਾ ਲਏ। ਮੋਰਚਾ ਫਤਹਿ ਹੋ ਗਿਆ। ੧੫ ਨੂੰ ਅੰਮ੍ਰਿਤਸਰ ਤੋਂ ਚੱਲੇ।

ਨਾਭਾ ਸਾਹਿਬ–੧੬ ਨੂੰ ਨਾਭਾ ਸਾਹਿਬ ਪੁੱਜੇ। ਦੀਵਾਨ ਗੁ: ਪਾ: ੯ ਤੇ ੧੦ 'ਚ ਸਜਦੇ ਰਹੇ।

ਪ੍ਰਬੰਧ ਮਾਤਾ ਹਰਬੰਸ ਕੌਰ ਨੇ ਕੀਤਾ। ੨੯ ਨੂੰ ਪੰਜ ਅਖੰਡ ਪਾਠਾਂ ਤੇ ੪ ਸਹਜ ਪਾਠਾਂ ਦੇ ਭੋਗ ਪਾਏ। ਕਥਾ 'ਚ ਸੰਤਾਂ ਨੇ ਪਾ: ੫ ਦੀ ਸ਼ਹੀਦੀ ਦਾ ਪ੍ਰਸੰਗ ਇਤਿਹਾਸ ਚੋਂ ਸੁਣਾਇਆ। ਕੀਰਤਨ ਭਗਵਾਨ ਸਿੰਘ ਭੁਜੰਗੀ ਨੇ ਕੀਤਾ। ਗਿਆਨੀ ਵੀਰ ਸਿੰਘ ਨੇ ਵਾਕ ਦੀ ਕਥਾ ਕੀਤੀ। ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਲੱਗੇ ਮੋਰਚੇ 'ਚ ਸੰਤਾਂ ਵਲੋਂ ਭੇਜਿਆ ੧੬ ਸਿੰਘਾਂ ਦਾ ਜਥਾ ੧੦ ਜੂਨ ਨੂੰ ਮੰਜੀ ਸਾਹਿਬ ਅੰਮ੍ਰਿਤਸਰ ਤੋਂ ਗ੍ਰਿਫਤਾਰ ਹੋਇਆ। ੧੫ ਨੂੰ ਗੁ: ਪਾ: ੮ ਪੰਜੋਖਰਾ ਸਾਹਿਬ ਪੁੱਜੇ। ਪ੍ਰਬੰਧ ਬਾਬਾ ਮੇਹਰ ਸਿੰਘ ਤੇ ਸੰਗਤ ਨੇ ਕੀਤਾ। ੨੬ ਨੂੰ ਦੋ ਅਖੰਡ ਪਾਠਾਂ ਦੇ ਭੋਗ ਪਏ। ੧੬ ਪ੍ਰਾਣੀ ਗੁਰੂ ਕੇ ਜਹਾਜ਼ੇ ਚੜ੍ਹੇ। ੧੫ ਜੁਲਾਈ ਨੂੰ ਨੀਵੀਂ ਤਲਵੰਡੀ ਜੱਥੇ ਸਮੇਤ ਪੁੱਜੇ ਪ੍ਰਬੰਧ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਨੇ ਕੀਤਾ। ੧੬ ਨੂੰ ਦੋ ਅਖੰਡ ਪਾਠਾਂ ਦੇ ਭੋਗ ਪਾਏ ਸੰਗ੍ਰਾਂਦ ਦਾ ਦਿਨ ਸੀ ਜਿਸ ਕਰਕੇ ਮਹੀਨੇ ਦੀ ਕਥਾ ਸੰਤਾਂ ਨੇ ਕੀਤੀ। ੧੭ ਨੂੰ ੧੬ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। ਸ਼ਾਮ ਨੂੰ ਢੁੱਡੀਕੇ ਪੁੱਜੇ ਪ੍ਰਬੰਧ ਬਾਬਾ ਮੁਕੰਦ ਸਿੰਘ ਤੇ ਸੰਗਤ ਨੇ ਕੀਤਾ। ਦੋਨੋਂ ਸਮੇਂ ਦੀਵਾਨ ਗੁਰਦੁਆਰਾ ਛਾਉਣੀ 'ਚ ਸਜਦੇ ਰਹੇ। ੨੩ ਨੂੰ ਮਸਿਆ ਤੇ ਕਥਾ ਗੁਰੂ ਸਰ ਮੱਦੋਕੇ ਕੀਤੀ। ਸ਼ਾਮ ਦਾ ਦੀਵਾਨ ਛਾਉਣੀ ਗੁਰਦੁਆਰਾ ਢੁਡੀਕੇ ਹੋਇਆ। ੨੭ ਨੂੰ ਭਿੰਡਰਕਲਾਂ ਸਕੂਲ ਵਿੱਚ ਇਕੱਠ ਕਰਕੇ ਸਕੂਲ ਦੇ ਚੁਫੇਰੇ ਮਿੱਟੀ ਪੁਆਈ। ਮਾਸਟਰਾਂ ਨੇ ਸੰਤਾਂ ਤੋਂ ਬੱਚਿਆਂ ਨੂੰ ਇਨਾਮ ਦੁਆਏ। ਸ਼ਾਮ ਨੂੰ ਢੁੱਡੀਕੇ ਪੁੱਜੇ ਦੀਵਾਨ ਕੀਤਾ। ੨੮ ਨੂੰ ਸ਼ਾਮ ਦੇ ਦੀਵਾਨ ਵਿਚ ਵਿਦਾਇਗੀ ਸਮੇਂ ਸਰਦਾਰਾ ਸਿੰਘ ਨੇ ਸਿਰੋਪਾ ਤੇ ਦੋ ਸੌ ਰੁਪਏ ਭੇਟ ਕੀਤੇ। ੨੯ ਨੂੰ ਗੁਰੂ ਸਰ ਮਦੋਕੇ ਪ੍ਰੋਗਰਾਮ ਸ਼ੁਰੂ ਕੀਤਾ। ੩੧ ਜੁਲਾਈ ਤੇ ੧, ੨ ਅਗਸਤ ਸਾਲਾਨਾ ਜੋੜ ਮੇਲੇ ਦਾ ਭਾਰੀ ਇਕੱਠ ਹੋਇਆ। ੩ ਨੂੰ ੨੧ ਮਾਈ ਭਾਈ ਗੁਰੂ ਵਾਲੇ ਬਣੇ। ੧੬ ਨੂੰ ਸਰਦਾਰ ਰਤਨ ਸਿੰਘ ਦੇ ਘਰ ਦੋ ਅਖੰਡ ਪਾਠਾਂ ਦਾ ਭੋਗ ਤੇ ਦੋਨੇ ਦਿਨ ਲੰਗਰ ਹੋਇਆ।

**ਦਾਉਧਰ**—੧੭ ਤੋਂ ਜੱਥਾ ਦਾਉਧਰ ਪੁੱਜਾ। ਭਾਈ ਪੂਰਨ ਸਿੰਘ ਭਾਈ ਜਗੀਰ ਸਿੰਘ ਨੇ ਦੋਨੋਂ ਵਕਤ ਦਾ ਲੰਗਰ ਦਾ ਪ੍ਰਬੰਧ ਆਪਣੇ ਘਰ ਹੀ ਕੀਤਾ। ਕਥਾ ਕੀਰਤਨ ਦੋਨੋਂ ਸਮੇਂ ਵੱਡੇ ਡੇਰੇ ਹੁੰਦਾ ਰਿਹਾ। ੩੦ ਨੂੰ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਦਾ ਭੋਗ ਪਿਆ। ੩੧ ਅਗਸਤ ਨੂੰ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਸੰਥਾ ਕਥਾ ਅਰੰਭ ਕੀਤੀ। ੫੬ ਰੁਪਏ ਸੰਤਾਂ ਨੇ ਡੇਰੇ ਦੇ ਮਹੰਤ ਨੂੰ ਦਿੱਤੇ। ਜਗੀਰ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਿਆ। ੧ ਸਤੰਬਰ ਦਾ ਦੀਵਾਨ ਗੁ: ਪਾ: ੧ ਤੇ ਪਾ: ੬ ਦੇ ਗੁਰਦੁਆਰੇ ਹੋਇਆ। ੩ ਨੂੰ ਕਪੂਰ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਿਆ ਕਥਾ ਤੇ ਕੀਰਤਨ ਹੋਇਆ ਲੰਗਰ ਵੀ ਉਥੇ ਹੀ ਛਕਿਆ।

**ਭਿੰਡਰ ਕਲਾਂ**—੪ ਨੂੰ ਭਿੰਡਰ ਕਲਾਂ ਪੁੱਜੇ। ੭ ਨੂੰ ਜਲੇਬੀਆਂ ਦਾ ਲੰਗਰ ਬੀਬੀ ਨਿਰੰਜਨ ਕੌਰ ਧਨੌਲੇ ਵੱਲੋਂ ਹੋਇਆ। ੯ ਨੂੰ ਤਿੰਨ ਅਖੰਡ ਪਾਠਾਂ ਦੇ ਭੋਗ ਪਏ ਜੋੜ ਮੇਲੇ ਦਾ ਅਰੰਭ ਹੋਇਆ ਕਥਾ ਸੰਤ ਇੰਦਰ ਸਿੰਘ ਜੀ ਨੇ ਕੀਤੀ। ੧੦ ਤੇ ੧੧ ਨੂੰ ਭਾਰੀ ਜੋੜ ਮੇਲਾ ਹੋਇਆ ੧੩ ਨੂੰ ਛੇ ਅਖੰਡ ਪਾਠਾਂ ਦੇ ਭੋਗ ਪਾਏ। ੩੬ ਪ੍ਰਾਣੀ ਗੁਰੂ ਕੇ ਜਹਾਜ਼ੇ ਚੜ੍ਹੇ।

੧੭ ਨੂੰ ਚਕਰ ਪਿੰਡ ਪੁੱਜੇ ਪ੍ਰਬੰਧ ਮਹੰਤ ਸਰੂਪ ਸਿੰਘ ਨੇ ਕੀਤਾ। ਦੀਵਾਨ ਗੁਰਦੁਆਰਾ ਪਾ: ੬ ਤੇ ਪਾ: ੧੦ ਵਿਖੇ ਸਜਦੇ ਰਹੇ। ੨੨ ਨੂੰ ੬੫ ਮਾਈ ਭਾਈ ਨੇ ਅੰਮ੍ਰਿਤ ਪਾਨ ਕੀਤਾ।

**ਗੰਗਾ ਨਗਰ**—੨੫ ਨੂੰ ਗੰਗਾ ਨਗਰ ਸਰਦਾਰ ਜਵਾਹਰ ਸਿੰਘ ਦੇ ਘਰ ਕਥਾ ਕੀਰਤਨ ਤੇ ਲੰਗਰ ਦਾ ਪ੍ਰਬੰਧ ਸੀ। ੩੦ ਤੋਂ ਪੰਜ ਜ਼ੈੱਡ ਵਿਖੇ ਪੁੱਜ ਗਏ। ੨੧ ਅਕਤੂਬਰ ਤੋਂ ੩ ਨਵੰਬਰ ਅਵਤਾਰ ਗੁਰਪੁਰਬ ਪਾ: ੧ ਤੱਕ ਸੁਬ੍ਹਾ ਦਾ ਦੀਵਾਨ ਗੰਗਾ ਨਗਰ ਸ਼ਹਿਰ ਗੁਰਦੁਆਰਾ ਗੁਰੂ ਨਾਨਕ ਦਰਬਾਰ ਵਿਖੇ ਹੁੰਦਾ ਤੇ ਸ਼ਾਮ ਦਾ ਦੀਵਾਨ ਪੰਜ ਜ਼ੈੱਡ ਵਿਖੇ ਸਜਦਾ। ਸ਼ਹਿਰ ਦੇ ਪ੍ਰਬੰਧਕ ਜੱਥੇ ਨੂੰ ਮੋਟਰਾਂ ਤੇ ਸੁਬ੍ਹਾ ਲੈ ਜਾਂਦੇ ਦੀਵਾਨ ਤੋਂ ਬਾਦ ਪੰਜ ਜ਼ੈੱਡ ਛੱਡ ਜਾਂਦੇ। ੨੩ ਅਕਤੂਬਰ ਨੂੰ ਬੁੱਢਾ ਜੋਹੜ ਦੀ ਯਾਤ੍ਰਾ ਕੀਤੀ ਉਥੇ ਹੀ ਲੰਗਰ ਛਕਿਆ ਤੇ ਦੀਵਾਨ ਸਜਾਇਆ। ੨੫ ਅਕਤੂਬਰ ਨੂੰ ੧੦ ਸਹਿਜ ਪਾਠਾਂ ਦੇ ਭੋਗ ਪਾਏ। ੩ ਨਵੰਬਰ ਗੁਰਪੁਰਬ ਵਾਲੇ

ਦਿਨ ਸੁਬ੍ਹਾ ਦਾ ਦੀਵਾਨ ਪਹਿਲਾਂ ਸਿੰਘ ਸਭਾ ਫਿਰ ਗੁਰੂ ਨਾਨਕ ਦਰਬਾਰ 'ਚ ਕੀਰਤਨ ਕਥਾ ਰਾਹੀਂ ਸੰਪੂਰਨ ਹੋਇਆ। ਸ਼ਾਮ ਨੂੰ ਗੁਰਪੁਰਬ ਪੰਜ ਜ਼ੈੱਡ ਵਿਖੇ ਮਨਾਇਆ। ੪ ਤੋਂ ਸੁਬ੍ਹਾ ਦਾ ਦੀਵਾਨ ਸ੍ਰੀ ਗੁਰੂ ਸਿੰਘ ਸਭਾ ਗੰਗਾ ਨਗਰ ਅਤੇ ਸ਼ਾਮ ਦਾ ਪੰਜ ਜ਼ੈੱਡ ਵਿਖੇ ਸਜਦਾ। ੧੩ ਨੂੰ ਖਾਲਸਾ ਹਾਈ ਸਕੂਲ 'ਚ ਗੁਰਪੁਰਬ ਮਨਾਇਆ ਸੰਤਾਂ ਨੇ ਕਥਾ ਕੀਤੀ। ਪੰਜ ਜ਼ੈੱਡ ਵਿਚ ਸਾਰੇ ਜੱਥੇ ਲਈ ਕ੍ਰਿਆ ਬਣੀ ਹਰ ਇਕ ਸਿੰਘ ਲਈ ਦੋ ਦੋਕਛਹਿਰੇ ਤੇ ਦੋ ਦੋ ਚੋਲੇ ਸਿਲਾ ਕੇ ਦਿੱਤੇ ਗਏ। ੧੬ ਨੂੰ ਸਾਰੇ ਜੱਥੇ ਤੇ ਸੰਤਾਂ ਨੂੰ ਸੰਗਤ ਨੇ ਪੰਜ ਜ਼ੈੱਡ ਤੇ ਸ਼ਹਿਰ ਗੰਗਾ ਨਗਰ ਵਲੋਂ ਬੜੇ ਮਾਨ ਸਨਮਾਨ ਤੇ ਸਤਿਕਾਰ ਪ੍ਰੇਮ ਨਾਲ ਵਿਦਾ ਕੀਤਾ।

**ਹਨੂੰਮਾਨ ਗੜ੍ਹ**–ਸ਼ਾਮ ਨੂੰ ਸਿੰਘ ਸਭਾ ਹਨੂੰਮਾਨਗੜ੍ਹ ਪਹੁੰਚੇ। ੨੩ ਨੂੰ ਪਾ: ੯ ਦਾ ਸ਼ਹੀਦੀ ਗੁਰਪੁਰਬ ਮਨਾਇਆ। ਫਿਰ ਪਿੰਡ ਜੋੜਕੀਆਂ ਵਿਖੇ ਦੀਵਾਨ ਕੀਤਾ, ਹਨੂੰਮਾਨਗੜ੍ਹ ਕਿਲ੍ਹੇ 'ਚ ਇਕ ਮਾਤਾ ਸੰਤਾਂ ਦੇ ਦਰਸ਼ਨਾਂ ਦੀ ਉਡੀਕ ਕਰ ਰਹੀ ਸੀ। ਅਚਾਨਕ ਕਿਲ੍ਹਾ ਦੇਖਣ ਦੇ ਬਹਾਨੇ ਸੰਤਾਂ ਨੇ ਜਾ ਦਰਸ਼ਨ ਦਿੱਤੇ। ਮਾਤਾ ਨਿਹਾਲ, ਹੋ ਗਈ। ੨੫ ਨੂੰ ੧੦ ਪ੍ਰਾਣੀ ਗੁਰੂ ਵਾਲੇ ਬਣੇ। ੨੬ ਨੂੰ ਹਨੂੰਮਾਨਗੜ੍ਹ ਤੋਂ ਨੋਹਰ ਸ਼ਹਿਰ ਗੁ: ਪਾ: ੧੦ ਕਬੂਤਰ ਸਰ ਦੇ ਦਰਸ਼ਨ ਕੀਤੇ। ਸ਼ਾਮ ਨੂੰ ਸੁਹਾਵਾ ਸਾਹਿਬ ਪੁੱਜੇ ਪ੍ਰਬੰਧ ਬਾਬੂ ਹਰੀ ਸਿੰਘ ਨੇ ਕੀਤਾ। ਪਿੱਪਲ ਦੇ ਦਰਸ਼ਨ ਕੀਤੇ ਜੋ ਜੰਡ ਨੂੰ ਨਿਗਲ ਰਿਹਾ ਹੈ। ਦੋਨੋਂ ਸਮੇਂ ਦੀਵਾਨ ਸੁਹਾਵਾ ਸਾਹਿਬ ਹੋਣ ਲੱਗਾ। ੭ ਦਸੰਬਰ ਸੁਹਾਵਾ ਸਾਹਿਬ ਤੋਂ ਨੋਹਰ ਤੇ ਉਥੋਂ ਹਨੂੰਮਾਨਗੜ੍ਹ ਸਿੰਘ ਸਭਾ ਪੁੱਜੇ, ਪ੍ਰਬੰਧ ਮਹੰਤ ਨਿਰੰਜਨ ਸਿੰਘ ਨੇ ਕੀਤਾ। ਸ਼ਾਮ ਇਤਿਹਾਸ ਦੀ ਕਥਾ ਗਿਆਨੀ ਵੀਰ ਸਿੰਘ ਮੱਦੋਕੇ ਨੇ ਕੀਤੀ।

**ਰਾਇਪੁਰ**–੮ ਨੂੰ ਬਠਿੰਡੇ ਤੇ ਧੂਰੀ ਵਿੱਚ ਦੀ ਕਿਲਾ ਰਾਇਪੁਰ ਪੁੱਜੇ। ਉਤਾਰਾ ਸਰਦਾਰ ਸ਼ਿਵਦਤ ਸਿੰਘ ਦੀ ਕੋਠੀ ਕੀਤਾ। ਪ੍ਰਬੰਧ ਰਾਗੀ ਬਲਵੰਤ ਸਿੰਘ ਨੇ ਪਿੰਡ ਦੀ ਸੰਗਤ ਨਾਲ ਮਿਲ ਕੇ ਕੀਤਾ। ਦੋਨੋਂ ਵਕਤ ਦਾ ਦੀਵਾਨ ਸਰਦਾਰ ਦੀ ਕੋਠੀ ਵਿੱਚ ਹੀ ਹੁੰਦਾ ਰਿਹਾ। ੧੫ ਨੂੰ ਮਹੀਨੇ ਦੀ ਕਥਾ ਕੀਤੀ। ਸਰਦਾਰ ਸ਼ਿਵਦਿਤ ਸਿੰਘ ਨੇ ਇੱਕ ਹਜ਼ਾਰ ਰੁਪੱਇਆ ਸੰਤਾਂ ਦੀ ਭੇਟ ਕੀਤਾ। ਸੰਤਾਂ ਨੇ ਆਪਣੇ ਕੋਲੋਂ ਤਿੰਨ ਸੌ ਹੋਰ ਪਾ ਕੇ ਤੇਰਾਂ ਸੌ ਰੁਪਏ ਗੁਰਦੁਆਰਾ ਪਾ: ੬ ਸੁਧਾਰ ਪਿੰਡ ਨੂੰ ਭੇਜ ਦਿੱਤੇ। ੧੬ ਨੂੰ ੨੩ ਪ੍ਰਾਣੀ ਗੁਰੂ ਕੇ ਜਹਾਜ਼ੇ ਚੜ੍ਹੇ।

**ਆਲਮਗੀਰ**–੧੭ ਨੂੰ ਚਾਲੇ ਪਾ ਕੇ ਗੁ: ਪਾ: ੧੦ ਆਲਮਗੀਰ ਵਿਖੇ ਪੁੱਜੇ। ਪ੍ਰਬੰਧ ਸੰਗਤ ਤੇ ਪ੍ਰਬੰਧਕਾਂ ਨਾਲ ਮਿਲ ਕੇ ਰਾਗੀ ਲਛਮਣ ਸਿੰਘ ਗੰਧਬ ਨੇ ਕੀਤਾ। ੧੮ ਨੂੰ ਗੁਰਦੁਆਰੇ ਦੇ ਲੰਗਰ ਦਾ ਨੀਂਹ ਪੱਥਰ ਰੱਖਿਆ, ਪੰਜਾਂ ਪਿਆਰਿਆਂ ਚ ਸੰਤਾਂ ਤੋਂ ਇਲਾਵਾ ਸੰਤ ਰਾੜੇਵਾਲੇ ਸੰਤ ਈਸ਼ਰ ਸਿੰਘ ਜੀ ਵੀ ਸ਼ਾਮਲ ਹੋਏ ਉਨ੍ਹਾਂ ਨੇ ਦੀਵਾਨ ਚ ਕੀਰਤਨ ਵੀ ਕੀਤਾ। ੧੯ ਨੂੰ ਸਾਰੀ ਸੰਗਤ ਸਮੇਤ ਸੰਤਾਂ ਨੇ ਇਕ ਮਨ ਹੋ ਕੇ ਪੰਜਾਬੀ ਸੂਬੇ ਦੇ ਮੋਰਚੇ ਦੀ ਕਾਮਯਾਬੀ ਲਈ ਅਰਦਾਸ ਕੀਤੀ। ੨੪ ਦਸੰਬਰ ਨੂੰ ਪਾ: ੧੦ ਦਾ ਅਵਤਾਰ ਗੁਰਪੁਰਬ ਜਾਣ ਕੇ ਸੱਤ ਅਖੰਡ ਪਾਠਾਂ ਦੇ ਭੋਗ ਪਾਏ। ਸੰਤਾਂ ਦੀ ੧੪ ਵੀਂ ਸੰਥਾ ਕਥਾ ਦਾ ਭੋਗ ਪਾਇਆ ਗਿਆ। ਦਸਮ ਪਾਤਸ਼ਾਹ ਦੇ ਜੀਵਨ ਤੇ ਚਾਨਣਾ ਪਾਇਆ। ੨੫ ਨੂੰ ਰਾੜੇ ਵਾਲੇ ਸੰਤਾਂ ਨੇ ਕਾਰ ਭੇਜ ਕੇ ਸੰਤਾਂ ਨੂੰ ਬੁਲਾਇਆ ਦੋ ਘੰਟੇ ਗਲਬਾਤ ਤੇ ਵਿਚਾਰ ਵਟਾਂਦਰਾ ਹੁੰਦਾ ਰਿਹਾ। ਸ਼ਾਮ ਨੂੰ ਵਾਪਸ ਆਲਮਗੀਰ ਆ ਗਏ। ੨੮ ਨੂੰ ਸਾਲਾਨਾ ਜੋੜ ਮੇਲ ਦੇ ਸਬੰਧ ਵਿੱਚ ਭਾਰੀ ਕੀਰਤਨ ਹੋਇਆ। ੨੯ ਤੇ ੩੦ ਨੂੰ ਭਾਰੀ ਸੰਗਤਾਂ ਦੇ ਇਕੱਠ ਵਿੱਚ ਕੀਰਤਨ ਤੇ ਸੰਤਾਂ ਦੀ ਕਥਾ ਦਾ ਅਨੰਦ ਬੱਝਾ। ਦਿਨ ਦੇ ਦੀਵਾਨ ਵਿੱਚ ਢਾਡੀਆਂ ਕਵੀਸ਼ਰਾਂ ਤੇ ਪੰਥਕ ਲੀਡਰਾਂ ਦੇ ਭਾਸ਼ਨ ਹੋਏ। ੩੧ ਤੱਕ ਆਲਮਗੀਰ ਦਾ ਹੀ ਪ੍ਰੋਗਰਾਮ ਚਲਦਾ ਰਿਹਾ।

**੧੯੬੩ ਈ:** ਦਸੰਬਰ ੧੯੬੨ ਈ: ਤੋਂ ਪਿੰਡ ਤੁਲੀ ਵਾਲੇ ਪ੍ਰੋਗਰਾਮ ਚਲ ਰਿਹਾ ਹੈ। ਪ੍ਰਬੰਧ ਡਾਕਟਰ ਅਮਰ ਸਿੰਘ ਤੇ ਸੰਤ ਗਿ: ਮੁਕੰਦ ਸਿੰਘ ਨੇ ਸੰਗਤ ਨਾਲ ਮਿਲ ਕੇ ਕੀਤਾ। ੨ ਜਨਵਰੀ ੧੯੬੩ ਈ: ਵਾਲੇ ਦਿਨ ਅਵਤਾਰ ਗੁਰਪੁਰਬ ਪਾ: ੧੦ ਦਾ ਬੜੇ ਉਤਸ਼ਾਹ ਤੇ ਧੂਮ ਧਾਮ ਨਾਲ ਮਨਾਇਆ।

ਕੀਰਤਨ ਉਪਰੰਤ ਮੁਖਵਾਕ ਦੀ ਕਥਾ ਸੰਤਾਂ ਨੇ ਕੀਤੀ ਬਾਦ 'ਚ ੭ ਅਖੰਡ ਪਾਠਾਂ ਦੇ ਭੋਗ ਪਾਏ ਸਾਰਾ ਦਿਨ ਢਾਡੀਆਂ ਤੇ ਕਵੀਸ਼ਰਾਂ ਦੇ ਜਥਿਆਂ ਨੇ ਪ੍ਰਸੰਗ ਸੁਣਾਏ। ੨੧ ਪ੍ਰਾਣੀ ਗੁਰੂ ਕੇ ਜਹਾਜੇ ਚੜ੍ਹੇ। ੩ ਨੂੰ ਕੁਰੜ ਪਿੰਡ ਦੁਪਹਿਰ ਦਾ ਲੰਗਰ ਤੇ ਸ਼ਾਮ ਦਾ ਦੀਵਾਨ ਸਜਿਆ। ਲੰਗਰ 'ਚ ਪੱਕਾ ਭੰਡਾਰਾ ਕੀਤਾ, ਸੰਤ ਮੁਕੰਦ ਸਿੰਘ ਤੇ ਸਾਰੇ ਨਗਰ ਨੇ ਸੇਵਾ ਕੀਤੀ। ੪ ਤੋਂ ਪਿੰਡ ਛਾਪਾ ਵਿਖੇ ਦੀਵਾਨ ਹੋਣ ਲੱਗੇ। ੬ ਨੂੰ ਬੁਧ ਦਾਸ ਦੇ ਡੇਰੇ ਦੀਵਾਨ ਤੇ ਲੰਗਰ ਹੋਇਆ। ੮ ਨੂੰ ੪੫ ਮਾਈ ਭਾਈ ਨੇ ਅੰਮ੍ਰਿਤ ਪਾਨ ਕੀਤਾ। ਭਾਈ ਬਚਨ ਸਿੰਘ, ਗੁਰਨਾਮ ਸਿੰਘ, ਮਹਿੰਦਰ ਸਿੰਘ ਤੇ ਮੱਘਰ ਸਿੰਘ ਆਦਿ ਨੇ ਪ੍ਰੇਮ ਨਾਲ ਸੇਵਾ ਨਿਭਾਈ। ੯ ਨੂੰ ਸੁਬ੍ਹਾ ਦੇ ਦੀਵਾਨ ਤੇ ਲੰਗਰ ਤੋਂ ਬਾਦ ਪਿੰਡ ਸਹਜੜੇ ਪਹੁੰਚ ਗਏ। ਸ਼ਾਮ ਦਾ ਦੀਵਾਨ ਸਜਿਆ, ਪ੍ਰਬੰਧ ਭਾਈ ਦਲੀਪ ਸਿੰਘ ਨੇ ਕੀਤਾ। ੧੪ ਨੂੰ ੪੫ ਪ੍ਰਾਣੀ ਗੁਰੂ ਵਾਲੇ ਬਣੇ। ੧੫ ਨੂੰ ਜੱਥਾ ਜਿਓਣੇ ਮੌੜ ਪਹੁੰਚਿਆ, ਰਸਤੇ 'ਚ ਪਿੰਡ ਬਹਾਦਰਪੁਰ ਦੀ ਸੰਗਤ ਨੇ ਰੋਕ ਕੇ ਦੁੱਧ ਛਕਾਇਆ ਦੀਵਾਨ ਸਜਿਆ ਇਕ ਸ਼ਬਦ ਦਾ ਕੀਰਤਨ ਤੇ ਸੰਤਾਂ ਨੇ ਸੰਖੇਪ ਜਿਹੀ ਸ਼ਬਦ ਦੀ ਵਿਆਖਿਆ ਕੀਤੀ। ੧੯ ਨੂੰ ਸੰਤਾਂ ਦਾ ਸ਼ਰੀਰ ਢਿਲਾ ਹੋਣ ਕਰਕੇ ਕਥਾ ਗਿਆਨੀ ਅਜੀਤ ਸਿੰਘ ਨੇ ਕੀਤੀ। ਖੜਿਆਲ ਦੇ ਹਕੀਮ ਨੇ ਦਵਾਈ ਦਿੱਤੀ, ਸਿਹਤ ਠੀਕ ਹੋਣ ਤੇ ੨੦ ਨੂੰ ਦੋਨੋਂ ਸਮੇਂ ਕਥਾ ਸੰਤਾਂ ਨੇ ਆਪ ਕੀਤੀ। ੨੯ ਨੂੰ ਸੰਤਾਂ ਦੀ ਸਿਹਤ ਲਈ ਰਖੇ ਤਿੰਨ ਅਖੰਡ ਪਾਠਾਂ ਦੇ ਭੋਗ ਪਏ ਕੀਰਤਨ ਅਤੇ ਕਥਾ ਹੋਈ। ਨਵੇਂ ਗਰਦੁਆਰੇ ਦੀ ਨੀਂਹ ਪੰਜਾਂ ਪਿਆਰਿਆਂ ਰਾਹੀਂ ਰਖੀ। ਪਹਿਲੀ ਇੱਟ ਸੰਤਾਂ ਨੇ ਰੱਖੀ। ੨੮੦ ਰੁਪਏ ਸੰਤਾਂ ਨੇ ਸੇਵਾ ਹਿਤ ਦਿਤੇ। ਫਰਵਰੀ ਨੂੰ ਅੰਮ੍ਰਿਤ ਪ੍ਰਚਾਰ ਹੋਇਆ। ਸ਼ਾਮ ਦਾ ਦੀਵਾਨ ਪਿੰਡ ਗੁਜਰੀ ਹੋਇਆ। ੨ ਨੂੰ ਸੁਲਤਾਨ ਸਖੀ ਸਰਵਰ ਦੇ ਰੋਟ ਤੇ ਉਸ ਦੀ ਪੂਜਾ ਮੰਨਤਾਂ ਦਾ ਜ਼ੋਰਦਾਰ ਖੰਡਨ ਕੀਤਾ। ੩ ਨੂੰ ਸ਼ਾਮ ਦੀ ਕਥਾ ਖੜਿਆਲ ਪਿੰਡ ਹੋਈ। ਏਥੋਂ ਦੇ ਵੈਦ ਸੇਵਾ ਦਾਸ ਨੂੰ ਸੰਤਾਂ ਦਾ ਸਰੀਰ ਦਿਖਾਇਆ ਉਸ ਨੇ ਕਿਹਾ ਪਹਿਲਾਂ ਨਾਲੋਂ ਠੀਕ ਹਨ ਦਵਾਈ ਵੀ ਠੀਕ ਹੈ। ਬਾਂਹ ਤੇ ਮਲਣ ਵਾਸਤੇ ਤੇਲ ਦਿੱਤਾ। ੧੧ ਨੂੰ ਕਰਤਾਰ ਸਿੰਘ ਦੇ ਘਰ ਦੀਵਾਨ ਸਜਿਆ ਦੋ ਅਖੰਡ ਪਾਠਾਂ ਦੇ ਭੋਗ ਪਏ। ੧੨ ਦੀ ਸ਼ਾਮ ਨੂੰ ਜੱਥੇ ਸਮੇਤ ਬੋਪਾਰਾਇ ਪੁਜੇ। ੧੩ ਤੋਂ ੧੫ ਤੱਕ ਸਾਲਾਨਾ ਜੋੜ ਮੇਲਾ ਮਨਾਇਆ। ੧੩ ਨੂੰ ਸੁਬ੍ਹਾ ਮਹਾਂਵਾਕ ਦੀ ਕਥਾ ਸੰਤਾਂ ਨੇ ਕੀਤੀ। ਦੋ ਅਖੰਡ ਪਾਠ ਅਰੰਭ ਹੋਏ, ਇਕ ਸਾਲਾਨਾ ਜੋੜ ਮੇਲੇ ਦਾ ਸਰਬੱਤ ਸੰਗਤ ਵੱਲੋਂ ਤੇ ਦੂਜਾ ਰਾਗੀ ਅਵਤਾਰ ਸਿੰਘ ਗੁਰਚਰਨ ਸਿੰਘ ਦਿੱਲੀ ਵਾਲਿਆਂ ਵਲੋਂ ਮੁਕਦਮੇ ਵਿੱਚੋਂ ਬਰੀ ਹੋਣ ਦੀ ਖੁਸ਼ੀ ਵਿੱਚ ਅਰੰਭ ਕਰਵਾਇਆ। ੨ ਵਜੇ ਭਾਰੀ ਜਲੂਸ ਅਰੰਭ ਹੋਇਆ ਜੋ ਸਾਰੇ ਨਗਰ ਦੇ ਵੱਡੇ ਰਸਤਿਆਂ ਤੋਂ ਹੁੰਦਾ ਹੋਇਆ ੬ ਵਜੇ ਸ਼ਾਮ ਨੂੰ ਗੁਰਦੁਆਰੇ ਪੁੱਜਾ। ਰਸਤੇ ਵਿੱਚ ਚਾਰ ਪੰਜ ਪੜਾਵਾਂ ਤੇ ਖੜੇ ਹੋ ਕੇ ਕੀਰਤਨ ਤੇ ਲੈਕਚਰ ਹੋਏ। ੧੪ ਨੂੰ ਪੰਜ ਰਾਗੀ ਸਿੰਘਾਂ ਦੇ ਜਥਿਆਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਮੁਖ ਵਾਕ ਦੀ ਕਥਾ ਸੰਤਾਂ ਨੇ ਬੜੇ ਪ੍ਰੇਮ ਤੇ ਸ਼ਰਧਾ ਨਾਲ ਕੀਤੀ। ਗਿਆਨੀ ਗੁਰਦੀਪ ਸਿੰਘ ਹੈਡ ਗ੍ਰੰਥੀ ਗੁਰ-ਦੁਆਰਾ ਸੀਸ ਗੰਜ ਦਿੱਲੀ ਨੇ ਧਾਰਮਿਕ ਭਾਸ਼ਨ ਦਿਤਾ। ਬਾਦ 'ਚ ਸੰਤ ਫਤਹ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਨੇ ਲੈਕਚਰ ਦਿੱਤਾ ਇੱਕ ਗੱਲ ਉਨ੍ਹਾਂ ਨੇ ਇਹ ਕਹੀ ਕਿ ਮੰਗਲ ਠੀਕ ਹੋ ਜਾਣਗੇ। ਦੂਜੀ ਇਹ ਕਿ ਸ੍ਰੀ ਦਮਦਮਾ ਸਾਹਿਬ ਤਖਤ ਪ੍ਰਵਾਨ ਹੋ ਜਾਵੇਗਾ। ਤੀਜੀ ਇਹ ਕਿ ਪੰਥ ਵਿੱਚ ਏਕਤਾ ਚਾਹੀਦੀ ਹੈ। ਚੌਥੀ ਗੱਲ ਇਹ ਕਿ ਕਾਨਫਰੰਸ ਨੂੰ ਕਾਮਯਾਬ ਕੀਤਾ ਜਾਵੇ ਉਪ੍ਰੋਕਤ ਸਾਰੇ ਪੱਖਾਂ ਬਾਰੇ ਵਿਸਥਾਰ ਸਹਿਤ ਵਿਚਾਰ ਪ੍ਰਗਟ ਕੀਤੇ। ੧੫ ਨੂੰ ਦੀਵਾਨ ਦਾ ਆਖਰੀ ਦਿਨ ਸੀ ਸੁਬ੍ਹਾ ਤੋਂ ਸ਼ਾਮ ਤੱਕ ਦੀਵਾਨ ਚਲਦਾ ਰਿਹਾ। ਕਥਾ ਸ਼ਬਦ ਦੀ ਸੰਤ ਜੀ ਨੇ ਸ੍ਰਵਣ ਕਰਵਾਈ।

**ਅਕਾਲੀ ਕਾਨਫ੍ਰੰਸ**—੧੬ ਨੂੰ ਸੁਬ੍ਹਾ ਦਾ ਕੀਰਤਨ, ਕਥਾ ਤੇ ਨਿਤਨੇਮ ਕਰਕੇ ਸੰਤ ਜੀ ਜੀਪ ਤੇ ਸਵਾਰ ਹੋ ਕੇ ੧੪ਵੀਂ ਸਰਬ ਹਿੰਦ ਅਕਾਲੀ ਕਾਨਫਰੰਸ ਚ ਸ਼ਾਮਲ ਹੋਣ ਲਈ ਲੁਧਿਆਣੇ ਪੁੱਜੇ। ਜੱਥਾ ਵੱਖਰਾ ਦੋ

ਟਰੱਕਾਂ ਤੇ ਪਹਿਲਾਂ ਹੀ ਪਹੁੰਚ ਗਿਆ ਸੀ। ਸਾਢੇ ਦਸ ਵਜੇ ਜਲੂਸ ਅਰੰਭ ਹੋਇਆ। ਸੰਤ ਫਤਹ ਸਿੰਘ ਜੀ, ਸੰਤ ਚੰਨਣ ਸਿੰਘ ਜੀ ਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ ਇਕ ਕਾਰ ਵਿੱਚ ਜਲੂਸ ਦੇ ਦਰਸ਼ਨ ਕਰਦੇ ਰਹੇ। ਉਪਰੰਤ ਵੱਡੀ ਬੱਸ ਉਪਰ ਸਵਾਰ ਹੋ ਗਏ। ਤਿੰਨ ਲੱਖ ਖਾਲਸੇ ਦਾ ਇਕੱਠ ਸੀ। ੧ ਵਜੇ ਮੀਂਹ ਪੈਣ ਲਗ ਪਿਆ ਪਰ ਸੰਗਤਾਂ ਉਸੇ ਤਰ੍ਹਾਂ ਮਾਰਚ ਕਰਦੀਆਂ ਰਹੀਆਂ। ਇਸ ਜਲੂਸ ਵਿੱਚ ਸੰਤਾਂ ਤੋਂ ਇਲਾਵਾ ਸੰਤ ਸਮਾਜ ਦੇ ਹੋਰ ਮਹਾਂ ਪੁਰਖ ਵੀ ਸ਼ਾਮਲ ਸਨ ਜਿਵੇਂ ਕਿ ਸੰਤ ਈਸ਼ਰ ਸਿੰਘ ਜੀ ਰਾੜੇ ਵਾਲੇ, ਸੰਤ ਈਸ਼ਰ ਸਿੰਘ ਜੀ ਕਲੇਰਾਂ ਵਾਲੇ, ਸੰਤ ਇੰਦ੍ਰ ਸਿੰਘ ਜੀ ਭਿੰਡਰਾਂ ਵਾਲੇ, ਸੰਤ ਅਜਾਇਬ ਸਿੰਘ ਜੀ ਬੋਪਾਰਾਇ, ਸੰਤ ਹਰੀ ਸਿੰਘ ਜੀ, ਕਹਾਰਪੁਰੀਏ, ਸੰਤ ਰਣ ਸਿੰਘ ਜੀ ਅੰਮ੍ਰਿਤਸਰ, ਸੰਤ ਵਿਸਾਖਾ ਸਿੰਘ ਜੀ, ਕਿਸ਼ਨਪੁਰਾ, ਬਾਬਾ ਸੋਹਣ ਸਿੰਘ ਜੀ ਬਿੱਧੀ ਚੰਦੀਏ, ਸੰਤ ਭਗਵਾਨ ਸਿੰਘ ਜੀ ਰੇਰੂ ਸਾਹਿਬ, ਸੰਤ ਨਿਸਚਲ ਸਿੰਘ ਜੀ, ਜਮਨਾ ਨਗਰ ਵਾਲੇ ਤੇ ਗਿਆਨੀ ਕ੍ਰਿਪਾਲ ਸਿੰਘ ਜੀ ਗਲੀ ਸਤੋਵਾਲੀ ਵਾਲੇ। ਜਲੂਸ ਦਾ ਚੌਕ ਘੰਟਾ ਘਰ ਵਿਖੇ ਹਿੰਦੂਆਂ ਨੇ ਬਹੁਤ ਸਤਿਕਾਰ ਕੀਤਾ। ਫੁੱਲ ਭੇਟ ਕੀਤੇ ਤੇ ਵਿੱਚ ਸ਼ਾਮਲ ਹੋਏ। ੬ ਵਜੇ ਜਲੂਸ ਪੰਡਾਲ ਵਿੱਚ ਪੁੱਜਾ। ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਮਹਾਂ ਪੁਰਖਾਂ ਨੇ ਬੜੀ ਸ਼ਾਨ ਨਾਲ ਨਿਸ਼ਾਨ ਸਾਹਿਬ ਲਹਿਰਾਉਣ ਦੀ ਰਸਮ ਅਦਾ ਕੀਤੀ। ਬੈਂਡ ਵਾਜਾ ਵੱਜਿਆ, ਨਗਾਰੇ ਤੇ ਚੋਟ ਲੱਗੀ, ਜੈਕਾਰੇ ਗਜਾਏ ਗਏ। ਸੰਤਾਂ ਅਤੇ ਜੱਥੇ ਦਾ ਉਤਾਰਾ ਹੰਸਾਂ ਵਾਲੇ ਸਰਦਾਰਾਂ ਦੀ ਕੋਠੀ ਸੀ। ਸਾਰੀ ਰਾਤ ਦੀਵਾਨ ਚੱਲਦਾ ਰਿਹਾ। ੧੭ ਨੂੰ ਉਤਾਰੇ ਵਾਲੀ ਕੋਠੀ 'ਚ ਆਸਾ ਜੀ ਦੀ ਵਾਰ ਦਾ ਕੀਰਤਨ ਭਾਈ ਭਗਵਾਨ ਸਿੰਘ ਜੀ ਨੇ ਕੀਤਾ। ਸਹਜ ਪਾਠ ਦਾ ਭੋਗ ਪਾਇਆ ਫਿਰ ਕਾਨਫ੍ਰੰਸ ਦੇ ਪੰਡਾਲ ਵਿੱਚ ਸੰਤਾਂ ਨੇ ਸ਼ਬਦ ਦੀ ਕਥਾ ਕੀਤੀ। ਜਿਸ ਵਿੱਚ ਗੁਰਬਾਣੀ ਦਾ ਸਤਿਕਾਰ ਨਾਂ ਕਰਨ ਵਾਲਿਆਂ ਦੀਆਂ ਸਾਖੀਆਂ ਸੁਣਾਈਆਂ। ਹਠੀ ਸਿੰਘ, ਰਾਮਰਾਇ ਤੇ ਬਾਬੂ ਤੇਜਾ ਸਿੰਘ ਦੀ ਕੀ ਹਾਲਤ ਹੋਈ, ਹੁਣ ਵੀ ਜੋ ਗੁਰਬਾਣੀ ਦੀ ਬੇ ਅਦਬੀ ਕਰੇਗਾ ਉਸ ਦਾ ਵੀ ਉਨ੍ਹਾਂ ਵਰਗਾ ਹੀ ਹਾਲ ਹੋਵੇਗਾ। ਪੰਥ ਵਿਚੋਂ ਫੁੱਟ ਮਿਟਾ ਕੇ ਏਕਤਾ ਕਰਨ ਤੇ ਜ਼ੋਰ ਦਿੱਤਾ ਫੁੱਟ ਦੇ ਨੁਕਸਾਨ ਤੇ ਏਕੇ ਦੇ ਫਾਇਦੇ ਤੇ ਵਿਖਿਆਨ ਦਿੱਤਾ ਜੋ ਇਸ ਪ੍ਰਕਾਰ ਹੈ :—

**ਫੁੱਟ ਦੇ ਨੁਕਸਾਨ ਤੇ ਏਕੇ ਦਾ ਲਾਭ—**

ਸੰਸਾਰ ਵਿਚ ਹਰ ਥਾਂ ਫੁੱਟ ਦਾ ਦੌਰ ਦੌਰਾ ਹੈ। ਹਰ ਘਰ, ਹਰ ਮਹੱਲੇ, ਪਿੰਡ, ਕਸਬੇ, ਸ਼ਹਿਰ, ਪ੍ਰਾਂਤ ਤੇ ਦੇਸ਼ ਵਿਚ ਫੁੱਟ ਹੀ ਫੁੱਟ ਦਿਸ ਰਹੀ ਹੈ। ਫੁੱਟ ਦੇ ਜੋ ਨਤੀਜੇ ਪ੍ਰਵਾਰਾਂ, ਗੋਤਾਂ, ਜਾਤਾਂ ਤੇ ਕੌਮਾਂ ਨੂੰ ਭੁਗਤਣੇ ਪਏ ਹਨ ਉਹ ਸਭ ਦੇ ਸਾਹਮਣੇ ਹਨ। ਪ੍ਰਹਿਲਾਦ ਤੇ ਹਰਨਾਖਸ਼ ਦੀ, ਭਭੀਖਣ ਤੇ ਰਾਵਨ ਦੀ, ਕੈਰਵਾਂ ਤੇ ਪਾਡਵਾਂ ਦੀ, ਕੇਕਈ ਤੇ ਰਾਮ ਦੀ, ਰਾਜਪੂਤਾਂ ਦੇ ਅਨੇਕਾਂ ਰਾਜਿਆਂ ਮਹਾਰਾਜਿਆਂ ਦੀ ਆਪਸੀ ਫੁੱਟ ਦੇ ਕਾਰਨ ਭਾਰਤ ਸਦੀਆਂ ਤੱਕ ਵਿਦੇਸ਼ੀਆਂ ਦਾ ਗੁਲਾਮ ਰਿਹਾ। ਇਸ ਚੰਦਰੀ ਫੁੱਟ ਨੇ ਪ੍ਰਵਾਰਾਂ ਦੇ ਪ੍ਰਵਾਰ, ਖਾਨਦਾਨਾਂ ਦੇ ਖਾਨਦਾਨ ਤੇ ਸ਼ਹਿਨਸ਼ਾਹੀਆਂ ਗਾਲ ਸੁੱਟੀਆਂ। ਇਸ ਫੁੱਟ ਦੀ ਬੀਮਾਰੀ ਤੋਂ ਬਚ ਕੇ ਏਕਤਾ ਤੇ ਮੇਲ ਮਿਲਾਪ ਦੇ ਸੁਖ ਵਲ ਪ੍ਰੇਰਨਾ ਕਰਦੇ ਹੋਏ ਗੁਰਬਿਲਾਸ ਦੇ ਲੇਖਕ ਨੇ ਐਉਂ ਵਰਨਣ ਕੀਤਾ ਹੈ :—

ਫੂਟ ਪ੍ਰਹਿਲਾਦ ਹਰਨਾਖ ਨਰਹਰ ਹਤਯੋ, ਫੂਟ ਕੈ ਬਿਭੀਖਨ ਲੁਟਾਇ ਲੰਕ ਦਈ ਹੈ।
ਫੂਟ ਕੁਰੁ ਪੰਡ ਗਏ ਸਭੈ ਕੁਲ ਨਾਸ ਭਏ, ਫੂਟੀ ਦੇਖੋ ਕੇਕਈ ਸੁ ਰਾਮ ਸੀਆ ਗਈ ਹੈ।
ਫੂਟੇ ਰਜਪੂਤ ਜੋਈ ਬਡੋ ਦੁਖ ਪਾਯੋ ਸੋਈ, ਔਰ ਹੈ ਅਨੇਕ ਗਾਥ ਜੋਊ ਪਾਛੈ ਭਈ ਹੈ।
ਮੇਲ ਕੀਏ ਹੋਤ ਸੁਖ ਫੂਟਨ ਤੇ ਮਹਾਂਦੁਖ, ਤਾਂ ਤੇ ਮੇਲ ਕਰੋ ਪਾਛੈ ਭਈ ਬੀਤ ਗਈ ਹੈ ॥੯॥

(ਗੁਰਬਿਲਾਸ ਪਾਤਸ਼ਾਹੀ ੬ ਅਧਿਆਏ ੩)

## ਸਿੱਖ ਇਤਿਹਾਸ ਵਿਚ ਫੁੱਟ ਨਾਲ ਹੋਇਆ ਨੁਕਸਾਨ—

੧. ਬੰਦਾ ਬਹਾਦਰ ਨਾਲੋਂ ਫੁਟ ਦੇ ਕਾਰਨ ਤੱਤ ਖਾਲਸਾ ਵਖਰਾ ਨ ਹੁੰਦਾ ਤਾਂ ਉਸ ਸਮੇਂ ਸਾਰੇ ਹਿੰਦੁਸਤਾਨ ਬਲਕਿ ਸਾਰੀ ਦੁਨੀਆਂ ਤੇ ਸਿੰਘ ਰਾਜ ਕਰਦੇ।

੨. ਨਾਸਰ ਅਲੀ ਨੂੰ ਮਾਰ ਕੇ ਜਦ ਸਿੰਘਾਂ ਨੇ ਅਦੀਨਾ ਬੇਗ ਨੂੰ ਜਲੰਧਰ ਦੀ ਸੂਬੇਦਾਰੀ ਵਾਪਸ ਲੈ ਕੇ ਦਿੱਤੀ ਤਾਂ ਸਨਮਾਨ ਸਮਾਰੋਹ ਸਮੇਂ ਅਦੀਨਾ ਬੇਗ ਨੇ ਕਿਹਾ ਸੀ ਕਿ ਖਾਲਸਾ ਜੀ ਜੇ ਕਰ ਤੁਹਾਡੇ 'ਚ ਫੁੱਟ ਨ ਹੋਵੇ ਤਾਂ ਤੁਸੀਂ ਸਾਰੀ ਦੁਨੀਆਂ ਤੇ ਰਾਜ ਕਰ ਸਕਦੇ ਹੋ।

੩. ਦਿੱਲੀ ਫਤੇ ਕਰਕੇ ਜਦ ਜੱਸਾ ਸਿੰਘ ਆਹਲੂਵਾਲੀਏ ਨੂੰ ਪੰਥ ਨੇ ਸੁਲਾਤਾਨੁਲ ਕੌਮ ਦਾ ਖਿਤਾਬ ਦੇ ਕੇ ਦਿੱਲੀ ਦੇ ਤਖਤ ਤੇ ਬਿਠਾਇਆ ਤਾਂ ਜੱਸਾ ਸਿੰਘ ਰਾਮਗੜੀਏ ਨੇ ਵਿਰੋਧ ਕੀਤਾ ਤੇ ਆਪ ਬਾਦਸ਼ਾਹ ਬਣਨਾ ਚਾਹਿਆ ਪੰਥ 'ਚ ਦੋ ਧੜੇ ਹੋ ਕੇ ਜੰਗ ਲੱਗਣ ਲੱਗਾ ਤਾਂ ਫੁੱਟ ਤੋਂ ਡਰਦਿਆਂ ਆਹਲੂਵਾਲੀਆ ਨੇ ਕਿਹਾ ਕਿ ਲੜੋ ਨ ਕੋਈ ਵੀ ਬਾਦਸ਼ਾਹ ਨ ਬਣੋ ਚੱਲੋ ਅੰਮ੍ਰਿਤਸਰ ਦੀਵਾਲੀ ਤੇ ਚਲੀਏ। ਐਉਂ ਫੁੱਟ ਦੇ ਕਾਰਨ ਦਿੱਲੀ ਦਾ ਮਿਲਿਆ ਤਖਤ ਗਵਾਇਆ।

੪. ਮਹਾਰਾਜਾ ਰਣਜੀਤ ਸਿੰਘ ਤੇ ਮਲਵਈ ਰਿਆਸਤਾਂ ਦੇ ਮਹਾਰਾਜੇ ਜੇ ਇੱਕ ਮੁੱਠ ਹੋ ਕੇ ਤੁਰਦੇ ਤਾਂ ਸਾਰੇ ਹਿੰਦ ਤੇ ਰਾਜ ਕਰਦੇ, ਤੇ ਅੰਗਰੇਜ਼ ਨੂੰ ਮੁਕਾਬਲੇ ਦੀ ਜੁਅਰਤ ਹੀ ਨ ਪੈਂਦੀ।

੫. ਫੁੱਟ ਦੇ ਕਾਰਨ ਜੇ ਕੰਵਰ ਨੌਨਿਹਾਲ ਸਿੰਘ ਨ ਮਰਦਾ ਜਾਂ ਮਹਾਰਾਜਾ ਸ਼ੇਰ ਸਿੰਘ ਨ ਮਰਦਾ ਤਾਂ ਵੀ ਸਿੱਖ ਰਾਜ ਚਿਰਕਾਲ ਤੱਕ ਕਾਇਮ ਰਹਿੰਦਾ।

੬. ਜੇ ਮਾਸਟਰ ਤਾਰਾ ਸਿੰਘ ਤੇ ਸੰਤ ਫਤਹਿ ਸਿੰਘ ਇਕੱਠੇ ਰਹਿੰਦੇ ਤਾਂ ਵਧ ਅਧਿਕਾਰਾਂ ਵਾਲਾ ਪੰਜਾਬੀ ਸੂਬਾ ਬਣਾ ਸਕਦੇ ਸਨ।

੭. ਪੰਥਕ ਫੁੱਟ ਨਾ ਹੋਵੇ ਤਾਂ ਹੁਣ ਵੀ ਸਾਰੇ ਮਸਲੇ ਆਸਾਨੀ ਨਾਲ ਹੱਲ ਹੋ ਸਕਦੇ ਹਨ।

**ਏਕਾ**—ਗੁਰਬਾਣੀ ਅੰਦਰ ਏਕਤਾ ਸਬੰਧੀ ਜੋ ਵਿਚਾਰ ਸਤਿਗੁਰਾਂ ਨੇ ਬਖਸ਼ਸ਼ ਕੀਤੇ ਹਨ। ਉਨ੍ਹਾਂ ਵਿਚ ਪਹਿਲਾ ਉਦਾਹਰਨ ਬੀਜ ਦਾ ਦਿੱਤਾ ਹੈ ਕਿ ਬੀਜ ਸਾਬਤ ਹੋਵੇ ਰੁੱਤ ਠੀਕ ਹੋਵੇ ਤਾਂ ਉਹ ਬੀਜ ਧਰਤੀ ਵਿਚ ਬੀਜਿਆ ਹੋਇਆ ਉਗਦਾ ਹੈ। ਅਜਿਹੇ ਬੀਜਾਂ ਨੂੰ ਬੀਜ ਕੇ ਉਹ ਲੋਕ ਆਪਣੀ ਸੰਸਾਰ ਵਿਚ ਇੱਜ਼ਤੇ ਬਣਾ ਗਏ। ਜਿਨ੍ਹਾਂ ਨੇ ਬੀਜ ਨੂੰ ਦੋ ਫਾੜ ਕਰਕੇ ਬੀਜਿਆ ਉਨ੍ਹਾਂ ਨੂੰ ਨਿਰਾਸ਼ਾ ਦਾ ਮੂੰਹ ਦੇਖਣਾ ਪਿਆ। ਕਦੇ ਦਾਲ ਵੀ ਉਗ ਸਕਦੀ ਹੈ ਕਦਾਚਿਤ ਨਹੀਂ। ਹਜ਼ੂਰ ਦਾ ਮਨੁੱਖ ਨੂੰ ਇਹ ਸਮਝਾਉਣ ਦਾ ਯਤਨ ਹੈ ਕਿ ਏਕਤਾ 'ਚ ਬਰਕਤਾਂ ਹਨ, ਪ੍ਰਫੁੱਲਤਾ ਹੈ, ਖੁਸ਼ੀ ਹੈ, ਸੁੱਖ ਹੈ। ਫੁੱਟ 'ਚੋਂ ਕੁਝ ਵੀ ਹਾਸਲ ਨਹੀਂ ਹੋ ਸਕਦਾ। ਮਿਲਕੇ ਇਕੱਠੇ ਹੋ ਕੇ ਤੁਰਨ ਦੀ ਮਹਿਮਾ ਬੇਅੰਤ ਹੈ, ਕਹੀ ਨਹੀਂ ਜਾ ਸਕਦੀ। ਇਸ ਲਈ ਦੁਬਿਧਾ ਨੂੰ ਮੇਟ ਕੇ ਇਕੱਠੇ ਹੋ ਕੇ ਚੱਲੋ ਇਹ ਤਦ ਹੀ ਹੋਵੇਗਾ ਜੇ ਨਾਮ ਵਿਚ ਲਿਵ ਲੱਗੇਗੀ। ਨ ਕਿਸੇ ਨੂੰ ਦੂਤ ਸਮਝੋ ਤੇ ਨ ਵੈਰੀ ਇਕ ਭਰਾ ਬਣ ਕੇ ਇਕ ਦੂਜੇ ਦੇ ਗਲ ਨਾਲ ਮਿਲ ਕੇ ਚੱਲੋ ਤਾਂ ਹੀ ਹਰ ਥਾਂ ਤੇ ਹਰ ਕਾਰਜ ਵਿਚ ਸਫਲਤਾ ਤੁਹਾਡੇ ਚਰਨ ਚੁੰਮੇਗੀ।

"ਬੀਉ ਬੀਜ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥
ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥"

ਵਾਰ ਆਸਾ ਮਹਲਾ ੧ (੨੧)

"ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ॥"

ਗੂਜਰੀ ਮਹਲਾ ੫ (੧੩)

ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥"

ਬਸੰਤ ਮਹਲਾ ੫ (੧੯)

"ਜੋ ਜੋ ਕੀਨੋ ਹਮ ਤਿਸ ਕੇ ਦਾਸ ॥ ਪ੍ਰਭ ਮੇਰੇ ਕੋ ਸਗਲ ਨਿਵਾਸ ॥
ਨ ਕੋ ਦੂਤ ਨਹੀ ਬੈਰਾਈ ॥ ਗਲਿ ਮਿਲਿ ਚਾਲੇ ਏਕੈ ਭਾਈ ॥"

ਰਾਮਕਲੀ ਮਹਲਾ ੫ (੧੬)

ਭਾਈ ਗੁਰਦਾਸ ਜੀ ਹੇਠਲੀ ਕਬਿੱਤ ਵਿਚ ਕੀੜੀਆਂ, ਕੂੰਜਾਂ ਤੇ ਹਰਨਾਂ ਦੀ ਉਦਾਹਰਣ ਦੇ ਕੇ ਇਕ ਆਗੂ ਪਿਛੇ ਚਲਣ ਦਾ ਉਪਦੇਸ਼ ਦ੍ਰਿੜ ਕਰਾਉਂਦੇ ਹਨ।

"ਜੈਸੇ ਏਕ ਚੀਟੀ ਪਾਛੈ ਕੋਟਿ ਚੀਟੀ ਚਲੀ ਜਾਤ ਏਕ ਟਕ ਪਗ ਡਗ ਮਗ ਸਾਵਧਾਨ ਹੈ।
ਜੈਸੇ ਕੂੰਜ ਪਾਂਤਿ ਬਾਂਧਿ ਭਲੀ ਭਾਂਤਿ ਸਹਜ ਮੈ, ਊਡਤ ਅਕਾਸ ਚਾਰੀ ਆਗੈ ਅਗਵਾਨ ਹੈ।
ਜੈਸੇ ਮ੍ਰਿਗਮਾਲ ਚਾਲ ਚਲਤ ਟਲਤ ਨਾਹਿ, ਜਤ੍ਰ ਤਤ੍ਰ ਅਗ੍ਰਭਾਗੀ ਰਮਤ ਤਤ ਧਯਾਨ ਹੈ।
ਚੀਟੀ, ਖਗ, ਮ੍ਰਿਗ ਸਨਮੁਖ ਪਾਛੈ ਲਾਗੈ ਜਾਂਹਿ, ਪ੍ਰਾਨੀ ਗੁਰ ਪੰਥ ਛਾਡਿ ਚਲਤ ਅਗਯਾਨ ਹੈ।

ਕਬਿੱਤ ਭਾਈ ਗੁਰਦਾਸ ਜੀ, (੪੧੩)

ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਪੁਰਾਤਨ ਸਿੰਘਾਂ ਦੇ ਇਤਫਾਕ ਬਾਰੇ ਐਉਂ ਜ਼ਿਕਰ ਕਰਦੇ ਹਨ :—

ਕਾਮ ਪਰਤ ਥਾ ਜੋ ਕਛ ਕਬ ਹੀ ॥ ਕਰਤ ਗੁਰਮਤਾ ਮਿਲ ਕਰ ਸਭ ਹੀ ॥
ਜਥੇਦਾਰ. ਜੋ ਕੁਛ ਕਹਿ ਦੇਤਾ ॥ ਸੋਈ ਪੰਥ ਮਾਨ ਸਭ ਲੇਤਾ ॥
ਮਨ ਤਨ ਧਨ ਸਭ ਗੁਰ ਕਾ ਲਖਤੇ ॥ ਦਾਈਆ ਸੀਸ ਦੇਨ ਲਉ ਰਖਤੇ ॥

(ਉਤ੍ਰਾਰਧ ਬਿਸ੍ਰਾਮ ੬੪)

ਖਾਣਾ ਭੀ ਇਕੱਠੇ ਸਭ ਖੇਹੈਂ ॥ ਸਕੇ ਵੀਰ ਆਪਸ ਮੇਂ ਵੇਹੈਂ ॥
ਜਾਤਿ ਗੋਤਿ ਕੁਲ ਕ੍ਰਿਆ ਨਾਮ ॥ ਪਿਛਲੇ ਜੋ ਤਜ ਦੇਤ ਤਮਾਮ ॥
ਇਕ ਕੋ ਦੂਸਰ ਆਪਸ ਮਾਹਿ ॥ ਜਾਨਤ ਨੀਕੋ ਅਧਿਕ ਸਰਾਹੈਂ ॥
ਟਹਿਲ ਏਕ ਕੀ ਦੂਸਰ ਕਰਕੇ ॥ ਹੋਤ ਮੋਦ ਪਰਮੋਦ ਸੁ ਧਰ ਕੇ ॥
ਜੋ ਕੁਛ ਵਸਤ ਕਿਸੀ ਕੋ ਥਜਾਵੈ ॥ ਪੰਥ ਤਈਂ ਖੁਸ਼ ਹੋਇ ਛਕਾਵੈ ॥
ਘਰ ਮੇਂ ਸਿੱਖ ਸਿੱਖ ਕੇ ਜਾਵੈ ॥ ਮਾਲਿਕ ਸਮ ਹੋ ਸੋਊ ਰਹਾਵੈ ॥
ਬਨੇ ਰਹਿਤ ਸਭ ਸਕੇ ਬਿਰਾਦਰ ॥ ਇਕ ਦੋ ਦੂਸਰ ਦੇਵਤ ਆਦਰ ॥

(ਉਤ੍ਰਾਰਧ ਬਿਸ੍ਰਾਮ ੭੪)

ਹੈ ਇਨ ਮੈਂ ਇਤਫਾਕ ਮਹਾਨ ॥ ਸਿੱਖ ਸਿੱਖ ਪੈ ਵਾਰਤ ਪ੍ਰਾਨ ॥
ਮਾਤ ਪਿਤਾ ਭਾਈ ਸੁਤ ਤੀਆ ॥ ਇਨ ਤੇ ਪਿਆਰਾ ਸਿੰਘ ਲਖੀਆ ॥
ਮਨ ਤਨ ਧਨ ਸਿੱਖਨ ਪੈ ਵਾਰਤ ॥ ਆਪਨ ਪਰਾਯਾ ਜ਼ਰਾ ਨ ਧਾਰਤ ॥
ਏਕ ਰੱਬ ਕੀ ਕਰਤ ਬੰਦਗੀ ॥ ਰਖਤ ਨ ਔਰਨ ਕੀ ਮੁਛੰਦਗੀ ॥

(ਉਤ੍ਰਾਰਧ ਬਿਸ੍ਰਾਮ)

ਪੰਜੇ ਉਂਗਲਾਂ ਇਕੱਠੀਆਂ, ਪੰਜਾ ਬਣ ਕੇ ਜੋ ਤਾਕਤ ਰਖਦਾ ਹੈ ਉਹ ਇਕ ਇਕ ਉਂਗਲ ਵਿਚ ਨਹੀਂ। ਪੰਜੇ ਉਂਗਲਾਂ ਮੁੱਕਾ ਬਣਕੇ ਸ਼ਸਤ੍ਰ ਦਾ ਕੰਮ ਦੇਂਦਾ ਹੈ। ਪਰ ਇੱਕ ਵੱਖਰੀ ਉਂਗਲ ਕੁਝ ਨਹੀਂ ਕਰ ਸਕਦੀ। ਬਹੁਤੇ ਤੀਲੇ ਇਕੱਠੇ ਹੋ ਕੇ ਝਾੜੂ ਬਣ ਸਫਾਈ ਕਰਦਾ ਹੈ। ਪਰ ਇਕ ਇਕ ਤੀਲਾ ਖਿੱਲਰ

ਕੇ ਬੇ ਸਫਾਈ ਦਾ ਕਾਰਨ ਬਣਦਾ ਹੈ। ਉਪ੍ਰੋਕਤ ਉਦਾਹਰਣ ਏਕੇ ਤੇ ਫੁੱਟ ਸਬੰਧੀ ਪੂਰਾ ਢੁਕਦਾ ਹੈ। ਇਸ ਲਈ ਹਰ ਹਾਲਤ ਵਿਚ ਫੁੱਟ ਤੋਂ ਬਚੋ ਤੇਆਪਸ ਵਿਚ ਏਕਾ ਕਰਕੇ ਆਪਣਾ, ਪੰਥ ਅਤੇ ਦੇਸ਼ ਦਾ ਭਲਾ ਕਰੋ।

ਸੰਤਾਂ ਦੀ ਉਪਰੋਕਤ ਕਥਾ ਦਾ ਪੰਥਕ ਹਲਕਿਆਂ ਵਿਚ ਭਰਪੂਰ ਸੁਆਗਤ ਕੀਤਾ ਗਿਆ। ਪੰਥਕ ਏਕਤਾ ਲਈ ਵਾਤਾਵਰਣ ਸੁਖਾਵਾਂ ਹੋ ਗਿਆ। ਸੰਤ ਫਤਹ ਸਿੰਘ ਜੀ ਅਤੇ ਹੋਰ ਅਕਾਲੀ ਲੀਡਰਾਂ ਨੇ ਆਪਣੇ ਭਾਸ਼ਨਾਂ ਵਿਚ ਸੰਤ ਜੀ ਵਲੋਂ ਕੀਤੇ ਜਾ ਰਹੇ ਗੁਰਮਤਿ ਪ੍ਰਚਾਰ, ਅੰਮ੍ਰਿਤ ਪ੍ਰਚਾਰ ਤੇ ਪੰਥਕ ਪ੍ਰਚਾਰ ਦੀ ਭਰਪੂਰ ਸ਼ਲਾਘਾ ਕੀਤੀ ਗਈ ਤੇ ਸੰਤਾਂ ਨੂੰ ਬੇਨਤੀ ਕੀਤੀ ਗਈ ਕਿ ਆਪ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਮੋਲਕ ਗੁਰਮਤਿ ਗਿਆਨ ਦਾ ਚਾਨਣ ਸਿੱਖ ਜਗਤ ਵਿਚ ਫੈਲਾ ਰਹੇ ਹੋ, ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਤਿਆਰ ਬਰ ਤਿਆਰ ਕਰ ਰਹੇ ਹੋ ਉਥੇ ਪੰਥਕ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਨੂੰ ਵੀ ਪਹਿਲਾਂ ਵਾਂਗ ਸਹਿਯੋਗ ਦੇਂਦੇ ਰਹੋ ਤਾਂ ਕਿ ਪੰਥਕ ਏਕਤਾ, ਕੁਰਬਾਨੀ ਅਤੇ ਨਿਸ਼ਕਾਮ ਸੇਵਾ ਰਾਹੀਂ ਸਿੱਖ ਕੌਮ ਚੜ੍ਹਦੀਆਂ ਕਲਾਂ ਵਿਚ ਰਹੇ ਅਤੇ ਖਾਲਸਾ ਪੰਥ ਦੇ ਸੰਸਾਰ ਵਿਚ ਬੋਲ ਬਾਲੇ ਹੋਣ।

ਕਥਾ ਉਪਰੰਤ ਸੰਤ ਸਮਾਜ ਦੇ ਹੋਰ ਮੁਖੀ ਸੰਤਾਂ ਮਹਾਤਮਾ ਨੇ ਵੀ ਧਾਰਮਿਕ ਭਾਸ਼ਨ ਦਿੱਤੇ ਜਿਨ੍ਹਾਂ 'ਚ ਵਧੇਰੇ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੰਗਲਾਂ ਬਾਰੇ ਚਲ ਰਹੇ ਵਾਦ ਵਿਵਾਦ ਨਾਲ ਸਬੰਧਤ ਮਾਮਲੇ ਉਠਾਏ ਗਏ। ਸਭ ਦੀ ਇਹੋ ਹੀ ਰਾਇ ਸੀ ਕਿ ਮੰਗਲ ਪਹਿਲਾਂ ਵਾਂਗ ਹੀ ਛਪਣੇ ਚਾਹੀਦੇ ਹਨ। ਬਾਦ ਵਿਚ ਕਾਨਫਰੰਸ ਦਾ ਬਾਕਾਇਦਾ ਅਜਲਾਸ ਸ਼ੁਰੂ ਹੋਇਆ। ਜਿਸ ਵਿਚ ਪੰਥ ਦੀ ਮੌਜੂਦਾ ਹਾਲਤ ਤੇ ਵੀਚਾਰ ਕੀਤਾ ਗਿਆ। ਅਕਾਲੀ ਲਡਰਾਂ ਵਲੋਂ ਜੋਸ਼ੀਲੇ ਭਾਸ਼ਨ ਦਿਤੇ ਗਏ। ਸ਼ਾਮ ਦੇ ਪੰਜ ਵਜੇ ਕਾਨਫਰੰਸ ਦੀ ਸਮਾਪਤੀ ਹੋਈ। ਸਮੇਂ ਅਨੁਸਾਰ ਜ਼ਰੂਰੀ ਗੁਰਮਤੇ ਪਾਸ ਕੀਤੇ ਗਏ।

ਸੰਤ ਜੀ ਕਥਾ ਤੋਂ ਬਾਅਦ ਪ੍ਰਸ਼ਾਦਾ ਛਕ ਕੇ ਕਾਰ ਰਾਹੀਂ ਰੋਡੇ ਨਗਰ ਪੁੱਜੇ। ਜਥੇ ਦੇ ਸਿੰਘ ਟਰਾਲੀਆਂ ਰਾਹੀਂ ਰੋਡੀਂ ਆ ਗਏ। ਗੁਰੂ ਸਰ ਸਾਹਿਬ ਪਾ: ੬ ਦੇ ਦਰਸ਼ਨ ਦੀਦਾਰੇ ਕੀਤੇ। ੧੯ ਨੂੰ ਸੁਬ੍ਹਾ ਦੀਵਾਨ ਵਿਚ ਕਥਾ ਸੰਤਾਂ ਨੇ ਕੀਤੀ। ਕਥਾ ਵਿਚ ਇਹ ਪ੍ਰਕਰਣ ਚਲਿਆ "ਬਾਬਾ ਬੋਲਨਾ ਕਿਆ ਕਹੀਐ॥" ਇਸ ਵਿਸ਼ੇ ਤੇ ਆਪ ਜੀ ਨੇ ਭਰਪੂਰ ਚਾਨਣਾ ਪਾਇਆ ਉਸ ਵਖਿਆਨ ਦਾ ਸਾਰ ਅੰਸ਼ ਇਸ ਪ੍ਰਕਾਰ ਹੈ :—

**"ਬਾਬਾ ਬੋਲਣਾ ਕਿਆ ਕਹੀਐ" :—**

ਕਰਤਾ ਪੁਰਖ ਨੇ ਹਰ ਜੀਵ ਜੰਤੂ ਨੂੰ ਜ਼ਬਾਨ ਦੀ ਦਾਤ ਬਖਸ਼ੀ ਹੈ। ਜ਼ਬਾਨ ਨਾਲ ਉਹ ਕੁਝ ਨ ਕੁਝ ਬੋਲਦਾ ਹੈ। ਇਹ ਵੱਖਰੀ ਗੱਲ ਹੈ ਕਿ ਕਿਸੇ ਇਕ ਦੇ ਬੋਲ ਅਸੀਂ ਸਮਝਦੇ ਹਾਂ ਪਰ ਦੂਸਰੇ ਦੇ ਨਹੀਂ ਸਮਝਦੇ। ਪਸ਼ੂ, ਪੰਛੀ, ਕੀੜੇ ਮਕੋੜੇ ਸਭ ਦੇ ਸਭ ਕੁਝ ਨਾ ਕੁਝ ਜ਼ਰੂਰ ਬੋਲਦੇ ਹਨ। ਮਨੁੱਖ ਚੂੰਕਿ ਸਾਰੀਆਂ ਜੂਨਾਂ ਦਾ ਸਰਦਾਰ ਹੈ ਇਸ ਲਈ ਇਸ ਦੀ ਬੋਲੀ ਬਾਕੀਆਂ ਨਾਲੋਂ ਉਤਮ ਹੈ। ਫਿਰ ਦੇਸ਼ਾਂ, ਇਲਾਕਿਆਂ ਦੇ ਭੇਦ ਨਾਲ ਇਕ ਮਨੁੱਖ ਦੀ ਬੋਲੀ ਦੂਜੇ ਮਨੁੱਖ ਨਾਲੋਂ ਭਿੰਨ ਹੈ। ਤਾਂ ਵੀ ਹਰ ਮਨੁੱਖ ਕੋਈ ਨਾ ਕੋਈ ਬੋਲ ਜ਼ਰੂਰ ਬੋਲਦਾ ਹੈ। ਵਿਦਵਾਨਾਂ ਨੇ ਮਨੁੱਖੀ ਬੋਲਾਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਹੈ। ਇਕ ਚੰਗੇ ਬੋਲ, ਸ਼ੁਭ ਬਚਨ ਦੂਜੇ ਮੰਦੇ ਬੋਲ, ਖੋਟੇ ਬੋਲ, ਕੁਬੋਲ ਭਾਵ ਮੰਦੇ ਬਚਨ। ਉਪਰੋਕਤ ਤੁਕ ਵਿਚ ਕਬੀਰ ਜੀ ਇਹ ਪ੍ਰਸ਼ਨ ਉਠਾਉਂਦੇ ਹਨ ਕਿ ਹੇ ਭਾਈ! ਜੇਕਰ ਅਸੀਂ ਬੋਲ ਬੋਲਣਾ ਹੋਵੇ ਤਾਂ ਕਿਹੋ ਜਿਹਾ ਬੋਲ ਬੋਲੀਏ। ਇਸ ਦਾ ਅਗਲੀ ਤੁਕ ਵਿਚ ਉੱਤਰ ਹੈ ਕਿ— "ਜੈਸੇ ਰਾਮ ਨਾਮ ਰਵਿ ਰਹੀਐ॥"

ਜਿਸ ਦਾ ਭਾਵ ਇਹ ਹੈ ਕਿ ਐਸਾ ਬਚਨ ਬੋਲੋ ਜਿਸ ਕਰਕੇ ਅਸੀਂ ਵਾਹਿਗੁਰੂ ਦਾ ਨਾਮ ਸਦਾ ਉਚਾਰਦੇ ਰਹੀਏ। ਉਪਰੋਕਤ ਵੀਚਾਰ ਤੋਂ ਸਪੱਸ਼ਟ ਹੋਇਆ ਕਿ ਸਾਨੂੰ ਹਮੇਸ਼ਾ ਚੰਗੇ ਬਚਨ ਹੀ ਬੋਲਣੇ ਚਾਹੀਦੇ ਹਨ। ਹਜ਼ੂਰ ਦਾ ਮਹਾਂਵਾਕ ਹੈ :—

"ਕੋਮਲ ਬਾਣੀ ਸਭ ਕਉ ਸੰਤੋਖੈ ॥" (ਪੰਨਾ ੨੯੯)

ਅਰਥਾਤ ਕੋਮਲ ਬਾਣੀ ਭਾਵ ਨਰਮ ਬਚਨ ਸਾਰੇ ਲੋਕਾਂ ਨੂੰ ਸੰਤੁਸ਼ਟ ਕਰ ਦੇਂਦੇ ਹਨ।

ਸਾਰੇ ਦੇਵੀ ਗੁਣਾਂ ਤੇ ਚੰਗਿਆਈਆਂ ਦਾ ਤੱਤ ਮਿਠਤ ਅਤੇ ਨਿੰਮ੍ਰਤਾ ਵਿਚ ਹੈ।

"ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥" (ਪੰਨਾ ੪੭੦)

ਇਸ ਲਈ ਬਚਨ ਮਿੱਠੇ ਤੇ ਨਿੰਮ੍ਰਤਾ ਵਾਲੇ ਬੋਲਣੇ ਚਾਹੀਦੇ ਹਨ। ਮਿੱਠੇ ਬਚਨਾਂ ਅਤੇ ਕੌੜੇ ਬਚਨਾਂ ਦਾ ਆਪੋ ਵਿਚ ਮੁਕਾਬਲਾ ਕਰਦਿਆਂ ਭਾਈ ਸਾਹਿਬ ਭਾਈ ਗੁਰਦਾਸ ਜੀ ਇਕ ਕਬਿੱਤ ਵਿਚ ਇਸ ਤਰ੍ਹਾਂ ਬਿਆਨ ਕਰਦੇ ਹਨ।

ਮਧੁਰ ਬਚਨ ਸਮਸਰਿ ਨ ਪੁਜਸਿ ਮਧੁ, ਕਰਕ ਸ਼ਬਦ ਸਰਿ ਬਿਖੁ ਨ ਬਿਖਮ ਹੈ।
ਮਧੁਰ ਬਚਨ ਸੀਤਲਤਾ ਮਿਸਟਾਨ ਪਾਨ, ਕਰਕ ਸ਼ਬਦ ਸਤਪਤ ਕਟੁ ਕਮ ਹੈ।
ਮਧੁਰ ਬਚਨ ਕੈ ਤ੍ਰਿਪਤਿ ਅਉ ਸੰਤੋਖ ਸ਼ਾਂਤਿ, ਕਰਕ ਸ਼ਬਦ ਅਸੰਤੋਖ ਦੋਖ ਸ੍ਰਮ ਹੈ।
ਮਧੁਰ ਬਚਨ ਲਗਿ ਅਗਮ ਸੁਗਮ ਹੋਇ, ਕਰਕ ਸ਼ਬਦ ਲਗਿ ਸੁਗਮ ਅਗਮ ਹੈ।੨੫੬।

ਮਿੱਠੇ ਬਚਨ (ਬੋਲਣ ਦੇ) ਸਮਾਨ (ਕ੍ਰੂੜਾਂ) ਸ਼ੈਹਿਦ ਨਹੀਂ ਪੁਜਦੇ ਤੇ ਕੌੜੇ ਅਤੇ ਕੁਰਖੱਤ ਬਚਨ ਦੇ ਸਮਾਨ (ਕੋਈ ਭੀ) ਜ਼ੈਹਿਰ ਕਰੜੀ (ਭਾਵ ਦੁਖਦਾਈ) ਨਹੀਂ ਹੈ। ਮਿੱਠੇ ਬਚਨ (ਬੋਲਣੇ ਇਸ ਤਰ੍ਹਾਂ ਹਨ ਜਿਸ ਤਰ੍ਹਾਂ) ਠੰਡਾ ਤੇ ਮਿੱਠਾ ਸ਼ਰਬੱਤ ਪੀਵਦਾ ਹੈ ਤੇ ਕੌੜੇ ਕੁਰਖੱਤ ਸ਼ਬਦ ਦੇ ਸਮਾਨ ਤੱਤਾ ਤੇ ਕੌੜਾ (ਪਦਾਰਥ ਹੋਰ ਕੋਈ) ਘਟ ਹੀ ਹੈ (ਅਰਥਾਤ ਸਭ ਤੋਂ ਵਧੀਕ) ਕੌੜਾ ਤੇ ਤੱਤਾਂ ਪਦਾਰਥ ਹੀ ਕੌੜਾ ਬਚਨ ਹੈ।

ਮਿੱਠਾ ਬਚਨ ਬੋਲਣ ਕਰਕੇ (ਪੁਰਸ਼ ਨੂੰ) ਤ੍ਰਿਪਤੀ, ਸੰਤੋਖ ਤੇ ਸ਼ਾਂਤੀ ਪ੍ਰਾਪਤ ਹੁੰਦੀ ਹੈ ਤੇ ਕੌੜ ਸ਼ਬਦ (ਬੋਲਣ ਕਰਕੇ) ਸੰਤੋਖ ਦਾ ਨਾਸ ਤੇ ਪਾਪ ਆਦਿਕ ਕਸ਼ਟ ਹੁੰਦਾ ਹੈ। (ਅਧੀਰਜਤਾ ਪੈਦੀ ਹੁੰਦੀ ਹੈ)।

ਮਿੱਠੇ ਬਚਨ ਦੇ ਆਸਰੇ ਲਗਣ ਕਰਕੇ ਔਖਾ ਕੰਮ ਸੌਖਾ ਹੋ ਜਾਂਦਾ ਹੈ ਤੇ ਕੌੜੇ ਬਚਨ ਦੇ ਲਗਣ ਕਰਕੇ ਸੌਖਾ ਕੰਮ ਔਖਾ ਹੋ ਜਾਂਦਾ ਹੈ।੨੫੬।

ਮਿੱਠੇ ਸ਼ਬਦ ਬੋਲਣ ਵਾਲਾ ਹਰ ਇਕ ਦਾ ਮਿੱਤ੍ਰ ਬਣ ਜਾਂਦਾ ਹੈ ਪਰ ਬੁਰੇ ਬੋਲ ਬੋਲਣ ਵਾਲਾ ਚੰਗਾ ਨਹੀਂ ਲੱਗਦਾ ਜਿਵੇਂ ਕੋਇਲ ਬੋਲਦੀ ਸਭ ਨੂੰ ਚੰਗੀ ਲੱਗਦੀ ਹੈ ਪਰ ਕਾਂ ਬੋਲਿਆ ਹੋਇਆ ਕਿਸੇ ਨੂੰ ਚੰਗਾ ਨਹੀਂ ਲੱਗਦਾ।

"ਕਾਉਂ ਨ ਭਾਵੈ ਬੋਲਿਆ, ਕੋਇਲ ਬੋਲੀ ਸਭਨਾ ਭਾਣੀ ॥
ਬੁਰ ਬੋਲਾ ਨ ਸੁਖਾਵਈ, ਮਿਠ ਬੋਲਾ ਜਗ ਮਿਤ ਵਿਡਾਣੀ ॥"
(ਭਾਈ ਗੁਰਦਾਸ ਜੀ) (੩੧-੧)

ਕੋਇਲ ਤੇ ਕਾਂ ਦਾ ਰੰਗ ਇਕੋ ਜਿਹਾ ਹੋਣ ਦੇ ਬਾਵਜੂਦ ਇਕ ਨਹੀਂ ਹੋ ਸਕਦੇ ਕਿਉਂਕਿ ਦੋਵੇਂ ਬੋਲ ਤੋਂ ਪਛਾਣੇ ਜਾਂਦੇ ਹਨ। ਇਵੇਂ ਗੁਰਮੁਖ ਕੋਇਲ ਵਾਂਗ ਪਿਆਰੇ ਬਚਨ ਬੋਲਦਾ ਹੈ ਪਰ ਨਿੰਦਕ ਪੁਰਸ਼ ਫਿਕੇ ਬੋਲ ਬੋਲਦਾ ਹੈ।

"ਕੋਇਲ ਕਾਉਂ ਰਲਾਈਅਨ ਕਿਉ ਹੋਵਨ ਇਕੈ ॥
ਤਿਉ ਨਿੰਦਕ ਜਗ ਜਾਣੀਅਨਿ ਬੋਲਿ ਬੋਲਣਿ ਫਿਕੈ ॥" (੩੬-੮)
ਕੋਇਲ ਅੰਬ ਪਰੀਤਿ ਹੈ ਮਿਠ ਬੋਲ ਸਰੋਤੀ ॥ (੨੭-੬)

ਗੁਰਸਿੱਖ ਸਦਾ ਮਿੱਠਾ ਬੋਲ ਬੋਲਦੇ ਹਨ।

"ਗੁਰਸਿੱਖੀ ਦਾ ਬੋਲਣਾ ਹੁਇ ਮਿਠ ਬੋਲਾ ਲਿਖੇ ਨ ਲੇਖੈ ॥ (੨੮-੬)

"ਗੁਰਮੁਖਿ ਮਿਠਾ ਬੋਲਣਾ ਜੋ ਬੋਲੈ ਸੋਈ ਜਪੁ ਜਾਪੈ ॥" (੯-੧੮)
"ਪੈਰੀਂ ਪੈ ਪਾ ਖਾਕ ਹੋਇ ਗੁਰਮੁਖਿ ਗੁਰਸਿਖੁ ਆਪੁ ਗਵਾਏ ॥
ਸਾਧ ਸੰਗਤਿ ਭਉ ਭਾਉ ਕਰਿ ਸੇਵਕ ਸੇਵਾ ਕਾਰ ਕਮਾਏ ॥
ਮਿਠਾ ਬੋਲਣ ਨਿਵ ਚਲਣ ਹਥਹੁ ਦੇ ਕੇ ਭਲਾ ਮਨਾਏ ॥" (੯-੨੪)
"ਬਲਿਹਾਰੀ ਤਿਨ੍ਹਾਂ ਗੁਰਸਿਖਾਂ ਗੁਰਮਤਿ ਬੋਲ ਬੋਲਦੇ ਮਿਠਾ ॥" (੧੨-੧)
"ਮਾਤ ਲੋਕ ਪਾਤਾਲ ਜਿਣਿ ਸੁਰਗ ਲੋਕ ਵਿਚਿ ਹੋਇ ਅਥਿਤਾ ॥
ਮਿਠਾ ਬੋਲਣੁ ਨਿਵਿ ਚਲਣ ਹਥਹੁ ਦੇ ਕਰਿ ਪਤਿਤ ਪਵਿਤਾ ॥" (੨੯-੪)
"ਗੁਰਸਿਖ ਮਨਹੁ ਨ ਵਿਸਰੈ ਚਲਣੁ ਜਾਣਿ ਜੁਗਤਿ ਮਿਹਮਾਣਾ ॥
ਗੁਰਸਿਖ ਮਿਠਾ ਬੋਲਣਾ ਨਿਵਿ ਚਲਣਾ ਗੁਰਸਿਖੁ ਪਰਵਾਣਾ ॥
ਘਾਲਿ ਖਾਇ ਗੁਰਸਿਖ ਮਿਲਿ ਖਾਣਾ ॥" (੩੨-੧)

ਗੁਰਮਤਿ ਦੇ ਸਾਧਨਾਂ ਦਾ ਵਰਨਣ ਕਰਦੇ ਹੋਏ ਦਸਮੇਸ਼ ਪਿਤਾ ਗੁਰਸਿੱਖਾਂ ਨੂੰ ਹੇਠ ਲਿਖਿਆ ਉਪਦੇਸ਼ ਦਿੰਦੇ ਹਨ।

ਮਧੁਰ ਕਹੈ ਸਭੁ ਕੋ ਤ੍ਰਿਪਤਾਵੈ ॥ ਫੀਕਾ ਬੋਲ ਨ ਕਿਸੀ ਦੁਖਾਵੈ ॥
ਸ੍ਰੀ ਗੁਰ ਪ੍ਰਤਾਪ ਸੂਰਜ (ਰੁਤ ੫ ਅੱਸੂ ੪੬)

ਹਰਦਿਆਲ ਕਵੀ ਸਾਰੁਕਤਾਵਲੀ ਦੇ ਧਿਆਇ ਸੱਤ ਵਿਚ ਛੰਦ ਨੰ: ੭ ਵਿਚ ਇਉਂ ਲਿਖਦੇ ਹਨ :—

ਜੋ ਮਧੁਰੇ ਸੁਭ ਵਾਕ ਭਨੇ ਸਭ ਮੀਤ ਤਿਸੈ ਜਨ ਕੋ ਨ ਦੁਖਾਹੀ ॥

ਜੋ ਮਨੁੱਖ ਮਿੱਠੇ ਅਤੇ ਚੰਗੇ ਬਚਨ ਉਚਾਰਦਾ ਹੈ ਉਸ ਦੇ ਸਾਰੇ ਮਿੱਤਰ ਹਨ ਉਸ ਨੂੰ ਕੋਈ ਦੁੱਖ ਨਹੀਂ ਦੇ ਸਕਦਾ। ਇਸੇ ਤਰ੍ਹਾਂ ਹੀ ਧਿਆਇ ਸਤ ਦੇ ਛੰਦ ਨੰਬਰ ੮ ਵਿਚ ਲਿਖਦੇ ਹਨ।

ਦੋਹਰਾ—"ਪ੍ਰਿਯ ਬਚਨਨ ਕੇ ਬੋਲਤੇ, ਹੋਤ ਪ੍ਰਮੋਦ ਤ੍ਰਿਭੋਂਨ ॥
ਤਾਂ ਤੇ ਪ੍ਰਿਯ ਬਾਨੀ ਭਨੋ, ਯਾਂ ਮੈਂ ਕ੍ਰਿਪਣਤਾ ਕੌਣੁ ॥"

ਮਿੱਠੇ ਅਤੇ ਪਿਆਰੇ ਬਚਨਾਂ ਦੇ ਬੋਲਣ ਤੋਂ ਤ੍ਰੈ ਲੋਕ ਵਿਚ ਖੁਸ਼ੀ ਹੁੰਦੀ ਹੈ ਤਾਂ ਤੇ ਮਿੱਠੀ ਬਾਣੀ ਬੋਲਣੀ ਚਾਹੀਦੀ ਹੈ। ਏਸ ਵਿਚ ਕੀ ਸੂਮਤਾਈ ਹੈ।

ਜਿਸ ਤਰ੍ਹਾਂ ਪਿੱਤਲ ਅਤੇ ਸੋਨੇ ਦਾ ਰੰਗ ਇਕੋ ਜਿਹਾ ਹੁੰਦਾ ਹੈ। ਦੋਹਾਂ ਵਿਚ ਕੌਣ ਮਹਾਨ ਹੈ ਇਸ ਗੱਲ ਨੂੰ ਪਾਰਖੂ ਦਸਦਾ ਹੈ ਇਸੇ ਤਰ੍ਹਾਂ ਕੋਇਲ ਅਤੇ ਕਾਂ ਦਾ ਰੰਗ ਕਾਲਾ ਹੁੰਦਾ ਹੈ ਦੋਹਾਂ ਵਿਚੋਂ ਸਰੇਸ਼ਟ ਕੌਣ ਹੈ ਉਹਨਾਂ ਦੇ ਬੋਲਣ ਤੋਂ ਪਤਾ ਲੱਗ ਜਾਂਦਾ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਵਰਨਣ ਕੀਤਾ ਹੈ।

"ਜੈਸੇ ਪੀਤ ਬਰਨ ਹੀ ਹੇਮ ਅਰੁ ਪੀਤਰੁ ਹੋਇ, ਜਾਨੀਐ ਮਹੱਤ ਪਾਰਖਦ ਅਗਰ ਰਾਖੀਐ ॥
ਜੈਸੇ ਕਊਆ ਕੋਕਿਲਾ ਹੈ ਦੋਨੋਂ ਖਗ ਸਿਆਮ ਤਨ, ਬੂਝੀਐ ਅਸ਼ੁਭ ਸ਼ੁਭ ਸ਼ਬਦ ਸੁ ਭਾਖੀਐ ॥"
(ਭਾਈ ਗੁਰਦਾਸ ਕਬਿੱਤ ਨੰ: ੫੯੬)

ਜਿਸ ਤਰ੍ਹਾਂ ਤੀਰ ਜਿੰਨਾਂ ਚਿਰ ਧਨੁਖ ਦੇ ਸਹਿਤ (ਭਾਵ ਧਨੁਖ ਵਿਚ) ਹੁੰਦਾ ਹੈ (ਤਦ ਤਕ) ਆਪਣੇ ਵੱਸ ਵਿਚ ਹੈ ਛੁੱਟ ਜਾਣ ਮਗਰੋਂ ਫਿਰ ਜਤਨ ਨਾਲ ਵੀ ਹੱਥ ਨਹੀਂ ਆਉਂਦਾ।

ਜੈਸੇ ਬਾਨ ਧਨੁਖ ਸਹਿਤ ਹੁਇ ਨਿਜ ਬਸੁ, ਛੂਟਤਿ ਨ ਆਵੈ ਸੈ ਫੁਨਿ ਜਤਨ ਹਾਥ ਜੀ ॥

ਜਿਸ ਤਰ੍ਹਾਂ ਸ਼ੇਰ ਪਿੰਜਰੇ ਵਿਚ ਕਾਬੂ ਰਹਿੰਦਾ ਹੈ (ਪਰ) ਖੁੱਲ੍ਹ ਜਾਏ ਤਾਂ ਫਿਰ ਕਾਬੂ ਨਹੀਂ ਆਉਂਦਾ। (ਅਤੇ ਇਕ ਵੇਰੀ ਬੇਵਸਾ ਹੋਇਆ) ਫੇਰ ਕਦੇ ਭੀ ਸਾਥ ਨਹੀਂ ਵਸਦਾ।

ਜੈਸੇ ਬਾਘ ਬੰਦਸਾਲਾ ਬਿਖੈ ਬਾਂਧਿਓ ਰਹੈ ਪੁਨਿ, ਖੁਲੈ ਤਉ ਨ ਆਵੈ ਬਸਿ ਬਸਹਿ ਨ ਸਾਥ ਜੀ ॥

ਜਿਸ ਤਰ੍ਹਾਂ ਘਰ ਵਿਚ ਦੀਵਾ ਜਗਦਾ ਹੋਇਆ ਜਾਣਿਆ ਨਹੀਂ ਜਾਂਦਾ (ਪਰ ਜੇ ਦੀਵੇ ਤੋਂ ਅੱਗ ਲੱਗ ਜਾਏ ਤਾਂ ਦਾਵਾਨਲ ਹੋ ਜਾਂਦੀ ਹੈ, ਹੇ ਸੁਆਮੀ ਜੀ (ਫਿਰ ਉਹ) ਲੁਕਾਇਆਂ ਭੀ ਲੁਕਦੀ ਨਹੀਂ।

ਜੈਸੇ ਦੀਪ ਦਿਪਤ ਨ ਜਾਨੀਐ ਭਵਨ ਬਿਖੈ, ਦਾਵਾਨਲ ਭਏ ਨ ਦੁਰਾਏ ਦੁਰੈ ਨਾਥ ਜੀ ॥

ਇਸੇ ਤਰ੍ਹਾਂ ਹੀ ਮੂੰਹ ਵਿਚ ਵੱਸਦੀ ਹੋਈ ਬਾਣੀ ਨੂੰ ਕੋਈ ਨਹੀਂ ਜਾਣਦਾ ਜੇ ਬੋਲੀਏ ਤਾਂ ਫਿਰ ਉਹ ਵਾਪਸ ਨਹੀਂ ਆਉਂਦੀ ਇਸ ਲਈ ਵਿਚਾਰ ਕੇ ਬੋਲਣਾ ਚਾਹੀਦਾ ਹੈ ਅਤੇ ਗੁਰਮਤਿ ਦੇ ਗੁਣਾਂ ਦੀ ਗਾਥ ਵੀਚਾਰ ਰੂਪ ਕਥਾ ਕਰਨੀ ਚਾਹੀਦੀ ਹੈ ਭਾਵ ਸਮਝੇ ਸੋਚੇ ਤੋਂ ਬਿਨਾਂ ਕੋਈ ਗੱਲ ਮੂੰਹੋਂ ਨਾ ਕੱਢੋ ਕਿਉਂਕਿ ਮੂੰਹ ਵਿਚਲੀ ਗੱਲ ਤੁਹਾਡੀ ਹੈ। ਪੰਜਾਬੀ ਕਹਾਵਤ ਹੈ 'ਤੂੰ ਮੈਨੂੰ ਮੂੰਹੋਂ ਕੱਢ ਮੈਂ ਤੈਨੂੰ ਸ਼ਹਿਰੋਂ ਕੱਢਾਂਗੀ।' ਇਸ ਲਈ ਮੂੰਹੋਂ ਕੱਢੀ ਗੱਲ ਆਪਣੀ ਨਹੀਂ ਹੈ ਸਗੋਂ ਆਪਣੀ ਦੁਸ਼ਮਣ ਹੋ ਜਾਂਦੀ ਹੈ।

ਤੈਸੇ ਮੁਖ ਮਧ ਬਾਣੀ ਬਸਤ ਨ ਕੋਊ ਲਖੈ, ਬੋਲੀਐ ਬੀਚਾਰ ਗੁਰਮਤਿ ਗੁਨ ਗਾਥ ਜੀ ॥

(ਕਬਿੱਤ ਨੰ: ੬੩੦)

ਜੈਸੇ ਦਰਪਨ ਸੂਧੋ ਸੁਧ ਮੁਖ ਦੇਖੀਅਤ, ਉਲਟ ਕੈ ਦੇਖੈ ਦੁਖ ਦੇਖੀਐ ਭਇਆਨ ਸੋ ॥

ਜਿਸ ਤਰ੍ਹਾਂ ਸਿੱਧੇ ਸ਼ੀਸ਼ੇ ਵਿਚ ਮੂੰਹ ਵੇਖੀਏ ਤਾਂ ਸਾਫ ਦਿਸਦਾ ਹੈ ਪਰ ਉਹ ਸ਼ੀਸ਼ਾ ਉਲਟਾ ਕਰਕੇ ਦੇਖੀਏ ਤਾਂ ਮੂੰਹ ਡਰਾਉਣਾ ਜਿਹਾ ਦਿੱਸਦਾ ਹੈ।

ਮਧੁਰ ਬਚਨ ਤਾਹੀ ਰਸਨਾ ਸੇ ਪਿਆਰੋ ਲਾਗੈ, ਕਰਕ ਬਚਨ ਸੁਨਿ ਲਾਗੈ ਉਰਿ ਬਾਨ ਸੋ ॥

(ਕਬਿੱਤ ਨੰ: ੬੪੪)

ਜਿਵੇਂ ਜੀਭ ਤੋਂ ਮਿੱਠਾ ਬਚਨ ਨਿਕਲਿਆ ਪਿਆਰਾ ਲੱਗਦਾ ਹੈ, (ਪਰ) ਉਸੇ ਹੀ ਜੀਭ ਤੋਂ ਕੌੜਾ ਬਚਨ ਸੁਣ ਕੇ ਛਾਤੀ ਵਿਚ ਤੀਰ ਵਜਣ ਵਾਂਗੂੰ ਲਗਦਾ ਹੈ।

ਪ੍ਰੇਮ ਦਾ ਬੋਲੇ ਹੋਏ ਇਕ ਬੋਲ ਦੇ ਬਰਾਬਰ ਕੋਈ ਵੀ ਹੋਰ ਬੋਲ ਪੁੱਜ ਨਹੀਂ ਸਕਦਾ :—

ਪ੍ਰੇਮ ਰੰਗ ਸਮਸਰਿ ਪੁਜਸਿ ਨ ਕੋਊ ਰੰਗ, ਪ੍ਰੇਮ ਰਸ ਪੁਜਸਿ ਨ ਅਨ ਰਸ ਸਮਾਨਿ ਕੈ ॥
ਪ੍ਰੇਮ ਗੰਧ ਪੁਜਸਿ ਨ ਆਨ ਕੋਊਐ ਸੁਗੰਧ ਪ੍ਰੇਮ ਪ੍ਰਭਤਾ ਪੁਜਸਿ ਪ੍ਰਭਤਾ ਨ ਆਨ ਕੈ ॥
ਪ੍ਰੇਮ ਤੋਲੁ ਤੁਲਿ ਨ ਪੁਜਸਿ ਤੋਲੁ ਤੁਲਾਧਾਰ, ਮੋਲ ਪ੍ਰੇਮ ਪੁਜਸਿ ਨ ਸਰਬ ਨਿਧਾਨ ਕੈ ॥
ਏਕ ਬੋਲ ਪ੍ਰੇਮ ਕੈ ਪੁਜਸਿ ਨਹੀ ਬੋਲ ਕੋਊ. ਗਿਆਨ ਉਨਮਾਨ ਅਸ ਥਕਤ ਕੋਟਾਨ ਕੈ ॥

(ਕਬਿਤ ਨੰ: ੧੭੦)

ਬੋਲ ਬੋਲਣ ਸਬੰਧੀ ਕਬੀਰ ਜੀ ਹੇਠ ਲਿਖੇ ਸ਼ਬਦ ਵਿਚ ਆਪਣੇ ਵਿਚਾਰ ਇਸ ਤਰ੍ਹਾਂ ਪ੍ਰਗਟ ਕਰਦੇ ਹਨ :—

"ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥ ਮਿਲੈ ਅਸੰਤੁ ਮਸਟਿ ਕਰਿ ਰਹੀਐ ॥੧॥
ਬਾਬਾ ਬੋਲਨਾ ਕਿਆ ਕਹੀਐ ॥ ਜੈਸੇ ਰਾਮਨਾਮ ਰਵਿ ਰਹੀਐ ॥੧॥ਰਹਾਉ॥
ਸੰਤਨ ਸਿਉ ਬੋਲੇ ਉਪਕਾਰੀ ॥ ਮੂਰਖ ਸਿਉ ਬੋਲੇ ਝਖ ਮਾਰੀ ॥੨॥
ਬੋਲਤ ਬੋਲਤ ਬਢਹਿ ਬਿਕਾਰਾ ॥ ਬਿਨੁ ਬੋਲੇ ਕਿਆ ਕਰਹਿ ਬੀਚਾਰਾ ॥੩॥
ਕਹੁ ਕਬੀਰ ਛੂਛਾ ਘਟੁ ਬੋਲੈ ॥ ਭਰਿਆ ਹੋਇ ਸੁ ਕਬਹੁ ਨ ਡੋਲੈ ॥" ॥੪॥੧॥ (ਪੰ: ੮੭੦)

"ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ॥ ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ ॥"

(ਸਿਰੀ ਰਾਗ ਮ: ੧ ਪੰ: ੧੫)

ਫਿਕਾ ਬਚਨ ਬੋਲਣ ਵਾਲੇ ਪੁਰਸ਼ ਦੀ ਜੋ ਦਸ਼ਾ ਹੁੰਦੀ ਹੈ ਉਸ ਬਾਰੇ ਗੁਰੂ ਨਾਨਕ ਦੇਵ ਜੀ ਮਹਾਰਾਜ

ਇਸ ਤਰ੍ਹਾਂ ਵਰਣਨ ਕਰਦੇ ਹਨ।

ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥ ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥
ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥ ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥
(ਮ: ੧ ਵਾਰ ਆਸਾ ਦੀ ਪੰ: ੪੭੩)

ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਵੀ ਫਿਕਾ ਬੋਲ ਬੋਲਣ ਵਾਲੇ ਨੂੰ ਖੁਆਰ ਹੋਣ ਵਾਲਾ ਕਹਿੰਦੇ ਹਨ।

ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ॥
ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ॥
ਨਾਨਕ ਕਿਰਤਿ ਪਇਐ ਕਮਾਵਣਾ ਕੋਇ ਨ ਮੇਟਣਹਾਰੁ॥
(ਵਾਰ ਵਡਹੰਸੁ ਮ: ੪, ਪੰ: ੫੯੪)

ਕਨਿਕ ਕਨਿਕ ਪਹਿਰੈ ਬਹੁ ਕੰਗਨਾ ਕਾਪਰੁ ਭਾਂਤਿ ਬਨਾਵੈਗੋ॥
ਨਾਮ ਬਿਨਾ ਸਭਿ ਫੀਕ ਫਿਕਾਨੇ ਜਨਮਿ ਮਰੈ ਫਿਰਿ ਆਵੈਗੋ॥
(ਕਾਨੜਾ ਮ: ੪, ਪੰ: ੧੩੦੮)

ਫਰੀਦ ਸਾਹਿਬ ਆਪਣੇ ਸਲੋਕਾਂ ਵਿਚ ਫਿਕਾ ਬੋਲਣ ਤੋਂ ਵਰਜਦੇ ਹਨ।

ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥੧੨੯॥
ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥੧੩੦॥
(ਸਲੋਕ ਸ਼ੇਖ ਫਰੀਦ ਨੰ: ੧੨੯, ੧੩੦, ਪੰ: ੧੩੮੪)

ਆਪੁ ਛੋਡਹਿ ਤਾਂ ਸਹੁ ਮਿਲੈ ਸਚਾ ਏਹੁ ਵੀਚਾਰ॥ ਹਉਮੈ ਫਿਕਾ ਬੋਲਣਾ ਬੁਝਿ ਨ ਸਕਾ ਕਾਰ॥
(ਸਲੋਕ ਵਾਰਾਂ ਤੇ ਵਧੀਕ ਮ: ੩, ਪੰ: ੧੪੨੦)

ਉਪ੍ਰੋਕਤ ਵੀਚਾਰ ਤੋਂ ਇਹ ਸਿੱਟਾ ਨਿਕਲਿਆ ਕਿ ਫਿਕਾ, ਕੌੜਾ, ਰੁੱਖਾ, ਜਾਂ ਕੁਰੱਖਤ ਬਚਨ ਬੋਲਣ ਨਾਲ ਮਨੁਖ ਨੂੰ ਖੁਆਰ ਹੋਣਾ ਪੈਂਦਾ ਹੈ, ਮਿੱਠਾ, ਪਿਆਰਾ, ਕੋਮਲ ਤੇ ਰਸਦਾਇਕ ਬਚਨ ਬੋਲਣ ਵਾਲਾ ਮਨੁਖ ਲੋਕ ਪ੍ਰਲੋਕ ਵਿਚ ਆਦਰ ਪਾਉਂਦਾ ਹੈ।

੧੮ ਫਰਵਰੀ ਤੋਂ ਦੋਨੋਂ ਸਮੇਂ ਦੇ ਦੀਵਾਨ ਪਿੰਡ ਰੋਡੇ ਗੁਰਦੁਆਰਾ ਸੰਤ ਕ੍ਰਿਪਾਲ ਸਿੰਘ ਜੀ ਵਿਖੇ ਹਰ ਰੋਜ਼ ਸਜਦੇ ਹਨ। ਜਿਹੜੇ ਸਿੰਘ ਲੁਧਿਆਣੇ ਤੋਂ ਪਿੰਡ ਮਹਿਣੇ ਅੰਮ੍ਰਿਤ ਪ੍ਰਚਾਰ ਹਿਤ ਗਏ ਸਨ ੩੫ ਪ੍ਰਾਣੀਆਂ ਨੂੰ ਅੰਮ੍ਰਿਤ ਪਾਨ ਕਰਵਾ ਕੇ ਸ਼ਾਮ ਨੂੰ ਰੋਡੀਂ ਪੁੱਜੇ। ੨੦ ਫਰਵਰੀ ਨੂੰ ਗਿਆਨੀ ਕਪੂਰ ਸਿੰਘ ਜੀ 'ਬਰਾੜ' ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਥਾਪੇ ਗਏ। ੨੫ ਨੂੰ ਸੁਬ੍ਹਾ ਦੇ ਦੀਵਾਨ ਤੋਂ ਬਾਦ ਸੰਤ ਜੀ ਕੁਝ ਸਿੰਘਾਂ ਸਮੇਤ ਪਿੰਡ ਵੈਰੋਕੇ ਵਿਚ ਦੀ ਪੈਦਲ ਚੱਲ ਕੇ ਗੁਰਦੁਆਰਾ ਕਲਿਆਨ ਸਰ ਲਧਾਈਕੇ ਪੁੱਜੇ। ਸੰਤ ਨਰਾਇਣ ਸਿੰਘ ਜੀ ਨੂੰ ਮਿਲੇ, ਦਰਸ਼ਨ ਕੀਤੇ ਜਲ ਪਾਣੀ ਛਕ ਕੇ ਵਾਪਸ ਪਿੰਡ ਕੋਟਲੇ ਤੇ ਰਾਜੇਆਣੇ ਵਿਚ ਦੀ ਰੋਡੀਂ ਪੁੱਜ ਕੇ ਸ਼ਾਮ ਦੀ ਕਥਾ ਕੀਤੀ। ੫ ਮਾਰਚ ਨੂੰ ਸੁਬ੍ਹਾ ਦੇ ਦੀਵਾਨ ਉਪਰੰਤ ਪਿੰਡ ਡੇਮਰੂ ਭਾਈ ਭਾਨ ਸਿੰਘ, ਭਾਈ ਚੰਦ ਸਿੰਘ ਦੇ ਘਰ ਦੀਵਾਨ ਸਜਾਇਆ ਕੀਰਤਨ ਉਪਰੰਤ ਕਥਾ ਹੋਈ। ਪ੍ਰਸ਼ਾਦ ਛਕ ਕੇ ਵਾਪਸ ਰੋਡੀਂ ਆ ਕੇ ਸ਼ਾਮ ਦਾ ਦੀਵਾਨ ਸਜਾਇਆ। ੭ ਨੂੰ ਅੰਮ੍ਰਿਤ ਪ੍ਰਚਾਰ ਹੋਇਆ, ੧੮ ਪ੍ਰਾਣੀ ਗੁਰੂ ਕੇ ਜਹਾਜ਼ੇ ਚੜ੍ਹੇ। ੮ ਸ਼ਾਮ ਤੋਂ ਵੱਡੇ ਲੰਡਿਆਣੇ ਪ੍ਰੋਗਰਾਮ ਸ਼ੁਰੂ ਹੋਇਆ। ੧੩ ਨੂੰ ਨਗਰ ਨਿਵਾਸੀਆਂ ਨੇ ਜੱਥੇਦਾਰ ਪ੍ਰਤਾਪ ਸਿੰਘ ਨੂੰ ਗੁਰਦੁਆਰੇ ਦੇ ਪ੍ਰਬੰਧ ਲਈ ਮਹੰਤੀ ਦੀ ਦਸਤਾਰ ਦਿੱਤੀ। ਦੁਪਹਿਰ ਤੋਂ ਬਾਦ

ਚਾਲੇ ਪਾ ਕੇ ਟਰੱਕਾਂ ਤੇ ਪਿੰਡ ਸਭਰਾਵੀਂ ਪੁੱਜੇ। ੧੪ ਨੂੰ ਸੰਗ੍ਰਾਂਦ ਸੀ, ਮਹੀਨੇ ਦੀ ਕਥਾ ਹੋਈ ਉਪਰੰਤ ਸੰਥਾ ਕਥਾ ਕੀਤੀ। ਸ਼ਾਮ ਨੂੰ ਗੁਰਪ੍ਰਤਾਪ ਸੂਰਜ ਦੀ ਕਥਾ ਹੋਈ। ੧੮ ਨੂੰ ਭਾਈ ਬੂੜ ਸਿੰਘ ਦੀ ਭੈਣ ਦਾ ਸੰਤ ਜੀ ਨੇ ਅਨੰਦ ਕਾਰਜ ਕਰਵਾਇਆ, ਇਕ ਦਿਨ ਪਹਿਲਾਂ ਲੜਕੇ ਤੇ ਲੜਕੀ ਦੋਹਾਂ ਨੂੰ ਅੰਮ੍ਰਿਤ ਛਕਾ ਲਿਆ ਸੀ। ੨੩ ਦੀ ਸ਼ਾਮ ਨੂੰ ਸਭਰਾਵਾਂ ਤੋਂ ਪੁਰਾਣੇ ਭੂਰੇ ਨਗਰ ਸੰਤ ਜੀ ਜੱਥੇ ਸਮੇਤ ਪਹੁੰਚ ਗਏ। ੨੭ ਨੂੰ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਸੰਥਾ ਕਥਾ ਦਾ ਭੋਗ ਪਾਇਆ। ਇਹ ਕਥਾ ਪੂਰੇ ਢਾਈ ਸਾਲ ਬਾਦ ਸੰਪੂਰਨ ਹੋਈ। ੨੮ ਨੂੰ ੮ ਅਖੰਡ ਪਾਠਾਂ ਦੇ ਭੋਗ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਚਲ ਰਹੀ ਸੰਥਾ ਕਥਾ ਦਾ ਮੱਧ ਲੱਗਾ। ਸੰਗਤਾਂ ਦਾ ਬਹੁਤ ਇਕੱਠ ਹੋਇਆ, ਦੇਗਾਂ ਖੁੱਲ੍ਹੀਆਂ ਵਰਤੀਆਂ, ਭਾਰੀ ਉਤਸ਼ਾਹ ਹੋਇਆ ਸੰਗਤਾਂ ਨੇ ਖੁਸ਼ੀਆਂ ਮਨਾਈਆਂ। ਖੇਮਕਰਨ, ਮਸਤਗੜ੍ਹ ਨਵੇਂ ਭੂਰੇ, ਮਨਾਵਾਂ ਆਦਿ ਨਗਰਾਂ ਤੋਂ ਸੰਗਤਾਂ ਆ ਕੇ ਦਰਸ਼ਨ ਕਰਦੀਆਂ ਤੇ ਕਥਾ ਦਾ ਆਨੰਦ ਮਾਣਦੀਆਂ ਸਨ। ੨ ਅਪ੍ਰੈਲ ਨੂੰ ਭਗਤ ਉਜਾਗਰ ਸਿੰਘ ਜੀ ਦਰਸ਼ਨ ਕਰਨ ਆਏ। ੩੦ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ੩ ਨੂੰ ਨਿੱਘੀ ਵਿਦਾਇਗੀ ਲੈ ਕੇ ਪ੍ਰਸ਼ਾਦਾ ਛਕ ਕੇ ਕਮਰਕੱਸੇ ਕੀਤੇ ਦਿਨ ਢਲੇ ਪਟੀ ਸ਼ਹਿਰ ਪਹੁੰਚ ਕੇ ਸ਼ਾਮ ਦਾ ਦੀਵਾਨ ਸਜਾਇਆ। ੯ ਨੂੰ ਬਾਬਾ ਸੋਹਣ ਸਿੰਘ ਜੀ ਬਿਧੀ ਚੰਦੀਏ ਦਰਸ਼ਨਾਂ ਨੂੰ ਆਏ। ਗੁਰਦੁਆਰਾ ਵਸਤੀ ਸਿੱਖਾਂ ਵਾਰਡ ਨੰ: ੨ 'ਚ ਦੀਵਾਨ ਸਜਦੇ ਰਹੇ। ੧੦ ਨੂੰ ਬਾਬਾ ਬਿਧੀ ਚੰਦ ਦੇ ਗੁਰਦੁਆਰੇ ਦੀਵਾਨ ਸਜਿਆ ਸੇਵਾ ਬਾਬਾ ਸੋਹਣ ਸਿੰਘ ਜੀ ਤੇ ਹੋਰ ਨਿਹੰਗ ਸਿੰਘਾਂ ਨੇ ਕੀਤੀ। ੩੫ ਪ੍ਰਾਣੀ ਗੁਰੂ ਕੇ ਜਹਾਜ਼ੇ ਚੜ੍ਹੇ। ਸ਼ਾਮ ਨੂੰ ਸਾਰਾ ਜੱਥਾ ਬੱਸਾਂ ਤੇ ਅੰਮ੍ਰਿਤਸਰ ਪੁੱਜਾ। ਸੰਤ ਜੀ ੧੧ ਨੂੰ ਟੈਕਸੀ ਤੇ ਪੱਟੀ, ਚੋਹਲਾ ਸਾਹਿਬ, ਡੇਹਰਾ ਸਾਹਿਬ ਰਾਹਲ ਚਾਹਲ, ਖਾਨ ਛਾਬੜੀ, ਗੋਇੰਦਵਾਲ ਸਾਹਿਬ, ਖਡੂਰ ਸਾਹਿਬ, ਤਰਨ ਤਾਰਨ ਸਾਹਿਬ, ਝਬਾਲ, ਬੀੜ ਬਾਬਾ ਬੁੱਢਾ ਸਾਹਿਬ, ਸੰਨ੍ਹ ਸਾਹਿਬ, ਵਡਾਲੀ ਸਾਹਿਬ, ਛੇਹਰਟਾ ਸਾਹਿਬ, ਆਦਿ ਗੁਰ ਅਸਥਾਨਾਂ ਦੇ ਦਰਸ਼ਨ ਕਰਕੇ ੫ ਵਜੇ ਸ਼ਾਮ ਨੂੰ ਸ੍ਰੀ ਅੰਮ੍ਰਿਤਸਰ ਪੁੱਜੇ। ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਯਾਤਰਾ ਕਰਕੇ ਰਾਤ ਨੂੰ ਬਾਬਾ ਖੜਗ ਸਿੰਘ ਜੀ ਦੇ ਡੇਰੇ ਬਿਰਾਜੇ।

ਸੰਤ ਜੀ ੧੨ ਤੋਂ ਸੁਬ੍ਹਾ ਦੀ ਕਥਾ ਗੁਰਦੁਆਰਾ ਮੰਜੀ ਸਾਹਿਬ ਅੰਮ੍ਰਿਤਸਰ ਕਰਦੇ। ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਤੋਂ ਅੰਮ੍ਰਿਤ ਵੇਲੇ ਆਏ ਮਹਾਂਵਾਕ ਦੀ ਕਥਾ ਫਿਰ ਸਿੰਘਾਂ ਦੀ ਚਲ ਰਹੀ ਸੰਥਾ ਕਥਾ ਸ੍ਰਵਣ ਕਰਾਉਂਦੇ। ਸ਼ਹਿਰ ਦੀਆਂ ਸੰਗਤਾਂ ਭਾਰੀ ਗਿਣਤੀ ਵਿਚ ਜੁੜਦੀਆਂ। ੧੩ ਨੂੰ ਦੁਪਹਿਰ ਆਰਾਮ ਡੇਰਾ ਸੰਤ ਅਮੀਰ ਸਿੰਘ ਜੀ ਗਲੀ ਸਤੋਵਾਲੀ ਵਿਖੇ ਕੀਤਾ। ਸੰਤ ਗਿਆਨੀ ਕਿਰਪਾਲ ਸਿੰਘ ਜੀ ਅਤੇ ਸੰਤ ਸੁਰਜੀਤ ਸਿੰਘ ਜੀ ਨੇ ਗੁਰਬਾਣੀ ਦੇ ਸ਼ੁੱਧ ਉਚਾਰਨ ਸਬੰਧੀ ਵੀਚਾਰਾਂ ਕੀਤੀਆਂ। ਸੰਤ ਜੀ ਨੇ ੧. ਅਧਿਕ। ੨. ਬਿੰਦੀ। ੩. ਟਿੱਪੀ। ੪. ਪੈਰ ਚਿੰਨ੍ਹਾਂ ਵਾਲੇ ਸ਼ਬਦ। ੫. ਪਾਠ ਭੇਦ। ੬. ਬਿਸ੍ਰਾਮ ਭੇਦ ਆਦਿ ਉਪ੍ਰੋਕਤ ਪੱਖਾਂ ਬਾਰੇ ਵਿਸਥਾਰ ਸਹਿਤ ਆਪਣੇ ਵੀਚਾਰ ਪ੍ਰਗਟ ਕੀਤੇ ਜੋ ਲਗ ਭਗ ਇਸ ਤਰ੍ਹਾਂ ਸਨ।

## ਗੁਰਬਾਣੀ ਦੇ ਸ਼ੁੱਧ ਉਚਾਰਨ ਬਾਰੇ ਬਹੁ ਪੱਖੀ ਵੀਚਾਰ

### (੧) ਅਧਿਕ ਦਾ ਉਚਾਰਨ :–

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦਰਜ ਪਵਿੱਤ੍ਰ ਗੁਰਬਾਣੀ ਦੀ ਲਿਖਣ ਸ਼ੈਲੀ ਅਨੁਸਾਰ ਕਿਸੇ ਵੀ ਥਾਂ ਅਧਿਕ ਦੀ ਵਰਤੋਂ ਨਹੀਂ ਕੀਤੀ ਗਈ ਪਰ ਉਚਾਰਨ ਸਮੇਂ ਅਧਿਕ ਦੀ ਵਰਤੋਂ ਆਮ ਕੀਤੀ ਜਾਂਦੀ ਹੈ। ਜੇ ਲੋੜੀਂਦੇ ਥਾਵਾਂ ਤੇ ਅਧਿਕ ਦਾ ਉਚਾਰਨ ਨ ਕੀਤਾ ਜਾਵੇ ਤਾਂ ਅਰਥ ਗ਼ਲਤ ਹੋ ਜਾਂਦਾ ਹੈ। ਇਸ

ਲਈ ਖਾਸ ਖਾਸ ਸ਼ਬਦਾਂ ਵਿਚ ਅਧਿਕ ਦਾ ਉਚਾਰਨ ਕਰਨਾ ਬੜਾ ਜ਼ਰੂਰੀ ਹੈ ਤੇ ਸਾਰੇ ਵਿਦਵਾਨ ਹੁਣ ਤਕ ਐਸਾ ਹੀ ਕਰਦੇ ਚਲੇ ਆ ਰਹੇ ਹਨ। ਹੇਠ ਕੁਝ ਕੁ ਵੰਨਗੀਆਂ ਦੇਂਦੇ ਹਾਂ :—

੧.ਸਤਿ ਸ਼ਬਦ ਦਾ ਉਚਾਰਨ 'ਸੱਤਿ' ਅਧਿਕ ਸਹਿਤ ਹੈ ਜਿਵੇਂ ਕਿ "ਸਤਿ ਸੁਹਾਣੁ ਸਦਾ ਮਨਿ ਚਾਉ ॥" (ਜਪੁ ਜੀ ਪਉੜੀ ਨੰ: ੨੧) ਏਥੇ ਸਤਿ ਸ਼ਬਦ ਦਾ ਅਰਥ ਸਦਾ ਕਾਇਮ ਰਹਿਣ ਵਾਲਾ ਵਾਹਿਗੁਰੂ ਹੈ। ਅਗਰ ਏਥੇ ਅਧਿਕ ਦਾ ਉਚਾਰਣ ਨ ਕੀਤਾ ਜਾਵੇ ਤਾਂ ਸਤਿ ਸ਼ਬਦ ਦਾ ਅਰਥ ਹੋ ਜਾਵੇਗਾ ਸਤੁ ਸੰਤੋਖ ਆਦਿ ਦੈਵੀ ਗੁਣ, ਜਿਵੇਂ ਕਿ 'ਸੁਣਿਐ ਸਤੁ ਸੰਤੋਖੁ ਗਿਆਨੁ ॥' (ਜਪੁਜੀ ਪਉੜੀ ਨੰ: ੧੦)

੨. ਸਤ ਸ਼ਬਦ ੭ ਦੀ ਗਿਣਤੀ ਵਿਚ ਵੀ ਆਉਂਦਾ ਹੈ ਜਿਥੇ ਉਚਾਰਨ ਸਮੇਂ ਅਧਿਕ ਦੀ ਵਰਤੋਂ ਕੀਤੀ ਜਾਂਦੀ ਹੈ। ਜਿਵੇਂ ਕਿ—

ਬਿਲਾਵਲ ਮਹਲਾ ੩ ਵਾਰ ਸਤ ਘਰੁ ੧੦, (ਪੰਨਾ ੮੪੧)

ਜੇ ਏਤੇ ਸਤ ਸ਼ਬਦ ਨਾਲ ਅਧਿਕ ਦੀ ਨ ਵਰਤੋਂ ਕੀਤੀ ਜਾਵੇ ਤਾਂ ਅਰਥ ਸੌ ਦੀ ਗਿਣਤੀ ਦਾ ਬਣ ਜਾਵੇਗਾ। ਜਿਥੇ ਸਤ ਦਾ ਅਰਥ ਗਿਣਤੀ ਵਿਚ ਸੌ ਹੋਵੇ ਉਥੇ ਅਧਿਕ ਤੋਂ ਬਿਨਾ ਉਚਾਰਨ ਕਰੀਦਾ ਹੈ ਜਿਵੇਂ ਕਿ—'ਰੇ ਜਿਹਬਾ ਕਰਉ ਸਤ ਖੰਡ ॥' (ਭੈਰਉ ਬਾਣੀ ਨਾਮਦੇਉ ਜੀ ਕੀ, ਪੰਨਾ ੧੧੬੩)।

ਇਥੇ ਸਤ ਖੰਡ ਦਾ ਅਰਥ ਹੈ ਸੌ ਟੁਕੜੇ। ਇਹ ਸਤ ਸ਼ਬਦ ਸੰਸਕ੍ਰਿਤ ਦੇ ਸਤ ਸ਼ਬਦ ਤੋਂ ਬਣਿਆ ਹੈ ਜਿਸ ਦਾ ਅਰਥ ਹੈ ਸੌ। ਜਿਵੇਂ ਅੱਜ ਕਲ ਪ੍ਰਤੀਸ਼ਤ (ਸੌ ਫੀਸਦੀ) ਸ਼ਬਦ ਪ੍ਰਚੱਲਤ ਹੈ। ਜਿਸ ਦਾ ਅਰਥ ਹੈ ਪ੍ਰਤੀ ਸੈਂਕੜਾ ਹੋਰ ਦੇਖੋ ਇਕੋ ਕਿਸਮ ਦੇ ਦੋ ਸ਼ਬਦਾਂ 'ਚੋਂ ਇਕ ਨੂੰ ਅਧਿਕ ਸਹਿਤ ਪੜ੍ਹਨਾ ਚਾਹੀਦਾ ਹੈ ਤੇ ਦੂਜੇ ਨੂੰ ਅਧਿਕ ਤੋਂ ਬਿਨਾ ਜਿਵੇਂ ਕਿ :—

੧. ਮੇਰੇ ਸੁੰਦਰੁ ਕਹਹੁ ਮਿਲੈ ਕਿਤੁ 'ਗਲੀ' ॥ (ਪੰਨਾ ੫੨੯)
੨. ਸਿਰ ਧਰ ਤਲੀ 'ਗਲੀ' ਮੇਰੀ ਆਉ ॥ (ਪੰਨਾ ੧੪੧੨)
੩. ਇਕਨਾ 'ਗਲੀ' ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ ॥ (ਪੰਨਾ ੪੧੭)
੪. 'ਗਲੀ' ਜਿਨਾ ਜਪ ਮਾਲੀਆ ਲੋਟੇ ਹਥਿ ਨਿਬਗ ॥ (ਪੰਨਾ ੪੭੮)
੫. 'ਗਲੀ' ਭਿਸਤ ਨ ਜਾਈਐ, ਛੁਟੈ ਸਚ ਕਮਾਇ ॥ (ਪੰਨਾ ੧੪੧)
੬. ਅਧ ਵਿਚਿ ਫਿਰੈ, ਮਨਮੁਖੁ ਵੇਚਾਰਾ 'ਗਲੀ' ਕਿਉ ਸੁਖੁ ਪਾਵੈ ॥ (ਪੰਨਾ ੩੦੭)

ਤੁਕ ਨੰ: ੧ ਅਤੇ ੨ ਵਿੱਚ ਆਏ 'ਗਲੀ' ਸ਼ਬਦ ਦਾ ਅਰਥ ਹੈ ਘਰਾਂ ਦੇ ਨੇੜੇ ਦਾ ਤੰਗ ਰਸਤਾ; ਵੀਹੀ। ਏਥੇ ਅਧਿਕ ਦਾ ਉਚਾਰਨ ਨਹੀਂ ਕਰਨਾ। ਤੁਕ ਨੰ: ੩ ਅਤੇ ੪ ਵਿਚ 'ਗਲੀ' (ਸ਼ਬਦ ਦਾ ਅਰਥ ਹੈ 'ਗਲ੍ਹਾਂ ਵਿੱਚ' ਏਥੇ ਉਚਾਰਨ ਸਮੇਂ ਅਧਿਕ ਦਾ ਉਚਾਰਨ ਨਹੀਂ ਕਰਨਾ ਪਰ ਲੱਲੇ ਦੀ ਬਿਹਾਰੀ ਨਾਲ ਬਿੰਦੀ ਦਾ ਉਚਾਰਨ ਕਰਨਾ ਹੈ ਗਲੀਂ ਤੁਕ ਨੰ: ੫ ਤੇ ੬ ਵਿੱਚ ਆਏ 'ਗਲੀ' ਸ਼ਬਦ ਉਪੱਰ ਅਧਿਕ ਤੇ ਬਿੰਦੀ ਦੋਹਾਂ ਦਾ ਹੀ ਉਚਾਰਨ ਕਰਕੇ ਗੱਲੀਂ ਬੋਲਣਾ ਹੈ। ਜਿਸ ਦਾ ਅਰਥ 'ਗੱਲਾਂ ਕਰਨ ਨਾਲ' ਹੈ। ਉਪਰੋਕਤ ਨਿਯਮਾਂ ਦੀ ਉਲੰਘਨਾ ਕਰਨ ਨਾਲ ਜਿੱਥੇ ਪਾਠਾਂ ਦਾ ਉਚਾਰਨ ਅਸ਼ੁੱਧ ਹੋ ਜਾਵੇਗਾ ਉਥੇ ਅਰਥ ਵੀ ਗਲਤ ਹੋ ਜਾਣਗੇ। ਇਸ ਕਿਸਮ ਦੇ ਹੋਰ ਵੀ ਅਨੇਕਾਂ ਸ਼ਬਦ ਗੁਰਬਾਣੀ ਅੰਦਰ ਆਏ ਹਨ ਜਿਨ੍ਹਾਂ ਦਾ ਸ਼ਬਦ ਜੋੜ ਇਕੋ ਜਿਹਾ ਹੋਣ ਦੇ ਬਾਵਜੂਦ ਇਕ ਸ਼ਬਦ ਤੇ ਅਧਿਕ ਦਾ ਉਚਾਰਨ ਨਹੀਂ ਕਰਨਾ ਪਰ ਉਸੇ ਕਿਸਮ ਦੇ ਦੂਜੇ ਸ਼ਬਦ ਤੇ ਅਧਿਕ ਦਾ ਉਚਾਰਨ ਕਰਨਾ ਹੈ ਜਿਵੇਂ, ਕਿ :—ਮਤਾ ਤੇ ਮੱਤਾ, ਸਦ ਤੇ ਸੱਦ, ਸਿਖ ਤੇ ਸਿੱਖ, ਮਧ ਤੇ ਮੱਧ. ਪਗ ਤੇ ਪੱਗ, ਖਟ ਤੇ ਖੱਟ, ਤਤ ਤੇ ਤੱਤ, ਮਲ ਤੇ ਮੱਲ, ਕਲ ਤੇ ਕੱਲ੍ਹ, ਬਲ ਤੇ ਬੱਲ੍ਹ, ਸਿਖਾ ਤੇ ਸਿੱਖਾ, ਅਜ ਤੇ ਅੱਜ, ਗਲਾ ਤੇ ਗੱਲਾ, ਅਬੇ ਤੇ ਅੱਬੇ ਆਦਿ। ਵਿਸਥਾਰ ਦੇ ਭੈ ਤੋਂ ਗੁਰਬਾਣੀਦੀਆਂ ਉਹ ਤੁਕਾਂ ਨਹੀਂ ਲਿਖੀਆਂ। ਜਿਨ੍ਹਾਂ ਤੁਕਾਂ ਵਿੱਚ ਉਪਰੋਕਤ ਪਦ ਆਉਂਦੇ ਹਨ।

੪. ਗੁਰਬਾਣੀ ਅੰਦਰ ਅਧਿਕ ਦਾ ਚਿੰਨ੍ਹ ਉੱਕਾ ਹੀ ਨਹੀਂ ਵਰਤਿਆ ਗਿਆ ਪਰ ਕਈ ਜਗ੍ਹਾ ਅਧਿਕ ਦੀ ਥਾਂ ਟਿੱਪੀ ਲਾਈ ਗਈ ਹੈ। ਜਿਵੇਂ ਕਿ—

ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ ॥ ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ॥੨॥(ਪੰਨਾ ੫੧)

ਪਰਮ ਤੰਤ ਮਹਿ ਰੇਖ ਨ ਰੂਪ ॥ (ਪੰਨਾ ੯੫੨)

ਮੁੰਢਹੂ ਭੁਲੇ ਮੁੰਢ ਤੇ ਕਿਥੈ ਪਾਇਨਿ ਹਥੁ ॥ (ਪੰਨਾ ੩੧੫)

ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ ॥ (ਪੰਨਾ ੩੦੯)

ਉਪਰੋਕਤ ਤੁਕਾਂ ਵਿਚ ਆਏ ਸ਼ਬਦ ਮੰਧੇ, ਮੰਧਾਹੀ ਤੰਤ, ਮੁੰਢ, ਮੁੰਢਹੁ, ਮੁੰਢਾਹੂ ਆਦਿ ਸ਼ਬਦਾਂ ਦੇ ਮੁਢਲੇ ਅੱਖਰਾਂ ਉਪਰ ਲੱਗੀਆਂ ਟਿੱਪੀਆਂ ਅਸਲ ਵਿੱਚ ਅਧਿਕ ਦੀ ਥਾਂ ਤੇ ਹੀ ਵਰਤੀਆਂ ਗਈਆਂ ਹਨ।

੫. ਕਈ ਅਨਜਾਣ ਪਾਠੀ ਜਿਨ੍ਹਾਂ ਸ਼ਬਦਾਂ ਉਪਰ ਅਧਿਕ ਦਾ ਉਚਾਰਨ ਨਹੀਂ ਕਰਨਾ ਉਨ੍ਹਾਂ ਸ਼ਬਦਾਂ ਉਪਰ ਅਧਿਕ ਦਾ ਉਚਾਰਨ ਕਰਕੇ ਸ਼ਬਦ ਦੇ ਸਹੀ ਰੂਪ ਤੇ ਸਹੀ ਅਰਥ ਨੂੰ ਵਿਗਾੜ ਦੇਂਦੇ ਹਨ ਜਿਵੇਂ ਕਿ ਖਤੇ ਨੂੰ ਖੱਤੇ, ਨਿਹਤੇ ਨੂੰ ਨਿਹੱਤੇ, ਕੁਹਥੀ ਨੂੰ ਕੁਹੱਥੀ, ਕੁਹਥੜੇ ਨੂੰ ਕੁਹੱਥੜੇ, ਮਣਕੜਾ ਨੂੰ ਮਣੱਕੜਾ, ਮੁਸਲਿਮ, ਨੂੰ ਮੁਸੱਲਿਮ, ਸੂਰਤਣ ਨੂੰ ਸੂਰੱਤਣ, ਡਾਹਪਣ ਨੂੰ ਡਾਹੱਪਣ, ਮਸਕਲੈ, ਨੂੰ ਮਸਕੱਲੈ, ਬਡਪਨਾ ਨੂੰ ਬਡੱਪਨਾ, ਬਾਲਤਣ ਨੂੰ ਬਾਲੱਤਣ ਆਦਿ।

**(ਅ) ਬਿੰਦੀ ਦਾ ਉਚਾਰਨ :—**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮ ਪਵਿੱਤ੍ਰ ਗੁਰਬਾਣੀ ਅੰਦਰ ਬਿੰਦੀ ਦੀ ਵਰਤੋਂ ਤਾਂ ਕੀਤੀ ਗਈ ਹੈ ਪਰ ਬਹੁਤ ਘੱਟ। ਪੁਰਾਤਨ ਹੱਥ ਲਿਖਤ ਬੀੜਾਂ ਦੇ ਲਿਖਾਰੀਆਂ ਨੇ ਅੱਖਰ ਨੂੰ ਲੱਗੀ ਬਿਹਾਰੀ ਦੇ ਸੱਜੇ ਪਾਸੇ ਠੀਕ ਥਾਂ ਤੇ ਬਿੰਦੀ ਲਾਈ ਹੈ ਪਰ ਕਈ ਸ਼ਬਦਾਂ ਦੀ ਅੰਤਲੀ ਬਿਹਾਰੀ ਦੇ ਸੱਜੇ ਪਾਸੇ ਲਾਉਣ ਦੀ ਬਜਾਇ ਬਿੰਦੀ ਦੇ ਖੱਬੇ ਪਾਸੇ ਲਾ ਦਿੱਤੀ ਹੈ। ਜਿਸ ਨੂੰ ਛਾਪੇ ਦੀਆਂ ਪ੍ਰਚਲਤ ਬੀੜਾਂ ਵਿਚ ਦੇਖਿਆ ਜਾ ਸਕਦਾ ਹੈ, ਜਿਵੇਂ ਕਿ ਪੰਨਾ ੯੯੦ ਸਤਰ ੮ ਤੇ ਨੀਂਦ ਸ਼ਬਦ ਵਿਚ ਨੰਨੇ ਦੀ ਬਿਹਾਰੀ ਦੇ ਸੱਜੇ ਪਾਸੇ ਠੀਕ ਥਾਂ ਤੇ ਬਿੰਦੀ ਲੱਗੀ ਹੋਈ ਹੈ, ਤੁਕ ਹੈ :—

"ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ ॥"

ਪਰ ਪੰਨਾ ੧੨੦੩ ਸਤਰ ੧੮ ਵਿਚ ਨੀਂਦ ਸ਼ਬਦ ਵਿਚ ਨੰਨੇ ਅੱਖਰ ਦੀ ਬਿਹਾਰੀ ਦੇ ਖੱਬੇ ਪਾਸੇ ਬਿੰਦੀ ਲਾਈ ਗਈ ਹੈ। ਤੁਕ ਹੈ :—

"ਨਿਸਿ ਬਾਸਰੁ ਪ੍ਰਿਅ ਪ੍ਰਿਅ ਮੁਖਿ ਟੇਰਉ ਨੀਂਦ ਪਲਕ ਨਹੀ ਜਾਗਿਓ ॥"

ਮੇਰੀ ਰਾਇ ਵਿਚ ਇਹ ਲਿਖਾਰੀਆਂ ਜਾਂ ਪ੍ਰੈਸ ਵਾਲਿਆਂ ਦੀ ਉਕਾਈ ਸਮਝਣੀ ਚਾਹੀਦੀ ਹੈ। ਮੈਂ ਆਸ ਰੱਖਦਾ ਹਾਂ ਕਿ ਗੁਰਬਾਣੀ ਦੇ ਸ਼ਰਧਾਵਾਨ ਖੋਜੀ ਵਿਦਵਾਨ ਮੇਰੀ ਇਸ ਰਾਇ ਨਾਲ ਸੌ ਫੀਸਦੀ ਸਹਿਮਤ ਹੋਣਗੇ। ਇਕ ਹੋਰ ਹੈਰਾਨੀ ਭਰੀ ਗੱਲ ਇਹ ਹੈ ਕਿ ਕਈ ਥਾਈਂ ਇਹੋ ਖੱਬੇ ਪਾਸੇ ਲੱਗੀ ਬਿੰਦੀ ਟਿੱਪੀ ਦਾ ਰੂਪ ਧਾਰਨ ਕਰ ਗਈ ਹੈ। ਜਿਵੇਂ ਕਿ ਪੰਨਾ ੩੪੩ ਤੇ ਥਿਤੰੀ ਕਬੀਰ ਜੀ ਕੰੀ ਵਿਚ ਥਿਤੀ ਤੇ ਤੱਤੇ ਦੀ ਬਿਹਾਰੀ ਨੂੰ ਅਤੇ ਕੀ ਦੇ ਕੱਕੇ ਦੀ ਬਿਹਾਰੀ ਨੂੰ ਸੱਜੇ ਪਾਸੇ ਬਿੰਦੀ ਲਾਉਣ ਦੀ ਬਜਾਇ ਖੱਬੇ ਪਾਸੇ ਟਿੱਪੀ ਲਾ ਦਿੱਤੀ ਗਈ ਹੈ ਜਿਸ ਦਾ ਉਚਾਰਨ ਕਰਨਾ ਪਾਠਕਾਂ ਲਈ ਅਸੰਭਵ ਹੈ; ਪਰ ਪੰਨਾ ੮੪੨ ਸਤਰ ੧ ਉਪਰ ਥਿਤੀ ਸ਼ਬਦ ਦੇ ਤੱਤੇ ਦੀ ਬਿਹਾਰੀ ਦੇ ਖੱਬੇ ਪਾਸੇ ਬਿੰਦੀ ਲੱਗੀ ਹੋਈ ਹੈ ਜੋ ਪੰਨਾ ੩੪੩ ਤੇ ਲੱਗੀ ਟਿੱਪੀ ਦਾ ਖੰਡਨ ਕਰ ਜਾਂਦੀ ਹੈ। ਅਸਲ ਨਵੀਨ ਲਿਖਣ ਸ਼ੈਲੀ ਅਨੁਸਾਰ ਬਿੰਦੀ ਬਿਹਾਰੀ ਦੇ ਸੱਜੇ ਬੰਨੇ ਹੀ ਲਗਣੀ ਚਾਹੀਦੀ ਹੈ।

ਜਿਨ੍ਹਾਂ ਸ਼ਬਦਾਂ ਵਿਚ ਲੋੜੀਂਦੇ ਥਾਵਾਂ ਉਪਰ ਬਿੰਦੀਆਂ ਨਹੀਂ ਲਾਈਆਂ ਗਈਆਂ ਉਨ੍ਹਾਂ ਥਾਂਵਾਂ ਤੇ

ਬਿੰਦੀਆਂ ਦਾ ਉਚਾਰਨ ਹੀ ਅਰਥ ਨੂੰ ਸ਼ੁੱਧ ਕਰਦਾ ਹੈ। ਬਿੰਦੀ ਦੇ ਨਾਂ ਉਚਾਰਨ ਦੀ ਸੂਰਤ ਵਿਚ ਅਰਥ ਹੋਰ ਰੂਪ ਧਾਰਨ ਕਰ ਜਾਂਦਾ ਹੈ, ਜਿਵੇਂ ਕਿ :–

੧. "ਜੋ ਤੁਧੁ ਭਾਵੈ ਸਾਈ ਭਲੀ ਕਾਰ ॥" (ਪੰਨਾ ੩)

੨. "ਸਾਈ ਜਾਇ ਸਮ੍ਾਲਿ ਜਿਥੈ ਹੀ ਤਉ ਵੰਞਣਾ ॥" (ਪੰਨਾ ੧੩੮੧)

੩. "ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥" (ਪੰਨਾ ੮੧)

੪. "ਹਰਿ ਤੁਧਹੁ ਬਾਹਰਿ ਕਿਛੁ ਨਾਹੀ ਤੂ ਸਚਾ ਸਾਈ ॥" (ਪੰਨਾ ੮੩)

ਤੁਕ ਨੰ: ੧ ਤੇ ੨ ਵਿਚ ਸਾਈ ਸ਼ਬਦ ਦਾ ਉਚਾਰਨ ਬਿੰਦੀ ਤੋਂ ਬਿਨਾ ਹੈ ਜਿਸ ਦਾ ਅਰਥ ਹੈ 'ਉਹ'। ਅਜਿਹੇ ਸ਼ਬਦਾਂ ਵਿਚ ਜਿੱਥੇ ਬਿੰਦੀ ਦੇ ਉਚਾਰਨ ਨਾਲ ਅਰਥ ਅਸ਼ੁੱਧ ਹੁੰਦਾ ਹੋਵੇ, ਉਥੇ ਬਿੰਦੀ ਦਾ ਉਚਾਰਨ "ਸਾਂਈਂ ਮੇਰੇ ਚੰਗਾ ਨਹੀਂ ਕਰਨਾ ਚਾਹੀਦਾ।

ਪਰ ਤੁਕ ਨੰ: ੩ ਤੇ ੪ ਵਿੱਚ ਸੱਸੇ ਦੇ ਕੰਨੇ ਉਪਰ ਅਤੇ ੲ ਦੀ ਬਿਹਾਰੀ ਦੇ ਸੱਜੇ ਪਾਸੇ ਬਿੰਦੀ ਦਾ ਉਚਾਰਨ ਕਰਨਾ ਚਾਹੀਦਾ ਹੈ, ਸਾਂਈਂ ਜਿਸ ਦਾ ਅਰਥ ਹੈ ਮਾਲਕ, 'ਵਾਹਿਗੁਰੂ' ਇਸੇ ਅਸੂਲ ਮੁਤਾਬਕ ਪੰਨਾ ੧੩੭੮ ਤੇ ਫਰੀਦ ਜੀ ਦੇ ਸ਼ਲੋਕ ਨੰ: ੩ ਵਿਚ ਆਈ ਤੁਕ ਵਿਚ ਸਾਂਈਂ ਸ਼ਬਦ ਦੇ ਸ਼ੱਸ਼ੇ ਦੇ ਕੰਨੇ ਉਪਰ ਤੇ ਬਿਹਾਰੀ ਦੇ ਸੱਜੇ ਪਾਸੇ ਦੋਹੀਂ ਥਾਈਂ ਬਿੰਦੀਆਂ ਲੱਗੀਆਂ ਹੋਈਆਂ ਹਨ। ਜਿਵੇਂ ਕਿ :–
ਕੀਤਾ ਨਾਹੀ ਤਾਂ ਹੰ ਭੀ ਦਝਾਂ ਆਹਿ ॥" ਇਸੇ ਤਰ੍ਹਾਂ ਹੋਰ ਦੇਖੋ–

੧. ਬਰਨੁ ਨ ਦੀਜੈ ਚਿਹਨ ਨ ਲਖੀਐ ਸੁਹਾਗਨਿ 'ਸਾਤਿ' ਬੁਝਹੀਅਉ ॥ (ਪੰਨਾ ੬੯੯)

੨. ਪਤਿਤ ਪਾਵਨ ਭਗਤਿ ਵਛਲ ਨਾਨਕ ਮਿਲੀਐ ਸੰਗਿ 'ਸਾਤਿ' ॥ (ਪੰਨਾ ੪੫੮)

੩. ਸਦਾ ਸਾਤਿ ਸੁਖੁ ਮਨਿ ਵਸੈ, ਚੁਕੈ ਕੂਕ ਪੁਕਾਰ ॥ (ਪੰਨਾ ੮੯)

੪. ਬਿਨੁ ਸਤਿਗੁਰ ਸੇਵੇ ਸਾਤਿ ਨ ਆਵਈ, ਦੂਜੀ ਨਾਹਿ ਜਾਇ ॥ (੫੧੮)

ਉਪਰੋਕਤ ਤੁਕ ਨੰ: ੧ ਅਤੇ ੨ ਵਿਚ ਸਾਤਿ ਸ਼ਬਦ ਦੇ ਸੱਸੇ ਦਾ ਕੰਨਾ ਬਿਨਾ ਬਿੰਦੀ ਤੋਂ ਉਚਾਰਨ ਕਰਨਾ ਹੈ ਕਿਉਂਕਿ ਇਥੇ ਸਾਤਿ ਦਾ ਅਰਥ ਸੱਚ ਹੈ ਪਰ ਤੁਕ ਨੰ: ੩ ਤੇ ੪ ਵਿਚ ਸ਼ਾਂਤਿ ਸ਼ਬਦ ਦਾ ਉਚਾਰਨ ਸੱਸੇ ਦੇ ਕੰਨੇ ਨੂੰ ਬਿੰਦੀ ਲਾ ਕੇ ਸ਼ਾਂਤਿ ਕਰਨਾ ਹੈ ਕਿਉਂਕਿ ਇਥੇ ਸਾਤਿ ਪਦ ਦਾ ਅਰਥ ਸ਼ਾਂਤੀ ਹੈ। ਗੁਰਬਾਣੀ ਵਿਚ ਅਜਿਹੇ ਹੋਰ ਵੀ ਸ਼ਬਦ ਹਨ ਜਿਨ੍ਹਾਂ ਦਾ ਰੂਪ ਤਾਂ ਇਕੋ ਜੇਹਾ ਹੀ ਹੈ ਪਰ ਉਨ੍ਹਾਂ 'ਚੋਂ ਇਕ ਉਪਰ ਬਿੰਦੀ ਨਹੀਂ ਬੋਲਣੀ ਪਰ ਦੂਜੇ ਉਪਰ ਬਿੰਦੀ ਬੋਲਣੀ ਹੈ ਜਿਵੇਂ ਕਿ ਭਾਗਾ ਤੇ ਭਾਗਾਂ, ਸਾਧਾ ਤੇ ਸਾਧਾਂ, ਗਲੀ ਤੇ ਗਲੀਂ, ਗਲਾ, ਤੇ ਗਲਾਂ, ਸਉਦੇ ਤੇ ਸਉਂਦੇ, ਗੋਰੀ ਤੇ ਗੋਰੀਂ, ਬਾਗ ਤੇ ਬਾਂਗ, ਖਾਗਾ ਤੇ ਬਾਂਗਾਂ, ਦੇਖਾ ਤੇ ਦੇਖਾਂ, ਰਹਾ ਤੇ ਰਹਾਂ, ਗਾਉ ਤੇ ਗਾਉਂ, ਜਾਉ ਤੇ ਜਾਉਂ, ਦੇਉ ਤੇ ਦੇਉਂ, ਕਰੀ ਤੇ ਕਰੀਂ, ਧਰੀ ਤੇ ਧਰੀਂ ਆਦਿ ਅਨੇਕਾਂ ਸ਼ਬਦ ਹਨ ਜਿਨ੍ਹਾਂ 'ਚੋਂ ਪਹਿਲੇ ਸ਼ਬਦ ਦੇ ਅੰਤ ਬਿੰਦੀ ਨਹੀਂ ਉਚਾਰਨੀ ਪਰ ਦੂਜੇ ਸ਼ਬਦਾਂ ਦੇ ਅੰਤ ਬਿੰਦੀ ਦਾ ਉਚਾਰਨ ਕਰਨਾ, ਪਾਠ ਅਤੇ ਅਰਥ ਦੀ ਸ਼ੁੱਧਤਾ ਦਾ ਸੂਚਕ ਹੈ।

## (ੲ) ਟਿੱਪੀ ਦਾ ਉਚਾਰਣ :–

ਟਿੱਪੀ ਇਕ ਦੀਰਘ ਮਾਤ੍ਰਾ ਹੈ,ਇਸ ਦੀ ਗੁਰਬਾਣੀ ਵਿਚ ਆਮ ਵਰਤੋਂ ਕੀਤੀ ਗਈ ਹੈ। ਕਈ ਅਜਿਹੇ ਸ਼ਬਦ ਹਨ ਜਿਨ੍ਹਾਂ ਉਪਰ ਠੀਕ ਥਾਂ ਸਿਰ ਟਿੱਪੀਆਂ ਲਗੀਆਂ ਹੋਈਆਂ ਹਨ ਪਰ ਉਨ੍ਹਾਂ ਹੀ ਅਰਥਾਂ ਵਿਚ ਆਏ ਉਸੇ ਕਿਸਮ ਦੇ ਸ਼ਬਦਾਂ ਉਪਰ ਕਲਮ ਦੀ ਉਕਾਈ ਕਾਰਨ ਟਿੱਪੀ ਨਹੀਂ ਲਗ ਸਕੀਆਂ। ਉਨ੍ਹਾਂ ਸ਼ਬਦਾਂ ਉਪਰ ਟਿੱਪੀ ਨ ਹੋਣ ਦੇ ਬਾਵਜੂਦ ਵੀ ਟਿੱਪੀ ਦਾ ਉਚਾਰਨ ਜ਼ਰੂਰ ਕਰਨਾ ਚਾਹੀਦਾ ਹੈ। ਕਿਉਂਕਿ ਐਸਾ ਨ ਕਰਨ ਦੀ ਸੂਰਤ ਵਿਚ ਪਾਠ ਦਾ ਉਚਾਰਨ ਤੇ ਅਰਥ ਅਸ਼ੁਧ ਹੋ ਜਾਵੇਗਾ ਪਾਠਕਾਂ ਦੀ ਗਿਆਤ ਹਿਤ ਹੇਠ ਕੁਝ ਵੰਨਗੀਆਂ ਗੁਰਬਾਣੀ ਵਿਚੋਂ ਹੀ ਦਿੱਤੀਆਂ ਜਾਂਦੀਆਂ ਹਨ।

੧. ਸਉਦੇ ਕਉ ਧਾਵੈ ਬਿਨੁ ਪੂੰਜੀ ॥ (ਪੰਨਾ ੧੯੨)
੨. ਸਾਚੀ ਪੂੰਜੀ ਸਚੁ ਸੰਜਮੋ, ਆਠ ਪਹਿਰ ਗੁਣ ਗਾਉ ॥ (ਪੰਨਾ ੯੪)
੩. ਹਰਿ ਪੂਜੀ ਹਰਿ ਪੂਜੀ ਚਾਹੀ, ਮੇਰੇ ਸਤਿਗੁਰ ਸਾਹਾ ਰਾਮ ॥
੪. ਹਰਿ ਪੂਜੀ ਚਾਹੀ ਨਾਮੁ ਬਿਸਾਹੀ, ਗੁਣ ਗਾਵੈ ਗੁਣ ਭਾਵੈ ॥ (ਪੰਨਾ ੪੪੨)

ਤੁਕ ਨੰ: ੧ ਤੇ ੨ ਵਿਚ ਪੂੰਜੀ ਸ਼ਬਦ ਨੂੰ ਟਿੱਪੀ ਠੀਕ ਥਾਂ ਸਿਰ ਲੱਗੀ ਹੈ ਪਰ ਤੁਕ ਨੰ: ੩ ਤੇ ੪ ਵਿੱਚ ਟਿੱਪੀ ਨਹੀਂ ਲਗੀ ਹੋਈ, ਅਰਥ ਏਥੇ ਵੀ ਪੂੰਜੀ ਦਾ ਹੀ ਹੈ ਇਸ ਲਈ ਇਨ੍ਹਾਂ ਤੁਕਾਂ ਵਿਚ ਟਿੱਪੀ ਦਾ ਉਚਾਰਨ ਕਰਨਾ ਜ਼ਰੂਰੀ ਹੈ, ਨਹੀਂ ਤਾਂ ਅਰਥ ਪੂਜਣ ਦਾ ਬਣ ਜਾਵੇਗਾ, ਜਿਵੇਂ ਕਿ :–

'ਗਾਡਰ ਲੇ ਕਾਮਧੇਨ ਕਰ ਪੂਜੀ' (ਪੰਨਾ ੧੯੨)

ਇਥੇ ਪੂਜੀ ਦਾ ਅਰਥ ਪੂਜਣ ਦਾ ਹੈ। ਇਵੇਂ ਹੀ :
੧. ਅਠਸਠਿ ਤੀਰਥ ਦੇਨਿ ਨ ਢੋਈ, ਬ੍ਰਹਮਣ ਅੰਨੁ ਨ ਖਾਹੀ। (ਪੰਨਾ ੧੩੯)
੨. ਭੂਖੇ ਪ੍ਰੀਤਿ ਹੋਵੈ ਅੰਨੁ ਖਾਇ ॥ (ਪੰਨਾ ੧੬੪)
੩. ਜਿਸ ਕਾ ਅਨੁ ਧਨੁ ਸਹਜਿ ਨ ਜਾਨਾ ॥ (ਪੰਨਾ ੪੧੪)
੪. ਕਹਤ ਕਬੀਰ ਸੁਨਹੁ ਰੇ ਸੰਤਹੁ, ਅਨੁ ਧਨੁ ਕਛੂਐ ਲੈ ਨ ਗਇਓ ॥ (ਪੰ: ੪੭੯)

ਤੁਕ ਨੰ: ੧ ਤੇ ੨ ਵਿੱਚ 'ਅੰਨੁ' ਸ਼ਬਦ ਨੂੰ ਟਿੱਪੀ ਲਗੀ ਹੋਈ ਹੈ ਜਿਸ ਦਾ ਅਰਥ ਹੈ ਅਨਾਜ ਪਰ ਤੁਕ ਨੰ: ੩ ਤੇ ੪ ਵਿੱਚ ਆਏ ਅਨੁ ਸ਼ਬਦ ਨੂੰ ਟਿੱਪੀ ਨਹੀਂ ਲਾਈ ਗਈ ਜਦ ਕਿ ਇਥੇ ਵੀ ਅਰਥ ਅਨਾਜ ਹੀ ਹੈ, ਟਿੱਪੀ ਤੋਂ ਬਿਨਾਂ ਅਨੁ ਸ਼ਬਦ ਦਾ ਅਰਥ ਨਿਰੰਤਰ, ਹੋਰ ਜਾਂ ਦਵੈਤ ਹੀ ਹੋ ਸਕਦਾ ਹੈ। ਜੋ ਪ੍ਰਸੰਗਕ ਅਰਥ ਅਨੁਸਾਰ ਅਸ਼ੁੱਧ ਹੈ।

ਹੋਰ ਦੇਖੋ :–
੧. ਪੋਤੈ ਜਿਨ ਕੈ ਪੁੰਨ ਹੈ. ਤਿਨ ਸਤਿ ਸੰਗਤਿ ਮੇਲਾਇ ॥ (ਪੰ: ੩੯)
੨. ਉਨਮਤ ਕਾਮਿ ਮਹਾਂ ਬਿਖ ਭੂਲੇ, ਪਾਪੁ ਪੁੰਨ ਨ ਪਛਾਨਿਆ ॥ (ਪੰਨਾ ੯੩)
੩. ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ ॥ (ਪੰਨਾ ੧੩)
੪. ਕਰਿ ਡੰਡਉਤ ਪੁਨੁ ਵਡਾ ਹੇ ॥ (ਪੰਨਾ ੧੩)

ਤੁਕ ਨੰ: ੧ ਤੇ ੨ ਚ ਪੁੰਨੁ ਸ਼ਬਦ ਨੂੰ ਟਿੱਪੀ ਠੀਕ ਥਾਂ ਸਿਰ ਲਗੀ ਹੋਈ ਹੈ ਜਿਸ ਦਾ ਅਰਥ ਪੁੰਨ ਹੈ। ਪਰ ਤੁਕ ਨੰ: ੩ ਤੇ ੪ ਵਿੱਚ ਟਿੱਪੀ ਰਹਿ ਗਈ ਜਾਪਦੀ ਹੈ ਇਥੇ ਟਿੱਪੀ ਦਾ ਉਚਾਰਨ ਕਰਨਾ ਚਾਹੀਦਾ ਹੈ, ਨਹੀਂ ਤਾਂ ਪੁਨੁ ਸ਼ਬਦ ਦਾ ਅਰਥ ਪੁਨਾ, ਫੇਰ ਹੋ ਜਾਵੇਗਾ ਜੋ ਪ੍ਰਸੰਗਕ ਅਰਥ ਦੇ ਵਿਰੁਧ ਹੋਵੇਗਾ।

ਇਸੇ ਤਰ੍ਹ : ੧. ਕਬਹੀ ਰਾਜਾ ਕਬ ਮੰਗਨਹਾਰੁ ॥ (ਪੰਨਾ ੧੧੯੨)
੨. ਠਾਕੁਰੁ ਲੇਖਾ ਮਗਨਹਾਰੁ ॥ (ਪੰਨਾ ੧੧੯੬)

ਤੁਕ ਨੰ: ੧ 'ਚ ਮੰਗਨਹਾਰੁ ਦੇ ਮੰਮੇ ਉਪਰ ਟਿੱਪੀ ਠੀਕ ਥਾਂ ਸਿਰ ਲੱਗੀ ਹੋਈ ਹੈ ਤੇ ਅਰਥ ਹੈ ਮੰਗਣ ਵਾਲਾ ਪਰ ਤੁਕ ਨੰ: ੨ 'ਚ ਮੰਮੇ ਅੱਖਰ ਉਪਰ ਟਿੱਪੀ ਨ ਹੋਣ ਕਰਕੇ ਅਰਥ ਮਗਨ ਹੋਣ ਵਾਲਾ ਬਣ ਜਾਵੇਗਾ ਜਦ ਕਿ ਅਰਥ ਏਥੇ ਵੀ ਮੰਗਣ ਵਾਲਾ ਹੀ ਹੈ, ਇਸ ਲਈ ਇਥੇ ਟਿੱਪੀ ਜ਼ਰੂਰ ਉਚਾਰਨ ਕਰੋ। ਇਸ ਤਰ੍ਹਾਂ ਦੇ ਹੋਰ ਵੀ ਅਨੇਕਾਂ ਸ਼ਬਦ ਹਨ। ਜਿਵੇਂ ਪਰਪੰਚ ਤੇ ਪਰਪਚ, ਪੰਡੀਆ ਤੇ ਪਡੀਆ, ਮੁੰਡੀਆ ਤੇ ਮੁਡੀਆ, ਕੰਨਿ ਤੇ ਕਨਿ, ਮੁੰਦਵਣੀ ਤੇ ਮੁਦਾਵਣੀ ਪਿੰਡ ਤੇ ਪਿਡ ਆਦਿ। ਇਨ੍ਹਾਂ ਸ਼ਬਦਾਂ ਵਿਚ ਟਿੱਪੀਆਂ ਸਹਿਤ ਸ਼ਬਦ ਸ਼ੁੱਧ ਹਨ ਤੇ ਬਿਨਾ ਟਿੱਪੀਆਂ ਤੋਂ ਅਸ਼ੁਧ।

**(ਸ) ਪੈਰ ਚਿੰਨ੍ਹਾਂ ਵਾਲੇ ਸ਼ਬਦ :—**

ਗੁਰਬਾਣੀ ਵਿਚ ਕਈ ਅੱਖਰਾਂ ਦੇ ਹੇਠ ਉਦਾਤ ਚਿੰਨ੍ਹ ( ੍ ) ਹਕਸ਼ ਚਿੰਨ੍ਹ ( ੍ ) ਅਤੇ ਯਕਸ਼ ਚਿੰਨ੍ਹ ( ੍ ) ਲੱਗੇ ਹੋਏ ਹਨ ਜਿਨ੍ਹਾਂ ਦੇ ਲੱਗਣ ਨਾਲ ਸ਼ਬਦ ਦਾ ਉਚਾਰਨ ਬਦਲ ਜਾਂਦਾ ਹੈ। ਜਿਵੇਂ :—

**੧. ਉਦਾਤ ਚਿੰਨ੍ਹ** ( ੍ ) ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥' (ਪੰਨਾ ੧)

'ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥' (ਪੰਨਾ ੨੩)

ਮੈਂ ਹਰਿ ਹਰਿ ਖਰਚੁ ਲਇਆ ਬੰਨਿ ਪਲੈ ॥ (ਪੰਨਾ ੯੪)

ਇਨ੍ਹਾਂ ਤੁਕਾਂ ਵਿਚ ਬੰਨਾ ਤੇ ਬੰਨਿ ਸ਼ਬਦਾਂ ਦੇ ਨੰਨਿਆਂ ਨੂੰ ਲੱਗਣ ਵਾਲਾ ਉਦਾਤ ਚਿੰਨ੍ਹ ਅਲੋਪ ਹੈ ਪਰ ਕਈ ਸ਼ਬਦਾਂ ਵਿਚ ਇਹ ਚਿੰਨ੍ਹ ਲੱਗਾ ਹੋਇਆ ਮਿਲਦਾ ਹੈ :—

ਗੁਨ ਰਾਸ ਬੰਨ੍ਹਿ ਪਲੈ ਆਨੀ ॥ (ਪੰਨਾ ੭੩੩)

ਠਗਿ ਮੂਠੀ ਕੂੜਿਆਰ ਬੰਨ੍ਹਿ ਚਲਾਈਐ ॥ (ਪੰਨਾ ੪੪੧)

ਜਿਉ ਪੰਖੀ ਕਪੋਤਿ ਆਪ ਬਨ੍ਹਾਇਆ ਮੇਰੀ ਜਿੰਦੜੀਏ ॥ (ਪੰਨਾ ੫੩੯)

ਇਨ੍ਹਾਂ ਉਪਰੋਕਤ ਤਿੰਨਾਂ ਤੁਕਾਂ ਵਿਚ ਇਹ ਚਿੰਨ੍ਹ ਲੱਗਾ ਹੋਇਆ ਹੈ। ਇਹ ਚਿੰਨ੍ਹ ਕਿਤੇ ਲੱਗਾ ਹੋਵੇ ਜਾਂ ਨਾ ਲੱਗਾ ਹੋਵੇ ਜਿੱਥੇ ਬੰਨ੍ਹਣ ਦੇ ਅਰਥਾਂ ਵਿਚ ਆਵੇ ਉਥੇ ਇਸ ਚਿੰਨ੍ਹ ਦਾ ਉਚਾਰਨ ਬੜਾ ਹੀ ਜ਼ਰੂਰੀ ਹੈ। ਜਿਵੇਂ ਉਪਰਲੀਆਂ ਤੁਕਾਂ ਵਿਚ ਸਪੱਸ਼ਟ ਹੈ, ਪਰ ਜਿੱਥੇ ਇਹ ਚਿੰਨ੍ਹ ਉਚਾਰਨ ਨਾਲ ਅਰਥ ਬਦਲ ਜਾਂਦਾ ਹੋਵੇ ਉਥੇ ਇਸ ਚਿੰਨ੍ਹ ਦਾ ਉਚਾਰਨ ਕਰਨਾ ਯੋਗ ਨਹੀਂ ਹੋਵੇਗਾ ਜਿਵੇਂ ਕਿ :—

"ਪਰਮੇਸਰਿ ਦਿਤਾ ਬੰਨਾ ॥" ਤੁਕ ਵਿਚ ਆਏ ਬੰਨਾ ਸ਼ਬਦ ਦਾ ਅਰਥ ਆਸਰਾ ਹੈ ਅਤੇ "ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ॥" ਵਿਚ ਬੰਨਾ ਦਾ ਅਰਥ ਕਿਨਾਰਾ ਹੈ। ਇਨ੍ਹਾਂ ਦੋਹਾਂ ਤੁਕਾਂ ਵਿਚ ਉਦਾਤ ਚਿੰਨ੍ਹ ਦੇ ਉਚਾਰਨ ਨਾਲ ਅਰਥ ਗ਼ਲਤ ਹੋ ਜਾਵੇਗਾ। ਇਸ ਲਈ ਅਜਿਹੇ ਥਾਵਾਂ ਤੇ ਇਸ ਚਿੰਨ੍ਹ ਦਾ ਉਚਾਰਨ ਨਹੀਂ ਕਰਨਾ ਚਾਹੀਦਾ।

**੨ ਹਕਸ਼ ਚਿੰਨ੍ਹ** ( ੍ ) ਜਿਨ੍ਹਾਂ ਸ਼ਬਦਾਂ ਦਾ ਅਰਥ ਨਹਾਉਣ ਨਾਲ ਸਬੰਧ ਰਖਦਾ ਹੈ ਉਥੇ ਨੰਨੇ ਅੱਖਰ ਹੇਠ ਅੱਧੇ ਹਾਹੇ ਅੱਖਰ ਦਾ ਉਚਾਰਨ ਕਰਨਾ ਚਾਹੀਦਾ ਹੈ ਜਿਵੇਂ ਕਿ :—

ਤੀਰਥਿ ਨਾਵਾ ਜੇ ਤਿਸੁ ਭਾਵਾ, ਵਿਣੁ ਭਾਣੇ ਕਿ ਨਾਇ ਕਰੀ ॥

ਅਤੇ 'ਅੰਤਰ ਗਤਿ ਤੀਰਥਿ ਮਲਿ ਨਾਉ ॥' ਰਾਮਦਾਸ ਸਰੋਵਰ ਨਾਤੇ' ਆਦਿ ਤੁਕਾਂ ਵਿਚ ਨਾਵਾ, ਨਾਇ, ਨਾਉ ਤੇ ਨਾਤੇ ਸ਼ਬਦਾਂ ਦੇ ਨੰਨੇ ਅੱਖਰਾਂ ਹੇਠ ਹਕਸ਼ ਚਿੰਨ੍ਹ ( ੍ ) ਦਾ ਉਚਾਰਨ ਕਰਨਾ ਅਤਿ ਲੋੜੀਂਦਾ ਹੈ, ਅੱਧੇ ਹਾਹੇ ਦੇ ਨ ਉਚਾਰਨ ਦੀ ਹਾਲਤ ਵਿਚ ਅਰਥ ਨਾਮ ਹੋ ਜਾਵੇਗਾ ਪਰ ਜਿੱਥੇ ਸ਼ਬਦਾਂ ਦੇ ਅਰਥ ਨਾਮ ਨਾਲ ਸਬੰਧ ਰੱਖਦੇ ਹੋਣ ਉਥੇ ਇਸ ਚਿੰਨ੍ਹ ਦਾ ਉਚਾਰਨ ਵਿਵਰਜਤ ਹੈ। ਜਿਵੇਂ ਕਿ :—

"ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥"

ਵਿਚ ਨਾਇ ਤੇ ਨਾਉ ਸ਼ਬਦਾਂ ਦਾ ਅਰਥ ਨਾਮ ਹੈ। ਇਸ ਲਈ ਇਥੇ ਹਕਸ਼ ਚਿੰਨ੍ਹ ( ੍ ) ਦਾ ਉਚਾਰਨ ਨਹੀਂ ਕਰਨਾ। ਇਵੇਂ ਹੀ :—

ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥ (ਪੰਨਾ ੧੩੮੯)

ਇਕੁ ਲਖੁ ਪੂਤ ਸਵਾ ਲਖੁ ਨਾਤੀ ॥ (ਪੰਨਾ ੪੮੪)

ਉਪਰ ਲਿਖੀ ਤੁਕ ਨੰ: ੧ ਵਿਚ ਆਏ ਸ਼ਬਦ ਨਾਤੀ ਦੇ ਨੰਨੇ ਹੇਠ ਅੱਧਾ ਹਾਹਾ ਬੋਲਣਾ ਹੈ ਕਿਉਂਕਿ

ਏਥੇ ਅਰਥ ਨਹਾਉਣ ਦਾ ਹੈ ਪਰ ਤੁਕ ਨੰ: ੨ ਵਿਚ ਆਏ ਨਾਤੀ ਸ਼ਬਦ ਦੇ ਨੰਨੇ ਹੇਠ ਅੱਧਾ ਹਾਹਾ ਉਚਾਰਨ ਨਹੀਂ ਕਰਨਾ ਕਿਉਂਕਿ ਏਥੇ ਅਰਥ ਪੋਤਰਿਆਂ ਦਾ ਹੈ।

ਇਸੇ ਤਰ੍ਹਾਂ ਦੇ ਗੁਰਬਾਣੀ ਦੇ ਅੰਦਰ ਹੋਰ ਵੀ ਸ਼ਬਦ ਹਨ ਜਿਵੇਂ ਕਿ ਚਰੈ ਤੇ ਚਰ੍ਹੈ, ਪੜਿਆ ਤੇ ਪੜ੍ਹਿਆ, ਚੋਲਾ ਤੇ ਚੋਲ੍ਹਾ, ਕਲ ਤੇ ਕਲ੍ਹ, ਗੱਲਾਂ ਤੇ ਗੱਲ੍ਹਾਂ, ਸਰਾ ਤੇ ਸਰ੍ਹਾ ਆਦਿ ਸ਼ਬਦਾਂ ਵਿਚ ਪਹਿਲੇ ਸ਼ਬਦਾਂ ਹੇਠ ਇਹ ਹਕਸ਼ ਚਿੰਨ੍ਹ ਉਚਾਰਨ ਨਹੀਂ ਕਰਨਾ ਪਰ ਦੂਜੇ ਸ਼ਬਦਾਂ ਹੇਠ ਇਸ ਚਿੰਨ੍ਹ ਦਾ ਉਚਾਰਨ ਜ਼ਰੂਰ ਹੀ ਕਰਨਾ ਹੈ।

**੩. ਯਕਸ਼ ਚਿੰਨ੍ਹ** ( ੵ ) ਇਹ ਚਿੰਨ੍ਹ ਅੱਧੇ ਯਯੇ ਦੇ ਉਚਾਰਨ ਦਾ ਕੰਮ ਕਰਦਾ ਹੈ। ਗੁਰਬਾਣੀ ਅੰਦਰ ਕਈ ਜਗ੍ਹਾ ਆਇਆ ਹੈ, ਜਿਵੇਂ ਕਿ :—

ਅਕਰਣੰ ਕਰੋਤਿ ਆਖਾਦਿੵ ਖਾਦੵੰ, ਅਸਾਜੵੰ ਸਾਜਿ ਸਮਜਯਾ॥'' (ਪੰਨਾ ੧੩੫੮)
''ਆਤਮ ਰਖੵਾ ਗੋਪਾਲ ਸੁਆਮੀ, ਧਨ ਚਰਣ ਰਖੵਾ ਜਗਦੀਸ੍ਵਰਹ॥'' (ਪੰਨਾ ੧੩੫੮)
ਜੇਨ ਕਲਾ ਸਸਿ ਸੁਰ ਨਖੵਤ੍ਰ ਜੋਤੵਿੰ, ਸਾਸੰ ਸਰੀਰ ਧਾਰਣੰ॥ (ਪੰਨਾ ੧੩੫੯)

ਉਪਰੋਕਤ ਤੁਕਾਂ ਵਿਚ ਆਏ ਸ਼ਬਦ ਅਖਾਦਿੵ, ਖਾਦੵੰ, ਅਸਾਜੵੰ, ਰਖੵਾ, ਨਖੵਤ੍ਰ ਤੇ ਜੋਤੵਿੰ ਦਾ ਉਚਾਰਨ ਇਸ ਯਕਸ਼-ਚਿੰਨ੍ਹ ਸਹਿਤ ਕਰਨਾ ਚਾਹੀਦਾ ਹੈ, ਨਹੀਂ ਤਾਂ ਪਾਠ ਤੇ ਅਰਥ ਦਰੁਸਤ ਨਹੀਂ ਹੋ ਸਕਣਗੇ ਤੇ ਸ਼ਬਦਾਂ ਦਾ ਸਹੀ ਰੂਪ ਵਿਗੜ ਜਾਵੇਗਾ।

**(ਹ) ਦੋ ਮਾਤ੍ਰੇ ਅੱਖਰਾਂ ਵਾਲੇ ਸ਼ਬਦ।**

੧. ਰਾਜ ਮਿਲਕ ਜੋਬਨ ਗ੍ਰਹ ਸੋਭਾ ਰੂਪਵੰਤੁ ਜੋੁਆਨੀ॥ (ਪੰਨਾ ੩੭੯)
੨. ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ, ਸਹਸ ਮੂਰਤਿ ਨਨਾ ਏਕ ਤੋੁਹੀ (ਪੰਨਾ ੧੩)
੩. ਹਰਿ ਚਰਨ ਕਵਲ ਮਕਰੰਦ ਲੋਭਿਤ ਮਨੋ, ਅਨਦਿਨੋੁ ਮੋਹਿ ਆਹੀ ਪਿਆਸਾ॥ (ਪੰਨਾ ੧੩)
੪. ਸਰਨਿ ਪਇਆਂ ਨਾਨਕ ਸੋੁਹੇਲਾ (ਪੰਨਾ ੩੮੩)
੫. ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ॥ (ਪੰਨਾ ੨੫)
੬. ਆਪੇ ਵੇਖੈ ਸੁਣੈ ਆਪੇ ਹੀ ਕੁਦਰਤਿ ਕਰੇ ਜਹਾਨੋੁ (ਪੰਨਾ ੨੫)
੭. ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ॥ (ਪੰਨਾ ੨੫)

ਇਨ੍ਹਾਂ ਉਪਰੋਕਤ ਤੁਕਾਂ ਵਿਚ ਸ਼ਬਦ ਜੋੁਆਨੀ, ਤੋੁਹੀ, ਅਨਦਿਨੋੁ, ਸੋੁਹੇਲਾ, ਮਿਆਨੋੁ, ਜਹਾਨੋੁ, ਪ੍ਰਵਾਨੋੁ, ਦੋ ਮਾਤਰੇ ਅੱਖਰਾਂ ਵਾਲੇ ਸ਼ਬਦ ਹਨ ਇਨ੍ਹਾਂ ਸ਼ਬਦਾਂ ਨੂੰ ਔਂਕੜ ਤੇ ਹੋੜਾ ਦੇ ਦੋ ਮਾਤ੍ਰਾ ਲੱਗੀਆਂ ਹੋਈਆਂ ਹਨ। ਇਨ੍ਹਾਂ ਉਪਰੋਕਤ ਸ਼ਬਦਾਂ ਦੇ ਸ਼ੁੱਧ ਰੂਪ ਔਂਕੜ ਨਾਲ ਹਨ ਪਰ ਤੁਕਾਂ ਦਾ ਵਜ਼ਨ ਪੂਰਾ ਕਰਨ ਲਈ ਔਂਕੜ ਦੀ ਥਾਂ ਹੋੜਾ ਉਚਾਰਨ ਕਰਨਾ ਚਾਹੀਦਾ ਹੈ। ਪਰ ਹੇਠ ਲਿਖੀਆਂ ਤੁਕਾਂ ਦੇ ਦੋ ਮਾਤ੍ਰੇ ਸ਼ਬਦਾਂ ਦਾ ਉਚਾਰਨ ਤੇ ਸ਼ੁਧ ਰੂਪ ਇਨ੍ਹਾਂ ਸ਼ਬਦਾਂ ਦੇ ਉਲਟ ਹੈ।

੧. ਹਰਿ ਸਤਿ ਸਤਿ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਞ ਸੁੋਹੰਦੀ॥ (ਪੰਨਾ ੭੮)
੨. ਇਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨ॥ (ਪੰਨਾ ੨੧)
੩. ਗੁਰਮੁਖਿ ਤੋਲਿ ਤੁੋਲਾਇਸੀ ਸਚੁ ਤਰਾਜੀ ਤੋਲਿ॥ (ਪੰਨਾ ੫੯)
੪. ਝੂਠਾ ਰੁਦਨੁ ਹੋਆ ਦੁੋਆਲੇ ਖਿਨ ਮਹਿ ਭਇਆ ਪਰਾਇਆ॥ (ਪੰਨਾ ੭੫)
੫. ਸ਼ਾਈ ਸੁੋਹਾਗਣ ਨਾਨਕਾ ਜੋ ਭਾਣੀ ਕਰਤਾਰੁ ਰੀ॥ (ਪੰਨਾ ੪੦੦)
੬. ਪ੍ਰਭ ਕਿਰਪਾਲ ਦਇਆਲ ਗੁੋਬਿੰਦ॥ (ਪੰਨਾ ੯੬੬)

ਇਨ੍ਹਾਂ ਉਪਰੋਕਤ ਤੁਕਾਂ ਵਿਚ ਸੁੋਹੰਦੀ, ਲੁੋਭਾਨ, ਤੁੋਲਾਇਸੀ, ਦੁੋਆਲੈ, ਸੁੋਹਾਗਣ,ਗੋਬਿੰਦ ਆਦਿ ਸ਼ਬਦ ਦੋ ਮਾਤਰੇ ਹਨ।

ਇਨ੍ਹਾਂ ਸ਼ਬਦਾਂ ਦੇ ਸਹੀ ਰੂਪ ਹੋੜਿਆਂ ਨਾਲ ਹਨ ਪਰ ਤੁਕਾਂ ਦਾ ਵਜ਼ਨ ਪੂਰਾ ਕਰਨ ਲਈ ਬੋਲਣੇ ਔਕੜ ਹਨ। ਇਸ ਉਪਰੋਕਤ ਵਿਚਾਰ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਅਜੇਹੇ ਸ਼ਬਦਾਂ ਵਿਚ ਇਕ ਲਗ ਤਾਂ ਸ਼ਬਦ ਦੇ ਸਹੀ ਰੂਪ ਨੂੰ ਪ੍ਰਗਟ ਕਰਨ ਵਾਸਤੇ ਲਾਈ ਹੈ ਪਰ ਦੂਜੀ ਲਗ ਤੁਕ ਦਾਂ ਵਜ਼ਨ ਪੂਰਾ ਕਰਨ ਲਈ ਲਾਈ ਗਈ ਹੈ। ਉਸ ਲਗ ਦਾ ਸ਼ਬਦ ਦੇ ਉਚਾਰਨ ਸਮੇਂ ਪ੍ਰਯੋਗ ਕਰਨਾ ਚਾਹੀਦਾ ਹੈ ਜੋ ਵਜ਼ਨ ਪੂਰਾ ਕਰਨ ਵਾਸਤੇ ਹੋਵੇ, ਪਰ ਅਰਥ ਸਮੇਂ ਸ਼ੁੱਧ ਰੂਪ ਦਾ ਅਰਥ ਕਰਨਾ ਚਾਹੀਦਾ ਹੈ। ਸਾਡੀ ਇਸ, ਰਾਇ ਨਾਲ ਪੰਡਿਤ ਕਰਤਾਰ ਸਿੰਘ ਜੀ ਦਾਖਾ ਅਤੇ ਪ੍ਰੋ: ਸਾਹਿਬ ਸਿੰਘ ਜੀ ਵੀ ਸਹਿਮਤ ਹਨ। ਇਹੀ ਵਿਚਾਰ ਹੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਵਿਦਿਆਰਥੀਆਂ ਨੂੰ ਪੜ੍ਹਾਉਣ ਵੇਲੇ ਦੱਸਿਆ ਕਰਦੇ ਸਨ।

ਪਰ ਸ੍ਰ: ਧੰਨਾ ਸਿੰਘ ਜੀ ਪਟਿਆਲਾ ਆਪਣੀ ਰਚਿਤ ਪੁਸਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ 'ਗੁਰਬਾਣੀ ਦਾ ਸ਼ੁੱਧ ਉਚਾਰਨ' ਵਿਚ ਦੋ ਮਾਤਰੇ ਸ਼ਬਦਾਂ ਦੇ ਉਚਾਰਨ ਬਾਰੇ ਟਪਲਾ ਖਾ ਗਏ ਹਨ, ਉਨ੍ਹਾਂ ਨੇ ਸ਼ਬਦ ਦੇ ਸਹੀ ਰੂਪ ਵਾਲੀ ਲਗ ਨੂੰ ਉਚਾਰਨ ਤੇ ਜ਼ੋਰ ਦਿੱਤਾ ਹੈ ਤੇ ਦੂਜੀ ਦੇ ਤਿਆਗ ਕਰਨ ਦਾ ਉਪਦੇਸ਼ ਦਿੱਤਾ ਹੈ ਜਿਵੇਂ ਕਿ ਉੱਪਰ ਆਈਆਂ ਤੁਕਾਂ ਨੰ: ੫ ਤੇ ੬ 'ਚ ਆਏ ਸ਼ਬਦਾਂ ਸੁੋਹਾਗਣੀ ਤੇ ਗੁੋਬਿੰਦ ਬਾਰੇ ਉਹ ਲਿਖਦੇ ਹਨ ਕਿ ਇਨ੍ਹਾਂ ਸ਼ਬਦਾਂ ਵਿਚ ਚੂੰਕਿ ਹੋੜੇ ਵਾਲਾ ਰੂਪ ਗੁਰਬਾਣੀ ਵਿਚ ਜ਼ਿਆਦਾ ਆਇਆ ਹੈ ਇਸ ਲਈ ਹੋੜਿਆਂ ਦਾ ਉਚਾਰਨ ਕਰਨਾ ਹੈ ਤੇ ਔਂਕੜਾਂ ਦਾ ਤਿਆਗ ਕਰਨਾ ਹੈ ਜਦ ਕਿ ਅਸਲੀਅਤ ਇਹ ਹੈ ਕਿ ਇਨ੍ਹਾਂ ਸ਼ਬਦਾਂ ਦੇ ਹੋੜਿਆਂ ਦਾ ਉਚਾਰਨ ਸਮੇਂ ਤਿਆਗ ਕਰਨਾ ਹੈ ਤੇ ਤੁਕਾਂ ਦੇ ਵਜ਼ਨ ਪੂਰੇ ਕਰਨ ਲਈ ਔਂਕੜਾਂ ਦਾ ਉਚਾਰਨ ਕਰਨਾ ਹੈ। ਕਈ ਸੱਜਣਾਂ ਦਾ ਵਿਚਾਰ ਹੈ ਕਿ ਉਚਾਰਨ ਸਮੇਂ ਹੋੜੇ ਤੇ ਔਂਕੜ ਦੀ ਵਿਚਕਾਰਲੀ ਆਵਾਜ਼ ਬੋਲਣੀ ਚਾਹੀਦੀ ਹੈ ਜੋ ਕਿਸੇ ਤਰ੍ਹਾਂ ਵੀ ਠੀਕ ਨਹੀਂ। ਕਈ ਵਿਦਵਾਨ ਦੋ ਮਾਤ੍ਰਾਂ ਦੇ ਲੱਗਣ ਨੂੰ ਪ੍ਰੈਸ ਜਾਂ ਲਿਖਾਰੀਆਂ ਦੀ ਉਕਾਈ ਤਸੱਵਰ ਕਰਦੇ ਹਨ। ਦੇਖੋ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਲਿਖਤ ਪੁਸਤਕ 'ਗੁਰਬਾਣੀ ਲਗ ਮਾਤ੍ਰਾਂ ਦੀ ਵਿਲੱਖਣਤਾ' ਦਾ ਪੰਨਾ ੩੫੨ ਅਤੇ ੩੫੩। ਪਰ ਉਹਨਾਂ ਦਾ ਇਹ ਆਪਣਾ ਨਿਜੀ ਖਿਆਲ ਹੈ ਗੁਰਬਾਣੀ ਦੇ ਖੋਜੀ ਵਿਦਵਾਨ ਇਸ ਰਾਇ ਨਾਲ ਉਕਾ ਹੀ ਸਹਿਮਤ ਨਹੀਂ ਹਨ।

## (ਕ) ਪਾਠ-ਭੇਦ :–

ਗੁਰਬਾਣੀ ਦੇ ਅਰਥ-ਕਰਤਾ ਵਿਦਵਾਨਾਂ, ਕੋਸ਼ਕਾਰਾਂ ਅਤੇ ਟੀਕਾਕਾਰਾਂ ਨੇ ਪਦ ਛੇਦ ਕਰਨ ਲੱਗਿਆਂ ਕੁਝ ਕੁ ਪਦਾਂ ਵਿਚ ਪਾਠ ਭੇਦ ਪਾ ਦਿੱਤੇ ਹਨ। ਜਿਸ ਦਾ ਸਦਕਾ ਪਾਠੀਆਂ ਅਤੇ ਕਥਾਕਾਰਾਂ ਨੂੰ ਕਾਫ਼ੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਬਹੁਤੇ ਪਾਠ ਭੇਦਾਂ ਦਾ ਸਿੱਟਾ ਇਹ ਨਿਕਲਿਆ ਹੈ ਕਿ ਵਿਦਵਾਨਾਂ ਨੇ ਉਨ੍ਹਾਂ ਪਾਠ ਭੇਦਾਂ ਅਨੁਸਾਰ ਵੱਖ ਵੱਖ ਅਰਥ ਕਰਕੇ ਵਿਦਿਆਰਥੀਆਂ ਅਤੇ ਸ੍ਰੋਤਿਆਂ ਨੂੰ ਭ੍ਰਮ ਵਿਚ ਪਾ ਦਿਤਾ ਹੈ। ਉਨ੍ਹਾਂ ਨੂੰ ਸਹੀ ਪਾਠ ਤੇ ਸਹੀ ਅਰਥ ਲੱਭਣੇ ਮੁਸ਼ਕਲ ਹੋ ਗਏ ਹਨ।

ਗੁਰਬਾਣੀ ਦੀ ਲਿਖਣ ਸ਼ੈਲੀ ਅਨੁਸਾਰ ਇਕੋ ਹੀ ਪਾਠ ਤੇ ਇਕੋ ਹੀ ਅੱਖਰੀ ਅਰਥ ਹੋ ਸਕਦਾ ਹੈ ਅੰਤ੍ਰੀਵ ਅਰਥ ਤਾਂ ਅੱਡ ਅੱਡ ਹੋ ਸਕਦੇ ਹਨ। ਕਈ ਜਗ੍ਹਾ ਲਿਖਾਰੀਆਂ ਜਾਂ ਪ੍ਰੈਸ ਵਾਲਿਆਂ ਦੀ ਉਕਾਈ ਦੇ ਕਾਰਨ ਵੀ ਪਾਠ ਭੇਦ ਹੋ ਗਏ ਹਨ, ਖੋਜੀ ਵਿਦਵਾਨਾਂ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ :–

ਹੇਠ ਕੁਝ ਕੁ ਪਾਠ ਭੇਦਾਂ ਦੀਆਂ ਵੰਨਗੀਆਂ ਪੇਸ਼ ਕਰਦਾ ਹਾਂ।

੧. 'ਹਮ ਮਸਕੀਨ ਖੁਦਾਈ ਬੰਦੇ ਤੁਮਰਾ ਜਸੁ ਮਨਿ ਭਾਵੈ ॥'

ਇਸ ਤੁਕ ਦਾ ਪਾਠ ਸ਼ਬਦਾਰਥ ਵਿਚ ਤੁਮਰਾ ਜਸੁ ਕੀਤਾ ਹੈ ਤੇ ਅਰਥ ਕੀਤਾ ਹੈ ਕਿ ਹੇ ਕਾਜੀ! ਅਸੀਂ ਗਰੀਬ ਖੁਦਾ ਦੀ ਬੰਦਗੀ ਕਰਨ ਵਾਲੇ ਹਾਂ, ਸਾਡੇ ਮਨ ਵਿਚ ਤੁਹਾਡਾ ਜਸ ਭਾਉਂਦਾ ਹੈ, ਪਰ ਸ਼ੁੱਧ ਪਦ ਛੇਦ 'ਤੁਮ ਰਾਜਸੁ ਮਨਿ ਭਾਵੈ' ਹੀ ਹੈ: ਜਿਸ ਦਾ ਅਰਥ ਹੈ ਕਿ ਅਸੀਂ ਗਰੀਬ ਤਾਂ ਖੁਦਾ ਦੀ ਬੰਦਗੀ ਕਰਨ ਵਾਲੇ ਹਾਂ ਪਰ ਤੁਹਾਡੇ ਮਨ ਵਿਚ ਰਜੋ ਗੁਣ ਭਾਉਂਦਾ ਹੈ। ਇਹੋ ਹੀ ਪਾਠ ਤੇ ਅਰਥ ਬਹੁਤ ਵਿਦਵਾਨਾਂ ਨੇ ਮੰਨਿਆ ਹੈ ਜੋ ਕਿ ਸ਼ੁੱਧ ਹੈ।

੨. 'ਓਹੁ ਨੇਹੁ ਨਵੇਲਾ ॥ ਅਪਣੇ ਪ੍ਰੀਤਮ ਸਿਉ ਲਾਗ ਰਹੈ ॥'

ਉਪਰੋਕਤ ਤੁਕ ਵਿਚ ਪਾਠ 'ਓਹੁ ਨੇਹੁ ਨਵੇਲਾ' ਸ਼ੁਧ ਹੈ ਤੇ ਅਰਥ ਹੈ ਕਿ (ਜਿਹੜਾ) ਆਪਣੇ ਪ੍ਰੀਤਮ ਨਾਲ ਲਗਾ (ਹੀ) ਰਹੇ ਉਹ ਪ੍ਰੇਮ (ਸਦਾ) ਨਵਾਂ ਰਹਿੰਦਾ ਹੈ ਪਰ ਕਈਆਂ ਨੇ ਪਾਠ 'ਓਹੁ ਨ ਨੇਹੁ ਨ ਵੇਲਾ ਕੀਤਾ ਹੈ ਤੇ ਅਰਥ ਕਰਦੇ ਹਨ ਕਿ ਉਸ ਪ੍ਰੇਮ ਦਾ ਕੋਈ ਵੇਲਾ ਨਹੀਂ। ਪਰ ਗੁਰਬਾਣੀ ਦੇ ਨਿਯਮਾਂ ਅਨੁਸਾਰ ਓਹੁ ਪਦ ਦਾ ਅਰਥ ਉਸ ਨਹੀਂ ਬਣਦਾ ਅਤੇ ਨ ਹੀ ਨੇਹੁ ਪਦ ਦਾ ਪ੍ਰੇਮ ਦਾ ਅਰਥ ਬਣਦਾ ਹੈ ਕਿਉਂਕਿ ਨੇਹੁ ਦੇ ਹ ਨੂੰ ਔਂਕੜ ਲੱਗਾ ਹੋਇਆ ਹੈ ਜੋ ਪੁਲਿੰਗ ਇਕ ਬਚਨ ਹੈ ਇਸ ਵਿਚੋਂ 'ਦਾ' ਸਬੰਧਕ ਨਹੀਂ ਨਿਕਲ ਸਕਦਾ। ਤੀਜਾ ਪਾਠ ਕਰਦੇ ਹਨ 'ਓ ਹੁਨੈ ਹੁਨੇ ਵੇਲਾ' ਅਰਥ ਕਰਦੇ ਹਨ ਕਿ ਉਹ ਵੇਲਾ ਹੁਣੇ ਹੁਣੇ ਹੀ ਹੈ। ਪਰ ਗੁਰਬਾਣੀ ਅੰਦਰ ਹੁਣਿ ਸ਼ਬਦ ਸਿਹਾਰੀ ਵਾਲੇ ਣਾਣੇ ਨਾਲ ਹੀ ਆਉਂਦਾ ਹੈ ਮੁਕਤੇ ਨੰਨੇ ਨਾਲ ਨਹੀਂ। ਓ ਸ਼ਬਦ ਦਾ ਉਹ ਅਰਥ ਕਰਨਾ ਵੀ ਗੁਰਬਾਣੀ ਦੇ ਨਿਯਮਾਂ ਦੇ ਉਲਟ ਹੈ। ਇਸ ਲਈ ਪਹਿਲਾ ਪਾਠ ਤੇ ਅਰਥ ਹੀ ਸ਼ੁੱਧ ਹੈ।

੩. 'ਬੇਦ ਪੁਕਾਰੈ ਮੁਖ ਤੇ ਪੰਡਿਤ, ਕਾਮਾਮਨ ਕਾ ਮਾਠਾ'। ਇਸ ਤੁਕ ਦਾ ਅਰਥ ਹੈ ਹੇ ਪੰਡਿਤ (ਤੇਰੇ ਵਰਗਾ ਕੋਈ ਤਾਂ) ਮੂੰਹ ਨਾਲ ਵੇਦ ਉੱਚੀ ਉੱਚੀ ਪੜ੍ਹਦਾ ਹੈ ਪਰ ਆਤਮਿਕ ਕਮਾਈ ਕਰਨ ਵਲੋਂ ਮੱਠਾ ਭਾਵ ਢਿੱਲਾ ਹੈ। ਦੂਜਾ ਪਾਠ ਕਰਦੇ ਹਨ। 'ਕਾਮਾ ਮਨ ਕਾ ਮਾਠਾ' ਤੇ ਅਰਥ ਕਰਦੇ ਹਨ ਕਿ ਕਾਮਨਾ (ਇੱਛਾ) ਕਰਕੇ ਮਨ ਦਾ ਮੱਠਾ ਹੈ। ਇਹ ਪਾਠ ਤੇ ਅਰਥ ਵੀ ਠੀਕ ਨਹੀਂ ਢੁਕਦਾ, ਕਾਮਾ ਦਾ ਅਰਥ ਕਾਮਨਾ ਵਾਲਾ ਹੋ ਸਕਦਾ ਹੈ ਪਰ ਕਾਮਨਾ ਕਰਕੇ ਨਹੀਂ ਕਿਉਂਕਿ ਕਾਮਾ ਪਦ ਵਿਸ਼ੇਸ਼ਨ ਹੈ, ਸੰਪ੍ਰਦਾਨ ਕਾਰਕ ਨਹੀਂ ਹੈ, ਤੀਜਾ ਪਾਠ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਕੀਤਾ ਹੈ ਜਿਸ ਨੂੰ ਉਹ ਸ਼ੁੱਧ ਮੰਨਦੇ ਹਨ। 'ਕਾਮਾ ਮਨ ਕਾਮਾਠਾ' ਤੇ ਅਰਥ ਕੀਤਾ ਹੈ ਕਿ :—ਕਾਮ ਚੇਸ਼ਟਾ ਵਾਲਾ ਅਤੇ ਕਾਮ ਦੇ ਠੱਗੇ ਹੋਏ ਮਨ ਵਾਲਾ। ਮੇਰੀ ਰਾਇ ਵਿਚ ਇਹ ਪਾਠ ਤੇ ਅਰਥ ਵੀ ਸ਼ੁਧ ਨਹੀਂ, ਕਿਉਂਕਿ ਕਾਮਾ ਸ਼ਬਦ ਦਾ ਅਰਥ ਜਦ ਕਾਮ ਚੇਸ਼ਟਾ ਵਾਲਾ ਕੀਤਾ ਹੈ ਤਾਂ ਫਿਰ ਕਾਮ ਦੇ ਠੱਗੇ ਹੋਏ ਮਨ ਵਾਲਾ ਕਹਿਣਾ ਢੁਕਦਾ ਨਹੀਂ। ਮਨ ਸ਼ਬਦ ਦਾ ਅਰਥ ਮਨ ਵਾਲਾ ਕਰਨਾ ਵੀ ਅਸ਼ੁਧ ਹੈ। ਇਸ ਲਈ ਪਹਿਲਾ ਪਾਠ ਤੇ ਅਰਥ ਹੀ ਸ਼ੁਧ ਸਮਝਣਾ ਚਾਹੀਦਾ ਹੈ ਬਹੁਤੇ ਵਿਦਵਾਨਾਂ ਦੀ ਇਸੇ ਨਾਲ ਸੰਮਤੀ ਹੈ। ਇਹ ਕਾਮਾਮਨ ਸ਼ਬਦ ਜੋੜ ਸਾਰੀ ਗੁਰਬਾਣੀ ਵਿਚ ਮੰਮੇ ਅੱਖਰ ਨਾਲ ਸਿਰਫ਼ ਏਥੇ ਹੀ ਆਇਆ ਹੈ, ਬਾਕੀ ਥਾਵਾਂ ਤੇ ਵਾਵੇ ਅੱਖਰ ਨਾਲ ਕਮਾਵਨ ਸ਼ਬਦ ਹੀ ਆਇਆ ਹੈ। ਹੱਥ ਲਿਖਤ ਬੀੜਾਂ ਵਿਚ ਪਾਠ ਕਾਮਾਵਨ ਹੀ ਹੈ।

੪. "ਦੂਜਾ ਕਾਗਲੁ ਚਿਤਿ ਨ ਜਾਣਦਾ ॥" ਜਿਸ ਦਾ ਅਰਥ ਹੈ ਦੂਜਾ (ਕੋਈ) ਕਾਗਜ਼ (ਮਾਤ੍ਰ ਵੀ) ਚਿਤ੍ਰਨਾ ਨਹੀਂ ਜਾਣਦਾ, ਭਾਵ ਹੋਰ ਕੋਈ ਲੇਖਾ ਲਿਖਣਾ ਨਹੀਂ ਜਾਣਦਾ। ਦੂਜਾ ਪਾਠ 'ਦੂਯਾ ਕਾ ਗਲੁ ਚਿਤਿ ਨ ਜਾਣਦਾ'। ਕਰਕੇ ਅਰਥ ਕਰਦੇ ਹਨ ਕਿ ਦ੍ਵੈਤ ਦੀ ਗੱਲ ਚਿੱਤ ਵਿਚ ਨਹੀਂ ਜਾਣਦਾ ਪਰ ਇਸ ਪਾਠ ਤੇ ਅਰਥ ਵਿਚ ਕਾ ਦਾ ਅਰਥ ਦੀ, ਗਲੁ ਦਾ ਅਰਥ ਗੱਲ ਬਾਤ ਕਰਨਾ ਗੁਰਬਾਣੀ ਦੇ ਨਿਯਮਾਂ

ਅਨੁਸਾਰ ਨਹੀਂ ਬਣਦਾ ਕਿਉਂਕਿ, ਕਾ ਪੁਲਿੰਗ ਹੈ ਜਿਸ ਦਾ ਕੀ ਇਸਤ੍ਰੀ ਲਿੰਗ ਅਰਥ ਕਰਨਾ ਢੁਕਦਾ ਨਹੀਂ ਅਤੇ ਲ ਨੂੰ ਔਂਕੜ ਹੋਣ ਕਰਕੇ ਇਸ ਦਾ ਅਰਥ ਗੱਲ ਬਾਤ ਕਰਨਾ ਠੀਕ ਨਹੀਂ। ਇਹ ਕਾਗਲੁ ਸ਼ਬਦ ਇਕ ਬਚਨ ਹੈ ਤੇ ਕਾਗਜ਼ ਦੇ ਅਰਥਾਂ ਵਿਚ ਆਸਾ ਜੀ ਦੀ ਵਾਰ ਅੰਦਰ ਆਇਆ ਹੈ 'ਕਢਿ ਕਾਗਲੁ ਦਸੈ ਰਾਹੁ।' ਉਪਰੋਕਤ ਵਿਚਾਰ ਤੋਂ ਸਪੱਸ਼ਟ ਹੈ ਕਿ ਗੁਰਬਾਣੀ ਦੇ ਅੰਦਰਲੇ ਨੇਮਾਂ ਅਨੁਸਾਰ ਪਾਠ ਵੀ ਕਿ ਅਰਥ ਵੀ ਇਕੋ ਹੀ ਹੋ ਸਕਦਾ ਹੈ ਇਕ ਤੋਂ ਵਧੀਕ ਪਾਠ ਤੇ ਅਰਥ ਕਰਨੇ ਕਿਸੇ ਤਰ੍ਹਾਂ ਵੀ ਠੀਕ ਨਹੀਂ ਹਨ।

**(ਖ) ਬਿਸ੍ਰਾਮ ਭੇਦ :–**

ਗੁਰਬਾਣੀ ਦੀਆਂ ਤੁਕਾਂ ਦਾ ਵੱਡਾ ਬਿਸ੍ਰਾਮ ਤਾਂ ਦੋ ਡੰਡੀਆ ਬਿਸ੍ਰਾਮ ਹੈ। ਪਰ ਪਾਠ ਕਰਨ ਅਤੇ ਅਰਥ ਕਰਨ ਸਮੇਂ ਤੁਕਾਂ ਦੇ ਦਰਮਿਆਨ ਵੀ ਇਕ ਬਿਸ੍ਰਾਮ ਦਿੱਤਾ ਜਾਂਦਾ ਹੈ ਜਿਸ ਨੂੰ ਅਰਧ ਬਿਸ੍ਰਾਮ ਕਹਿੰਦੇ ਹਨ। ਇਹ ਅਰਧ ਬਿਸ੍ਰਾਮ ਤੁਕ ਦੀ ਲਯ ਅਤੇ ਅਰਥ ਦੀ ਸਪੱਸ਼ਟਤਾ ਦਾ ਲਖਾਇਕ ਹੁੰਦਾ ਹੈ। ਇਹ ਬਿਸ੍ਰਾਮ ਗਲਤ ਹੋ ਜਾਵੇ ਤਾਂ ਪਾਠ ਅਤੇ ਅਰਥ ਦੋਹਾਂ ਦਾ ਰਸ ਨਹੀਂ ਰਹਿੰਦਾ, ਇਸ ਲਈ ਇਨ੍ਹਾਂ ਅਰਧ ਬਿਸ੍ਰਾਮਾਂ ਦਾ ਧਿਆਨ ਰਖਣਾ ਬੜਾ ਲਾਜ਼ਮੀ ਹੈ। ਜਿਵੇਂ ਕਿ ਤੁਕ ਹੈ :–

੧. ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ; ਗਹਿਰ ਗੰਭੀਰ ਗਵਾਇਆ ॥ (ਪੰਨਾ ੯੪੪)

ਇਸਦਾ ਅਰਥ ਹੈ ਜਿਸ ਨੂੰ ਗੁਰਾਂ ਦੀ ਉਚਾਰੀ ਹੋਈ ਰਸਦਾਇਕ ਬਾਣੀ ਦਾ ਸੁਣਨਾ ਚੰਗਾ ਨਹੀਂ ਲਗਦਾ ਉਹ ਪੁਰਸ਼ ਅਥਾਹ ਗੁਣਾਂ ਦੇ ਮਾਲਕ ਪ੍ਰਮੇਸ਼ਰ ਨੂੰ ਗਵਾ ਲੈਂਦਾ ਹੈ ਭਾਵ ਭੁਲਾ ਦੇਂਦਾ ਹੈ।

ਅਣਜਾਣ ਪਾਠੀ ਬਿਸ੍ਰਾਮ ਭਾਵੈ ਤੇ ਦਿੰਦੇ ਹਨ ਜਿਸ ਨਾਲ ਅਰਥ ਗ਼ਲਤ ਹੋ ਜਾਂਦਾ ਹੈ। ਇਵੇਂ ਹੀ

ਪਾਵਕ ਸਾਗਰ ਗਹਿਰੋ, ਚਰਿ ਸੰਤਨ ਨਾਵ ਤਰਾਇਓ ॥

ਜਿਸ ਦਾ ਅਰਥ ਹੈ ਕਿ ਸੰਸਾਰ ਅੱਗ ਦਾ ਡੂੰਘਾ ਸਮੁੰਦਰ ਸੀ, ਪਰ (ਮੈਂ) ਸੰਤਾਂ ਦੀ ਸੰਗਤ ਰੂਪ ਬੇੜੀ ਤੇ ਚੜ੍ਹ ਕੇ ਤਰ ਆਇਆ ਹਾਂ ਆਮ ਪਾਠੀ ਪਾਠ ਕਰਦੇ ਗਹਿਰੋ ਚਰਿ, ਤੇ ਬਿਸ੍ਰਾਮ ਦੇਂਦੇ ਹਨ ਜਿਸ ਨਾਲ ਅਰਥ ਦੀ ਅਸਲੀਅਤ ਹੀ ਗੁੰਮ ਹੋ ਜਾਂਦੀ ਹੈ। ਹੋਰ ਵੀ ਕਈ ਤੁਕਾਂ ਹਨ ਜਿਨ੍ਹਾਂ ਦੇ ਅਰਧ ਬਿਸ੍ਰਾਮ, ਤਿਹਾਈ ਬਿਸ੍ਰਾਮ ਜਾਂ ਚੌਥਾਈ ਬਿਸ੍ਰਾਮ ਗਲਤ ਕਰ ਜਾਂਦੇ ਹਨ, ਹੇਠ ਕੁਝ ਤੁਕਾਂ ਦੇਂਦੇ ਹਾਂ:–

੩. (੧) ਸਹਸ ਪਦ ਬਿਮਲ ਨਨ ਏਕ ਪਦ, ਗੰਧ ਬਿਨ ਸਹਸ ਤਵ ਗੰਧ, ਇਵ ਚਲਤ ਮੋਹੀ ॥

(੨) ਹਰਿ ਚਰਨ ਕਵਲ ਮਕਰੰਦ ਲੋਭਿਤ ਮਨੋ; ਅਨਦਿਨੋ ਮੋਹਿ ਆਹੀ ਪਿਆਸਾ ॥

ਤੁਕ ਨੰ: ੨ 'ਚ ਆਏ ਮਨੋ ਪਦ ਉੱਪਰ ਬਿਸ੍ਰਾਮ ਹੈ ਪਰ ਅਣਜਾਨ ਪਾਠੀ ਮਨੋ ਸ਼ਬਦ ਨੂੰ ਅੱਗੇ ਲੈ ਜਾਂਦੇ ਹਨ ਤੇ ਬਿਸ੍ਰਾਮ ਲੋਭਿਤ ਤੇ ਕਰਦੇ ਹਨ ਜੋ ਕਿਸੇ ਤਰ੍ਹਾਂ ਵੀ ਸ਼ੁਧ ਨਹੀਂ ਮੰਨਿਆ ਜਾ ਸਕਦਾ।

ਕੁਝ ਛੋਟੇ ਬਿਸ੍ਰਾਮ ਵੀ ਅਜਿਹੇ ਹਨ ਜਿਨ੍ਹਾਂ ਦੀ ਵਰਤੋਂ ਤੋਂ ਬਿਨਾਂ ਜਾਂ ਗਲਤ ਵਰਤੋਂ ਕਰਨ ਨਾਲ ਅਰਥ ਦਾ ਅਨਰਥ ਹੋ ਜਾਂਦਾ ਹੈ ਜਿਵੇਂ ਕਿ :–

(੪) ਗੁਰ ਅਰਜਨ, ਘਰ ਗੁਰ ਰਾਮਦਾਸ, ਭਗਤ ਉਤਰ ਆਇਓ ॥

ਇਸ ਤੁਕ ਵਿਚ ਗੁਰ ਅਰਜਨ ਉਪਰ ਛੋਟਾ ਬਿਸ੍ਰਾਮ ਦੇਣਾ ਹੈ ਜਿਸ ਨਾਲ ਅਰਥ ਬਣਦਾ ਹੈ ਕਿ ਗੁਰੂ ਰਾਮਦਾਸ ਜੀ ਮਹਾਰਾਜ ਦੇ ਘਰ, ਸ੍ਰੀ ਗੁਰੂ ਅਰਜਨ ਦੇਵ ਜੀ ਭਗਤ ਰੂਪ ਅਵਤਾਰ ਧਾਰ ਕੇ ਆਏ ਹਨ। ਪਰ ਅਣਜਾਣ ਪਾਠੀ 'ਗੁਰ ਅਰਜਨ ਘਰ, ਤੇ ਬਿਸ੍ਰਾਮ ਦੇਂਦੇ ਹਨ ਇਸੇ ਨੂੰ ਹੀ ਅਰਥ ਦਾ ਅਨਰਥ ਕਹਿੰਦੇ ਹਨ।

(੫) ਇਵੇਂ ਹੀ :–'ਬਿਨ ਸੰਗਤ ਸਾਧ, ਨ ਧ੍ਰਾਪੀਆ॥'

ਇਸ ਤੁਕ ਦਾ ਇਹ ਛੋਟਾ ਬਿਸ੍ਰਾਮ ਸਾਧ ਸ਼ਬਦ ਉੱਪਰ ਹੈ ਜਿਸ ਨਾਲ ਅਰਥ ਬਣਦਾ ਹੈ ਕਿ ਸਾਧ ਸੰਗਤ ਤੋਂ ਬਿਨਾਂ ਮਨੁੱਖ ਨੂੰ ਰੱਜ ਨਹੀਂ ਆਉਂਦਾ। ਪਰ ਅਣਜਾਨ ਪਾਠਕ ਬਿਸ੍ਰਾਮ ਦੇਂਦੇ ਹਨ ਬਿਨ ਸੰਗਤ,

ਸਾਧ ਨ ਧ੍ਰਾਪੀਐ; ਇਸ ਦਾ ਅਰਥ ਬਣੇਗਾ ਕਿ ਸੰਗਤ ਤੋਂ ਬਿਨਾਂ ਸਾਧੂ ਨਹੀਂ ਰੱਜਦੇ ਜੋ ਕਿ ਅਰਥ ਗੁਰਮਤਿ ਸਿਧਾਂਤਾਂ ਦੇ ਵਿਰੁੱਧ ਹੈ।

(੬) ਤਜਿ ਆਨ, ਸਰਣਿ ਗਹੀ॥ (ਪੰਨਾ ੬੩੭)
(੭) ਤਜਿ, ਆਨ ਕਤਹਿ ਨ ਜਾਹਿ॥ (ਪੰਨਾ ੬੩੭)

ਇਨ੍ਹਾਂ ਦੋਹਾਂ ਤੁਕਾਂ ਵਿਚ ਛੋਟੇ ਬਿਸ੍ਰਾਮ ਖਾਸ ਧਿਆਨ ਦੇ ਮੁਹਤਾਜ ਹਨ। ਪਹਿਲੀ ਤੁਕ ਵਿਚ 'ਆਨ' ਤੇ ਬਿਸ੍ਰਾਮ ਹੈ ਜਿਸ ਦਾ ਅਰਥ ਹੈ ਕਿ ਹੋਰਨਾਂ ਨੂੰ ਛੱਡ ਕੇ ਤੇਰੀ ਸ਼ਰਨ ਪਕੜੀ ਹੈ, ਦੂਜੀ ਤੁਕ ਦਾ ਅਰਥ ਹੈ ਕਿ ਹੇ ਵਾਹਿਗੁਰੂ! ਤੈਨੂੰ ਛੱਡ ਕੇ ਅਸੀਂ ਹੋਰ ਕਿਤੇ ਨਹੀਂ ਜਾਂਦੇ। ਜੇ ਪਹਿਲੀ ਤੁਕ ਦਾ ਬਿਸ੍ਰਾਮ ਤਜਿ ਪਦ ਉਪਰ ਤੇ ਦੂਜੀ ਦਾ 'ਆਨ' ਪਦ ਉਪਰ ਕਰ ਦਿੱਤਾ ਜਾਏ ਤਾਂ ਦੋਹਾਂ ਤੁਕਾਂ ਦੇ ਅਰਥ ਬਿਲਕੁਲ ਉਲਟੇ ਹੋ ਜਾਣਗੇ। ਇਸ ਲਈ ਗੁਰਬਾਣੀ ਦੇ ਸ਼ੁੱਧ ਉਚਾਰਨ ਲਈ ਬਿਸ੍ਰਾਮਾਂ ਦਾ ਧਿਆਨ ਹੋਣਾ ਵੀ ਅਤਿ ਜ਼ਰੂਰੀ ਹੈ। ਉਪ੍ਰੋਕਤ ਵੀਚਾਰ ਤੋਂ ਸੰਤ ਗਿ: ਕ੍ਰਿਪਾਲ ਸਿੰਘ ਜੀ ਤੇ ਸੰਤ ਸੁਰਜੀਤ ਸਿੰਘ ਜੀ ਬਹੁਤ ਪ੍ਰਭਾਵਤ ਹੋਏ।

ਅੰਮ੍ਰਿਤਸਰ ਪ੍ਰੋਗਰਾਮ ਚਲ ਰਿਹਾ ਹੈ। ੧੭ ਨੂੰ ਜੱਥੇਦਾਰ ਜਗਦੀਸ਼ ਸਿੰਘ ਦਾ ਅਨੰਦ ਕਾਰਜ ਬਾਬਾ ਸ਼ਾਮ ਸਿੰਘ ਜੀ ਦੇ ਡੇਰੇ ਹੋਇਆ। ਦਾਸ ਨੇ ਸੰਤਾਂ ਦੇ ਹੁਕਮ ਅਨੁਸਾਰ ਸਿਖਿਆ ਸੁਣਾਈ ਤੇ ਅਰਦਾਸ ਕੀਤੀ। ੨੦ ਨੂੰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸੰਤ ਚੰਨਣ ਸਿੰਘ ਜੀ ਨਾਲ ਪੰਥਕ ਵਿਚਾਰਾਂ ਹੋਈਆਂ ਤੇ ਉਨ੍ਹਾਂ ਨੂੰ ਮੰਗਲ ਠੀਕ ਕਰਕੇ ਛਾਪਣ ਲਈ ਕਿਹਾ। ੨੩ ਨੂੰ ਬਾਬਾ ਸ਼ਾਮ ਸਿੰਘ ਜੀ ਦੀ ਬਰਸੀ ਸਮੇਂ ਡੇਰੇ ਚ ਸੰਤਾਂ ਨੇ ਮਹਾਂਵਾਕ ਦੀ ਕਥਾ ਕੀਤੀ ਤੇ ਮਹਾਂਪੁਰਖਾਂ ਦੇ ਜੀਵਨ ਤੇ ਰੋਸ਼ਨੀ ਪਾਈ, ਸਵੇਰ ਦੇ ਲੰਗਰ ਦੀ ਸੇਵਾ ਬਾਬਾ ਖੜਗ ਸਿੰਘ ਜੀ ਵੱਲੋਂ ਕੀਤੀ ਗਈ। ੨੪ ਨੂੰ ੧੪ ਪ੍ਰਾਣੀ ਗੁਰੂ ਕੇ ਜਹਾਜ਼ੇ ਚੜ੍ਹੇ। ੨੫ ਨੂੰ ਸਵੇਰ ਦੇ ਲੰਗਰ ਵਿੱਚ ਸੰਤਾਂ ਮਹਾਂਪੁਰਖਾਂ ਵਲੋਂ ਜਲੇਬੀਆਂ ਦਾ ਪੱਕਾ ਭੰਡਾਰਾ ਵਰਤਾਇਆ ਗਿਆ। ਦੋ ਹਜਾਰ ਰੁਪਏ ਖਰਚਾ ਹੋਇਆ। ੨੬ ਨੂੰ ਸਰਦਾਰ ਗਿਆਨ ਸਿੰਘ ਲੈਂਡ ਲਾਰਡ ਨੇ ਆਪਣੇ ਨਵੇਂ ਮਕਾਨ ਦਾ ਨੀਂਹ ਪੱਥਰ ਸੰਤਾਂ ਤੋਂ ਰਖਾਇਆ ੧੦੦| ਰੁਪਏ ਭੇਟਾ ਕੀਤੇ ਜੋ ਸੰਤਾਂ ਨੇ ਸੰਤ ਰਣ ਸਿੰਘ ਜੀ ਨੂੰ ਭੇਟ ਕਰ ਦਿੱਤੇ। ੨੭ ਨੂੰ ਡੇਰਾ ਗਲੀ ਸਤੋਵਾਲੀ ਵਿਖੇ ਹਾਲ ਕਮਰੇ ਦਾ ਲੈਂਟਰ ਪਾਇਆ। ਸੇਵਾ ਜੱਥੇ ਦੇ ਸਿੰਘਾਂ ਨੇ ਕੀਤੀ। ੨੮ ਨੂੰ ਗਿਆਨੀ ਪ੍ਰੀਤਮ ਸਿੰਘ ਲਿਖਾਰੀ ਨੇ ਕਥਾ ਵਾਚਕ ਗ੍ਰੰਥੀ ਲੱਗਣ ਹਿੱਤ ਇਮਤਿਹਾਨ ਦਿੱਤਾ ਪਾਸ ਹੋ ਕੇ ਗੁਰਦੁਆਰਾ ਦੂਖ ਨਿਵਾਰਣ ਪਟਿਆਲੇ ਨਿਯੁਕਤੀ ਹੋਈ। ਇਮਤਿਹਾਨ ਸਾਰੇ ਸਿੰਘ ਸਾਹਿਬਾਨ ਨੇ ਲਿਆ। ਦਾਸ ਵੀ ਨਾਲ ਸ਼ਾਮਲ ਸੀ। ੧ ਮਈ ਨੂੰ ਸੰਤ ਰਣ ਸਿੰਘ ਜੀ ਦੇ ਡੇਰੇ ਬਾਬਾ ਬੀਰ ਸਿੰਘ ਜੀ ਦੀ ਬਰਸੀ ਤੇ ਸੰਤਾਂ ਨੇ ਕਥਾ ਕੀਤੀ ਲੰਗਰ ਡੇਰੇ ਵੱਲੋਂ ਕੀਤਾ ਗਿਆ। ੧੧ ਪ੍ਰਾਣੀ ਗੁਰੂ ਵਾਲੇ ਬਣੇ। ੭ ਨੂੰ ਸਰੀਰ ਢਿੱਲਾ ਹੋਣ ਕਰਕੇ ਸੰਤਾਂ ਨੇ ਅੰਮ੍ਰਿਤਸਰ ਤੋਂ ਖਡਿਆਲ ਪਿੰਡ ਪਹੁੰਚ ਕੇ ਹਕੀਮ ਨੂੰ ਸ਼ਰੀਰ ਦਿਖਾਇਆ ਦਵਾਈ ਲਈ ਤੇ ਤੀਜੇ ਪਾਤਸ਼ਾਹ ਜੀ ਦਾ ਅਵਤਾਰ ਗੁਰਪੁਰਬ ਮੌੜ ਪਿੰਡ ਮਨਾਇਆ ਕਥਾ ਕੀਤੀ। ੧੨ ਮਈ ਤੱਕ ਮੌੜੀਂ ਹੀ ਰਹੇ। ੧੨ ਨੂੰ ਜੱਥਾ ਅੰਮ੍ਰਿਤਸਰ ਤੋਂ ਨਾਭਾ ਸਾਹਿਬ ਪਹੁੰਚ ਗਿਆ ਸੰਤ ਜੀ ਨਾਭਾ ਸਾਹਿਬ ਸ਼ਾਮ ਨੂੰ ਆ ਗਏ।

੧੪ ਨੂੰ ਨਾਭਾ ਸਾਹਿਬ ਗੁਰਦੁਆਰੇ ਵਿਖੇ ਤੀਜੀ ਵਾਰ ੧੦੧ ਅਖੰਡ ਪਾਠਾਂ ਦੀ ਲੜੀ ਅਰੰਭ ਕੀਤੀ ਅਤੇ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਵੀ ਅਰਦਾਸ ਕਰਕੇ ਸ਼ੁਰੂ ਕੀਤੀ। ੧੬ ਤੋਂ ਹਰ ਰੋਜ਼ ਦੋ ਅਖੰਡ ਪਾਠਾਂ ਦੇ ਭੋਗ ਪੈਂਦੇ, ਦੋ ਦੇ ਮੱਧ ਲੱਗਦੇ ਤੇ ਦੋ ਅਖੰਡ ਪਾਠ ਅਰੰਭ ਹੁੰਦੇ। ਦੋਨੋਂ ਸਮੇਂ ਦੀਵਾਨ ਸਜਦੇ। ਸੁਬ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਹੁੰਦੀ ਤੇ ਸ਼ਾਮ ਨੂੰ ਵੀ ਗੁਰ ਨਾਨਕ ਪ੍ਰਕਾਸ਼ ਅਤੇ ਦਸਮ ਗ੍ਰੰਥ ਦੀ ਸੰਥਿਆ ਕਥਾ ਦਾ ਵਿਦਿਆਰਥੀ ਤੇ ਸੰਗਤਾਂ ਰਸ ਮਾਣਦੀਆਂ। ੨੧ ਜੂਨ ਨੂੰ ਗੁਰਦੁਆਰਾ ਸ੍ਰੀ ਲੋਹਗੜ੍ਹ ਸਾਹਿਬ ਵਿਖੇ ਸੰਤਾਂ ਮਹਾਂ ਪੁਰਖਾਂ ਨੇ ੧੨ ਵਜੇ ਨਿਸ਼ਾਨ ਸਾਹਿਬ ਲਹਿਰਾਇਆ। ਇਸ ਸਮੇਂ ਬੁੱਢਾ

ਦਲ ਦੇ ਜੱਥੇਦਾਰ ਬਾਬਾ ਚੇਤ ਸਿੰਘ ਜੀ ਵੀ ਪੁੱਜੇ ਹੋਏ ਸਨ। ਸੰਤਾਂ ਨੇ ੧੨੫) ਰੁਪਏ ਭੇਟਾ ਕੀਤੇ। ੫ ਜੁਲਾਈ ਨੂੰ ੧੦੧ ਵੇਂ ਅਖੰਡ ਪਾਠ ਦਾ ਭੋਗ ਪਾਇਆ ਕਥਾ ਕੀਰਤਨ ਹੋਇਆਂ। ਮਾਲਵੇ ਦੁਆਬੇ ਤੇ ਮਾਝੇ ਤੋਂ ਸੰਗਤਾਂ ਭਾਰੀ ਗਿਣਤੀ ਵਿੱਚ ਪੁੱਜੀਆਂ ਹੋਈਆਂ ਸਨ। ਸਮਾਪਤੀ ਸਮੇਂ ਸੰਤਾਂ ਮਹਾਂ ਪੁਰਖਾਂ ਤੇ ਜੱਥੇ ਦੇ ਮੁੱਖੀ ਸਿੰਘਾਂ ਨੂੰ ਸਿਰੋਪਾਉ ਬਖਸ਼ੇ ਗਏ। ੨੫ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ਵਿਦਾ ਹੋ ਕੇ ਸੰਤ ਜੀ ਟੈਕਸੀ ਵਿੱਚ ਤੇ ਜੱਥਾ ਟਰੱਕਾਂ ਉਪਰ ਗੁਰਦੁਆਰਾ ਭੱਠਾ ਸਾਹਿਬ ਰੋਪੜ ਪੁੱਜੇ। ੧੦ ਨੂੰ ਗੁਰਦੁਆਰਾ ਭੱਠਾ ਸਾਹਿਬ ਤੋਂ ਸੁਬ੍ਹਾ ਦਾ ਦੀਵਾਨ ਕਰਕੇ ਜਲ ਪਾਣੀ ਛਕ ਕੇ ਪਿੰਡ ਪਨਿਆਲੀ ਭਾਈ ਹਰੀ ਸਿੰਘ, ਰਤਨ ਸਿੰਘ ਦੇ ਘਰ ਪੁੱਜੇ ਉਥੋਂ ਦੀ ਸੰਗਤ ਨੇ ਭਾਰੀ ਉਤਸ਼ਾਹ ਸਹਿਤ ਵਾਜਿਆਂ ਗਾਜਿਆਂ ਨਾਲ ਸੰਤਾਂ ਸਮੇਤ ਸਾਰੇ ਜੱਥੇ ਦਾ ਸਵਾਗਤ ਕੀਤਾ। ਮੁਖਵਾਕ ਦੀ ਕਥਾ ਉਪਰੰਤ ਭਾਈ ਹਰੀ ਸਿੰਘ ਦੇ ਘਰੋਂ ਪ੍ਰਸ਼ਾਦਾ ਛਕ ਕੇ ਚਾਲੇ ਪਾਏ ਤੇ ਬਲਾਚੌਰ ਸੰਤ ਤਾਰਾ ਸਿੰਘ ਦੇ ਡੇਰੇ ਪਹੁੰਚੇ। ਕੀਰਤਨ ਉਪਰੰਤ ਮਹਾਂਵਾਕ ਦੀ ਸੰਤਾਂ ਨੇ ਕਥਾ ਕੀਤੀ। ਜਲ ਪਾਣੀ ਛਕ ਕੇ ਲਾਰੀ ਰਾਹੀਂ ਅੱਡਾ ਮਾਹਲਪੁਰ ਪੁੱਜੇ। ਉਥੋਂ ਅੱਗੇ ਸਪੈਸ਼ਲ ਟੈਕਸੀ ਤੇ ਗਣੇਸ਼ਪੁਰੇ ਪਹੁੰਚ ਕੇ ਰਾਤ ਦੇ ੧੦ ਵਜੇ ਪ੍ਰਸ਼ਾਦਾ ਛਕ ਕੇ ਬਿਰਾਜੇ। ਪ੍ਰਬੰਧ ਭਾਈ ਬਲਵੰਤ ਸਿੰਘ ਲੱਖੋ ਤੇ ਭਾਈ ਪ੍ਰੀਤਮ ਸਿੰਘ ਨੇ ਕੀਤਾ। ੧੮ ਨੂੰ ਦੁਪਹਿਰ ਦਾ ਲੰਗਰ ਸੰਤ ਬਿਸ਼ਨ ਸਿੰਘ ਨੰਗਲ ਵਾਲਿਆਂ ਦੇ ਡੇਰੇ ਸੰਤ ਮਾਨ ਸਿੰਘ ਜੀ ਵੱਲੋਂ ਪੱਕਾ ਭੰਡਾਰਾ ਕੀਤਾ। ਪਿਛਲੇ ਪਹਿਰ ਦਾ ਦੀਵਾਨ ਸਜਿਆ ਕੀਰਤਨ ਸਿੰਘ ਸਾਹਿਬ ਗਿਆਨੀ ਕਪੂਰ ਜੀ ਬਰਾੜ ਨੇ ਕੀਤਾ। ਕਥਾ ਸੰਤ ਜੀ ਨੇ ਸ੍ਰਵਣ ਕਰਾਈ। ਸ਼ਾਮ ਦਾ ਲੰਗਰ ਵੀ ਡੇਰੇ ਹੀ ਹੋਇਆ। ੨੪ ਨੂੰ ਗਣੇਸ਼ਪੁਰੇ ਤੋਂ ਚੱਲ ਕੇ ਜੱਥੇ ਸਮੇਤ ਸ਼ਾਮ ਨੂੰ ਮਦੋਕੇ ਪੁੱਜੇ। ੩੧ ਨੂੰ ਪੰਜ ਅਖੰਡ ਪਾਠਾਂ ਦੇ ਭੋਗ ਪਾਏ। ੧ ਤੇ ੨ ਅਗਸਤ ਤੱਕ ਤਿੰਨ ਦਿਨ ਸਲਾਨਾ ਜੋੜ ਮੇਲਾ ਮਨਾਇਆ। ਸੰਤ ਫਤਹ ਸਿੰਘ ਜੀ ਅਤੇ ਜੱਥੇਦਾਰ ਮੋਹਣ ਸਿੰਘ ਜੀ ਤੁੜ ਆਦਿ ਲੀਡਰ ਪੁੱਜੇ। ਸੰਤਾਂ ਤਿੰਨੇ ਦਿਨ ਕਥਾ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ ਤੇ ਲੀਡਰਾਂ ਨੇ ਪੰਥਕ ਹਾਲਾਤ ਤੇ ਚਾਨਣਾ ਪਾਇਆ। ਬਾਦ ਵਿੱਚ ਸਭ ਨੂੰ ਸਟੇਜ ਵੱਲੋਂ ਸਿਰੋਪਾਉ ਬਖਸ਼ੇ। ਫਿਰ ਇਕ ਕਮਰੇ ਵਿੱਚ ਸੰਤ ਫਤਹ ਸਿੰਘ ਜੀ ਅਤੇ ਜੱਥੇਦਾਰ ਮੋਹਣ ਸਿੰਘ ਜੀ ਤੁੜ ਨੇ ਸੰਤਾਂ ਨੂੰ ਬੇਨਤੀ ਕੀਤੀ ਕਿ ਆਪ ਜੱਥੇਦਾਰਾਂ ਦੇ ਜੱਥੇਦਾਰ ਬਣੋ। ਸਾਰੇ ਜੱਥੇ ਸਮੇਤ ਅੰਮ੍ਰਿਤਸ਼ਰ ਰਿਹਾ ਕਰੋ ਖਰਚਾ ਸ਼੍ਰੋਮਣੀ ਕਮੇਟੀ ਕਰੇਗੀ। ਪਰ ਸੰਤਾਂ ਨੇ ਫੁਰਮਾਇਆ ਕਿ ਅੰਮ੍ਰਿਤਸਰ ਤਾਂ ਗੁਰੂ ਕੀ ਨਗਰੀ ਹੈ ਉਥੇ ਬੇਅੰਤ ਵਿਦਵਾਨ ਆਉਂਦੇ ਰਹਿੰਦੇ ਹਨ ਗੁਰਮਤਿ ਦਾ ਪ੍ਰਚਾਰ ਹੁੰਦਾ ਰਹਿੰਦਾ ਹੈ। ਪਰ ਪਿੰਡਾਂ ਵਿੱਚ ਵਿਚਰਕੇ ਪ੍ਰਚਾਰ ਕਰਨ ਦੀ ਸਾਡੀ ਡਿਊਟੀ ਵੱਡੇ ਮਹਾਂ ਪੁਰਖਾਂ ਵੱਲੋਂ ਲੱਗੀ ਹੋਈ ਹੈ ਸਾਨੂੰ ਇਹੋ ਹੀ ਡੀਊਟੀ ਨਿਭਾਉਣ ਦਿਉ। ਅਸੀਂ ਪੰਥ ਦੇ ਨਾਲ ਹਾਂ, ੩ ਨੂੰ ੩੦ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ੪ ਤੋਂ ੧੧ ਤੱਕ ਦੋਨੋਂ ਸਮੇਂ ਦੇ ਦੀਵਾਨ ਢੁੱਡੀਕੇ ਨਗਰ ਵਿਖੇ ਸਜਦੇ ਰਹੇ। ੧੨ ਨੂੰ ਸਾਹ ਰੁਕਣ ਨਾਲ ਸਰੀਰ ਢਿੱਲਾ ਹੋਣ ਕਰਕੇ ਕਾਰ ਰਾਹੀਂ ਪਟਿਆਲੇ ਬੇਦੀ ਉਪਕਾਰ ਸਿੰਘ ਦੇ ਘਰ ਰਹੇ। ਡਾਕਟਰ ਸੁਰਜੀਤ ਸਿੰਘ ਜਾਲੀ ਨੇ ਮੁਆਇਨਾ ਕਰਕੇ ਟੀਕਾ ਲਾਇਆ ਤੇ ਗੋਲੀਆਂ ਦਿੱਤੀਆਂ, ਰਾਤ ਨੂੰ ਆਰਾਮ ਰਿਹਾ। ਦਵਾਈਆਂ ਦੀ ਸੇਵਾ ਬੇਦੀ ਸਾਹਿਬ ਨੇ ਪ੍ਰੇਮ ਨਾਲ ਕੀਤੀ। ਅਗਲੇ ਦਿਨ ਐਕਸਰੇ ਕੀਤਾ। ੧੫ ਨੂੰ ਦਵਾਈਆਂ ਲੈ ਕੇ ਸ਼ਾਮ ਨੂੰ ਅਖਾੜੇ ਪਹੁੰਚ ਗਏ। ਜੱਥਾ ਢੁੱਡੀਕੇ ਤੋਂ ਆ ਗਿਆ। ੧੭ ਅਗਸਤ ਨੂੰ ਸੰਗ੍ਰਾਂਦ ਵਾਲੇ ਦਿਨ ਅਕਾਲੀ ਕਾਨਫ੍ਰੰਸ ਹੋਈ। ਸੰਤ ਫਤਹ ਸਿੰਘ, ਸੰਤ ਚੰਨਣ ਸਿੰਘ, ਜੱਥੇਦਾਰ ਮੋਹਣ ਸਿੰਘ ਤੁੜ ਤੇ ਲਛਮਣ ਸਿੰਘ ਗਿੱਲ ਨੇ ਤਕਰੀਰਾਂ ਕੀਤੀਆਂ। ਸਭ ਨੂੰ ਸਿਰੋਪਾਉ ਦਿੱਤੇ ਗਏ। ਸਟੇਜ ਵੱਲੋਂ ਜੋ ਮੰਗਾਂ ਪੇਸ਼ ਕੀਤੀਆਂ ਗਈਆਂ ਲੀਡਰਾਂ ਨੇ ਉਹ ਪੂਰੀਆਂ ਕਰਨ ਦਾ ਵਾਅਦਾ ਕੀਤਾ। ੨੦ ਅਗਸਤ ੧੯੬੩ ਈ: ਨੂੰ ਅਖਾੜੇ ਤੋਂ ਦਾਊਧਰ ਪੁੱਜੇ।

੨੫ ਅਗਸਤ ਤੱਕ ਦਾਊਧਰ ਰਹੇ। ਸੇਵਾ ਭਾਈ ਪੂਰਨ ਸਿੰਘ ਜਾਗੀਰ ਸਿੰਘ ਤੇ ਸਾਰੇ ਪ੍ਰਵਾਰ ਨੇ

ਕੀਤੀ। ੨੫ ਮਾਈ ਭਾਈ ਨੇ ਅੰਮ੍ਰਿਤ ਪਾਨ ਕੀਤਾ। ੨੬ ਤੋਂ ੧ ਸਤੰਬਰ ਤੱਕ ਮੁਨਾਵੇਂ ਦਾ ਪ੍ਰੋਗਰਾਮ ਭਾਈ ਲਾਹੌਰਾ ਸਿੰਘ ਨੇ ਨਗਰ ਦੀ ਸੰਗਤ ਨਾਲ ਮਿਲ ਕੇ ਬਣਾਇਆ ਤੇ ਭਾਈ ਵਰਿਆਮ ਸਿੰਘ ਦੇ ਪ੍ਰਵਾਰ ਨੇ ਬਹੁਤ ਸੇਵਾ ਕੀਤੀ। ੧ ਨੂੰ ੧੯ ਪ੍ਰਾਣੀ ਗੁਰੂ ਵਾਲੇ ਬਣੇ। ੨ ਨੂੰ ਵਿਦਾ ਹੋ ਕੇ ਗੁ: ਅਖੰਡ ਪ੍ਰਕਾਸ਼ ਭਿੰਡਰ ਕਲਾਂ ਅਪੜੇ। ੧੯ ਤੱਕ ਭਿੰਡਰੀਂ ਰਹੇ ੬, ੧੦ ਤੇ ੧੧ ਸਤੰਬਰ ਨੂੰ ਸਾਲਾਨਾ ਜੋੜ ਮੇਲਾ ਮਨਾਇਆ ੧੨ ਤੋਂ ੨੦ ਤੱਕ ਧਰਮ ਕੋਟ ਵਿਖੇ ਕਥਾ ਕੀਰਤਨ ਦਾ ਪ੍ਰਵਾਹ ਚਲਿਆ। ਪ੍ਰਬੰਧ ਕਿਸ਼ਨ ਸਿੰਘ ਧਰਮ ਕੋਟ ਨੇ ਕੀਤਾ। ੨੧ ਨੂੰ ੨੯ ਮਾਈ ਭਾਈ ਗੁਰੂ ਕੇ ਜਹਾਜ਼ੇ ਚੜ੍ਹੇ, ੨੨ ਨੂੰ ਧਰਮ ਕੋਟ ਤੋਂ ਮੋਗਾ ਫ਼ੀਰੋਜ਼ਪੁਰ, ਮੁਕਤਸਰ, ਮਲੋਟ ਤੇ ਅਬੋਹਰ ਤੋਂ ਹੁੰਦੇ ਹੋਏ ਗੰਗਾ ਨਗਰ ਪਹੁੰਚੇ। ਬਾਕੀ ਜੱਥਾ ਮੋਗੇ ਤੇ ਕੋਟਕਪੂਰੇ ਰਾਹੀਂ ਬਠਿੰਡੇ ਪੁੱਜਾ ਉਥੋਂ ਰੇਲ ਰਾਹੀਂ ਗੰਗਾ ਨਗਰ ਪਹੁੰਚ ਗਿਆ। ੨੩ ਨੂੰ ਆਰਾਮ ਕੀਤਾ, ਕੇਸੀ ਇਸ਼ਨਾਨ ਕੀਤੇ ਤੇ ਕਪੜੇ ਧੋਤੇ। ੨੪ ਤੋਂ ਸੁਬ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਗੁਰਦਆਰਾ ਸਿੰਘ ਸਭਾ ਹੁੰਦੀ ਤੇ ਸ਼ਾਮ ਦੀ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਸਰਦਾਰ ਜਵਾਹਰ ਸਿੰਘ ਦੇ ਬਾਗ ਵਿਚ ਹੁੰਦੀ। ਜੱਥੇ ਦਾ ਉਤਾਰਾ ਵੀ ਬਾਗ ਵਿਚ ਹੀ ਸੀ। ੨੯ ਨੂੰ ਅਚਾਨਕ ਸੰਤ ਫ਼ਤਿਹ ਸਿੰਘ ਜੀ ਨੇ ਦਰਸ਼ਨ ਦਿੱਤੇ ਆਪਸ ਵਿਚ ਮਿਲ ਕੇ ਬਹੁਤ ਪ੍ਰਸੰਨ ਹੋਏ। ਉਨ੍ਹਾਂ ਨੇ ਦੱਸਿਆ ਕਿ ਸਰਕਾਰ ਨੇ ਗੁਰਦੁਆਰਿਆਂ ਦੀ ਜ਼ਮੀਨ ਉਪਰ ਸੀਲਿੰਗ ਲਾ ਦਿੱਤੀ ਸੀ ਕਿ ਕੋਈ ਗੁਰਦੁਆਰਾ ਆਪਣੇ ਪਾਸ ੩੦ ਏਕੜ ਤੋਂ ਵੱਧ ਜ਼ਮੀਨ ਨਹੀਂ ਰੱਖ ਸਕਦਾ। ਅਸਾਂ ਇਸ ਦੇ ਖਿਲਾਫ ਆਵਾਜ਼ ਉਠਾਈ। ਤਕਰੀਬਨ ਅਸੀਂ ਕਾਮਯਾਬ ਹੋ ਗਏ ਹਾਂ। ਦੂਜਾ ਚੋਹਾਨ ਜੋ ਫ਼ੌਜਾਂ ਦਾ ਮਨਿਸਟਰ ਹੈ ਉਸ ਨੂੰ ਕਿਹਾ ਹੈ ਕਿ ਹਰ ਸਿੱਖ ਫ਼ੌਜੀ ਤੋਂ ਰਹਿਤ ਰਖਾਈ ਜਾਵੇ। ਇਹ ਮੰਗ ਵੀ ਪ੍ਰਵਾਨ ਹੋ ਕੇ ਲਾਗੂ ਹੋ ਰਹੀ ਹੈ। ਤੀਜੀ ਮੰਗ ਇਹ ਹੈ ਕਿ ਭਾਰਤ ਭਰ ਦੇ ਸਾਰੇ ਗੁਰਦੁਆਰੇ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਹੋਣੇ ਚਾਹੀਦੇ ਹਨ, ਪੂਰੀ ਉਮੀਦ ਹੈ ਕਿ ਇਹ ਮੰਗ ਵੀ ਪੂਰੀ ਹੋ ਜਾਵੇਗੀ। ਚੌਥੀ ਗੱਲ ਸੰਤਾਂ ਨੇ ਬਾਬਾ ਫ਼ਤਿਹ ਸਿੰਘ ਜੀ ਨੂੰ ਮੰਗਲ ਠੀਕ ਕਰਕੇ ਮਹਾਰਾਜ ਦੇ ਸਰੂਪ ਛਾਪਣ ਲਈ ਕਹੀ ਤਾਂ ਉਨ੍ਹਾਂ ਨੇ ਕਿਹਾ ਕਿ ਸੰਤ ਸਮਾਜ ਆਪਣੇ ਵਲੋਂ ਪੰਜ ਮੈਂਬਰ ਛੇਤੀ ਨਹੀਂ ਦੇ ਰਿਹਾ ਮੈਂ ਤਾਂ ਬਹੁਤ ਉਤਾਵਲਾ ਹਾਂ ਕਿ ਇਹ ਕਾਰਜ ਛੇਤੀ ਹੋ ਜਾਵੇ ਕਿਉਂਕਿ ਕਮੇਟੀ ਦਾ ਕੀ ਪਤਾ ਹੈ ਕਦੋਂ ਮੈਂਬਰ ਦੂਜੇ ਪਾਸੇ ਵੱਧ ਹੋ ਜਾਣ ਤੇ ਕੰਮ ਵਿਚੇ ਰਹਿ ਜਾਵੇ। ੬ ਅਕਤੂਬਰ ਨੂੰ ਸੰਤ ਚੰਨਣ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਏ। ਚੱਕ ਵਿਚ ਸੰਤਾਂ ਨੂੰ ਮਿਲੇ। ਗੁਰੂ ਮਹਾਰਾਜ ਦੇ ਮੰਗਲ ਠੀਕ ਕਰਕੇ ਸਰੂਪ ਛਾਪਣ ਬਾਰੇ ਗੱਲ ਕੀਤੀ ਤਾਂ ਉਨ੍ਹਾਂ ਕਿਹਾ ਕਿ ਅਸੀਂ ਤਿੰਨਾਂ ਮਹੀਨਿਆਂ ਦੇ ਤਿਆਰ ਹਾਂ ਪਰ ਸੰਤ ਸਮਾਜ ਸਾਥ ਨਹੀਂ ਦੇ ਰਿਹਾ ਹੁਣ ਤੱਕ ਪੰਜ ਵਿਦਵਾਨ ਨਹੀਂ ਦਿੱਤੇ। ਪ੍ਰਧਾਨ ਜੀ ਨੇ ਸੰਤਾਂ ਨੂੰ ਕਿਹਾ ਕਿ ਆਪ ਇਸ ਕੰਮ ਵਿਚ ਅੱਗੇ ਲਗੋ ਤਾਂ ਹੀ ਇਹ ਕਾਰਜ ਸਿਰੇ ਚੜ੍ਹੇਗਾ ਅਸੀਂ ਚਾਹੁੰਦੇ ਹਾਂ ਕਿ ਇਹ ਕਾਰਜ ਛੇਤੀ ਹੋਵੇ ਤਾਂ ਸੰਤਾਂ ਨੇ ਹਾਂ ਕੀਤੀ। ੪ ਵਜੇ ੭ ਅਕਤੂਬਰ ਨੂੰ ਮ: ਮੱਖਣ ਸਿੰਘ ਦੀ ਜੀਪ ਤੇ ਪੰਜ ਸਿੰਘਾਂ ਸਮੇਤ ਗੰਗਾ ਨਗਰ ਤੋਂ ਅੰਮ੍ਰਿਤਸਰ ਪੁੱਜੇ। ੮ ਨੂੰ ਬੀੜ ਬਾਬਾ ਬੁੱਢਾ ਸਾਹਿਬ ਦਾ ਸਾਲਾਨਾ ਜੋੜ ਮੇਲਾ ਸੀ। ਸੰਤ ਜੀ ਸਿੰਘਾਂ ਸਮੇਤ ਉਥੇ ਪੁੱਜੇ। ਉਥੋਂ ਸੰਤ ਈਸ਼ਰ ਸਿੰਘ ਕਲੇਰਾਂ ਵਾਲਿਆਂ ਦੇ ਸ਼ਰੀਰ ਤਿਆਗਣ ਦੀ ਖਬਰ ਸੁਣ ਕੇ ਨਾਨਕਸਰ ਕਲੇਰਾਂ ਗਏ ਉਥੇ ਅਫ਼ਸੋਸ ਕਰਕੇ ਵਾਪਸ ਅੰਮ੍ਰਿਤਸਰ ਆ ਗਏ ੯ ਨੂੰ ਜਲ ਪ੍ਰਵਾਹ ਸਮੇਂ ਹਰੀ ਕੇ ਪੱਤਣ ਗਏ ਸ਼ਾਮ ਨੂੰ ਵਾਪਸ ਅੰਮ੍ਰਿਤਸਰ ਆ ਗਏ ੧੦ ਨੂੰ ਅੰਮ੍ਰਿਤਸਰ ਤੋਂ ਮੁਰਦਾਬਾਦ ਯੂ. ਪੀ. 'ਚ ਸੰਤ ਰਾੜੇ ਵਾਲਿਆਂ ਨੂੰ ਮਿਲੇ।

ਸੰਤ ਸਮਾਜ ਵਲੋਂ ਪੰਜ ਮੈਂਬਰ ਚੁਣੇ। ੧. ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ। ੨. ਸੰਤ ਈਸ਼ਰ ਸਿੰਘ ਜੀ ਰਾੜੇ ਵਾਲੇ। ੩. ਗਿਆਨੀ ਕ੍ਰਿਪਾਲ ਸਿੰਘ ਗਲੀ ਸਤੋਵਾਲੀ। ੪. ਗਿਆਨੀ ਨਿਰੰਜਨ ਸਿੰਘ ਪਟਿਆਲਾ। ੫. ਮੁਨੀ ਅਰਜਨ ਸਿੰਘ ਜੀ। ੧੧ ਨੂੰ ਮੁਰਾਦ ਬਾਦ ਤੋਂ ਦਿੱਲੀ

ਸ: ਹਰਨਾਮ ਸਿੰਘ ਲਾਇਲਪੁਰੀ ਦੀ ਕੋਠੀ ਆ ਰਹੇ। ੧੨ ਨੂੰ ਦਿੱਲੀ ਤੋਂ ਅੰਬਾਲੇ ਛਾਉਣੀ ਤੰਬੂਆਂ ਵਾਲੀ ਮਾਈ ਰਾਮ ਪਿਆਰੀ ਦੇ ਘਰ ਪ੍ਰਸ਼ਾਦਾ ਛਕ ਕੇ ਪਟਿਆਲੇ ਗਿ: ਨਿਰੰਜਨ ਸਿੰਘ ਕੋਲ ਆਏ। ਉਨ੍ਹਾਂ ਨੂੰ ਸਾਰੀ ਵਿਥਿਆ ਦੱਸੀ ਉਹ ਬਹੁਤ ਪ੍ਰਸੰਨ ਹੋਏ। ਮੀਟਿੰਗ ਵਿਚ ਸ਼ਾਮਲ ਹੋਣ ਦੀ ਪ੍ਰਵਾਨਗੀ ਦਿੱਤੀ। ਗੁ: ਦੂਖ ਨਿਵਾਰਣ ਮੱਥਾ ਟੇਕ ਕੇ ਚੱਲੇ ਨਵਾਂ ਸ਼ਹਿਰ ਤੋਂ ਮੁੜ ਕੇ ਮਾਹਲਪੁਰ ਰਾਤ ਦੇ ਦੱਸ ਵਜੇ ਪੁੱਜੇ ਭਾਈ ਪ੍ਰੀਤਮ ਸਿੰਘ ਤੇ ਗਿ: ਬਲਵੰਤ ਸਿੰਘ ਲੱਖੋ ਦੇ ਪਾਸ ਰਾਤ ਰਹੇ। ੧੩ ਨੂੰ ਮਾਹਲਪੁਰ ਤੋਂ ਕਹਾਰਪੁਰ ਅਪੜੇ। ਸੰਤ ਹਰੀ ਸਿੰਘ ਜੀ ਨੂੰ ਮਿਲੇ। ਉਹ ਬਹੁਤ ਪ੍ਰਸੰਨ ਹੋਏ। ਉਨ੍ਹਾਂ ਦੀ ਡਿਊਟੀ ਲਾਈ ਕਿ ਸਭ ਸੰਤ ਸਮਾਜ ਨੂੰ ਖਬਰ ਦੇਣ ਕਿ ਦਮਦਮੇ ਸਾਹਿਬ ਮੀਟਿੰਗ ਤੇ ਦਰਸ਼ਨ ਦੇਣ। ਉਥੋਂ ਚੱਲ ਕੇ ਆਪ ਅੰਮ੍ਰਿਤਸਰ ਪਹੁੰਚੇ। ੧੪ ਤੇ ੧੫ ਦੋ ਦਿਨ ਡੇਰਾ ਸਤੋਵਾਲੀ ਗੱਲੀ ਰਹੇ ਕਥਾ ਕਰਦੇ ਰਹੇ। ੧੬ ਦੀ ਸ਼ਾਮ ਨੂੰ ਦੀਪ ਮਾਲਾ ਦੇ ਨਜ਼ਾਰੇ ਤੱਕੇ। ੧੭ ਨੂੰ ਸੰਤ ਅਮੀਰ ਸਿੰਘ ਜੀ ਦੀ ਬੰਗਸੀ ਦੇ ਸਮਾਗਮ ਸਮੇਂ ਮਹੀਨੇ ਦੀ ਕਥਾ ਕੀਤੀ ਤੇ ਮਹਾਂਪੁਰਖਾਂ ਦੇ ਜੀਵਨ ਤੇ ਗੁਣਾਂ ਤੇ ਰੌਸ਼ਨੀ ਪਾਈ। ਸ਼ਾਮ ਨੂੰ ਗੰਗਾ ਨਗਰ ਜੱਥੇ ਪਾਸ ਪੁੱਜੇ। ੧੯ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਤਾ ਗੱਦੀ ਗੁਰਪੁਰਬ ਮਨਾਇਆ। ੨੨ ਨੂੰ ੧੬ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ੨੨ ਤੋਂ ਸੁਬ੍ਹਾ ਦੀ ਕਥਾ ਗੁਰਦੁਆਰਾ ਗੁਰੂ ਨਾਨਕ ਦਰਬਾਰ ਕਰਦੇ ਤੇ ਸ਼ਾਮ ਦਾ ਦੀਵਾਨ ਚੌਂਕ ਵਿਖੇ ਕੀਰਤਨ ਉਪਰੰਤ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਦਾ ਸੰਗਤਾਂ ਤੇ ਵਿਦਿਆਰਥੀ ਆਨੰਦ ਮਾਣਦੇ। ੩੦ ਨੂੰ ਗੁਰੂ ਨਾਨਕ ਦਰਬਾਰ ਵਿਖੇ ੧੦ ਅਖੰਡ ਪਾਠ ਸੁਬ੍ਹਾ ਤੇ ਇਕ ਰਾਤ ਨੂੰ ਕੁਲ ੧੧ ਅਖੰਡ ਪਾਠ ਆਰੰਭ ਹੋਏ ੩੧ ਨੂੰ ਗੁਰਪੁਰਬ ਕੱਤਕ ਪੂੰਨਿਆ ਦਾ ਭਾਰੀ ਜਲੂਸ ਨਿਕਲਿਆ ਜਿਸ ਵਿਚ ਸਿੰਘਾਂ ਦੇ ਇਕ ਜੱਥੇ ਨੇ ਕੀਰਤਨ ਕੀਤਾ ਤੇ ਗਤਕਈ ਜੱਥੇ ਨੇ ਗੱਤਕੇ ਦੇ ਜੋਹਰ ਦਿਖਾਏ। ਸ਼ਾਮ ਨੂੰ ਸੰਤ ਚੰਨਣ ਸਿੰਘ ਜੀ ਨੇ ਦਰਸ਼ਨ ਦਿੱਤੇ। ੧ ਨਵੰਬਰ ਨੂੰ ਵੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਅਵਤਾਰ ਗੁਰਪੁਰਬ ਜਾਣ ਕੇ ਸੁਬ੍ਹਾ ਆਸਾ ਜੀ ਦੀ ਵਾਰ ਦੇ ਕੀਰਤਨ ਉਪ੍ਰੰਤ ੧੦ ਅਖੰਡ ਪਾਠਾਂ ਦੇ ਭੋਗ ਪਾਏ ਤੇ ਮਹਾਂਵਾਕ ਦੀ ਕਥਾ ਹੋਈ ਸੰਤਾਂ ਨੇ ਗੁਰੂ ਸਾਹਿਬ ਦੇ ਜੀਵਨ ਚਮਤਕਾਰ ਸ੍ਰਵਣ ਕਰਾਏ। ਰਾਤ ਦੇ ਦੀਵਾਨ ਵਿਚ ਫਿਰ ਕੀਰਤਨ ਉਪ੍ਰੰਤ ਅਖੰਡ ਪਾਠ ਦਾ ਭੋਗ ਤੇ ਕਥਾ ਹੋਈ। ਸੰਗਤਾਂ ਨੇ ਭਾਰੀ ਉਤਸ਼ਾਹ ਤੇ ਸ਼ਰਧਾ ਨਾਲ ਗੁਰਪੁਰਬ ਮਨਾਇਆ। ੧੯ ਨਵੰਬਰ ਨੂੰ ਦਸਮ ਪਾਤਸ਼ਾਹ ਜੀ ਦਾ ਗੁਰਗੱਦੀ ਬਿਰਾਜਣ ਗੁਰਪੁਰਬ ਤੇ ੨੧ ਨੂੰ ਨੌਵੇਂ ਸਤਿਗੁਰਾਂ ਦਾ ਸ਼ਹੀਦੀ ਗੁਰਪੁਰਬ ਮਨਾਇਆ। ੨੯ ਮਾਈ ਭਾਈ ਨੇ ਅੰਮ੍ਰਿਤ ਪਾਨ ਕੀਤਾ। ੨੬ ਨਵੰਬਰ ਨੂੰ ਭੂਰੇ ਪਿੰਡ ਆ ਗਏ, ੨੭ ਨਵੰਬਰ ਤੋਂ ੩੧ ਦਸੰਬਰ ਤੱਕ ਸੰਤ ਜੀ ਇਕ ਮਹੀਨਾ ਪੰਜ ਦਿਨ ਭੂਰੇ ਨਗਰ ਰਹੇ :—

**੧੯੬੪ ਈ:** ੧ ਜਨਵਰੀ, ੧੯੬੪ ਵਾਲੇ ਦਿਨ ਭੂਰਿਆਂ ਤੋਂ ਸਭਰਾ ਆ ਗਏ। ੧੮ ਜਨਵਰੀ ਨੂੰ ਸਰਹਾਲੀ ਜੱਥੇ ਸਮੇਤ ਪੁੱਜੇ ਨਵਾਂ ਸਰੋਵਰ ਬਣ ਰਿਹਾ ਹੈ। ਬੀਬੀ ਦਲੀਪ ਕੌਰ ਤੇ ਸੰਗਤ ਨੇ ਕਾਰ ਭੇਜੀ। ੧੯ ਨੂੰ ਵਰਪਾਲੀਂ ਨੇੜੇ ਅੰਮ੍ਰਿਤਸਰ ਆ ਗਏ। ੨੧ ਨੂੰ ਨਾਨਕ ਪ੍ਰਕਾਸ਼ ਦਾ ਭੋਗ ਦੇ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਅਰੰਭ ਕੀਤਾ। ਸਰੀਰ ਢਿਲਾ ਹੋਣ ਕਰਕੇ ਜਦ ਸੰਤ ਜੀ ਕਥਾ ਨ ਕਰਦੇ ਤਾਂ ਗਿਆਨੀ ਅਜੀਤ ਸਿੰਘ ਕਥਾ ਕਰਦਾ ਰਿਹਾ। ੨੭ ਨੂੰ ਨਗਰ ਕੀਰਤਨ ਹੋਇਆ। ਦਾਸ, ਗਿਆਨੀ ਕਪੂਰ ਸਿੰਘ ਬਰਾੜ, ਗਿਆਨੀ ਸ਼ੇਰ ਸਿੰਘ, ਅਤੇ ਭਾਈ ਗਿਆਨ ਸਿੰਘ ਗ੍ਰੰਥੀ ਦਰਸ਼ਨ ਹਿਤ ਵਰਪਾਲ ਪੁੱਜੇ। ਸੰਤ ਜੀ ੨੮ ਨੂੰ ਕਬਰ ਵਾਲੇ ਸਦਰ ਵਾਲੇ ਪੁੱਜੇ। ਵਿੱਚੋਂ ੨ ਫਰਵਰੀ ਮੁਕਤਸਰ ਦੇ ਦਰਸ਼ਨ ਇਸ਼ਨਾਨ ਕੀਤੇ। ੧੭ ਫਰਵਰੀ ਨੂੰ ਰੋਡੇ ਪਿੰਡ ਪੁੱਜੇ ੨੧ ਨੂੰ ਚੂਹੜ ਚੱਕ ਕਥਾ ਕਰਕੇ ਵਾਪਸ ਰੋਡੀਂ ਆਏ। ੩ ਮਾਰਚ ਨੂੰ ਰਾੜੇ ਸੰਤ ਸਮਾਜ ਦੇ ਪੰਜ ਮੈਂਬਰਾਂ ਦੀ ਮੀਟਿੰਗ ਹੋਈ। ਸ਼ਾਮ ਰੋਡੇ ਪੁੱਜੇ। ੧੪ ਨੂੰ ਡੇਮਰੂ ਭਾਨ ਸਿੰਘ ਚੰਦ ਸਿੰਘ ਦੇ ਘਰ ਲੰਗਰ ਛਕਿਆ ਦੀਵਾਨ ਉਥੇ ਹੀ ਕੀਤਾ, ਸ਼ਾਮ ਨੂੰ ਰੋਡੀਂ ਪੁੱਜੇ। ਬਾਈ ਹਜੂਰਾ ਸਿੰਘ ਬੀਮਾਰ ਦੀ ਖਬਰ ਪੁੱਜੀ ਤਿੰਨ ਸਿੰਘ ਸੇਵਾ

ਲਈ ਭੇਜੇ। ੬ ਨੂੰ ਲਧਾਈਕੇ ਗੁਰਦੁਆਰੇ ਗਏ ੧੭ ਨੂੰ ਸੰਤ ਨਰਾਇਣ ਸਿੰਘ ਜੀ ਦੀ ਕੀਤੀ ਹੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦਾ ਭੋਗ ਸੰਤਾਂ ਨੇ ਪਾਇਆ। ਵਿਦਿਆਰਥੀਆਂ ਨੇ ਪ੍ਰਸ਼ਨ ਕੀਤਾ ਕਿ ਗੁਰਬਾਣੀ ਦੇ ਅਰਥਾਂ ਨੂੰ ਜਾਨਣ ਲਈ ਹੁਣ ਤੱਕ ਲਿਖੇ ਗਏ ਪ੍ਰਯਾਯ, ਸ਼ਬਦਾਰਥ, ਸਟੀਕ, ਕੋਸ਼ ਤੇ ਗੁਰਬਾਣੀ ਦੇ ਵਿਆਕਰਣਾ ਬਾਰੇ ਰੋਸ਼ਨੀ ਪਾਉ ਤੇ ਇਹ ਵੀ ਖੋਲ੍ਹ ਕੇ ਦੱਸੋ ਕਿ ਟੀਕਾ ਦਾ ਕੀ ਲਛਣ ਹੈ। ਟੀਕਾ ਕਿੰਨੇ ਪ੍ਰਕਾਰ ਦਾ ਹੈ। ਟੀਕਾ ਕਰਨ ਲਗਿਆਂ ਕਿੰਨ੍ਹਾਂ ਨੁਕਤਿਆਂ ਦਾ ਖਿਆਲ ਰਖਣਾ ਚਾਹੀਦਾ ਹੈ, ਸੰਤਾਂ ਮਹਾਂ ਪੁਰਖਾਂ ਨੇ ਤਦੋਂ ਹੇਠ ਲਿਖਿਆ ਵਖਿਆਨ ਦਿੱਤਾ ਜੋ ਲੇਖਕ ਨੇ ਇਸ ਪ੍ਰਕਾਰ ਆਪਣੇ ਅੱਖਰਾਂ ਵਿੱਚ ਲਿਖਿਆ ਹੈ :–

ਗੁਰਬਾਂਣੀ ਦੇ ਟੀਕਿਆਂ ਸਬੰਧੀ ਜਾਣਕਾਰੀ ਦੇਣ ਤੋਂ ਪਹਿਲਾਂ ਪਾਠਕਾਂ ਦੀ ਵਾਕਫ਼ੀਅਤ ਵਿੱਚ ਵਾਧਾ ਕਰਨ ਦੇ ਖਿਆਲ ਨਾਲ ਅਸੀਂ ਟੀਕੇ ਦਾ ਲੱਛਣ, ਟੀਕੇ ਦੀਆਂ ਕਿਸਮਾਂ ਤੇ ਹਰ ਪ੍ਰਕਾਰ ਦੇ ਟੀਕੇ ਵਿੱਚ ਵਰਣਨ ਯੋਗ ਛੇ ਨੁਕਤਿਆਂ ਦਾ ਵੇਰਵਾ ਹੇਠ ਦਰਜ ਕਰਦੇ ਹਾਂ :–

**ਟੀਕਾ**–ਹਰ ਤੁਕ ਵਿੱਚ ਆਏ ਇਕ ਪਦ ਦਾ ਦੂਸਰੇ ਪਦਾਂ ਤੋਂ ਭਿੰਨ ਅਰਥ ਅਤੇ ਭਾਵ ਅਰਥ ਦਾ ਵਰਣਨ ਕਰਨਾ ਟੀਕਾ ਅਖਵਾਉਂਦਾ ਹੈ, ਟੀਕਾ ਅਗੋਂ ਦੋ ਤਰ੍ਹਾਂ ਦਾ ਮੰਨਿਆ ਗਿਆ।

੧. **ਪਿੰਜਕਾ**–ਜਿਸ ਟੀਕੇ ਵਿੱਚ ਸਾਰੇ ਪਦਾਂ ਦੀ ਵਿਆਖਿਆ ਕੀਤੀ ਜਾਵੇ।

੨. **ਅਪਿੰਜਕਾ**–ਕਿਤੇ ਕਿਤੇ ਮੁਸ਼ਕਲ ਪਦਾਂ ਦੀ ਹੀ ਵਿਆਖਿਆ ਕਰਨੀ, ਇਸੇ ਦਾ ਹੀ ਛੋਟਾ ਸਰੂਪ 'ਪ੍ਰਯਾਯ' (ਪਦ ਅਰਥ) ਹੈ।

ਇਨ੍ਹਾਂ ਦੋ ਪ੍ਰਕਾਰ ਦੇ ਟੀਕਿਆਂ ਨੂੰ ਅਗੋਂ ਫਿਰ ਅੱਠ ਤਰ੍ਹਾਂ ਦੇ ਟੀਕੇ ਲਿਖਿਆ ਹੈ :–

੧. **ਅਵਤਰਨ ਵਾਲਾ ਟੀਕਾ**–ਉਥਾਨਕਾ ਵਾਲਾ ਟੀਕਾ, ਭਾਵ ਇਹ ਕਿ ਅਰਥ ਕਰਨ ਲਗਿਆਂ ਇਹ ਧਿਆਨ ਰਖਿਆ ਜਾਵੇ ਕਿ ਮੇਰਾ ਅਰਥ ਉਥਾਨਕਾ ਨਾਲ ਮੇਲ ਖਾਂਦਾ ਵੀ ਹੈ ਕਿ ਨਹੀਂ।

**੨. ਪ੍ਰਤੀਕ ਵਾਲਾ ਟੀਕਾ–**

ਪ੍ਰਤੀਕ ਨਾਮ ਮੂਲ ਦੇ ਅਰਥ ਦਾ ਹੈ। ਉਹ ਟੀਕਾ ਜਿਸ ਵਿੱਚ ਕਠਨ ਪਦ ਦਾ ਮੂਲ ਅਰਥ ਕਰਕੇ ਮਗਰੋਂ ਭਾਵ ਲਿਖਿਆ ਜਾਵੇ।

**੩. ਨਿਗਦ ਵਖਿਆਨ–**

ਬਹੁਤ ਸਾਰਾ ਪਾਠ ਲਿਖ ਕੇ ਪਦ ਅਰਥ ਕੀਤੇ ਬਿਨਾਂ ਭਾਵ ਲਿਖਣ ਨੂੰ ਨਿਗਦ ਵਖਿਆਨ ਆਖਦੇ ਹਨ।

**੪. ਭਾਸ਼ਯ–**

ਮੂਲ ਗ੍ਰੰਥ ਦੇ ਪਦਾਂ ਦਾ ਟੀਕਾ ਅਤੇ ਆਪਣੇ ਟੀਕੇ ਦੇ ਕਠਨ ਪਦਾਂ ਦੇ ਟੀਕੇ ਨੂੰ ਭਾਸ਼ਯ ਕਹਿੰਦੇ ਹਨ।

**੫. ਵਾਰਤਕ–**

ਮੂਲ ਗ੍ਰੰਥ ਵਿੱਚ ਕਹੀ ਹੋਈ ਗੱਲ ਪੂਰਨ ਕਰਕੇ ਅਤੇ ਦੁਬਾਰਾ ਕਹੇ ਪਦਾਂ ਵਿਚੋਂ ਪੁਨਰੁਕਤੀ ਦੋਸ਼ ਦੂਰ ਕਰਕੇ ਉਸ ਦੇ ਅਰਥ ਪ੍ਰਕਾਸ਼ਨ ਨੂੰ ਵਾਰਤਕ ਕਹੀਦਾ ਹੈ।

**੬. ਉਪਪੱਤਿ–**

ਜਿਸ ਟੀਕੇ ਵਿੱਚ ਆਖੇਪ (ਸ਼ੰਕੇ) ਤੇ ਸਮਾਧਾਨਾਂ (ਉੱਤ੍ਰਾਂ) ਦਾ ਵਰਣਨ ਹੋਵੇ ਜਾਂ ਆਖੇਪ ਤੋਂ ਬਿਨਾਂ ਹੀ ਉਕਤੀ ਜੁਗਤੀ ਨਾਲ ਅਰਥ ਸਿੱਧ ਕੀਤੇ ਜਾਣ ਉਸ ਨੂੰ "ਉਪਪੱਤਿ ਟੀਕਾ" ਆਖਦੇ ਹਨ ਇਸੇ ਨੂੰ ਫਾਰਸੀ ਵਿੱਚ ਤਫਸੀਰ ਕਹਿੰਦੇ ਹਨ, ਇਕ ਪੱਦ ਦੇ ਅਨੇਕ ਅਰਥ ਵੀ ਉਪਪੱਤਿ ਰੂਪ ਟੀਕੇ ਨਾਲ ਹੀ ਹੁੰਦੇ ਹਨ ਜਿਵੇਂ ਕਿ ਓਅੰਕਾਰ ਤੇ ਹਰਿ ਸ਼ਬਦ ਦੇ ਅਰਥ।

ਪੰਡਿਤ ਤਾਰਾ ਸਿੰਘ ਜੀ ਨਰੋਤਮ ਆਪਣੀ ਪੁਸਤਕ ਸ੍ਰੀ ਗੁਰਮਤ ਨਿਰਣਯ ਸਾਗਰ ਦੇ ਪੰਨਾ ੪੩, ੪੪ ਤੇ ਲਿਖਦੇ ਹਨ ਕਿ ਬਹੁਤ ਅਰਥ ਕਰਨ ਲਗਿਆਂ ਇਹ ਧਿਆਨ ਰਖਣਾ ਬੜਾ ਜ਼ਰੂਰੀ ਹੈ ਕਿ ਜਿਸ ਸਿਧਾਂਤ ਵਿੱਚ ਗ੍ਰੰਥ ਕਾਰ ਦਾ ਆਪਣਾ ਨਿਸਚਾ ਹੈ ਉਸ ਵਿੱਚ ਫਰਕ ਨ ਆਵੇ ਤਾਂ ਸਾਰੇ ਟੀਕੇ ਪ੍ਰਵਾਨ ਹਨ, ਬਹੁਤੇ ਅਰਥ ਹੋਣੇ ਬਾਣੀ ਦੀ ਗੰਭੀਰਤਾ ਦੇ ਲਖਾਯਕ ਹਨ। ਬਾਣੀ ਦਾ ਭੂਖਣ ਹੈ ਦੂਖਣ ਨਹੀਂ ।

**੮. ਟੀਕਾ ਮਾਤ**—ਉਹ ਟੀਕਾ ਜਿਸ ਵਿੱਚ ਸਮਾਨ ਰੂਪ ਕਰਕੇ ਪਦ ਛੇਦ ਆਦਿਕ ਕੀਤਾ ਜਾਵੇ। ਫਾਰਸੀ ਵਿੱਚ ਇਸ ਨੂੰ ਸੂਰਹ ਆਖਦੇ ਹਨ।

**੯. ਟਿੱਪਣੀ**—ਗ੍ਰੰਥ ਦੇ ਹਾਸ਼ੀਏ ਤੇ ਸੰਖੇਪ ਕਰਕੇ ਲਿਖਿਆ ਟੀਕਾ, 'ਟਿੱਪਣੀ' ਅਖਵਾਉਂਦਾ ਹੈ।

**੧੦. ਉਲਥਾ**—ਸਾਬਤ ਮੂਲ ਉਲਟਾ ਕੇ ਹੋਰ ਬੋਲੀ ਵਿੱਚ ਲਿਖ ਦੇਣ ਦਾ ਨਾਮ ਟੀਕਾ ਨਹੀਂ ਹੁੰਦਾ ਉਸ ਦਾ ਨਾਮ ਭਾਖਾਂਤਰ, ਫਾਰਸੀ ਚ ਤਰਜਮਾ, ਉਰਦੂ ਤੇ ਪੰਜਾਬੀ 'ਚ ਉਲਥਾ ਅਤੇ ਹਿੰਦੀ ਵਿਚ ਅਨੁਵਾਦ ਹੈ।

ਉਪਰ ਕਹੇ **ਸਾਰੇ** ਤਰ੍ਹਾਂ ਦੇ ਟੀਕਿਆਂ ਵਿੱਚ ਹੇਠ ਲਿਖੇ ਛੇ ਨੁਕਤਿਆਂ ਦਾ ਧਿਆਨ ਰਖਣਾ ਵੀ ਬੜਾ ਜ਼ਰੂਰੀ ਹੈ :—

**੧. ਪਦ-ਛੇਦ**—ਤੁਕ ਵਿੱਚ ਆਏ ਪਦਾਂ ਨੂੰ ਵੱਖ ਵੱਖ ਕਰਕੇ ਲਿਖਣ ਜਾਂ ਬੋਲਣ ਦਾ ਨਾਮ ਪਦ-ਛੇਦ ਹੈ ਜਿਵੇਂ "ਪਉਣ ਗੁਰੂ ਪਾਣੀ ਪਿਤਾ" ਆਦਿ।

**੨. ਪਦਾਰਥੋਕਤ**—ਮੂਲ ਵਿੱਚ ਆਏ ਪਦਾਂ ਦਾ ਅਰਥ ਕਹਿਣਾ ਜਾਂ ਲਿਖਣਾ। ਅਰਥ ਪੂਰਣਤਾ ਲਈ ਜਿੰਨੇ ਪਾਠ ਦੀ ਲੋੜ ਹੋਵੇ ਉਨ੍ਹਾਂ ਪਾਠ ਉਪਰੋਂ ਕਲਪਨਾ ਨਾਲ ਲਗਾ ਲੈਣ ਨੂੰ "ਅਧਿਯਾਹਾਰ" ਆਖਦੇ ਹਨ।

**੩. ਵਿਗ੍ਰਹ**—ਦਾ, ਦੇ ਆਦਿ ਮੇਲ ਕੇ ਪਦ ਦਾ ਅਰਥ ਲਿਖਣਾ ਜਿਵੇਂ :—ਸਤਿ ਆਦਿ ਹਨ ਨਾਮ ਜਿਸ ਦੇ ਉਹ ਸਤਿਨਾਮ ਕਹੀਦਾ ਹੈ ਏਥੇ 'ਜਿਸ ਦਾ' ਮੇਲ ਕੇ ਅਰਥ ਕੀਤਾ ਹੈ ਇਸ ਨੂੰ 'ਵਿਗ੍ਰਹ' ਆਖਦੇ ਹਨ।

**੪. ਵਾਕ ਯੋਜਨਾ**—ਅੱਡ ਅੱਡ ਵਾਕਾਂ ਦੇ ਅਰਥਾਂ ਦਾ ਮਿਲਾਪ ਰੂਪ ਯੋਜਨਾ ਕਰਨੀ। ਇਸੇ ਨੂੰ ਅਨ੍ਵੈ ਕਰਨਾ ਆਖਦੇ ਹਨ ਉਰਦੂ ਵਿੱਚ ਇਸ ਨੂੰ ਨਜ਼ਮ (ਕਵਿਤਾ) ਦੀ ਨਸਰ (ਵਾਰਤਕ) ਬਣਾਉਣੀ ਆਖਦੇ ਹਨ।

**੫. ਆਖੇਪ**—ਵਾਕ ਯੋਜਨਾ ਨਾਲ ਸਿੱਧ ਹੋਏ ਅਰਥ ਵਿੱਚ ਆਸ਼ੰਕਾ ਕਰਨੀ।

**੬. ਸਮਾਧਾਨ**—ਅਰਥ ਵਿੱਚ ਕੀਤੀ ਸ਼ੰਕਾ ਦਾ ਯੋਗ ਉੱਤਰ ਲਿਖਣਾ।

## ਗੁਰਬਾਣੀ ਦੇ ਟੀਕਿਆਂ ਦਾ ਅਰੰਭ—

ਗੁਰਬਾਣੀ ਦੇ ਟੀਕਾ ਸਾਹਿਤ ਵਿੱਚ ਸਭ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਭਤੀਜੇ ਤੇ ਉਨ੍ਹਾਂ ਦੇ ਵੱਡੇ ਭ੍ਰਾਤਾ ਪ੍ਰਿਥੀ ਚੰਦ ਦੇ ਸਪੁੱਤਰ ਸੋਢੀ ਮਿਹਰਵਾਨ ਵਲੋਂ ਜਪੁਜੀ, ਸੋਦਰ ਰਹਿਰਾਸ, ਕੀਰ-ਤਨ ਸੋਹਿਲਾ, ਆਸਾ ਜੀ ਦੀ ਵਾਰ, ਓਅੰਕਾਰ ਅਤੇ ਸਿਧ ਗੋਸ਼ਟ ਆਦਿ ਬਾਣੀਆਂ ਦੇ ਟੀਕੇ ੧੭ ਵੀਂ ਸਦੀ ਬਿਕ੍ਰਮੀ ਵਿੱਚ ਹੀ ਤਿਆਰ ਕੀਤੇ ਜਾਣ ਦਾ ਪਤਾ ਚਲਦਾ ਹੈ। ਉਨ੍ਹਾਂ ਤੋਂ ਬਾਦ ਇਸ ਟੀਕਾ ਪੱਧਤੀ ਨੂੰ ਉਨ੍ਹਾਂ ਦੇ ਵਿਚਕਾਰਲੇ ਪੁੱਤਰ ਹਰਿ ਜੀ ਨੇ ਅਗੋਂ ਜਾਰੀ ਰਖਿਆ। ਜਿਸ ਦਾ ਪਤਾ ਸੋਢੀ ਮਿਹਰਵਾਨ ਵਲੋਂ ਲਿਖੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਜਨਮ ਸਾਖੀ ਅਤੇ ਸੁਖਮਨਾ ਮਹਲਾ ੮ ਵਾਂ ਦੇ ਨਾ ਹੇਠ ਦੂਜੀ ਪੁਸਤਕ ਵਿੱਚ ਹਰਿ ਜੀ ਵਲੋਂ ਕੀਤੇ ਗੁਰਬਾਣੀ ਦੇ ਅਰਥਾਂ ਅਤੇ ਵਿਆਖਿਆ ਤੋਂ ਭਲੀ ਭਾਂਤ ਲਗ ਜਾਂਦਾ ਹੈ, ਜਿਵੇਂ ਕਿ ਪਿਛੇ ਲਿਖ ਆਏ ਹਾਂ ਕਿ ਹੋਰ ਜਨਮ ਸਾਖੀਆਂ ਵਿੱਚ ਵੀ ਕੁਝ ਕੁ ਸ਼ਬਦਾਂ ਜਾਂ ਤੁਕਾਂ ਦੇ ਪ੍ਰਮਾਰਥ ਲਿਖੇ ਮਿਲਦੇ ਹਨ ਪਰ ਉਹ ਕਿਸੇ ਬਾਣੀ ਦੇ ਮੁਕੰਮਲ ਟੀਕੇ ਨਹੀਂ ਕਹੇ ਜਾ ਸਕਦੇ।

**ਸੰਪ੍ਰਦਾਈ ਅਰਥ ਪ੍ਰਣਾਲੀ—**

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰੂ ਕਾਂਸ਼ੀ ਸ੍ਰੀ ਦਮਦਮਾ ਸਾਹਿਬ ਸਾਬੋ) ਕੀ ਤਲਵੰਡੀ, ਜ਼ਿਲਾ ਬਠਿੰਡਾ)ਵਿਖੇ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਸਿੱਖ ਸੰਗਤਾਂ ਨੂੰ ਆਪਣੀ ਰਸਨਾ ਤੋਂ ਸੁਣਾਏ ਉਨ੍ਹਾਂ ਵਿੱਚ ਅਰਥਾਂ ਨੂੰ ਬ੍ਰਹਮ ਗਿਆਨੀ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਸਿੱਖ ਸੰਗਤਾਂ ਵਿਚ ਪ੍ਰਚਾਰਿਆ, ਐਓਂ ਇਹ ਗੁਰਬਾਣੀ ਦੇ ਸੰਪ੍ਰਦਾਈ ਅਰਥਾਂ ਦੀ ਟਕਸਾਲ ਚੱਲੀ ਜੋ ਅਗੋਂ ਜਾ ਕੇ ਕਈ ਸ਼ਾਖਾਂ ਰੂਪ ਹੋ ਕੇ ਜਗਤ ਵਿੱਚ ਫੈਲੀ। ਭਾਈ ਚੰਦਾ ਸਿੰਘ ਜੀ ਤੱਕ ਇਹ ਸੰਪ੍ਰਦਾਈ ਅਰਥ ਸੀਨਾ ਬਸੀਨਾ ਚਲੇ ਆਏ। ਭਾਈ ਚੰਦਾ ਸਿੰਘ ਜੀ ਨੇ ਇਨ੍ਹਾਂ ਅਰਥਾਂ ਨੂੰ ਕਲਮ ਬੰਦ ਕਰਨ ਦਾ ਪਹਿਲਾ ਉਦਮ ਕੀਤਾ। ਜਿਸ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਯਾਯ, ਸ਼ਬਦਾਰਥ, ਕੋਸ਼ ਤੇ ਟੀਕੇ ਲਿਖਣ ਦਾ ਅਰੰਭ ਹੋਇਆ। ਹੁਣ ਅਸੀਂ ਗੁਰਬਾਣੀ ਦੇ ਹੁਣ ਤੱਕ ਲਿਖੇ ਜਾ ਚੁੱਕੇ ਪ੍ਰਯਾਵਾਂ,ਕੋਸ਼ਾਂ ਤੇ ਟੀਕਿਆਂ ਦਾ ਲੜੀਵਾਰ ਵੇਰਵਾ ਪੇਸ਼ ਕਰਾਂਗੇ।

**੧. ਪ੍ਰਯਾਯ**—ਸਮ ਅਰਥਕ ਸ਼ਬਦਾਂ ਨੂੰ ਪ੍ਰਯਾਯ ਆਖਦੇ ਹਨ, ਗੁਰਬਾਣੀ ਦੇ ਕਠਨ ਸ਼ਬਦਾਂ ਦੇ ਅਰਥਾਂ ਨੂੰ ਵੀ ਪ੍ਰਯਾਯ ਨਾਮ ਨਾਲ ਹੀ ਵਰਣਨ ਕੀਤਾ ਗਿਆ ਹੈ।

**(ੳ) ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ—**

ਸੰਪ੍ਰਦਾਈ ਗਿਆਨੀ ਭਾਈ ਚੰਦਾ ਸਿੰਘ ਜੀ ਦੇ ਲਿਖੇ ਹੋਏ ਇਹ ਪ੍ਰਯਾਯ ਪਹਿਲੋ ਪਹਿਲ ੧੮੯੮ ਈਸਵੀ ਵਿੱਚ ਛਾਪੇ ਗਏ। ਇਕ 'ਪ੍ਰਯਾਯ ਫਾਰਸੀ ਪਦੋਂ ਕੇ' ਦੇ ਨਾਮ ਹੇਠ ਗਿਆਨੀ ਚੰਦਾ ਸਿੰਘ ਜੀ ਦੇ ਛੋਟੇ ਪ੍ਰਯਾਯ ਵੀ ਮਿਲਦੇ ਹਨ। ਪਹਿਲਿਆਂ ਨੂੰ ਵੱਡੇ ਪ੍ਰਯਾਯ ਆਖਦੇ ਹਨ।

**(ਅ) ਪ੍ਰਯਾਯ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਮੱਗ੍ਰ :—**

ਇਸ ਵਿਚ ਸਾਖੀਆਂ ਟੂਕ ਮਾਤ੍ਰ ਅਰ ਉਥਾਨਕਾ ਸਹਿਤ ਸੰਪ੍ਰਦਾਈ ਅਰਥ ਹੈ ਕ੍ਰਿਤ ਸੰਤ ਸੁਤੇ ਪ੍ਰਕਾਸ਼ ਜੀ ਸਾਧੂ। ਇਸ ਨੂੰ ਲਿਖ ਕੇ ਸਮਾਪਤ ਕਰਨ ਦਾ ਸੰਨ ੧੮੯੮ ਈਸਵੀ ਹੈ। ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਮੇਂ ਜਗਨ ਨਾਥ ਪ੍ਰਿੰਟਰ ਕੇ ਯਤਨ ਸੇ ਛਪਵਾਏ। ਇਹ ਬੜਾ ਭਾਰੀ ਵੱਡਾ ਗ੍ਰੰਥ ਹੈ ਵੱਡੇ ਅਕਾਰ ਦੇ ਇਸ ਦੇ ੧੪੪੦ ਪੰਨੇ ਹਨ।

**(ੲ) ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ—**

ਭਾਈ ਸ਼ਾਮ ਸਿੰਘ ਜੀ ਦੇ ੧੯੬੩ ਬਿ: ਮੁਤਾਬਕ ੧੯੦੬ ਈ: ਦੇ ਲਿਖੇ ਹੋਏ ਮਿਲਦੇ ਹਨ।

**(ਸ) ਪ੍ਰਯਾਯ ਗੁਰੂ ਗ੍ਰੰਥ ਸਾਹਿਬ—**

ਸਾਧੂ ਗੋਬਿੰਦ ਦਾਸ ਉਦਾਸੀਨ ਨੇ ਇਹ ਪ੍ਰਯਾਯ ਲਿਖ ਕੇ ੧੯੨੮ ਈਸਵੀ 'ਚ ਪੰਜਾਂ ਜਿਲਦਾਂ 'ਚ ਛਪਵਾਏ ਇਹ ਕੇਵਲ ਪ੍ਰਯਾਯ ਨਹੀਂ ਸਗੋਂ ਮੁਸ਼ਕਲ ਸ਼ਬਦਾਂ ਤੇ ਤੁਕਾਂ ਦਾ ਵਿਸਥਾਰ ਸਹਿਤ ਟੀਕਾ ਹੀ ਹਨ।

**(ਹ) ਸਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ—**

ਕਈ ਵਿਦਵਾਨਾਂ ਨੇ ਮਿਲਕੇ ਇਕ ਪੰਨੇ ਤੇ ਮੂਲ ਪਾਠ ਤੇ ਦੂਜੇ ਪੰਨੇ ਤੇ ਨੰਬਰ ਲਾ ਕੇ ਮੁਸ਼ਕਲ ਸ਼ਬਦਾਂ ਜਾਂ ਤੁਕਾਂ ਦੇ ਅਰਥ ਜਾਂ ਕੋਈ ਵਿਸ਼ੇਸ਼ ਜਾਣਕਾਰੀ ਦਿੱਤੀ ਹੋਈ ਹੈ, ਇਸ ਦੀ ਪਹਿਲੀ ਐਡੀਸ਼ਨ ੧੯੩੬ ਈਸਵੀ ਨੂੰ ਚਾਰ ਜਿਲਦਾਂ ਵਿੱਚ ਗੁਰਸੇਵਕ ਸਭਾ ਵਲੋਂ ਪ੍ਰਕਾਸ਼ਤ ਕੀਤੀ ਗਈ।

**੨. ਕੋਸ਼**—ਕੋਸ਼ ਦੇ ਅਖਰੀਂ ਅਰਥ ਖਜ਼ਾਨਾ ਹੈ। ਖਜ਼ਾਨੇ 'ਚ ਸਿਕਿਆਂ ਦਾ ਸੰਗ੍ਰਹ ਹੁੰਦਾ ਹੈ ਇਸ

ਲਈ ਸਾਹਿਤਕ ਦੁਨੀਆਂ ਵਿੱਚ ਸ਼ਬਦਾਂ ਦੇ ਕੀਮਤੀ ਸਿੱਕੇ ਹਨ ਤਾਹੀਓਂ ਹੀ ਵਿਦਵਾਨਾਂ ਨੇ ਸ਼ਬਦ ਸੰਗ੍ਰਹ ਨੂੰ ਕੋਸ਼ ਦਾ ਨਾਮ ਦਿੱਤਾ ਹੈ। ਪਹਿਲੋਂ ਪਹਿਲ ਕੋਸ਼ ਸ਼ਬਦ ਸੰਗ੍ਰਹ ਹੀ ਹੁੰਦਾ ਸੀ ਜਿਵੇਂ ਕਿ ਅਮਰ ਸਿੰਘ ਦਾ ਅਮਰ ਕੋਸ਼ ਹੈ ਪਰ ਹੁਣ ਕੋਸ਼ ਕਈ ਪ੍ਰਕਾਰ ਦੇ ਮਿਲਦੇ ਹਨ। ਸ਼ਬਦ ਕੋਸ਼, ਅਰਥ ਕੋਸ਼, ਗਿਆਨ ਕੋਸ਼ ਆਦਿ ਪ੍ਰਜਾਵਾਂ ਤੋਂ ਬਾਦ ਕੋਸ਼ਾਂ ਦੇ ਲਿਖਣ ਦੀ ਵਾਰੀ ਆਉਂਦੀ ਹੈ। ਅਖਰਾਂ ਜਾਂ ਅਖਰਾਂ ਤੇ ਮਾਤ੍ਰਾ ਦੇ ਕ੍ਰਮ ਅਨੁਸਾਰ ਸ਼ਬਦਾਂ ਨੂੰ ਲਿਖ ਕੇ ਉਨ੍ਹਾਂ ਸ਼ਬਦਾਂ ਦੀ ਵਿਯੁਤਪਤੀ, ਵਿਆਕਰਣਕ ਰੂਪ ਤੇ ਭਾਸ਼ਾ ਆਦਿ ਦੀ ਵਾਕਫ਼ੀਅਤ ਸਹਿਤ ਲਿਖੇ ਗਏ ਸ਼ਬਦ ਅਰਥਾਂ ਨੂੰ ਕੋਸ਼ ਆਖਦੇ ਹਨ। ਗੁਰਬਾਣੀ ਦੇ ਅਰਥਾਂ ਦੇ ਮੁਖ ਕੋਸ਼ ਹੇਠ ਲਿਖੇ ਅਨੁਸਾਰ ਹਨ।

**(ੳ) ਗੁਰ ਗਿਰਾਰਥ ਕੋਸ਼—**

ਪੰਡਿਤ ਤਾਰਾ ਸਿੰਘ ਜੀ ਨਰੋਤਮ ਰਚਿਤ ਗੁਰਬਾਣੀ ਦੇ ਸ਼ਬਦਾਂ ਦਾ ਇਹ ਪਹਿਲਾ ਕੋਸ਼ ਹੈ ਇਸ ਵਿੱਚ ਸ਼ਬਦਾਂ ਦੇ ਆਦਿ ਤੇ ਅੰਤ ਦੇ ਅਖਰਾਂ ਦਾ ਕ੍ਰਮ ਰਖਿਆ ਹੈ।

ਇਹ ਉਨ੍ਹਾਂ ੧੮੮੯ ਈਸਵੀ ਵਿੱਚ ਲਿਖ ਲਿਆ ਸੀ ਪਰ ੧੮੯੫ ਈਸਵੀ ਵਿੱਚ ਪਟਿਆਲੇ ਛਪਿਆ ਦੋ ਜਿਲਦਾਂ ਵਿੱਚ ਵੱਡੇ ਅਕਾਰ ਦੇ ੭੦੬ ਪੰਨੇ ਹਨ, ਇਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਤੋਂ ਇਲਾਵਾ ਸਿੱਖ ਸਾਹਿਤ ਦੇ ਗ੍ਰੰਥਾਂ ਦੇ ਹੋਰ ਸ਼ਬਦ ਵੀ ਹਨ।

**(ਅ) ਸ੍ਰੀ ਗੁਰੂ ਗ੍ਰੰਥ ਕੋਸ਼—**

ਇਸ ਕੋਸ਼ ਨੂੰ ਭਾਈ ਹਜ਼ਾਰਾ ਸਿੰਘ ਜੀ ਗਿਆਨੀ ਜੋ ਭਾਈ ਵੀਰ ਸਿੰਘ ਜੀ ਦੇ ਨਾਨਾ ਜੀ ਸਨ—ਨੇ ਸੰਖੇਪ ਰੂਪ ਵਿੱਚ ਲਿਖਿਆ ਜਿਸ ਨੂੰ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਨੇ ੧੮੯੯ ਈਸਵੀ ਵਿੱਚ ਪ੍ਰਕਾਸ਼ਤ ਕੀਤਾ—ਬਾਦ ਵਿੱਚ ਇਸੇ ਕੋਸ਼ ਨੂੰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਵਧਾ ਕੇ ਸੋਧ ਕੇ ਤੇ ਹੋਰ ਨਵੀਆਂ ਖੋਜਾਂ ਤੇ ਵਿਯੁਤਪਤੀਆਂ ਦਰਜ ਕਰਕੇ ਛਾਪਿਆ। ਇਸ ਵਿੱਚ ਸਿਰਫ ਅੱਖਰ ਕ੍ਰਮ ਨੂੰ ਹੀ ਮੁਖ ਰਖਿਆ ਗਿਆ ਹੈ।

**(ੲ) ਕੋਸ਼ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ—**

ਬਿਸ਼ਨ ਦਾਸ ਜੀ ਉਦਾਸੀ ਦਾ ਲਿਖਿਆ ਇਹ ਕੋਸ਼ ਸ੍ਰੀ ਅੰਮ੍ਰਿਤਸਰ ਵਿੱਚ ੧੯੫੫ ਬਿ: ਮੁਤਾਬਕ ੧੮੯੮ ਈ: ਵਿੱਚ ਛਪਿਆ।

**(ਸ) ਆਦਿ ਸ੍ਰੀ ਗੁਰੂ ਗ੍ਰੰਥ ਪਦਾਰਥ ਪ੍ਰਕਾਸ਼ ਕੋਸ਼—**

ਇਸ ਨੂੰ ਭਾਈ ਭਗਵਾਨ ਸਿੰਘ ਜੀ ਗਿਆਨੀ ਨੇ ਸੰਗ੍ਰਹ ਕੀਤਾ ਜੋ ੧੯੦੧ ਈਸਵੀ ਵਿੱਚ ਛਾਪਿਆ ਗਿਆ।

**(ਹ) ਗੁਰ ਸ਼ਬਦ ਰਤਨਾਕਰ-ਮਹਾਨ ਕੋਸ਼—**

ਜਿਸ ਨੂੰ ਭਾਈ ਕਾਹਨ ਸਿੰਘ ਜੀ ਨਾਭਾ ਨੇ ਬੜੀ ਮਿਹਨਤ ਤੇ ਖੋਜ ਨਾਲ ਲਿਖਿਆ ਹੈ ਇਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਸ਼ਬਦਾਂ ਦੇ ਅਰਥਾਂ ਤੋਂ ਇਲਾਵਾ ਹੋਰ ਸਾਰੇ ਸਿੱਖ ਸਾਹਿਤ ਦੇ ਸ਼ਬਦਾਂ ਦੇ ਅਰਥ ਅਤੇ ਵਿਸ਼ੇਸ਼ ਜਾਣਕਾਰੀ ਨਾਲ ਭਰਪੂਰ ਗੁਰਮਤਿ ਸਾਹਿਤ ਦਾ ਇਹ ਸਭ ਤੋਂ ਵੱਡਾ ਕੋਸ਼ ਹੈ। ਇਸ ਦੀਆਂ ਵਡੇ ਅਕਾਰ ਦੀਆਂ ੪ ਚਾਰ ਜਿਲਦਾਂ ਵਿੱਚ ਕੁਲ ੩੩੩੮ ਪੰਨੇ ਹਨ। ਇਹ ੧੯੩੦ ਈਸਵੀ ਵਿੱਚ ਮਹਾਰਾਜਾ ਪਟਿਆਲਾ ਵੱਲੋਂ ਪ੍ਰਕਾਸ਼ਤ ਕੀਤਾ ਗਿਆ। ਇਸ ਵਿੱਚ ਅੱਖਰਾਂ ਤੇ ਮਾਤ੍ਰਾ ਦਾ ਕ੍ਰਮ ਰਖਿਆ ਗਿਆ।

**(ਕ) ਸਮ ਅਰਥ ਕੋਸ਼—**

ਮੇਰੇ ਵਲੋਂ ਲਿਖਿਆ ਗਿਆ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਤੇ ਹੋਰ ਸਿਖ ਸਾਹਿਤ ਵਿਚੋਂ ਇਕੱਤ੍ਰ ਕੀਤੇ ਗਏ ਪ੍ਰਯਾਯ ਵਾਚਕ ਸ਼ਬਦਾਂ ਦਾ ਅੱਖਰਾਂ ਤੋਂ ਮਾਤ੍ਰਾ ਦੇ ਕ੍ਰਮ ਅਨੁਸਾਰ ਲਿਖਿਆ ਕੋਸ਼ ਹੈ ਜੋ ਸਿੱਖ ਸਾਹਿਤ ਵਿੱਚ ਆਪਣੀ ਕਿਸਮ ਦਾ ਪਹਿਲਾ ਕੋਸ਼ ਹੈ। ਇਹ ਕੇਵਲ ਪੜ੍ਹਨ ਨਾਲ ਹੀ ਸਬੰਧ ਰਖਦਾ ਹੈ। ਇਸ ਦੇ ਕੁਲ ੫੦੦ ਪੰਨੇ ਹਨ । ਇਸ ਨੂੰ ਜਵਾਹਰ ਸਿੰਘ ਕ੍ਰਿਪਾਲ ਸਿੰਘ ਬਜ਼ਾਰ ਮਾਈ ਸੇਵਾਂ ਨੇ ੧੯੬੮ ਈ: ਵਿਚ ਛਾਪਿਆ।

**੩. ਖਾਸ ਖਾਸ ਬਾਣੀਆਂ ਦੇ ਟੀਕੇ—**

ਪ੍ਰਮਾਰਥਾਂ, ਪ੍ਰਯਾਵਾਂ, ਸ਼ਬਦਾਰਥਾਂ ਅਤੇ ਕੋਸ਼ਾਂ ਦੇ ਨਾਲ ਨਾਲ ਖਾਸ ਖਾਸ ਬਾਣੀਆਂ ਦੇ ਟੀਕੇ ਵੀ ਵਿਦਵਾਨ ਸਮੇਂ ਸਮੇਂ ਸਿਰ ਲਿਖਦੇ ਆਏ ਹਨ। ਜਿਨ੍ਹਾਂ ਬਾਰੇ ਕੇਵਲ ਸੰਖੇਪ ਜਾਣਕਾਰੀ ਹੀ ਹੇਠ ਦੇ ਰਹੇ ਹਾਂ। ਪੂਰੀ ਜਾਣਕਾਰੀ ਦੇਣ ਨਾਲ ਤਾਂ ਇਕ ਵੱਖਰਾ ਗ੍ਰੰਥ ਤਿਆਰ ਹੋ ਸਕਦਾ ਹੈ :—

**(ੳ) ਜਪੁਜੀ ਸਾਹਿਬ ਸਟੀਕ :—**

ਸਭ ਬਾਣੀਆਂ ਤੋਂ ਵਧ ਸ੍ਰੀ ਜਪੁਜੀ ਸਾਹਿਬ ਜੀ ਦੇ ਹੀ ਸਟੀਕ ਮਿਲਦੇ ਹਨ। ਮਿਹਰਵਾਨ ਤੋਂ ਲੈ ਕੇ ਹੁਣ ਤੱਕ ਲਿਖੇ ਤੇ ਪ੍ਰਕਾਸ਼ਤ ਕੀਤੇ ਜਾ ਚੁੱਕੇ ਸਾਰੇ ਸਟੀਕਾਂ ਬਾਰੇ ਵੱਖ ਵੱਖ ਵੇਰਵਾ ਦਰਜ ਕਰੀਏ ਤਾਂ ਇਕ ਵੱਖਰੀ ਪੁਸਤਕ ਬਣ ਸਕਦੀ ਹੈ, ਹੁਣ ਤੱਕ ਦੀ ਹੋਈ ਖੋਜ ਅਨੁਸਾਰ ਇਹ ਟੀਕੇ ਪੰਜਾਬੀ, ਹਿੰਦੀ, ਸੰਸਕ੍ਰਿਤ, ਉਰਦੂ, ਬੰਗਾਲੀ, ਮਰਾਠੀ, ਤੇ ਸਿੰਧੀ ਆਦਿ ਭਾਰਤੀ ਅਤੇ ਅੰਗਰੇਜ਼ੀ, ਫ਼ਾਰਸੀ, ਜਰਮਨ ਤੇ ਫਰਾਂਸੀਸੀ ਆਦਿ ਵਿਦੇਸ਼ੀ ਭਾਸ਼ਾਵਾਂ ਵਿਚ ਸ੍ਰੀ ਜਪੁਜੀ ਸਾਹਿਬ ਦੇ ਹੋਏ ਟੀਕੇ ਪ੍ਰਮਾਰਥ, ਭਾਸ਼ਯ, ਸ਼ਬਦਾਰਥ ਤੇ ਅਨੁਵਾਦ ਲਗਭੱਗ ਚਾਰ ਸੌ ਦੇ ਕਰੀਬ ਹਨ।

**(ਅ) ਹੋਰ ਬਾਣੀਆਂ ਦੇ ਸਟੀਕ :—**

ਅੱਡ ਅੱਡ ਵਿਦਵਾਨਾਂ ਨੇ ਕੁਝ ਹੋਰ ਬਾਣੀਆਂ ਦੇ ਸਟੀਕ ਵੀ ਲਿਖੇ ਹਨ ਜਿਨ੍ਹਾਂ ਦੇ ਨਾਮ ਇਹ ਹਨ।

੨. ਸੋਦਰ ਰਹਿਰਾਸ, ੩. ਕੀਰਤਨ ਸੋਹਿਲ, ੪. ਸ੍ਰੀ ਰਾਗ, ਤਾਰਾ ਸਿੰਘ ੧੮੮੫ ਈ: ੫. ਬਾਰਹ ਮਾਹਾ, ੬. ਬਾਵਨ ਅਖਰੀ ਦਲ ਸਿੰਘ ੧੮੯੯ ਈ:, ੭. ਸੁਖਮਨੀ ਸਾਹਿਬ, ੮. ਦਸ ਵਾਰਾਂ, ੯. ਬਾਈ ਵਾਰਾਂ, ੧੦.ਭਗਤ ਬਾਣੀ, ਪੰ: ਤਾਰਾ ਸਿੰਘ ੧੮੮੨ ਈ:, ਭਗਵਾਨ ਸਿੰਘ, ੧੯੦੦, ਜੋਧ ਸਿੰਘ ੧੯੧੩ ਈ: ਲਿਖਿਆ ੧੯੨੧ 'ਚ ਛਪਿਆ, ਨਰੈਣ ਸਿੰਘ ੧੯੨੦ ਈ: ੧੧. ਰਾਗੁ ਗਉੜੀ, ਦਲ ਸਿੰਘ। ੧੨. ਅਨੰਦ ਸਾਹਿਬ। ੧੩. ਰਾਮਕਲੀ ਸੱਦ। ੧੪. ਓਅੰਕਾਰ। ੧੫. ਸਿਧ ਗੋਸਟ, ੧੬. ਸਤੇ ਬਲਵੰਡ ਦੀ ਵਾਰ। ੧੭. ਆਸਾ ਜੀ ਦੀ ਵਾਰ। ੧੪. ਸਲੋਕ ਸਹਸਕ੍ਰਿਤੀ । ੧੯. ਗਾਥਾ। ੨੦. ਭੱਟਾ ਦੇ ਸਵਯੇ । ੨੧. ਰਾਗ ਬੈਰਾੜੀ। ੨੨. ਸਲੋਕ ਭਗਤ ਕਬੀਰ। ੨੩. ਸਲੋਕ ਭਗਤ ਫਰੀਦ। ੨੪. ਸਲੋਕ ਮਹਲਾ ੯। ੨੫. ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ੨੬. ਜੈਤਸਰੀ ਦੀ ਵਾਰ। ੨੭. ਵਾਰ ਮਾਰੂ ਡੱਖਣੇ। ੨੮. ਸਲੋਕ ਵਾਰਾਂ ਤੇ ਵਧੀਕ, ਆਦਿ ।

ਇਹਨਾਂ ਉਪਰੋਕਤ ਸਾਰੇ ਸਟੀਕਾਂ ਦੇ ਲੇਖਕਾਂ ਲਿਖਣ ਤੇ ਛਪਣ ਦੇ ਸੰਮਤਾਂ ਬਾਰੇ ਪੂਰਾ ਵੇਰਵਾ ਵਿਸਥਾਰ ਦੇ ਭੈ ਤੋਂ ਨਹੀਂ ਲਿਖਿਆ।

**੪. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਟੀਕੇ :—**

ਵੱਖ ਵੱਖ ਵਿਦਵਾਨਾਂ ਵਲੋਂ ਖਾਸ ਖਾਸ ਬਾਣੀਆਂ ਦੇ ਟੀਕੇ ਤਾਂ ਲਿਖੇ ਜਾਂਦੇ ਰਹੇ ਹਨ, ਪਰ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਟੀਕ ਲਿਖਣ ਦਾ ਕਿਸੇ ਵੀ ਉਦਮ ਨਹੀਂ ਸੀ ਕੀਤਾ। ਹੁਣ ਤੱਕ ਸਿਰਫ ਤਿੰਨ

ਚਾਰ ਸੰਪੂਰਨ ਟੀਕੇ ਪੰਜਾਬੀ ਵਿਚ ਤੇ ਇਕ ਟੀਕਾ ਅੰਗਰੇਜ਼ੀ, ਪੰਜਾਬੀ ਵਿਚ ਅਤੇ ਇਕ ਨਰੋਲ ਅੰਗਰੇਜ਼ੀ ਵਿਚ ਹੈ। ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :—

**(ੳ) ਫਰੀਦ ਕੋਟੀ ਸਟੀਕ :—**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਸੰਪ੍ਰਦਾਈ ਤੇ ਪਹਿਲਾ ਸਟੀਕ ਹੈ। ਇਸ ਨੂੰ ਪਹਿਲਾਂ ਗਿਆਨੀ ਬਦਨ ਸਿੰਘ ਜੀ ਸੇਖਵਾਂ ਨੇ ਲਿਖਕੇ ੧੯੪੦ ਬਿ: 'ਚ ਤਿਆਰ ਕੀਤਾ। ਵਿਦਵਾਨਾਂ ਦੀ ਇਕ ਸਭਾ ਵਲੋਂ ਸੁਧਾਈ ਹੋ ਕੇ ਇਹ ੧੯੪੯ ਬਿ: ਵਿਚ ਛਪਣਾ ਸ਼ੁਰੂ ਹੋਇਆ। ਵੱਡੇ ਅਕਾਰ ਦੀਆਂ ਇਸ ਦੀਆਂ ਚਾਰ ਪੋਥੀਆਂ ਹਨ। ਇਸ ਨੂੰ ਮਹਾਰਾਜਾ ਫਰੀਦ ਕੋਟ ਨੇ ਆਪਣੇ ਖਰਚ ਤੇ ਛਾਪ ਕੇ ਮੁਫ਼ਤ ਵੰਡਿਆ। ਵਿਦਵਾਨਾਂ ਦੀ ਮੰਡਲੀ ਜੋ ਸੋਧ ਲਈ ਬਣਾਈ ਗਈ ਸੀ ਉਸ ਦਾ ਵੀ ਸਾਰਾ ਖਰਚ ਮਹਾਰਾਜਾ ਫਰੀਦਕੋਟ ਨੇ ਹੀ ਕੀਤਾ।

**(ਅ) ਟੀਕਾ ਗੁਰੂ ਗ੍ਰੰਥ ਸਾਹਿਬ—**

ਇਹ ਸਟੀਕ ਗਿਆਨੀ ਬਿਸ਼ਨ ਸਿੰਘ ਜੀ ਦਾ ਲਿਖਿਆ ਹੋਇਆ ਕੇਵਲ ਸਾਧਾਰਨ ਜਿਹਾ ਅਖਰੀਂ ਅਰਥਾਂ ਦਾ ਟੀਕਾ ਜੋ ਅੱਠਾਂ ਜਿਲਦਾਂ ਵਿੱਚ ੧੯੨੯-੩੬ ਈ: 'ਚ ਛਪਿਆ'

**(ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ—**

ਪ੍ਰਿੰਸੀਪਲ ਸਾਹਿਬ ਸਿੰਘ ਜੀ ਵਲੋਂ ਲਿਖਿਆ ਇਹ ਸੰਪੂਰਨ ਸਟੀਕ ਪਹਿਲੀ ਵਾਰ ਦਸ ਜਿਲਦਾਂ 'ਚ ੧੯੬੨ ਈ: ਵਿੱਚ ਛਪਕੇ ਆਇਆ ਹੈ ਇਸ 'ਚ ਗੁਰਬਾਣੀ ਵਿਆਕਰਣ ਵਲ ਜ਼ਿਆਦਾ ਧਿਆਨ ਦਿਤਾ ਗਿਆ ਹੈ।

**(ਸ) ਸੰਪ੍ਰਦਾਈ ਸਟੀਕ—**

ਗਿਆਨੀ ਕ੍ਰਿਪਾਲ ਸਿੰਘ ਜੀ ਮਹੰਤ, ਡੇਰਾ ਸੰਤ ਅਮੀਰ ਸਿੰਘ ਜੀ ਗਲੀ ਸਤੋਵਾਲੀ ਸ੍ਰੀ ਅੰਮ੍ਰਿਤਸਰ ਵਲੋਂ ਦਸ ਜਿਲਦਾਂ 'ਚ ਸੰਪੂਰਨ ਛਪ ਚੁੱਕਾ ਹੈ। ਜਿਸ ਦੇ ਪ੍ਰਕਾਸ਼ਕ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ ਹਨ।

(ਹ) ਮਨਮੋਹਨ ਸਿੰਘ ਪਟਿਆਲਾ ਵਲੋਂ ਅੰਗਰੇਜ਼ੀ ਤੇ ਪੰਜਾਬੀ ਵਿਚ ਅੱਠ ਜਿਲਦਾਂ 'ਚ ਟੀਕਾ, ਛਪ ਗਿਆ ਹੈ। ਜਿਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ ਹੁਣ ਦੂਜੀ ਵਾਰ ਫਿਰ ਛਾਪ ਦਿੱਤਾ ਗਿਆ ਹੈ।

(ਕ) ਗੋਪਾਲ ਸਿੰਘ ਦਰਦੀ ਵਲੋਂ ਮੂਲ ਬਾਣੀ ਤੋਂ ਬਿਨਾ ਅੰਗਰੇਜ਼ੀ 'ਚ ਰੂਪਾਂਤਰ ਸਟੀਕ ਚਾਰ ਜਿਲਦਾਂ 'ਚ ਛਪ ਚੁੱਕਾ ਹੈ।

**੫. ਅਸੰਪੂਰਨ ਟੀਕੇ—**

ਇਹ ਹੇਠ ਲਿਖੇ ਤਿੰਨ ਸਟੀਕ ਹਨ :—

(ੳ) ਭਾਈ ਸਾਹਿਬ ਡਾ: ਵੀਰ ਸਿੰਘ ਵਲੋਂ ਲਿਖਿਆ ਗਿਆ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਟੀਕ ਜੋ ਰਾਗ ਸੋਰਠਿ 'ਚ ਪੰਨਾ ੬੦੭ ਤੱਕ ਹੀ ਹੈ।

(ਅ) ਪੰਡਿਤ ਗਿਆਨੀ ਨਰੈਣ ਸਿੰਘ ਜੀ ਮੁਜੰਗਾਂ ਵਾਲੇ ਦਾ ਲਿਖਿਆ ਸਟੀਕ ਜੋ ਕੇਵਲ ਰਾਮਕਲੀ ਰਾਗ ਤੱਕ ਹੀ ਹੈ। ੧੯੪੦ ਈ: ਵਿੱਚ ਪੰਜ ਭਾਗਾਂ ਤੱਕ ਛਪਿਆ ਮਿਲਦਾ ਹੈ।

(ੲ) ਗਿਆਨੀ ਨਿਹਾਲ ਸਿੰਘ ਨੂਰੀ ਵੱਲੋਂ ਲਿਖਿਆ ਗਿਆ ਅਸੰਪੂਰਨ ਸਟੀਕ।

**੬. ਵਿਆਕਰਣ**—ਜਿੱਥੇ ਗੁਰਬਾਣੀ ਦੇ ਪ੍ਰਯਾਯ, ਸ਼ਬਦਾਰਥ, ਕੋਸ਼ ਤੇ ਸਟੀਕ ਲਿਖੇ ਗਏ ਹਨ ਉਥੇ ਗੁਰਬਾਣੀ ਦੇ ਵਿਆਕਰਨ ਵੀ ਲਿਖੇ ਹਨ।

**(ੳ) ਗੁਰਬਾਨੀ ਵਿਆਕਰਣ–**

ਜਿਸ ਨੂੰ ਪ੍ਰਿੰਸੀਪਲ ਸਾਹਿਬ ਸਿੰਘ ਜੀ ਨੇ ਲਿਖ ਕੇ ੧੯੩੮-੩੯ ਈਸਵੀ ਵਿੱਚ ਪਹਿਲੀ ਵਾਰ ਪ੍ਰਕਾਸ਼ਤ ਕਰਵਾਇਆ। ਇਸ ਵਿਆਕਰਣ ਦੇ ਲਿਖਣ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵੱਲੋਂ ੧,੦੦੦ ਰੁਪਏ ਇਨਾਮ ਦਿੱਤਾ ਗਿਆ।

**(ਅ) ਸ੍ਰੀ ਗੁਰੂ ਵਿਆਕਰਣ ਪੰਚਾਇਣ–**

ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼੍ਰੋਮਣੀ ਵਿਆਕਰਣ ਜਿਸ ਨੂੰ ਪੰਡਿਤ ਕਰਤਾਰ ਸਿੰਘ ਜੀ 'ਦਾਖਾ' ਨੇ ਸੰਮਤ ੨੦੦੦ ਬਿ: ਮੁਤਾਬਿਕ ੧੯੪੩ ਈਸਵੀ ਵਿੱਚ ਲਿਖ ਕੇ ਆਪ ਛਪਵਾਇਆ।

੭ ਮਾਰਚ ੧੯੬੪ ਈ: ਨੂੰ ਸੰਤ ਜੀ ਸਧਾਰ ਹਸਪਤਾਲ 'ਚ ਬਾਈ ਹਜੂਰਾ ਸਿੰਘ ਦੀ ਖਬਰ ਲੈਣ ਗਏ ਵਾਪਸ ਰਾਤ ਨੂੰ ੧੧ ਵਜੇ ਸਮਾਲਸਰ ਤੋਂ ਟਾਂਗੇ ਤੇ ਜਿਉਣਵਾਲੇ ਪੁੱਜੇ। ੪ ਨੂੰ ਜਿਉਣ ਵਾਲੇ ਦੀਵਾਨ ਕੀਤਾ ਤੇ ਲੰਗਰ ਛਕਿਆ ਫਿਰ ਔਲਖ ਦੀਵਾਨ ਕਰਕੇ ਸ਼ਾਮ ਨੂੰ ਲੁਧਿਆਣੇ ਪੁੱਜੇ। ਜੱਥਾ ੧੩ ਮਾਰਚ ਨੂੰ ਤਰਨ ਤਾਰਨ ਪੁੱਜਾ, ਸਾਹਿਬ ਸਿੰਘ ਮੋਟਰਾਂ ਤੇ ਲਿਆਇਆ ਫਿਰ ਸਿੰਘ ਖਡੂਰ ਸਾਹਿਬ ਪੁੱਜੇ। ਸੰਤ ਜੀ ੧੪ ਨੂੰ ਲੁਧਿਆਣੇ ਮਿਸ਼ ਬਰਾਉਨ ਹਸਪਤਾਲ ਬਾਈ ਹਜੂਰਾ ਸਿੰਘ ਜੀ ਦੀ ਖਬਰ ਲੈ ਕੇ ਮੋਗੇ ਰਾਹੀਂ ਤਰਨ ਤਾਰਨ ਤੇ ਖਡੂਰ ਸਾਹਿਬ ਪੁੱਜੇ। ੨੧ ਨੂੰ ਅੰਮ੍ਰਿਤਸਰ ਪੁੱਜੇ, ਮੰਗਲਾਂ ਬਾਰੇ ਮੀਟਿੰਗ ਸ਼੍ਰੋਮਣੀ ਕਮੇਟੀ ਦੇ ਦਫਤਰ ਵਿੱਚ ਹੋਈ, ਪੰਜ ਘੰਟੇ ਬਹਿਸ ਹੋ ਕੇ ਅੰਤ ਨੂੰ ਫੈਸਲਾ ਹੋਇਆ ਕਿ ਦਮਦਮੀ ਸਰੂਪ ਨੂੰ ਅਧਾਰ ਮੰਨਿਆ ਜਾਵੇ। ਮੰਗਲ ਕਰਤਾਰਪੁਰੀ ਬੀੜ ਮੁਤਾਬਕ ਬਰਾਬਰ ਹੋਣ, ਨੌਵੇਂ ਪਾਤਸ਼ਾਹ ਦੀ ਬਾਨੀ ਦੇ ਮੰਗਲ ਬਾਬਾ ਦੀਪ ਸਿੰਘ ਜੀ ਦੀ ਬੀੜ ਤੋਂ ਲਏ ਜਾਣ, ਫੈਸਲਾ ਸਰਬ ਸੰਮਤੀ ਨਾਲ ਹੋਇਆ। ੨੨ ਨੂੰ ਖਡੂਰ ਸਾਹਿਬ ਵਾਪਸ ਪੁੱਜੇ। ੨੮ ਮਾਰਚ ਨੂੰ ਲੁਧਿਆਣੇ ਬਰਾਉਨ ਹਸਪਤਾਲ 'ਚ ੪ ਵਜੇ ਸ਼ਾਮ ਨੂੰ ਬਾਈ ਹਜੂਰਾ ਸਿੰਘ ਜੀ ਨੇ ਚੜ੍ਹਾਈ ਕੀਤੀ। ਰਾਤ ਨੂੰ ਬੋਪਾਰਾਇ ਗੁਰਦੁਆਰੇ ਲੈ ਆਂਦੇ। ੨੯ ਮਾਰਚ ਸ਼ਾਮ ਨੂੰ ਸਸਕਾਰ ਕੀਤਾ ਗਿਆ। ਸੰਤਾਂ ਪਾਸ ਸਿੰਘ ਬਹੁਤ ਲੇਟ ਆਇਆ। ਸਸਕਾਰ ਤੇ ਨਹੀਂ ਸਨ ਪਹੁੰਚ ਸਕਦੇ ਇਸ ਕਰਕੇ ਨਹੀਂ ਗਏ। ੪ ਅਪ੍ਰੈਲ ਦੋਨੋਂ ਸਮੇਂ ਦੀਵਾਨ ਨਾਗੋਕੇ ਹੋਏ, ਸਾਰੇ ਜੱਥੇ ਸਮੇਤ ਨਾਗੋਕੇ ਨਗਰ ਗਏ। ਸੰਗਤ ਨੇ ੬੧) ਤੇ ਇਕ ਸਿਰੋਪਾਓ ਸੰਤਾਂ ਨੂੰ ਭੇਟ ਕੀਤਾ ਪਰ ਰੁਪਏ ਸੰਤਾਂ ਨੇ ਮੋੜ ਦਿੱਤੇ ਤੇ ਸਿਰੋਪਾਉ ਸਿਰ ਤੇ ਰਖ ਲਿਆ। ੧੦ ਅਪਰੈਲ ਅੰਮ੍ਰਿਤਸਰ ਸਰਦਾਰ ਸੋਹਣ ਸਿੰਘ ਗੁਰੂ ਨਾਨਕ ਇੰਜੀਨੀਅਰ ਵਰਕਸ ਵਾਲਿਆਂ ਦੇ ਕਾਰਖਾਨੇ ਸਾਰਾ ਜਥਾ ਉਤਰਿਆ। ੧੧ ਨੂੰ ਤਿੰਨ ਅਖੰਡ ਪਾਠ ਅਰੰਭ ਕੀਤੇ, ਤਿੰਨ ਦਿਨ ਦੋਨੋਂ ਸਮੇਂ ਦੇ ਦੀਵਾਨ ਕਾਰਖਾਨੇ 'ਚ ਚਲਦੇ ਰਹੇ। ੧੩ ਅਪ੍ਰੈਲ ਵਿਸਾਖੀ ਨੂੰ ਮੰਜੀ ਸਾਹਿਬ ਮਹੀਨੇ ਦੀ ਕਥਾ ਕੀਤੀ ਫਿਰ ਕਾਰਖਾਨੇ 'ਚ ਅਖੰਡ ਪਾਠ ਦੇ ਭੋਗ ਉਪਰੰਤ ਕਥਾ ਹੋਈ। ੧੪ ਅਪਰੈਲ ਅਕਾਲਗੜ੍ਹ ਪੁੱਜੇ ਜੱਥੇ ਸਮੇਤ ੨੨ ਨੂੰ ਦਮਦਮੇ ਸਾਹਿਬ ਗੁਰੂ ਕਾਂਸ਼ੀ ਪਹੁੰਚੇ ਮੰਗਲਾਂ ਬਾਰੇ ਮੀਟਿੰਗ ਹੋਈ। ੨੫ ਤੋਂ ਅੰਮ੍ਰਿਤਸਰ ਮੰਜੀ ਸਾਹਿਬ ਦੋਵੇਂ ਵੇਲੇ ਦੀ ਕਥਾ ਕਰਦੇ ਰਹੇ ੧ ਮਈ ਨੂੰ ਅੰਮ੍ਰਿਤਸਰ ਤੋਂ ਭਾਈ ਜੋਗਿੰਦਰ ਸਿੰਘ ਦਿੱਲੀ ਵਾਲੇ ਦੀ ਜੀਪ ਮਹਿਤੇ ਪੁੱਜੀ, ਸੰਤ ਕੁਝ ਸਿੰਘਾਂ ਸਮੇਤ ਨਾਲ ਸਨ। ਸ਼ਾਮ ਦਾ ਦੀਵਾਨ ਮਹਿਤੇ ਕੀਤਾ। ੨ ਮਈ ਨੂੰ ਅਨੰਦ ਕਾਰਜ ਸ਼ਾਹ ਦਲੀਪ ਸਿੰਘ ਦੀ ਲੜਕੀ ਦਾ ਸੰਤਾਂ ਨੇ ਆਪ ਕਰਵਾਇਆ ੩ ਮਈ ਅੰਮ੍ਰਿਤਸਰ ਤੋਂ ਦੋਰਾਹੇ ਸਰਦਾਰ ਅਰਜਨ ਸਿੰਘ ਠੇਕੇਦਾਰ ਦੇ ਘਰ ਰਹੇ। ੪ ਨੂੰ ਰਾੜੇ ਮੰਗਲਾਂ ਬਾਰੇ ਮੀਟਿੰਗ ਹੋਈ, ੫ ਨੂੰ ਦਿੱਲੀ ਸਰਦਾਰਾ ਸਿੰਘ ਢੁਡੀਕੇ ਦੇ ਘਰ ਪੁੱਜੇ। ੬ ਨੂੰ ਅਖੰਡ ਪਾਠ ਦਾ ਭੋਗ ਪਿਆ ਉਪ੍ਰੰਤ ਕਥਾ ਕੀਤੀ। ਹਰਨਾਮ ਸਿੰਘ ਲਾਇਲਪੁਰ ਵਾਲੇ ਤੇ ਸੰਤਾਂ ਦਾ ਭਤੀਜਾ ਤੇ ਭਾਈ ਹਜ਼ਾਰਾ ਸਿੰਘ ਦਾ ਸਪੁੱਤਰ ਆਤਮਾ ਸਿੰਘ ਮਿਲਿਆ। ੬ ਨੂੰ ਦਿੱਲੀ ਤੋਂ ਯੂ.ਪੀ. ਸ: ਉੱਤਮ ਸਿੰਘ ਦੇ ਘਰ ਦਿਬ-ਦਬਾ ਫਾਰਮ 'ਚ ਗਏ, ੭ ਨੂੰ ਨਾਨਕ ਮਤੇ ਦਰਸ਼ਨ ਕਰਕੇ ਰੀਠੇ ਸਾਹਿਬ ਨੂੰ ਚਾਲੇ ਪਾਏ, ਰਾਤ ਅਨ੍ਹੇਰੇ ਹੋਏ ਅੱਪੜੇ। ੧੧ ਵਜੇ ਰਾਤ ਦੇ ਪਹਾੜ ਦੀ ਚੋਟੀ ਦੇ ਸਿਖਰ ਸਕੂਲ 'ਚ ਪੁੱਜੇ ਤੇ

ਆਰਾਮ ਕੀਤਾ। ੮ ਨੂੰ ਅੱਗੋਂ ਪੈਦਲ ਤੁਰਕੇ ਸਵੇਰੇ ੯ ਵਜੇ ਰੀਠੇ ਸਾਹਿਬ ਪੁੱਜੇ। ਅਗਲੇ ਦਿਨ ਮੁੜੇ, ਅੰਮ੍ਰਿਤ ਵੇਲੇ ਪੈਦਲ ਤੁਰ ਕੇ ੮ ਵਜੇ ਟਰੱਕ ਵਾਲੀ ਥਾਂ ਪੁੱਜੇ, ਅਗੋਂ ਦੁਰਗਾ ਪਿੱਪਲ ਤੋਂ ਚੋਰ ਗਲੀ ਰਾਹੀਂ ਰੁਦਰ-ਪੁਰ ਹੁੰਦੇ ਹੋਏ ਫਾਰਮ 'ਚ ਆਏ। ੧੦ ਮਈ ਨੂੰ ਉੱਤਮ ਸਿੰਘ ਦੇ ਘਰ ਦੀਵਾਨ ਹੋਇਆ, ੧੨ ਨੂੰ ਦੋ ਅਖੰਡ-ਪਾਠਾਂ ਦੇ ਭੋਗ ਪਏ ਕਥਾ ਕੀਰਤਨ ਹੋਇਆ ਵਾਪਸ ਰਾਮਪੁਰੇ ਤੋਂ ਗੱਡੀ ਚੜ੍ਹ ਕੇ ਰਾਜਪੁਰੇ ਬਿਰਾਜੇ ੧੩ ਨੂੰ ਨਾਭਾ ਸਾਹਿਬ ਪੁੱਜੇ, ੧੪ ਮਈ ੧ ਜੇਠ ਸੰਗ੍ਰਾਂਦ ਨੂੰ ੧੦੧ ਅਖੰਡ ਪਾਠ ਚੌਥੀ ਵਾਰ ਨਾਭਾ ਸਾਹਿਬ ਵਿਖੇ ਅਰੰਭ ਕੀਤੇ। ੨੨ ਮਈ ਨੂੰ ਪਾਉਂਟੇ ਸਾਹਿਬ ਪੁਲੀਸ ਨੇ ੧੧ ਸਿੰਘ ਸ਼ਹੀਦ ਕੀਤੇ।

੨੯ ਮਈ ਨੂੰ ਨਾਭੇ ਸਾਹਿਬ ਤੋਂ ਪਾਉਂਟੇ ਸਾਹਿਬ ਪੁੱਜੇ ੧੧ ਸ਼ਹੀਦ ਸਿੰਘਾਂ ਬਾਰੇ ਜਾਣਕਾਰੀ ਲਈ, ਸਾਰੀ ਜਗਾ ਦੇਖੀ, ਇੱਕ ਅਖੰਡ ਪਾਠ ਕਰਵਾਇਆ। ਪੁਲੀਸ ਦਾ ਪਹਿਰਾ ਸੀ, ੧ ਜੂਨ ਨੂੰ ਸੰਤ ਚੰਨਣ ਸਿੰਘ ਪ੍ਰਧਾਨ ਸ਼੍ਰੋਮਣੀ ਕਮੇਟੀ ਵਿਰੁੱਧ ਬੇਪਰਤੀਤੀ ਦਾ ਮਤਾ ਰੱਦ ਹੋ ਗਿਆ, ੧੩ ਮਈ ਤੋਂ ੬ ਜੁਲਾਈ ਤੱਕ ਨਾਭਾ ਸਾਹਿਬ ਰਹੇ। ੬ ਜੁਲਾਈ ਨੂੰ ੧੦੧ ਅਖੰਡ ਪਾਠਾਂ ਦੇ ਭੋਗ ਪਾਏ ਭਾਰੀ ਜੋੜ ਮੇਲਾ ਹੋਇਆ। ੬ ਦੀ ਸ਼ਾਮ ਬਾਮਣ ਮਾਜਰੇ ਪੁੱਜੇ, ੧੩ ਜੁਲਾਈ ਨੂੰ ਮਾਹਲਪੁਰ, ੪ ਅਗਸਤ ਹੁਸ਼ਿਆਰਪੁਰ, ੫ ਨੂੰ ਅੰਮ੍ਰਿਤਸਰ ਤੇ ਸੰਤ ਜੀ ੬ ਨੂੰ ਪਟਿਆਲੇ ਪੁੱਜੇ। ਇੱਥੇ ਗਿਆਨੀ ਪ੍ਰੀਤਮ ਸਿੰਘ ਹੈਡ ਗ੍ਰੰਥੀ ਨੇ ਪ੍ਰਬੰਧ ਕੀਤਾ। ਬਸੰਤ ਪੰਚਮੀ ਨੂੰ ਗੁਰੂ ਤੇਗ ਬਹਾਦਰ ਜੀ ਪਟਿਆਲੇ ਪੁਜੇ ਸਨ ਇਸ ਲਈ ਹਰ ਪੰਚਮੀ ਦਾ ਜੋੜ ਮੇਲਾ ਹੁੰਦਾ ਹੈ ਬਸੰਤ ਪੰਚਮੀ ਨੂੰ ਸਲਾਨਾ ਭਾਰੀ ਜੋੜ ਮੇਲਾ ਹੋਇਆ। ੪ ਸਤੰਬਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਥਾ ਕਥਾ ਦਾ ਭੋਗ ਗੁਰਦੁਆਰਾ ਦੂਖ ਨਿਵਾਰਣ ਵਿਖੇ ੧੩ ਅਖੰਡ ਪਾਠਾਂ ਦੇ ਭੋਗ ਉਪਰੰਤ ਪਾਇਆ। ੧੨ ਨੂੰ ਅੰਮ੍ਰਿਤਸਰ ਪੁੱਜੇ ੧੩ ਨੂੰ ਤੇਜਾ ਸਿੰਘ ਸਮੁੰਦਰੀ ਹਾਲ 'ਚ ਸੰਤ ਸੰਮੇਲਨ ਹੋਇਆ। ੧੪ ਨੂੰ ਕਰਤਾਰਪੁਰ ਬੀੜ ਦੇ ਦਰਸ਼ਨ ਕੀਤੇ ਤਾਂ ਕਿ ਬਲਾਕ ਠੀਕ ਕਰਕੇ ਛਾਪਣ ਦਾ ਪ੍ਰਬੰਧ ਕੀਤਾ ਜਾਵੇ। ਫਿਰ ਅੰਮ੍ਰਿਤਸਰ ਤੋਂ ਮੋਗੇ ਤੇ ਮੁਕਤਿਸਰ ਰਾਹੀਂ ਗੰਗਾ ਨਗਰ ਪੁੱਜੇ। ੨੬ ਸਤੰਬਰ ਨੂੰ ਕਥਾ ਟੇਪ ਰਿਕਾਰਡ ਕਰਨੀ ਸ਼ੁਰੂ ਕੀਤੀ ਅਰਜਨ ਸਿੰਘ ਡਾਕਟਰ ਨੇ ਭਜਨ ਸਿਮਰਨ ਬਾਰੇ ਗਲਬਾਤ ਪੁੱਛੀ। ੧੨ ਅਕਤੂਬਰ ਨੂੰ ਅੰਮ੍ਰਿਤਸਰ ਮੰਗਲਾਂ ਦੀ ਛਪਾਈ ਸਬੰਧੀ ਮੀਟਿੰਗ ਹੋਈ। ੧੨ ਨਵੰਬਰ ਨੂੰ ਅੰਮ੍ਰਿਤਸਰ ਮੰਗਲਾਂ ਦੀ ਮੀਟਿੰਗ ਤੋਂ ਬਾਦ ਦਰਸ਼ਨ ਕਰਕੇ ਰਾਤ ਦੇ ਇਕ ਵਜੇ ਗੰਗਾ ਨਗਰ ਪੁੱਜੇ। ੧੮ ਨੂੰ ਹਜ਼ੂਰ ਸਾਹਿਬ ਲਈ ਚਲ ਪਏ ਰਾਤ ਨੂੰ ਦਿੱਲੀ ਪੁੱਜੇ। ਗਿਆਨੀ ਗੁਰਮੁਖ ਸਿੰਘ ਹੈਡ ਗ੍ਰੰਥੀ ਸੀਸ ਗੰਜ ਨੇ ਪ੍ਰਬੰਧ ਕੀਤਾ ਤੇ ਪ੍ਰਸ਼ਾਦਾ ਛਕਾਇਆ। ਸਰਦਾਰ ਹਰਨਾਮ ਸਿੰਘ ਲਾਇਲਪੁਰੀ ਨੇ ਸੇਵਾ ਕੀਤੀ। ਸਰਦਾਰ ਸੁੰਦਰ ਸਿੰਘ ਪ੍ਰਵਾਰ ਸਮੇਤ ਆ ਗਏ। ਰਾਤ ਨੂੰ ਹਜ਼ੂਰ ਸਾਹਿਬ ਰਵਾਨਾ ਹੋਏ। ੨੦ ਨੂੰ ਮਨਮਾੜ ਤੇ ਉਥੋਂ ਹਜ਼ੂਰ ਸਾਹਿਬ ਪੁੱਜੇ। ੨੧ ਨੂੰ ਤਖ਼ਤ ਸਾਹਿਬ ਤੇ ਕਥਾ ਕੀਤੀ। ਉਤਾਰਾ ਗੁ: ਲੰਗਰ ਸਾਹਿਬ ਕੀਤਾ, ਜਪੁ ਜੀ ਦੀ ਕਥਾ ਅਰੰਭ ਕੀਤੀ ੩ ਨਵੰਬਰ ਨੂੰ ਸਚਖੰਡ ਚੋਂ ਸਾਰੇ ਸਸਤ੍ਰ ਤੇ ਬੀੜਾਂ ਬਾਹਰ ਕੱਢ ਕੇ ਸਫਾਈ ਕੀਤੀ ਗਈ। ਸਚਖੰਡ ਦੇ ਇਸ਼ਨਾਨ ਦੀ ਸੇਵਾ ਹੋਈ। ੫ ਨੂੰ ਜਲੂਸ ੬ ਨੂੰ ਗੁਰਪੁਰਬ ਗੁਰਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਮਨਾਇਆ ਗਿਆ। ੧੫ ਅਖੰਡ ਪਾਠਾਂ ਦੇ ਸੰਤਾਂ ਵੱਲੋਂ ਭੋਗ ਪਾਏ ਗਏ। ੧੫੧) ਦੀ ਦੇਗ ਤੇ ੬੦੧) ਦਾ ਸਚਖੰਡ ਲੰਗਰ ਵੀ ਸੰਤਾਂ ਵੱਲੋਂ ਹੀ ਹੋਇਆ। ੯ ਨੂੰ ਪਾਤਸ਼ਾਹੀ ੧੦ ਦਾ ਜੋਤੀ ਜੋਤਿ ਸਮਾਉਣ ਦਾ ਗੁਰਪੁਰਬ ਮਨਾਇਆ। ੨੫)- ਦੀ ਗੋਲਕ ਤੇ ੧੨੫) ਦੀ ਦੇਗ ਸੰਤਾਂ ਕਰਵਾਈ। ੧੦ ਨੂੰ ਪੰਜਾਬ ਵਲ ਚਾਲੇ ਪਾਏ। ੧੨ ਨੂੰ ਅੰਮ੍ਰਿਤਸਰ ਪੁੱਜੇ। ੧੩ ਨੂੰ ਮੰਗਲਾਂ ਬਾਰੇ ਮੀਟਿੰਗ ਹੋਈ। ੨੫ ਨੂੰ ਵੇਦਾਂਤੀ ਜੀ ਗੁ: ਪਿਪਲੀ ਸਾਹਿਬ ਗ੍ਰੰਥੀ ਲੱਗੇ। ੨੬ ਨੂੰ ਮੁਕਤਸਰ ਪੁੱਜੇ। ਮਾਸਟਰ ਜਗਦੀਸ਼ ਸਿੰਘ ਦੇ ਘਰ ਰਹੇ। ੨੭ ਨੂੰ ਸਾਰੇ ਗੁਰਦੁਆਰਿਆਂ ਦੇ ਦਰਸ਼ਨ ਕੀਤੇ ਇਤਿਹਾਸ ਸੁਣਾਏ। ਫਿਰ ਮੁਕਤਿਸਰ ਤੋਂ ਪਿੰਡ ਰੁਪਾਣੇ ਪੁੱਜੇ, ਦੁਰਦੁਆਰੇ ਦੇ ਦਰਸ਼ਨ ਕੀਤੇ ਜਿੱਥੇ ਪਾਤਸ਼ਾਹੀ ੧੦ ਨੇ ਘੋਗੜ ਦਾ ਉਧਾਰ ਕੀਤਾ ਸੀ। ਫਿਰ ਦੋਦੇ ਗੁ: ਗੁੜੀ ਸੰਗਤ ਦੇ ਦਰਸ਼ਨ ਕੀਤੇ ਇੱਥੇ ਇਕ ਪ੍ਰੇਮੀ ਨੇ ਗੁਰੂ ਜੀ ਨੂੰ ਗੁੜ ਛਕਾਇਆ ਸੀ। ਇੱਥੋਂ ਜਗਦੀਸ਼ ਸਿੰਘ

ਦੇ ਪਿੰਡ ਮੱਲਣ ਜਾ ਰਹੇ। ਅਗੋਂ ਪਿੰਡ ਕਬਰ ਵਾਲੇ 'ਚ ਸਿੰਘ ਲੈ ਗਏ। ਟੇਕ ਸਿੰਘ ਦੇ ਘਰ ਰਹੇ। ਕਥਾ ਕਰਦੇ ਰਹੇ, ਹਰਚਰਨ ਸਿੰਘ ਹੁਡਿਆਰਾ ਕਾਨਫਰੰਸ ਦੀ ਉਗਰਾਹੀ ਲਈ ਆਇਆ। ਸੰਤਾਂ ਨੇ ਸੰਗਤ ਵਿਚ ਬਚਨ ਕੀਤਾ ਘਰ ਬਾਹਰ ਛੱਡ ਆਏ ਹੋ. । ਸਤਿਗੁਰਾਂ ਨੇ ਟੁੱਟੀ ਗੰਢ ਲਈ ਹੈ। ਕਾਨਫਰੰਸ ਦੇ ਲੰਗਰ ਲਈ ਮਾਇਆ ਦਿਉ, ਉਗ੍ਰਾਹੀ ਦੇ ੩੦੦) ਹੋ ਗਏ। ਰਾਤ ਦਾ ਲੰਗਰ ਰੇਸ਼ਮ ਸਿੰਘ ਤੇ ਜੱਥੇਦਾਰ ਹਜ਼ਾਰਾ ਸਿੰਘ ਦੇ ਘਰ ਹੋਇਆ। ੨ ਦਸੰਬਰ ਨੂੰ ਕਾਨਫਰੰਸ ਦੇ ਜਲੂਸ 'ਚ ਸੰਤ ਜੀ ਮਹਾਰਾਜ ਦੀ ਤਾਬਿਆ ਸਜੇ। ਸੰਤ ਫਤਿਹ ਸਿੰਘ ਜੀਪ ਤੇ ਜਲੂਸ ਵਿਚ ਸ਼ਾਮਲ ਹੋਏ। ਜਲੂਸ ਦੀ ਵਾਪਸੀ ਤੇ ਦਸਮੇਸ਼ ਨਗਰ ਪੰਡਾਲ ਨੇੜੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਨਿਸ਼ਾਨ ਸਾਹਿਬ ਝੁਲਾਇਆ। ਸਾਰੇ ਜਲੂਸ ਦੀਆਂ ਫੋਟੋਆਂ ਲਈਆਂ, ੩ ਨੂੰ ਪੰਡਾਲ ਕਾਨਫ੍ਰੰਸ 'ਚ ਕਥਾ ਕੀਤੀ। ੪ ਨੂੰ ਅੰਮ੍ਰਿਤਸਰ ਪੁੱਜੇ। ੮ ਨੂੰ ਬੀੜ ਦੀ ਛਪਾਈ ਦੀ ਅਰਦਾਸ ਸੰਤਾਂ ਨੇ ਕੀਤੀ। ੯ ਨੂੰ ਅੰਮ੍ਰਿਤਸਰ ਤੋਂ ਹਜ਼ੂਰ ਸਾਹਿਬ ਨੂੰ ਚੱਲੇ। ੧੧ ਨੂੰ ਰਾਤ ੧੧ ਵਜੇ ਸਚਖੰਡ ਹਜ਼ੂਰ ਸਾਹਿਬ ਅੱਪੜੇ। ੧੨ ਨੂੰ ਦਰਸ਼ਨ ਦੀਦਾਰ ਕੀਤੇ । ੧੬ ਨੂੰ ਹੈਡਗ੍ਰੰਥੀ ਦੀਵਾਨ ਸਿੰਘ ਸੋਢੀ ਨੇ ਦੇਸੀ ਘਿਉ ਦੀਆਂ ਜੋਤਾਂ ਜਗਾਉਣ ਲਈ ਭੁਖ ਹੜਤਾਲ ਕੀਤੀ। ਸੰਤਾਂ ਨੇ ਬੋਰਡ ਦੇ ਮੈਂਬਰਾਂ ਨੂੰ ਕਿਹਾ, ਉਹਨਾਂ ਕਿਹਾ ਤੁਹਾਡੇ ਕਹੇ ਮੰਨ ਜਾਂਦੇ ਹਾਂ। ਨਹੀਂ ਤਾਂ ਨਹੀਂ ਮੰਨਣਾ ਸੀ। ਪਹਿਲਾਂ ਭੁਖ ਹੜਤਾਲ ਤੋਂ ਉਠਿਆ ਫਿਰ ਮਤਾ ਕੀਤਾ. ਸੰਤਾਂ ਨੇ ਰਾਤ ਨੂੰ ਜੋਤਾਂ ਜਗਾਈਆਂ। ੧੯ ਨੂੰ ਸਾਰੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ੨੧ ਨੂੰ ਗੁ: ਨਾਨਕਸਰ ਬਿਦਰ ਤੇ ਜਨਵਾੜੇ ਮਾਤਾ ਭਾਗੋ ਦੇ ਅਸਥਾਨ ਦੇ ਦਰਸ਼ਨ ਕੀਤੇ। ਰਾਜਾ ਬਾਲਾਰਾਉ ਤੇ ਰੁਸਤਮਰਾਉ ਮਾਤਾ ਨੂੰ ਗੁਰਾਂ ਦੇ ਹੁਕਮ ਅਨੁਸਾਰ ਨਾਲ ਆਪਣੇ ਪਿੰਡ ਲੈ ਗਏ ਸਨ। ੨੧ ਨੂੰ ਸਚਖੰਡ ਪੁੱਜੇ। ੨੩ ਨੂੰ ਸਚਖੰਡ ਤੇ ਲੰਗਰ ਸਾਹਿਬ ਕਥਾ ਕੀਤੀ ਸਿਰੋਪਾਉ ਦੇਣ ਸਮੇਂ ਫੋਟੋਆਂ ਹੋਈਆਂ। ੨੪ ਨੂੰ ਗੱਡੀ ਤੇ ਔਰੰਗਾਬਾਦ ਨੂੰ ਚੱਲੇ। ਉਥੇ ਪ੍ਰੇਮੀ ਧਿਆਨ ਸਿੰਘ ਪਹਿਲਵਾਨ ਗੁਰਚਰਨ ਸਿੰਘ ਨੇ ਤਨ ਮਨ ਧਨ ਨਾਲ ਸੇਵਾ ਕੀਤੀ। ਜਥੇ ਦਾ ਪ੍ਰਬੰਧ ਕੀਤਾ। ਸਾਰੇ ਸ਼ਹਿਰ ਵਿੱਚ ਜਲੂਸ ਕੱਢਿਆ। ਪੰਜ ਅਖੰਡ ਪਾਠ ਸ਼ਹਿਰ ਦੀ ਸੰਗਤ ਵਲੋਂ ਇਕ ਅਖੰਡ ਪਾਠ ਰਾਮ ਸਿੰਘ ਜੇਠੂਵਾਲ ਦੀ ਮਾਈ ਨਮਿਤ ਸੀ। ੨੭ ਨੂੰ ੬ ਅਖੰਡ ਪਾਠਾਂ ਦੇ ਭੋਗ ਪਾਏ। ਉਪ੍ਰੰਤ ਕਥਾ ਕੀਤੀ। ਸ਼ਾਮ ਨੂੰ ਕਥਾ ਹੋਈ ਫਿਰ ਫੌਜੀਆਂ ਪਾਸ ਕੀਰਤਨ ਤੇ ਕਥਾ ਕੀਤੀ ਕਿ ਸੰਤ ਕਰਮ ਸਿੰਘ ਜੀ ਹੋਤੀ ਮਰਦਾਨ ਤੇ ਸੰਤ ਮੱਘਰ ਸਿੰਘ ਜੀ ਰਾਮ ਗੜ੍ਹ ਫੌਜੀਆਂ 'ਚੋਂ ਪੈਦਾ ਹੋਏ ਸਨ ਫੌਜੀਆਂ ਨੂੰ ਉਨ੍ਹਾਂ ਦੇ ਨਕਸ਼ੇ ਕਦਮ ਤੇ ਚਲਣਾ ਚਾਹੀਦਾ ਹੈ । ੨੮ ਨੂੰ ਔਰੰਗਾਬਾਦ ਤੋਂ ਗੁਰਦੁਆਰਾ ਦਾਦਰ ਬੰਬਈ ਪੁੱਜੇ। ੨੯ ਨੂੰ ਸ਼ਬਦ ਦੀ ਕਥਾ ਤੇ ਸ਼ਾਮ ਨੂੰ ਗੁਰਪ੍ਰਤਾਪ ਦੀ ਕਥਾ ਕੀਤੀ। ਭਾਈ ਦਯਾ ਸਿੰਘ ਤੇ ਜੈਮਲ ਸਿੰਘ ਨੇ ਹਰ ਤਰ੍ਹਾਂ ਦੀ ਸੇਵਾ ਕੀਤੀ।

**ਸੁਲਤਾਨ ਪੁਰ**—੧੯੬੯ ਈ: ਦੇ ਭਿੰਡਰਾਂ ਦੇ ਸਲਾਨਾ ਜੋੜ ਮੇਲ ਤੋਂ ਬਾਦ ਸੇਵਾ ਦੇ **ਪੁੰਜ** ਸ੍ਰੀਮਾਨ ਸੰਤ ਕਰਤਾਰ ਸਿੰਘ ਜੀ ਠੱਟੇ ਟਿੱਬੇ ਵਾਲਿਆਂ ਦੇ ਉਦਮ ਨਾਲ ਸੁਲਤਾਨਪੁਰ ਲੋਧੀ ਵਿਖੇ ਅੱਸੂ ਦੇ ਮਹੀਨੇ ਜੱਥੇ ਦਾ ਪ੍ਰੋਗਰਾਮ ਬਣਿਆ ਦੋਨੋਂ ਸਮੇਂ ਕਥਾ ਕੀਰਤਨ ਦਾ ਪ੍ਰਵਾਹ ਚਲਦਾ ਰਿਹਾ। ਸੰਤ ਕਰਤਾਰ ਸਿੰਘ ਜੀ ਵਲੋਂ ਸੰਗਤਾਂ ਤੇ ਜੱਥੇ ਹਿਤ ਅਤੁੱਟ ਲੰਗਰ ਚਲਦਾ ਰਿਹਾ । ਇਥੋਂ ਅਗਲਾ ਪ੍ਰੋਗਰਾਮ ਕਲਕੱਤੇ ਦਾ ਸੀ। ਕਲਕੱਤਾ ਸੰਤ ਜੀ ਜੱਥੇ ਸਮੇਤ ਰੇਲ ਰਾਹੀਂ ਕਲਕੱਤੇ ਪਹੁੰਚ ਗਏ। ਏਥੇ ਵੱਡੇ ਗੁਰਦੁਆਰੇ ਜਗਤ ਸੁਧਾਰ ਵਿਖੇ ਜੱਥੇ ਦਾ ਉਤਾਰਾ ਹੋਇਆ ਇੱਥੇ ਹੀ ਦੋਨੋਂ ਵਕਤ ਕੀਰਤਨ ਅਤੇ ਕਥਾ ਦਾ ਅੰਮ੍ਰਿਤ ਵਰ੍ਹਦਾ ਰਿਹਾ। ਪ੍ਰਬੰਧਕਾਂ ਤੇ ਸ਼ਹਿਰ ਦੀਆਂ ਹੋਰ ਆਮ ਸੰਗਤਾਂ ਨੇ ਸੇਵਾ ਅਤੇ ਕੀਰਤਨ ਕਥਾ ਦਾ ਅਕਹਿ ਅਨੰਦ ਤੇ ਰਸ ਮਾਣਿਆਂ। ਇਹਨਾਂ ਦਿਨਾਂ ਚ ਵੀ ਜਦ ਕਦੀ ਸੰਤਾਂ ਦਾ ਸ਼ਰੀਰ ਕੁੱਝ ਢਿੱਲਾ ਹੁੰਦਾ ਤਾਂ ਕਥਾ ਗਿਆਨੀ ਮੋਹਣ ਸਿੰਘ ਜੀ ਹੀ ਕਰਦੇ। ਕਲਕੱਤੇ ਦੀਆਂ ਸੰਗਤਾਂ ਆਪ ਜੀ ਦੀ ਆਮਦ ਸੁਣ ਕੇ ਰੋਜ਼ਾਨਾ ਨਾਲੋਂ ਵਧੇਰੇ ਗਿਣਤੀ ਵਿੱਚ ਕਥਾ ਕੀਰਤਨ ਸਮੇਂ ਜੁੜਦੀਆਂ, ਕਿਉਂਕਿ ਇਸ ਤੋਂ

ਪਹਿਲਾਂ ਵੀ ਆਪ ਜੱਥੇ ਸਮੇਤ ਕਈ ਵਾਰ ਦਰਸ਼ਨ ਬਖਸ ਗਏ ਸਨ ਤੇ ਕਥਾ ਰਾਹੀਂ ਸੰਗਤਾਂ ਦੇ ਮਨ ਵਿੱਚ ਆਪਣੇ ਲਈ ਪਿਆਰ, ਪ੍ਰੇਮ ਅਤੇ ਸਰਧਾ ਦਾ ਭਾਵ ਬਿਠਾ ਗਏ ਸਨ।

**ਤਖ਼ਤ ਸ੍ਰੀ ਹਰਿਮੰਦਰ ਪਟਨਾ ਸਾਹਿਬ—**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦਾ ਤਿੰਨ ਸੌ ਸਾਲਾ ਪ੍ਰਕਾਸ਼ ਉਤਸ਼ਵ ਗੁਰਪੁਰਬ ਭਾਰਤ ਭਰ ਵਿੱਚ ਸਭ ਤੋਂ ਵੱਡੀ ਪੱਧਰ ਤੇ ਪਟਨਾ ਸਾਹਿਬ ਵਿਖੇ ਸਤਿਗੁਰਾਂ ਦੇ ਪਰਮ ਪਵਿੱਤ੍ਰ ਜਨਮ ਅਸਥਾਨ ਤਖਤ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧ ਹੇਠ ਮਨਾਉਣ ਦਾ ਪ੍ਰੋਗਰਾਮ ਬਣਾਇਆ ਗਿਆ। ਜਿਸ ਵਿੱਚ ਪੰਥ ਦੇ ਹਰ ਵਰਗ ਅਤੇ ਹਰ ਸੂਬੇ ਦੀਆਂ ਸੰਗਤਾਂ ਅਤੇ ਪੰਥ ਦੀਆਂ ਮਹਾਨ ਸਖਸ਼ੀਅਤਾਂ ਨੂੰ ਪ੍ਰਬੰਧਕ ਕਮੇਟੀ ਵਲੋਂ ਇਸ ਮਹਾਨ ਸਮਾਗਮਾਂ ਵਿੱਚ ਸ਼ਾਮਲ ਹੋਣ ਲਈ ਬੇਨਤੀ ਪੱਤ੍ਰ ਦੇ ਕੇ ਮੁਖੀ ਸੇਵਕ ਭੇਜੇ ਗਏ। ਸੰਤ ਜੀ ਨੂੰ ਵੀ ਜੱਥੇ ਸਮੇਤ ਸ਼ਾਮਲ ਹੋਣ ਲਈ ਅਗਾਊਂ ਹੀ ਬੇਨਤੀ ਪੱਤ੍ਰ ਭੇਜੇ ਗਏ ਸਨ। ਸੁਲਤਾਨਪੁਰ ਲੋਧੀ ਦੇ ਪ੍ਰੋਗਰਾਮ ਸਮੇਂ ਸੰਤ ਕਰਤਾਰ ਸਿੰਘ ਜੀ ਠੱਟੇ ਟਿੱਬੇ ਵਾਲਿਆਂ ਨੇ ਇਸ ਮਹਾਨ ਗੁਰਪੁਰਬ ਸਮੇਂ ਸ਼ਾਮਲ ਹੋਣ ਹਿੱਤ ਆਪ ਪਾਸੋਂ ਪ੍ਰਵਾਨਗੀ ਲੈ ਲਈ ਹੋਈ ਸੀ। ਜਿਸ ਅਨੁਸਾਰ ਆਪ ਗੁਰਪੁਰਬ ਤੋਂ ਕੁਝ ਦਿਨ ਪਹਿਲਾਂ ਹੀ ਕਲਕੱਤੇ ਤੋਂ ਤਖਤ ਸ੍ਰੀ ਹਰਿਮੰਦਰ ਪਟਨਾ ਸਾਹਿਬ ਪਹੁੰਚ ਗਏ। ਕੁਝ ਸਿੰਘ ਭਾਈ ਕਰਤਾਰ ਸਿੰਘ ਜੀ ਪ੍ਰੇਮੀ ਨਾਲ ਜੱਥੇ ਤੋਂ ਪਹਿਲਾਂ ਹੀ ਕਲਕੱਤੇ ਤੋਂ ਪਟਨੇ ਸਾਹਿਬ ਆ ਗਏ ਸਨ। ਜਿਨ੍ਹਾਂ ਨੂੰ ਅਖੰਡ ਪਾਠਾਂ ਦੀ ਸੇਵਾ ਹਿੱਤ ਪ੍ਰਬੰਧਕਾਂ ਨੇ ਰੋਕ ਲਿਆ ਸੀ। ਹੋਰ ਵੀ ਬਹੁਤ ਸਾਰੇ ਸੰਤ ਮਹਾਤਮਾ, ਵਿਦਵਾਨ, ਕਥਾਵਾਚਕ, ਵਿਆਖਿਆਕਾਰ, ਲੈਕਚਰਾਰ, ਬੁਧੀਜੀਵੀ, ਲੀਡਰ, ਨਿਹੰਗਾਂ ਸਿੰਘਾਂ ਦੇ ਸਾਰੇ ਦਲ, ਢਾਡੀ, ਰਾਗੀ, ਕਵੀਸ਼ਰ ਜੱਥੇ, ਪ੍ਰਚਾਰਕ, ਗੁਰਦੁਆਰਾ ਪ੍ਰਬੰਧਕ ਕਮੇਟੀਆਂ ਦੇ ਮੁਖੀ ਤੇ ਭਾਰਤ ਅਤੇ ਵਿਦੇਸ਼ਾਂ ਤੋਂ ਭਾਰੀ ਗਿਣਤੀ ਵਿੱਚ ਸਿੱਖ ਸੰਗਤਾਂ ਪੁਜੀਆਂ ਹੋਈਆਂ ਸਨ। ਦੋਨੋਂ ਵਕਤ ਕਥਾ ਸੰਤ ਜੀ ਮਹਾਰਾਜ ਹੀ ਕਰਦੇ, ਸਾਰੇ ਧਾਰਮਕ ਵਿਅਕਤੀ ਆਪ ਜੀ ਦੀ ਕਥਾ ਸੁਣਕੇ ਬਹੁਤ ਪ੍ਰਭਾਵਤ ਹੁੰਦੇ ਤੇ ਆਪਸੀ ਗੱਲਬਾਤ ਵਿੱਚ ਆਪ ਜੀ ਦੀ ਹਦੋਂ ਵੱਧ ਪ੍ਰਸੰਸਾ ਕਰਦੇ। ਇਸ ਮਹਾਨ ਸਮਾਗਮ ਦੀ ਸਮਾਪਤੀ ਤੇ ਪ੍ਰਤਿਸ਼ਠਤ ਵਿਅਕਤੀਆਂ ਨੂੰ ਤਖਤ ਸਾਹਿਬ ਵੱਲੋਂ ਸਿਰੋਪਾਉ ਬਖਸ਼ਸ਼ ਕੀਤੇ ਗਏ ਤੇ ਸਭ ਦਾ ਪ੍ਰਬੰਧਕਾਂ ਵੱਲੋਂ ਹਾਰਦਿਕ ਧੰਨਵਾਦ ਕੀਤਾ ਗਿਆ। ਸਭ ਤੋਂ ਵੱਧ ਮਾਣ ਤੇ ਸਤਿਕਾਰ ਸੰਤ ਜੀ ਦਾ ਹੋਇਆ, ਪ੍ਰਬੰਧਕਾਂ ਨੇ ਸੇਵਾ ਵਿੱਚਲੀਆਂ ਤਰੁੱਟੀਆਂ ਦੀ ਮੁਆਫ਼ੀ ਮੰਗੀ ਤੇ ਖੁਸ਼ੀ ਖੁਸ਼ੀ ਸਭ ਨੂੰ ਵਿਦਾ ਕੀਤਾ।

**ਤਖਤ ਸ੍ਰੀ ਹਜ਼ੂਰ ਸਾਹਿਬ :—**

ਸ੍ਰੀ ਪਟਨਾ ਸਾਹਿਬ ਤੋਂ ਚੱਲ ਕੇ ਆਪ ਜੱਥੇ ਸਮੇਤ ਤਖਤ ਸ੍ਰੀ ਹਜ਼ੂਰ ਸਾਹਿਬ ਅੱਪੜੇ। ਤਖ਼ਤ ਸਾਹਿਬ ਤੇ ਹੋਰ ਸਾਰੇ ਸਬੰਧਤ ਗੁਰ ਅਸ਼ਥਾਨਾਂ ਦੀ ਯਾਤਰਾ ਕੀਤੀ। ਜੱਥੇ ਦਾ ਉਤਾਰਾ ਗੁ: ਲੰਗਰ ਸਾਹਿਬ ਵਿਖੇ ਹੀ ਕੀਤਾ। ਆਪ ਜੀ ਨੇ ਆਪਣੇ ਵਲੋਂ ੧੦੧ ਅਖੰਡ ਪਾਠ ਕਰਾਉਣ ਲਈ ਸੇਵਾ ਦੀ ਮੂਰਤੀ ਸੰਤ ਬਾਬਾ ਹਰਨਾਮ ਸਿੰਘ ਜੀ ਲੰਗਰ ਸਾਹਿਬ ਵਾਲਿਆਂ ਨੂੰ ਮਾਇਆ ਦਿੱਤੀ। ਜਿਸ ਨਾਲ ਉਨ੍ਹਾਂ ੧੦੧ ਅਖੰਡ ਪਾਠ ਬਾਦ 'ਚ ਕਰਵਾਏ। ਸੰਤ ਜੱਥੇ ਸਮੇਤ ਮੁੜ ਕੇ ਰੇਲ ਰਾਹੀਂ ਪੰਜੋਖਰਾ ਸਾਹਿਬ ਆ ਠਹਿਰੇ। ਬਾਬਾ ਮੇਹਰ ਸਿੰਘ, ਮਾਤਾ ਚਤਰ ਕੌਰ, ਸ: ਪ੍ਰੀਤਮ ਸਿੰਘ, ਜੱਥੇਦਾਰ ਗੁਰਦਿਆਲ ਸਿੰਘ, ਪ੍ਰਤਾਪ ਸਿੰਘ ਜੀ ਖਜਾਨਚੀ, ਨੇ ਪਹਿਲਾਂ ਵਾਂਗ ਹੀ ਬਹੁਤ ਸੇਵਾ ਕੀਤੀ। ਵੈਸਾਖ ਦੇ ਅੰਤ ਵਿਚ ਚੰਡੀਗੜ੍ਹ ਦੇ ਨੇੜੇ ਗੁ: ਨਾਭਾ ਸਾਹਿਬ ਪੁੱਜ ਗਏ ਹਰ ਸਾਲ ਦੀ ਤਰ੍ਹਾਂ ਜੇਠ ਦੀ ਸੰਗਰਾਂਦ ਨੂੰ ੧੦੧ ਅਖੰਡ ਪਾਠ ਅਰੰਭ ਕਰ ਦਿੱਤੇ ਜਿਨ੍ਹਾਂ ਦਾ ਭੋਗ ਡੇਢ ਮਹੀਨੇ ਬਾਦ ਪਿਆ। ਇੱਥੇ ਸੰਤਾਂ ਨੇ ਪੰਜ ਵਾਰ ਇਕ ਸੌ ਇਕ ਅਖੰਡ ਪਾਠਾਂ ਦੀਆਂ ਲੜੀਆਂ ਚਲਾਈਆਂ। ਅੱਧ ਹਾੜ 'ਚ ਦੁਆਬੇ 'ਚ ਗਣੇਸ਼ਪੁਰੇ ਪੁੱਜੇ ਜਿੱਥੇ ਗਿਆਨੀ ਬਲਵੰਤ

ਸਿੰਘ ਜੀ ਲੱਖੋ ਅਤੇ ਉਹਨਾਂ ਦੇ ਭਰਾਤਾ ਭਾਈ ਪ੍ਰੀਤਮ ਸਿੰਘ ਨੇ ਜੱਥੇ ਦੀ ਸੇਵਾ ਲਈ ਅੰਬਾਂ ਦੇ ਬਾਗ ਖਰੀਦੇ ਹੋਏ ਸਨ। ਸਿੰਘਾਂ ਦੀ ਅੰਬਾਂ ਨਾਲ ਬਹੁਤ ਸੇਵਾ ਕੀਤੀ। ਇੱਥੋਂ ਜੱਥਾ ਮਾਹਲਪੁਰ ਆ ਗਿਆ।

**ਹੁਸ਼ਿਆਰਪੁਰ**—ਇੱਥੋਂ ਹੁਸ਼ਿਆਰਪੁਰ ਮਾਡਲ ਟਾਊਨ 'ਚ ਡੇਰਾ ਮਿੱਠਾ ਟਿਵਾਣਾ ਆ ਗਏ, ਸੰਤ ਤਾਰਾ ਸਿੰਘ ਜੀ ਨੇ ਬਹੁਤ ਸੇਵਾ ਕੀਤੀ। ਇਥੇ ਭਾਈ ਤਾਰਾ ਸਿੰਘ ਤੇ ਵਰਿਆਮ ਸਿੰਘ ਪਿੰਡ ਚੱਕੋਵਾਲ ਆ ਕੇ ਮਿਲੇ ਆਪਣੇ ਤੇ ਨਗਰ ਲੈ ਗਏ ਉਥੇ ਸਾਰੀ ਸੰਗਤ ਦੀ ਆਪਣੇ ਪ੍ਰਵਾਰ ਵਲੋਂ ਸੇਵਾ ਕੀਤੀ। ਇਹ ਦੋਨੋਂ ਭਰਾ ਪਿੱਛੋਂ ਲਾਇਲਪੁਰ ਜ਼ਿਲੇ ਦੇ ਸੰਤਾਂ ਦੇ ਪੁਰਾਣੇ ਸਤਿਸੰਗੀ ਸਨ। ਸ੍ਰ: ਗੁਰਦੀਪ ਸਿੰਘ ਜੀ ੬ ਚੱਕ ਲਾਇਲਪੁਰ ਵਾਲੇ ਵੀ ਦਰਸ਼ਨਾਂ ਨੂੰ ਆਏ। ਇਹ ਹੁਣ ਪਿੰਡ ਮਲਾਲਾ ਜ਼ਿਲਾ ਹੁਸ਼ਿਆਰਪੁਰ 'ਚ ਆ ਕੇ ਟਿਕੇ ਹੋਏ ਹਨ। ਚੰਗੇ ਭਜਨੀਕ ਸੰਤ ਸੁਭਾਵ ਤੇ ਕਟੜ ਖਾਲਸੇ ਹਨ। ਸ਼੍ਰੋਮਣੀ ਕਮੇਟੀ ਦੇ ਮੈਂਬਰ, ਤੇ ਐਗਜੈਕਟਿਵ ਮੈਂਬਰ ਵੀ ਰਹਿ ਚੁੱਕੇ ਹਨ। ਸਾਰਾ ਸਾਉਣ ਤੇ ਅੱਧ ਭਾਦਰੋਂ ਤੱਕ ਦੁਆਬੇ 'ਚ ਹੀ ਰਹੇ। ੧੯੬੭ ਈ: ਦੇ ਸਾਲਾਨਾ ਜੋੜ ਮੇਲੇ ਤੇ ਭਿੰਡਰੀਂ ਆਏ।

**ਗੰਗਾ ਨਗਰ**—ਅੱਸੂ ਦੇ ਆਰੰਭ 'ਚ ਗੰਗਾ ਨਗਰ, ਪਹੁੰਚ ਗਏ। ਸ੍ਰ: ਜਵਾਹਰ ਸਿੰਘ ਸਾਰੇ ਜੱਥੇ ਨੂੰ ਆਪਣੇ ਬਾਗ ਵਿਚ ਉਤਾਰਾ ਦੇ ਕੇ ਹਰ ਪ੍ਰਕਾਰ ਦੀ ਸੇਵਾ ਕਰਦੇ ਰਹੇ। ਸੁਬ੍ਹਾ ਦੀ ਕਥਾ ਗੁ: ਸਿੰਘ ਸਭਾ ਤੇ ਸ਼ਾਮ ਦੀ ਕਥਾ ਬਾਗ ਵਿਚ ਹੀ ਕਰਦੇ। ਸ਼ਹਿਰ ਦੇ ਸੇਵਕਾਂ ਵਿਚ ਸ੍ਰ: ਮੱਖਣ ਸਿੰਘ ਠੇਕੇਦਾਰ, ਨਾਮ ਰਸੀਏ ਡਾ: ਅਰਜਨ ਸਿੰਘ, ਸ੍ਰ: ਅਮੋਲਕ ਸਿੰਘ, ਸ੍ਰ: ਗੁਲਾਬ ਸਿੰਘ, ਗਿਆਨੀ ਆਤਮਾ ਸਿੰਘ. ਚੱਕ ਨੰ: ਪ. ਏ, ਟਹਿਲ ਸਿੰਘ ਤੇ ਭਾਈ ਫਕੀਰ ਸਿੰਘ, ਅਤੇ ਪ. ਜ਼ੈਡ ਦੀ ਸੰਗਤ ਮਾਈ ਸਵੰਰਨ ਕੌਰ. ਸ੍ਰ: ਰਸਬੇਗ ਸਿੰਘ, ਭਾਈ ਰਣਬੀਰ ਸਿੰਘ, ਸਾਰੇ ਗੁਰਦੁਆਰਿਆਂ ਦੀਆਂ ਪ੍ਰਬੰਧਕ ਕਮੇਟੀਆਂ ਦੇ ਮੈਂਬਰ ਉਹਨਾਂ ਦੇ ਮੁਖੀ ਪ੍ਰਧਾਨ ਆਦਿ ਸੱਜਣ ਸਾਰੇ ਸ਼ਹਿਰ ਦੇ ਅੱਡ ਅੱਡ ਗੁਰਦੁਆਰਿਆਂ 'ਚ ਪ੍ਰੋਗਰਾਮ ਬਣਾ ਕੇ ਸੰਤਾਂ ਦੀ ਕਥਾ ਦਾ ਅਰਚਰਜ ਆਨੰਦ ਮਾਣਦੇ ਰਹੇ। ਸੰਤਾਂ ਦਾ ਜਦੋਂ ਵੀ ਗੰਗਾ ਨਗਰ ਦਾ ਪ੍ਰੋਗਰਾਮ ਬਣਦਾ ਸੰਤ ਚੰਨਣ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਫਤਿਹ ਸਿੰਘ ਜੀ ਜ਼ਰੂਰ ਹੀ ਮਿਲਣ ਲਈ ਆਉਂਦੇ ਤੇ ਪੰਥਕ ਵਿਚਾਰਾਂ ਤੇ ਧਰਮ ਪ੍ਰਚਾਰ ਸਬੰਧੀ ਸੰਤਾਂ ਤੋਂ ਰਾਇ ਲੈਂਦੇ ਤੇ ਸੰਤਾਂ ਦੇ ਵਿਚਾਰਾਂ ਤੋਂ ਲਾਭ ਉਠਾਉਂਦੇ ਸੰਤਾਂ ਦੀ ਰਾਇ ਦੀ ਸਭ ਤੋਂ ਵਧ ਕਦਰ ਕਰਦੇ ਤੇ ਵਰਤੋਂ ਵਿਚ ਲਿਆਉਂਦੇ।

**ਮੁਕਤਿਸਰ**—ਗੰਗਾ ਨਗਰ ਤੋਂ ਸ੍ਰੀ ਮੁਕਤਸਰ ਸਾਹਿਬ, ਜੱਥਾ ਪੁੱਜਾ। ਕਮੇਟੀ ਦੇ ਪ੍ਰਬੰਧਕਾਂ, ਮੈਨੇਜਰ ਸਾਹਿਬ ਤੇ ਸ਼ਹਿਰ ਦੀਆਂ ਸੰਗਤਾਂ ਦੇ ਉਦਮ ਸਦਕਾ ਸੰਤ ਜੀ ਦਾ ਜੱਥੇ ਸਮੇਤ ਪ੍ਰੋਗਰਾਮ ਬਣਿਆ, ਸ਼ਹਿਰ ਅਤੇ ਇਲਾਕੇ ਦੀਆਂ ਸੰਗਤਾਂ ਕੀਰਤਨ ਅਤੇ ਸੰਤਾਂ ਦੀ ਅੰਮ੍ਰਿਤ ਕਥਾ ਦਾ ਅਲੌਕਿਕ ਅਨੰਦ ਮਾਂਣਦੀਆਂ ਰਹੀਆਂ। ਚੁਫੇਰੇ ਦੇ ਨਗਰਾਂ ਖਾਸ ਕਰਕੇ ਕਬਰ ਵਾਲਾ ਤੇ ਲੱਧੂ ਵਾਲਾ ਦੇ ਪਿੰਡਾਂ ਦੇ ਪ੍ਰੇਮੀ ਸਿੰਘਾਂ ਨੇ ਵਧ ਚੜ੍ਹ ਕੇ ਜੱਥੇ ਦੀ ਹਰ ਪ੍ਰਕਾਰ ਦੀ ਸੇਵਾ ਕੀਤੀ। ਕਥਾ ਕੀਰਤਨ ਰਾਹੀਂ ਆਤਮਿਕ ਸ਼ਾਂਤੀ ਪ੍ਰਾਪਤ ਕੀਤੀ ਤੇ ਅੰਮ੍ਰਿਤ ਪਾਨ ਕਰਕੇ ਕਲਗ਼ੀਧਰ ਪਾਤਸ਼ਾਹ ਜੀ ਦੇ ਲਾਡਲੇ ਸਪੂਤ ਖਾਲਸਾ ਬਣ ਕੇ ਜ਼ਿੰਦਗੀ ਦਾ ਅਸਲ ਮਨੋਰਥ ਪ੍ਰਾਪਤ ਕੀਤਾ।

**ਦਾਉਧਰ**—ਮੁਕਤਿਸਰ ਤੋਂ ਸੰਤ ਜੀ ਜੱਥੇ ਸਮੇਤ ਪਿੰਡ ਦਾਉਧਰ ਪੁੱਜੇ। ਭਾਈ ਪੂਰਨ ਸਿੰਘ, ਭਾਈ ਜਾਗੀਰ ਸਿੰਘ ਤੇ ਭਾਈ ਹਰਦੇਵ ਸਿੰਘ ਦੇ ਉਦਮ ਨਾਲ ਪ੍ਰੋਗਰਾਮ ਬਣਿਆ ਤੇ ਇਨ੍ਹਾਂ ਹੀ ਤਿੰਨਾਂ ਭਰਾਵਾਂ ਨੇ ਬੜੇ ਚਾਅ ਤੇ ਉਤਸ਼ਾਹ ਨਾਲ ਸਿੰਘਾਂ ਦੀ ਹਰ ਤਰ੍ਹਾਂ ਦੀ ਸੇਵਾ ਕੀਤੀ। ਪਿੰਡ ਅਤੇ ਇਲਾਕੇ ਦੀਆਂ ਸੰਗਤਾਂ ਨੇ ਕੀਰਤਨ ਕਥਾ ਦਾ ਵਿਸਮਾਦੀ ਆਨੰਦ ਮਾਣਿਆ ਇੱਥੋਂ ਢੁਡੀਕੇ ਤੇ ਫਿਰ ਮੱਦੋਕੀ ਸਾਲਾਨਾ ਜੋੜ ਮੇਲੇ ਦਾ ਪ੍ਰੋਗਰਾਮ ਬਣਿਆ। ਗਿਆਨੀ ਵੀਰ ਸਿੰਘ ਜੀ ਮਹੰਤ ਗੁਰਦੁਆਰਾ ਗੁਰੂ ਸਰ ਮੱਦੋਕੇ, ਸ੍ਰ: ਰਤਨ ਸਿੰਘ

ਨੰਬਰਦਾਰ, ਸ੍ਰ: ਕਰਤਾਰ ਸਿੰਘ ਸਾਬਕ ਪ੍ਰਧਾਨ, ਸ੍ਰ: ਸਰਦਾਰਾ ਸਿੰਘ ਮੁਖੀ ਆਦਿ ਸਿੰਘਾਂ ਨੇ ਸੇਵਾ ਕਰਕੇ ਜੱਥੇ ਅਤੇ ਸੰਤਾਂ ਦੀ ਪ੍ਰਸੰਨਤਾ ਲਈ ਇੱਥੋਂ ਫਿਰ ਧਰਮ ਕੋਟ ਭਾਈ ਕਿਸ਼ਨ ਸਿੰਘ, ਭਾਈ ਤਾਰਾ ਸਿੰਘ ਤੇ ਭਾਈ ਸੂਵਣ ਸਿੰਘ (ਜੱਥੇ ਦੇ ਸਿੰਘਾਂ) ਤੇ ਭਾਈ ਗੁਰਦੀਪ ਸਿੰਘ ਦੀ ਪ੍ਰੇਰਨਾ ਨਾਲ ਪੁੱਜੇ। ਇਲਾਕੇ ਦੇ ਨਗਰਾਂ ਜਲਾਲਾਬਾਦ, ਕਿਸ਼ਨਪੁਰੇ ਤੇ ਦਾਨੂਵਾਲ ਦੇ ਪ੍ਰੇਮੀ ਸਿੰਘਾਂ ਨੇ ਬਹੁਤ ਸੇਵਾ ਕੀਤੀ ਤੇ ਗੁਰਬਾਣੀ ਦੇ ਕੀਰਤਨ ਅਤੇ ਅੰਮ੍ਰਿਤ ਕਥਾ ਦਾ ਅਕਹ ਰਸ ਮਾਣਿਆ ਤੇ ਜਨਮ ਸਫਲ ਕੀਤਾ। ਇੱਥੋਂ ਭਿੰਡਰੀਂ ਆ ਗਏ ਤੇ ੧੯੬੮ ਈ: ਦਾ ੨੭ ਭਾਦਰੋਂ ਵਾਲਾ ਸਾਲਾਨ੍ਹਾ ਜੋੜ ਮੇਲਾ ਮਨਾਇਆ। ਸ੍ਰੀ ਮਾਨ ਸੰਤ ਕ੍ਰਿਪਾਲ ਸਿੰਘ ਜੀ, ਜੱਥੇਦਾਰ ਜੋਗਿੰਦਰ ਸਿੰਘ ਜੀ ਅਤੇ ਨਗਰ ਦੀ ਸੰਗਤ ਵਲੋਂ ਬਣਾਏ ਪ੍ਰੋਗਰਾਮ ਅਨੁਸਾਰ ਅੱਸੂ ਦੀ ਸੰਗ੍ਰਾਂਦ ਨੂੰ ਪਿੰਡ ਰੋਡੇ (ਜੋਧਪੁਰ) ਵਿਖੇ ਪੁੱਜ ਗਏ। ਦੋ ਮਹੀਨੇ ਇਥੇ ਰਹੇ ਸੰਗਤ ਨੇ ਬਹੁਤ ਰਲ ਕੇ ਸੇਵਾ ਕੀਤੀ ਇਥੇ ਹਰ ਸਾਲ ਨਹੀਂ ਤਾਂ ਦੂਜੇ ਸਾਲ ਜ਼ਰੂਰ ਜੱਥੇ ਦਾ ਪ੍ਰੋਗਰਾਮ ਬਣਦਾ ਸੀ। ਇਸ ਨਗਰ ਦੇ ਬਹੁਤ ਸਿੰਘ ਅੰਮ੍ਰਿਤਧਾਰੀ, ਤਿਆਰ ਬਰ ਤਿਆਰ ਹਨ। ਸ਼ਿਆਮ ਸਿੰਘ, ਬਲਵੰਤ ਸਿੰਘ, ਜੱਥੇਦਾਰ ਭਗਵਾਨ ਸਿੰਘ ਤੇ ਗਿਆਨੀ ਬਿਸ਼ਨ ਸਿੰਘ ਆਦਿ ਮੁਖੀ ਸੇਵਾ 'ਚ ਜੁੱਟੇ ਰਹੇ। ਇੱਥੋਂ ਲੰਡਿਆਣੇ ਛੋਟੇ (ਸ੍ਰੀ ਮਾਨ ਭਾਈ ਕਰਤਾਰ ਸਿੰਘ ਜੀ ਪ੍ਰੇਮੀ ਦੇ ਨਗਰ) ਆ ਗਏ ਗੁਰਦੁਆਰੇ ਦੇ ਮਹੰਤ ਜੱਥੇਦਾਰ ਪ੍ਰਤਾਪ ਸਿੰਘ ਤੇ ਸੰਗਤ ਨੇ ਸੇਵਾ ਕੀਤੀ ਤੇ ਕਥਾ ਕੀਰਤਨ ਸੁਣ ਕੇ ਕ੍ਰਿਤਾਰਥ ਹੋਏ।

**ਧੀਰੇ ਪਤਰੇ**—ਇੱਥੋਂ ਆ ਕੇ ਧੀਰੇ ਪਤ੍ਰੇ ਦੀ ਸੰਗਤ ਲੈ ਗਈ, ਜਿਸ ਵਿਚ ਸਰਵ ਸ੍ਰੀ ਮਾਨ ਗਿਆਨੀ ਮੋਹਣ ਸਿੰਘ ਜੀ, ਭਗਤ ਉਜਾਗਰ ਸਿੰਘ ਜੀ, ਬਾਬੂ ਸਾਉਣ ਸਿੰਘ ਜੀ, ਭਾਈ ਗੁਰਦੀਪ ਸਿੰਘ ਜੀ ਤੇ ਭਾਈ ਦਰਸ਼ਨ ਸਿੰਘ ਜੀ, ਭਾਈ ਜਾਗੀਰ ਸਿੰਘ ਜੀ, ਭਾਈ ਦਾਰਾ ਸਿੰਘ ਜੀ, ਭਾਈ ਗੁਲਾਬ ਸਿੰਘ ਜੀ ਨਗਰ ਦੇ ਸਰਪੰਚ ਸਾਹਿਬ ਆਦਿ ਮੁਖੀ ਸਿੰਘ ਸ਼ਾਮਲ ਸਨ। ਇਸ ਨਗਰ ਵਿਚ ਭਾਈ ਲਾਭ ਸਿੰਘ ਦੇ ਖੇਤ ਵਿਚ ਕੱਚੀ ਕੁਟੀਆ ਪਾ ਕੇ ਗਿਆਨੀ ਮੋਹਣ ਸਿੰਘ ਜੀ ਸਿਮਰਨ ਕਰਨ ਲੱਗੇ। ਭਾਈ ਸੰਤ ਸਿੰਘ ਜੀ ਗੜ੍ਹਵਈ ਰਹੇ। ਇਸ ਨਗਰ 'ਚ ਕਥਾ ਕਰਦੇ ਰਹੇ ਗੁਰਦੁਆਰਾ ਬਣਵਾਇਆ, ਆਪ ਦੀ ਪ੍ਰੇਰਨਾਂ ਨਾਲ ਹੀ ਸੰਤਾਂ ਦੇ ਜੱਥੇ ਦਾ ਪ੍ਰੋਗਰਾਮ ਬਣਿਆ।

**ਪਟਿਆਲੇ**—ਕੁਝ ਦਿਨ ਬਾਦ ਸੰਤਾਂ ਦਾ ਸ਼ਰੀਰ ਢਿੱਲਾ ਹੋ ਜਾਣ ਤੇ ਪਟਿਆਲੇ ਪੁੱਜੇ, ਭਾਈ ਉਪਕਾਰ ਸਿੰਘ ਦੇ ਘਰਠਹਿਰੇ, ਜਦੋਂ ਵੀ ਪਟਿਆਲੇ ਆਉਂਦੇ ਇਹਨਾਂ ਦੇ ਘਰ ਹੀ ਰਹਿੰਦੇ, ਇਹ ਸੰਤਾਂ ਦੀ ਸੇਵਾ ਕਰਕੇ ਖੁਸ਼ੀਆਂ ਤੇ ਅਸ਼ੀਰਵਾਦਾਂ ਲੈਂਦੇ। ਗੁ: ਦੂਖ ਨਿਵਾਰਨ ਸਾਹਿਬ ਦੇ ਹੈਡ ਗ੍ਰੰਥੀ ਗਿਆਨੀ ਪ੍ਰੀਤਮ ਸਿੰਘ ਜੀ ਵੀ ਸੇਵਾ ਵਿਚ ਤਤਪਰ ਰਹਿੰਦੇ ਆਪ ਸੰਤਾਂ ਦੇ ਮੁਖੀ ਵਿਦਿਆਰਥੀਆਂ ਵਿਚੋਂ ਹਨ ਤੇ ਅੱਜ ਕੱਲ ਅਫਰੀਕਾ ਤੋਂ ਇੰਗਲੈਂਡ ਪਹੁੰਚ ਗਏ ਹਨ। ਉਥੇ ਸਭ ਤੋਂ ਵੱਡੀ ਸ੍ਰੀ ਗੁਰੂ ਸਿੰਘ ਸਭਾ ਸਾਊਥਾਲ ਦੇ ਹੈਡ ਗ੍ਰੰਥੀ ਹਨ। ਗੁਰਮਤਿ ਦੇ ਵਿਦਵਾਨ ਤੇ ਗੁਰਬਾਣੀ ਦੇ ਵਿਆਖਿਅਕਾਰ ਹਨ। ਆਏ ਗਏ ਸਿੰਘਾਂ ਦੀ ਸੇਵਾ ਕਰਨ 'ਚ ਖੁਸ਼ੀ ਅਨੁਭਵ ਕਰਦੇ ਹਨ। ਮੈਂ ਵੀ ਜੁਲਾਈ ੧੯੯੦ ਈ: ਤੋਂ ਅਪ੍ਰੈਲ ੧੯੯੧ ਈ: ਤੱਕ ਪ੍ਰਵਾਰ ਸਮੇਤ ਇੰਗਲੈਂਡ ਸਾਢੇ ਨੌ ਮਹੀਨੇ ਰਿਹਾ ਇਸ ਦੌਰਾਨ ਗਿਆਨੀ ਪ੍ਰੀਤਮ ਸਿੰਘ ਜੀ ਸਾਡੀ ਹਰ ਤਰ੍ਹਾਂ ਮਦਦ ਕਰਦੇ ਰਹੇ। ਬਹੁਤ ਮਿਲਾਪੜੇ ਤੇ ਹਰਮਨ ਪਿਆਰੇ ਸੱਜਣ ਪੁਰਸ਼ ਹਨ। ਸੰਤ ਜੀ ਪਟਿਆਲੇ ਤੋਂ ਤੰਦਰੁਸਤ ਹੋ ਕੇ ਧੀਰੇ ਪਤ੍ਰੇ ਦੇ ਪਾਸ ਪਿੰਡ ਹਰੀ ਹਰ ਝੋਕ ਆ ਗਏ ਇਥੇ ਭਾਈ ਦਰਸ਼ਨ ਸਿੰਘ, ਸ੍ਰ: ਅਵਤਾਰ ਸਿੰਘ, ਮਾਈ ਪ੍ਰਤਾਪ ਕੌਰ, ਭਾਈ ਗੁਰਚਰਨ ਸਿੰਘ ਆਦਿ ਨੇ ਸਾਰੀ ਸੰਗਤ ਨਾਲ ਮਿਲ ਕੇ ਬਹੁਤ ਸੇਵਾ ਕੀਤੀ।

**ਭੂਰੇ**—ਮਾਘ ਮਹੀਨੇ ਵਿਚ ਜ਼ਿਲਾ ਅੰਮ੍ਰਿਤਸਰ ਦੇ ਪਿੰਡ ਭੂਰੇ ਪੁਰਾਣੇ (ਜੋ ਭਾਈ ਕਰਤਾਰ ਸਿੰਘ ਗੜ੍ਹਵਈ ਦਾ ਨਗਰ ਹੈ) ਪੁੱਜੇ। ਭਾਈ ਹਰਨਾਮ ਸਿੰਘ, ਭਾਈ ਸ਼ਿੰਗਾਰਾ ਸਿੰਘ, ਭਾਈ ਗੁਰਦੀਪ ਸਿੰਘ ਜੀ ਗ੍ਰੰਥੀ, ਭਾਈ ਗੁਰਦੀਪ ਸਿੰਘ ਦਰਵੇਸ਼, ਭਾਈ ਰਛਪਾਲ ਸਿੰਘ, ਭਾਈ ਸੁਰਜੀਤ ਸਿੰਘ, ਭਾਈ ਕਰਤਾਰ ਸਿੰਘ ਗੜ੍ਹਵਈ ਆਦਿ

ਨੇ ਜੱਥੇ ਦੇ ਸਿੰਘਾਂ ਦੀ ਬਹੁਤ ਸੇਵਾ ਕੀਤੀ। ਇਸ ਨਗਰ ਤੋਂ ਇਲਾਵਾ ਇਲਾਕੇ ਦੇ ਇਰਦ ਗਿਰਦ ਦੇ ਨਗਰਾਂ ਦੀ ਸੰਗਤ ਵੀ ਕਥਾ ਕੀਰਤਨ ਸੁਣਨ ਲਈ ਭਾਰੀ ਗਿਣਤੀ ਵਿਚ ਅਪੜਦੀ ਤੇ ਸੇਵਾ ਕਰਕੇ ਤਨ ਮਨ ਪਵਿੱਤਰ ਕਰਦੀ। ਇੱਥੋਂ ਪੱਟੀ ਦੀ ਸੰਗਤ ਲੈ ਆਈ। ਸੇਵਾ ਸਿਮਰਨ ਕੀਰਤਨ ਅਤੇ ਕਥਾ ਦੇ ਅਦੁੱਤੀ ਨਜ਼ਾਰੇ ਤੱਕ ਤੱਕ ਸੰਗਤਾਂ ਗਦ ਗਦ ਹੋ ਰਹੀਆਂ ਸਨ, ਫਿਰ ਜੱਥਾ ਸਭਰਾਵੀਂ ਪੁੱਜਾ। ਭਾਈ ਬੂੜ ਸਿੰਘ ਤੇ ਭਾਈ ਦਲੀਪ ਸਿੰਘ ਜੋ ਇਸ ਨਗਰ ਦੇ ਸੱਜਣ ਜੱਥੇ 'ਚ ਰਹਿੰਦੇ ਸਨ, ਸੇਵਾ ਕਰਕੇ ਜਨਮ ਸਫਲ ਕੀਤਾ ਤੇ ਸਿੰਘਾਂ ਤੇ ਸੰਤਾਂ ਦੀਆਂ ਖੁਸ਼ੀਆਂ ਲਈਆਂ। ਸੇਵਾ ਦੇ ਪੁੰਜ ਸੰਤ ਤਾਰਾ ਸਿੰਘ ਜੀ ਸਰਹਾਲੀ ਲੈ ਆਏ। ਇਥੇ ਮਾਤਾ ਗੁਰਦੀਪ ਕੌਰ ਜੀ ਨੇ ਬਹੁਤ ਸੇਵਾ ਕੀਤੀ। ਅੱਗੋਂ ਪਿੰਡ ਨੁਸ਼ਹਿਰੇ ਪੁੱਜ ਗਏ। ਸੰਤ ਤੇਜਾ ਸਿੰਘ ਜੱਥੇਦਾਰ ਦੇਵਾ ਸਿੰਘ ਤੇ ਨਗਰ ਦੀ ਸੰਗਤ ਸੇਵਾ ਕਰਕੇ ਕਥਾ ਕੀਰਤਨ ਸੁਣ ਕੇ ਤੇ ਦਰਸ਼ਨ ਕਰਕੇ ਨਿਹਾਲ ਹੋਈ। ਇੱਥੋਂ ਬੋਪਾਰਾਇ ਸਾਲਾਨਾ ਜੋੜ ਮੇਲ ਤੇ ਪੁੱਜੇ ਉਤਾਰਾ ਹਰ ਸਾਲ ਦੀ ਤਰ੍ਹਾਂ ਬਾਬਾ ਸਰਵਣ ਸਿੰਘ ਤੇ ਮਾਤਾ ਦਲੀਪ ਕੌਰ ਦੇ ਘਰ ਹੋਇਆ, ਦੋਹਾਂ ਜੀਆਂ ਨੇ ਰਲ ਕੇ ਸੇਵਾ ਕੀਤੀ ਤੇ ਸੰਤਾਂ ਦੀ ਪ੍ਰਸੰਨਤਾ ਲਈ। ਹਰ ਸਾਲ ਦੀ ਤਰ੍ਹਾਂ ਤਿੰਨ ਦਿਨ ਸੁਬ੍ਹਾ ਦੀ ਕਥਾ ਸੰਤਾਂ ਨੇ ਕੀਤੀ। ਸੰਤਾਂ ਵਲੋਂ ਅਖੀਰਲੇ ਦਿਨ ਮਿਠਿਆਈ ਦਾ ਭੰਡਾਰਾ ਕੀਤਾ ਗਿਆ। ਅਖਾੜੇ ਮੁਨਾਵੇਂ ਹੁੰਦੇ ਹੋਏ ਖਡੂਰ ਸਾਹਿਬ ਪੁੱਜੇ। ਗੋ:ਇੰਦਵਾਲ ਸਿੰਘਾਂ ਨੇ ਚੁਰਾਸੀ ਕੱਟ ੮੪ ਜਪੁਜੀ ਸਾਹਿਬ ਦੇ ਪਾਠ ਤੇ ੮੪ ਇਸ਼ਨਾਨ ਬਾਉਲੀ ਸਾਹਿਬ ਵਿਖੇ ਕੀਤੇ।

**ਅੰਮ੍ਰਿਤਸਰ**–ਬਣੇ ਪ੍ਰੋਗਰਾਮ ਅਨੁਸਾਰ ਵਿਸਾਖੀ ਤੋਂ ਕੁਝ ਦਿਨ ਪਹਿਲਾਂ ਸ੍ਰੀ ਅੰਮ੍ਰਿਤਸਰ ਸਾਹਿਬ ਆ ਗਏ, ਸਿੰਘਾਂ ਦਾ ਉਤਾਰਾ ਸ੍ਰੀ ਗੁਰੂ ਰਾਮਦਾਸ ਨਿਵਾਸ ਵਿਚ ਸੀ ਤੇ ਆਪ ਨੇ ਡੇਰਾ ਬਾਬਾ ਖੜਗ ਸਿੰਘ ਵਿਖੇ ਆਸਣ ਲਾਇਆ। ਦੋਨੋਂ ਸਮੇਂ ਗੁ: ਸ੍ਰੀ ਮੰਜੀ ਸਾਹਿਬ ਵਿਖੇ ਆਪ ਸੰਗਤਾਂ ਨੂੰ ਅੰਮ੍ਰਿਤ ਵੇਲੇ ਮਹਾਂਵਾਕ ਤੇ ਸ਼ਾਮ ਨੂੰ ਇਤਿਹਾਸ ਦੀ ਕਥਾ ਸੁਣਾ ਕੇ ਕ੍ਰਿਤਾਰਥ ਕਰਦੇ ਰਹੇ। ਆਪ ਦਾ ਨਾਮ ਸੁਣ ਕੇ ਸ਼ਹਿਰ ਦੀਆਂ ਸੰਗਤਾਂ ਭਾਰੀ ਗਿਣਤੀ ਵਿਚ ਕਥਾ ਸੁਣਨ ਲਈ ਜੁੜਦੀਆਂ ਸਨ ਸੰਗਤਾਂ ਵਲੋਂ ਲੰਗਰ ਹੁੰਦੇ ਤੇ ਹੋਰ ਹਰ ਪ੍ਰਕਾਰ ਦੀ ਸੇਵਾ ਹੁੰਦੀ ਰਹੀ। ਆਪ ਪਹਿਲੋਂ ਤੋਂ ਹੀ ਖੁੱਲ੍ਹੇ ਪਲੰਘਾਂ ਤੇ ਬਿਰਾਜ ਕੇ ਪ੍ਰਸੰਨ ਹੁੰਦੇ। ਮੇਰੇ ਇਥੇ ਆਉਣ ਉਪਰੰਤ ਜਦ ਪਹਿਲੀ ਵਾਰ ਸੰਤ ਜੀ ਦਾਸ ਦੇ ਘਰ ਆਏ ਤਾਂ ਜਿਸ ਪਲੰਘ ਤੇ ਦਾਸ ਦੇ ਘਰ ਬਿਰਾਜੇ। ਖੁੱਲ੍ਹਾ ਪਲੰਘ ਦੇਖ ਕੇ ਕਹਿਣ ਲੱਗੇ ਆਹ ਪਲੰਘ ਪੂਰਾ ਖੁੱਲ੍ਹਾ ਸਾਡੇ ਪਸੰਦ ਹੈ। ਮੈਂ ਬੇਨਤੀ ਕੀਤੀ ਮਹਾਰਾਜ ਜੀ ਇਹ ਸਭ ਆਪ ਜੀ ਦੀ ਹੀ ਬਖਸ਼ਸ਼ ਹੈ, ਆਪ ਲਈ ਇਹ ਪਲੰਘ ਡੇਰੇ ਭੇਜ ਦੇਂਦੇ ਹਾਂ। ਸੰਤਾਂ ਦੀ ਪ੍ਰਵਾਨਗੀ ਤੇ ਸਿੰਘ ਸਾਫ ਕਰਕੇ ਨਿਵਾਰ ਕਸ ਕੇ ਲੈ ਗਏ, ਫਿਰ ਜਦੋਂ ਵੀ ਅੰਮ੍ਰਿਤਸਰ ਆਉਂਦੇ ਤੇ ਉਦੋਂ ਹੀ ਆਉਂਦਿਆਂ ਸਾਰ ਹੁਕਮ ਕਰਦੇ ਕਿ ਸਿੰਘ ਸਾਹਿਬ ਦੇ ਘਰੋਂ ਪਲੰਘ ਲਿਆਉ। ਭਾਈ ਕਰਤਾਰ ਸਿੰਘ ਗੜਵਈ ਤੇ ਦੋ ਤਿੰਨ ਸਿੰਘ ਹੋਰ ਆਉਂਦੇ ਤੇ ਲੈ ਜਾਂਦੇ ਜਿਨ੍ਹਾਂ ਚਿਰ ਰਹਿੰਦੇ ਇਸੇ ਪਲੰਘ ਤੇ ਬਿਰਾਜਦੇ। ਜਾਣ ਤੋਂ ਪਹਿਲਾਂ ਸਿੰਘਾਂ ਹੱਥ ਵਾਪਸ ਘਰ ਭੇਜ ਦੇਂਦੇ। ਇਸ ਵਾਰ ਵੀ ਏਵੇਂ ਹੀ ਕੀਤਾ। ਸਾਲ ਬਾਦ ਜਦ ਵੀ ਜੱਥਾ ਆਉਂਦਾ ਇਕ ਭੰਡਾਰਾ ਜਲੇਬੀਆਂ ਦਾ ਦਾਸ ਵਲੋਂ ਤੇ ਇਕ ਲੰਗਰ ਗਿਆਨੀ ਕਪੂਰ ਸਿੰਘ ਜੀ 'ਬਰਾੜ' ਗ੍ਰੰਥੀ ਸ੍ਰੀ ਦਰਬਾਰ ਸਾਹਿਬ ਵਲੋਂ ਜ਼ਰੂਰ ਹੁੰਦਾ। ਇਸ ਵਾਰ ਦਾਸ ਦੇ ਘਰ ੩ ਵਿਸਾਖ ਦੁਪਹਿਰ ਨੂੰ ਭੰਡਾਰ ਸੀ।

**ਸੰਤਾਂ ਨਾਲ ਆਪਰੀ ਬਚਨ ਬਿਲਾਸ :–**

ਸੰਤ ਬਾਬਾ ਖੜਗ ਸਿੰਘ ਜੀ ਦੇ ਡੇਰੇ ਸ਼ਾਮ ਦੇ ੮ ਕੁ ਵਜੇ ਪ੍ਰਵਾਰ ਸਮੇਤ ਸੰਤਾਂ ਦੇ ਦਰਸ਼ਨਾਂ ਹਿੱਤ ਦਾਸ ਤੇ ਗਿਆਨੀ ਕਪੂਰ ਸਿੰਘ ਜੀ ਬਰਾੜ ਪੁੱਜੇ। ਫਤਿਹ ਬੁਲਾ ਕੇ ਬੈਠ ਗਏ। ਸਾਨੂੰ ਦੋਹਾਂ ਨੂੰ ਇਕੱਠੇ ਦੇਖ ਕੇ ਬਹੁਤ ਖੁਸ਼ ਹੋਏ। ਹੋਰ ਪਲੰਘ ਮੰਗਵਾ ਕੇ ਆਸਣ ਵਿਛਾ ਕੇ ਬਿਠਾਇਆ ਭੰਡਾਰੇ ਦੇ ਸਬੰਧ ਵਿਚ

ਇਕ ਦਸਤਾਰ ਦੇ ੨੫) ਦਾਸ ਦੇ ਭੁਝੰਗੀ ਮਨਮੋਹਨ ਸਿੰਘ ਨੇ ਸੰਤਾਂ ਨੂੰ ਭੇਟ ਕੀਤੇ, ਨਾਲ ਹੀ ਦਾਸ ਦੀ ਸਿੰਘਣੀ ਗਿਆਨਜੀਤ ਕੌਰ ਨੇ ਵੀ ਨਮਸਕਾਰ ਕਰਕੇ ਫਤਿਹ ਬੁਲਾਈ ਤਾਂ ਸੰਤਾਂ ਨੇ ੨੫) ਭੁਝੰਗੀ ਦੀ ਜੇਬ 'ਚ ਬਦੋ ਬਦੀ ਪਾ ਦਿੱਤੇ ਤੇ ਦਸਤਾਰ ਉਸ ਦੇ ਸਿਰ ਤੇ ਰੱਖ ਕੇ ਕਹਿਣ ਲੱਗੇ ਇਹ ਸਾਡੇ ਵੱਲੋਂ ਭੁਝੰਗੀ ਨੂੰ ਸਿਰੋਪਾਉ ਸਮਝਣਾ। ਫਿਰ ਜੱਥੇ 'ਚ ਪੜ੍ਹਨ ਸਮੇਂ ਦੀਆਂ ਗੱਲਾਂ ਚੱਲ ਪਈਆਂ। "ਬਰਾੜ" ਜੀ ਨੇ ਕਿਹਾ ਮਹਾਰਾਜ ਜਦ ਆਪ ਦੇ ਹਜ਼ੂਰ, ਜੱਥੇ 'ਚ ਪੜ੍ਹਦੇ ਸਾਂ ਤਾਂ ਮਨ ਬੜੀਆਂ ਚੜ੍ਹਦੀਆਂ ਕਲਾਂ 'ਚ ਰਹਿੰਦਾ ਸੀ। ਹੁਣ ਉਸ ਤਰ੍ਹਾਂ ਸਦਾ ਨਹੀਂ ਰਹਿੰਦਾ। ਆਪ ਨੇ ਫੁਰਮਾਇਆ ਸੰਗਤ 'ਚ ਰਹਿਣ ਸਮੇਂ ਸੰਗਤ ਦਾ ਪ੍ਰਭਾਵ ਹਰ ਵਕਤ ਕਥਾ ਕੀਰਤਨ ਸਿਮਰਨ ਗੁਰਬਾਣੀ, ਦੇ ਅਰਥ ਵੀਚਾਰ ਤੇ ਇਤਿਹਾਸ ਦੀਆਂ ਘਟਨਾਵਾਂ ਸੁਣਨ ਪੜ੍ਹਨ ਦਾ ਸਦਕਾ ਮਨ ਨੂੰ ਹੋਰ ਕੋਈ ਸੰਕਲਪ ਕਰਨ ਦਾ ਸਮਾਂ ਹੀ ਨਹੀਂ ਮਿਲਦਾ ਇਸ ਲਈ ਮਨ ਗੁਰਮਤਿ ਦੀ ਰੰਗਣ ਵਿਚ ਸਦਾ ਰੰਗਿਆ ਰਹਿਣ ਕਰਕੇ ਚੜ੍ਹਦੀ ਕਲਾ ਦਾ ਵਾਸੀ ਬਣਿਆ ਰਹਿੰਦਾ ਹੈ।

ਫਿਰ ਬਰਾੜ ਜੀ ਨੇ ਕਿਹਾ ਮਹਾਰਾਜ ਇਕ ਹੋਰ ਪ੍ਰਸ਼ਨ ਹੈ ਕਿ ਤੁਹਾਡੇ ਸਰੀਰ ਨੂੰ ਜੋ ਇਹ ਬੀਮਾਰੀ ਚਿੰਬੜੀ ਹੋਈ ਹੈ ਸਾਨੂੰ ਬੜੀ ਚਿੰਤਾ ਰਹਿੰਦੀ ਹੈ। ਲੋਕ ਕਹਿੰਦੇ ਹਨ ਕਿ ਸੰਤ ਨਾਮ ਬਾਣੀ ਦੇ ਰਸੀਏ ਤੇ ਬ੍ਰਹਮ ਗਿਆਨੀ ਹੁੰਦੇ ਹੋਏ ਫਿਰ ਵੀ ਬੀਮਾਰ ਰਹਿੰਦੇ ਹਨ ਕੀ ਕਾਰਨ ਹੈ ਨਾਮ ਜਪਣ ਵਾਲਿਆਂ ਦੇ ਨੇੜੇ ਤਾਂ ਰੋਗ ਸੋਗ ਦੁੱਖ ਆਦਿ ਫਟਕ ਨਹੀਂ ਸਕਦੇ, 'ਰੋਗ ਸੋਗ ਦੂਖ ਜ਼ਰਾ ਮਰਾ ਹਰਿਜਨਹਿ ਨਹੀਂ ਨਿਕਟਾਨੀ' ਤਾਂ ਸੰਤ ਹੱਸ ਕੇ ਕਹਿਣ ਲੱਗੇ "ਬਰਾੜਾ" ਲੋਕ ਕਹਿੰਦੇ ਹਨ ਕਿ ਤੂੰ ਕਹਿੰਦਾ ਹੈਂ, ਗੰਭੀਰ ਹੋ ਕੇ, ਕਹਿਣ ਲੱਗੇ ਬੀਮਾਰੀ ਤਾਂ ਸਰੀਰ ਦਾ ਧਰਮ ਹੈ। ਸਾਡੀ ਆਤਮਾ ਤਾਂ ਉੱਨੇ ਹੀ ਰਸ ਵਿਚ ਰਹਿੰਦੀ ਹੈ ਜਿੰਨੇ ਰਸ ਵਿਚ ਤੰਦਰੁਸਤੀ ਸਮੇਂ ਸੀ। ਦੁਖੁ ਸੁਖੁ ਦੋਨੋਂ ਸਮ ਕਰਿ ਜਾਨੈ ਦੀ ਅਵੱਸਥਾ ਬਣੀ ਰਹਿੰਦੀ ਹੈ। ਮਨ ਅਨੰਦ 'ਚ ਗਦ ਗਦ ਰਹਿੰਦਾ ਹੈ, ਸੋਗ ਤੇ ਚਿੰਤਾ ਦਾ ਤਾਂ ਨਾਮ ਨਿਸ਼ਾਨ ਹੀ ਨਹੀਂ ਹੈ। ਇਕ ਰਸ ਖੁਸ਼ੀ ਤੇ ਖੇੜਾ ਬਣਿਆ ਰਹਿੰਦਾ ਹੈ। ਲੋਕਾਂ ਦੇ ਕਹਿਣ ਦੀ ਕੀ ਗੱਲ ਹੈ ਕਲ੍ਹ ਨੂੰ ਜਦ ਅਸੀਂ ਸਰੀਰ ਛੱਡ ਗਏ ਤਾਂ ਲੋਕ ਕਹਿਣਗੇ ਕਿ ਸਰੀਰ ਕਿਉਂ ਛੱਡ ਗਏ। ਇਹ ਇਸ਼ਾਰਾ ਸੀ ਜਿਸ ਨੂੰ ਅਸੀਂ ਦੋਹਾਂ ਨੇ ਉਦੋਂ ਤਾਂ ਨਾ ਸਮਝਿਆ ਪਰ ਜਦ ੧੫ ਹਾੜ ਨੂੰ ਅੰਮ੍ਰਿਤਸਰ ੨੪ ਮੀਲ ਦੂਰ ਮਹਿਤੇ ਪਿੰਡ ਵਿਚ ਆਪ ਆਪਣਾ ਪੰਜ ਭੌਤਕ ਸਰੀਰ ਤਿਆਗ ਗਏ ਤਾਂ ਸਾਨੂੰ ਸੰਤਾਂ ਦੇ ਉਹ ਸ਼ਬਦ ਚੇਤੇ ਆਏ ਕਿ ਕਲ੍ਹ ਨੂੰ ਜਦ ਅਸੀਂ ਸਰੀਰ ਛੱਡ ਗਏ ਤਾਂ ਲੋਕ ਕਹਿਣਗੇ ਕਿ ਸਰੀਰ ਕਿਉਂ ਛੱਡ ਗਏ ਇਨ੍ਹਾਂ ਸ਼ਬਦਾਂ ਦਾ ਗੁਹਜ ਭਾਵ ਸਾਡੇ ਸਾਹਮਣੇ ਪ੍ਰਗਟ ਹੋਇਆ। ੧੦ ਵਜੇ ਰਾਤ ਤਕ ਬੜੇ ਹੱਸ ਹੱਸ ਕੇ ਬਚਨ ਸੁਣਾਂਦੇ ਰਹੇ ਮਿਹਰਾਂ ਤੇ ਬਖਸ਼ਸ਼ਾਂ ਕਰਦੇ ਰਹੇ ਤੇ ਵਰ-ਦਾਨ ਵੀ ਦੇਂਦੇ ਰਹੇ। ਫੁਰਮਾਉਣ ਲੱਗੇ ਕਿ ਇਹ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਬਾਬਾ ਬੁੱਢਾ ਜੀ ਅਤੇ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਗੱਦੀ ਹੈ ਜਿਸ ਉਪਰ ਤੁਹਾਨੂੰ ਸਤਿਗੁਰਾਂ ਨੇ ਬੈਠਾਇਆ ਹੈ। ਉਹਨਾਂ ਦੇ ਨਕਸ਼ੇ ਕਦਮ ਤੇ ਚਲਣਾ, ਇਸ ਪਦਵੀ ਦਾ ਸਤਿਕਾਰ ਕਾਇਮ ਰਖਣਾ, ਸਾਹ ਸਾਹ ਵਾਹਿਗੁਰੂ ਮੰਤ੍ਰ ਦਾ ਸਿਮਰਨ ਕਰਨਾ। ਰਹਿਤ 'ਚ ਪ੍ਰਪੱਕ ਰਹਿਣਾ ਪੰਥ ਦੇ ਭਲੇ ਲਈ ਅਰਦਾਸ ਕਰਨੀ। ਸੰਤ ਜੀ ਨੇ ਫੁਰਮਾਇਆ ਕਿ ਕਮੇਟੀ ਵਾਲਿਆਂ ਨੇ ਮੈਨੂੰ ਹੈਡ ਗ੍ਰੰਥੀ ਦੀ ਸੇਵਾ ਦੀ ਪੇਸ਼ਕਸ਼ ਕੀਤੀ ਸੀ ਅਸਾਂ ਇਹ ਆਪਣੀ ਸੇਵਾ ਤੁਹਾਨੂੰ ਮਹਾਰਾਜ ਤੋਂ ਦੁਆਈ ਹੈ। ਤਕੜੇ ਹੋ ਕੇ ਇਸ ਸੇਵਾ ਨੂੰ ਨਿਭਾਉਣਾ ਗੁਰੂ ਤੁਹਾਡੇ ਅੰਗ ਸੰਗ ਰਹਿਣਗੇ। ਸਾਡੀ ਤੁਹਾਡੇ ਉਪਰ ਬਹੁਤ ਖੁਸ਼ੀ ਹੈ। ਤੁਸਾਂ ਸਾਡਾ ਬਚਨ ਮੰਨ ਕੇ ਇਹ ਗੁਰੂ ਦੀ ਸੇਵਾ ਸੰਭਾਲੀ ਹੈ। ਮੇਰੀ ਅਰਦਾਸ ਹੈ ਕਿ ਸਤਿਗੁਰ ਦੀ ਮਿਹਰ ਦਾ ਹੱਥ ਤੁਹਾਡੇ ਸੀਸ ਉਪਰ ਸਦਾ ਰਹੇ।

**ਤਰਤ ਤਾਰਨ**—ਅੰਮ੍ਰਿਤਸਰ ਦੇ ਪ੍ਰੋਗਰਾਮ ਬਾਅਦ ਇਕ ਮਹੀਨਾ ਸ੍ਰੀ ਤਰਨ ਤਾਰਨ ਸਾਹਿਬ ਜੱਥੇ ਸਮੇਤ ਰਹੇ। ਫਿਰ ਭਾਈ ਮੇਵਾ ਸਿੰਘ ਜੀ ਦੀ ਬੇਨਤੀ ਮੰਨ ਕੇ ਨੰਗਲੀ ਆ ਗਏ। ਇਥੇ ਸਿੰਘਾਂ ਦਾ ਉਤਾਰਾ ਮਾਸਟਰ ਗੁਰਬਚਨ ਸਿੰਘ ਦੇ ਘਰ ਸੀ। ਕਥਾ ਕੀਰਤਨ ਦਾ ਅਦਭੁਤ ਅਨੰਦ ਸੰਗਤਾਂ ਮਾਨਦੀਆਂ ਰਹੀਆਂ।

**ਮਹਿਤਾ**—ਭਾਈ ਦਲੀਪ ਸਿੰਘ ਜੀ ਸ਼ਾਹ ਤੇ ਉਨ੍ਹਾਂ ਦੇ ਸਪੁੱਤਰ ਭਾਈ ਸੰਤ ਸਿੰਘ ਜੀ ਵਲੋਂ ਬਣਾਏ ਪ੍ਰੋਗਰਾਮ ਅਨੁਸਾਰ ੧੦ ਹਾੜ ਨੂੰ ਪਿੰਡ ਮਹਿਤੇ ਜੱਥਾ ਪਹੁੰਚ ਗਿਆ। ਸੰਤਾਂ ਦਾ ਉਤਾਰਾ ਬਾਬਾ ਭਾਨ ਸਿੰਘ ਦੇ ਚੁਬਾਰੇ 'ਚ ਕਰਾਇਆ ਗਿਆ। ਇਹਨਾਂ ਦਿਨਾਂ 'ਚ ਸਤਿਕਾਰ ਯੋਗ ਸੰਤ ਜੀ ਦਾ ਸਰੀਰ ਕੁਝ ਢਿੱਲਾ ਸੀ ਪਰ ਫਿਰ ਵੀ ਰੋਜ਼ਾਨਾ ਦੇ ਪ੍ਰੋਗਰਾਮ ਇਸ਼ਨਾਨ, ਭਜਨ ਸਿਮਰਨ, ਨਿਤਨੇਮ ਤੇ ਕਥਾ ਕਰਨ 'ਚ ਕੋਈ ਵਿਘਨ ਨਹੀਂ ਪਿਆ। ਭਾਵੇਂ ਤਿੰਨ ਸੰਥਾ ਕਥਾ ਆਪ ਰੋਜ਼ ਕਰਦੇ। ਇਕ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ, ਦੂਜੀ ਦਸਮ ਗਰੰਥ ਦੀ ਅਤੇ ਤੀਜੀ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ। ਇਹ ਤਿੰਨੇ ਕਥਾ ਸੰਗਤ ਵੀ ਸੁਣਦੀ ਤੇ ਵਿਦਿਆਰਥੀ ਸੰਥਾ ਦੇ ਰੂਪ ਵਿਚ ਸੁਣ ਕੇ ਬਾਅਦ 'ਚ ਵਿਚਾਰਦੇ ਅਤੇ ਜ਼ਰੂਰੀ ਨੋਟ ਕਾਪੀਆਂ ਤੇ ਉਤਾਰ ਲੈਂਦੇ। ੧੩ ਤੇ ੧੪ ਹਾੜ ਦੀ ਦਰਮਿਆਨੀ ਰਾਤ ਨੂੰ ਬਲੱਡ ਪ੍ਰੈਸ਼ਰ (ਖੂਨ ਦਾ ਦਬਾ) ਤੇ ਸਾਹ ਦਾ ਬੜਾ ਸਖ਼ਤ ਦੌਰਾ ਪਿਆ। ਪਰ ਇਸ ਬੀਮਾਰੀ ਦੀ ਰੋਕ ਥਾਮ ਲਈ ਡਾਕਟਰਾਂ ਵਲੋਂ ਦਸਿਆ ਡੇਰੀ ਫਾਈਲਾਇਨ ਦਾ ਟੀਕਾ ਲਗਾਇਆ ਤੇ ਕੁਝ ਗੋਲੀਆਂ ਦਿੱਤੀਆਂ ਜਿਨ੍ਹਾਂ ਨਾਲ ਤੜਕ ਸਾਰ ਅਰਾਮ ਆ ਗਿਆ। ੧੪ ਹਾੜ ਦੇ ਅੰਮ੍ਰਿਤ ਵੇਲੇ ਇਸ਼ਨਾਨ ਤੇ ਨਿਤਨੇਮ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕੀਤੀ। ਇਹ ਸੰਤਾਂ ਦੀ ਆਖਰੀ ਕਥਾ ਸੀ। ੧੧੮੭ ਪੰਨੇ ਤੇ ਬਸੰਤ ਰਾਗ ਦੀ ਮਹਲੇ ਪਹਿਲੇ ਦੀ ਪਹਿਲੀ ਅਸਟਪਦੀ, ਬਸੰਤ ਮਹਲਾ ੧ ਦੀ ਬੜੀ ਰਸ ਭਰਪੂਰ ਕਥਾ ਕੀਤੀ।

ਫਿਰ ਹਰ ਰੋਜ਼ ਦੀ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਬੈਠ ਕੇ ਪਾਠੀ ਸਿੰਘ ਤੋਂ ਪਾਠ ਸੁਣਿਆ। ਕੁਝ ਪਾਠ ਆਪ ਕੀਤਾ। ਉਪਰੰਤ ਦਸਮ ਗਰੰਥ ਦੀ ਸੰਥਾ ਕੀਤੀ। ਦੋ ਸੌ ਅਠੱਤਰਵੇਂ (੨੭੮ਵੇਂ) ਚਰਿੱਤ੍ਰ ਤੱਕ ਸੰਥਾ ਪੂਰੀ ਹੋਈ। ਦੁਪਹਿਰ ਦਾ ਪ੍ਰਸ਼ਾਦਾ ਛਕਿਆ ਉਸ ਦਿਨ ਸ਼ਾਹ ਦਲੀਪ ਸਿੰਘ ਜੀ ਹੋਰਾਂ ਵਲੋਂ ਲੰਗਰ ਸੀ। ਅੰਬ ਵੀ ਬੜੇ ਖੁਸ਼ ਹੋ ਕੇ ਛਕੇ ਫਿਰ ਅਰਾਮ ਲਈ ਪਲੰਘ ਤੇ ਬਿਰਾਜ ਗਏ। ਸਮੇਂ ਸਿਰ ਉਠ ਕੇ ਇਸ਼ਨਾਨ ਕਰਕੇ ਸ਼ਾਮ ਦੀ ਕਥਾ ਲਈ ਸੰਗਤ ਵਿਚ ਪਹੁੰਚ ਗਏ। ਸ੍ਰੀ ਗੁਰਪ੍ਰਤਾਪ ਸੂਰਜ ਗਰੰਥ ਵਿਚ ਦਸਮ ਪਾਤਸ਼ਾਹ ਜੀ ਦੇ ਵਿਆਹ ਦੀ ਕਥਾ ਸੰਗਤਾਂ ਨੂੰ ਬੜੇ ਪਿਆਰ ਨਾਲ ਸੁਣਾਈ ਅੱਜ ਰੋਜ਼ਾਨਾ ਨਾਲੋਂ ਕਥਾ ਤੇ ਵਧ ਸਮਾਂ ਲਾਇਆ। ਇਸ ਵੱਧ ਸਮੇਂ ਦੇ ਭੇਦ ਨੂੰ ਕੋਈ ਵੀ ਸਿੰਘ ਸਮਝ ਨਾ ਸਕਿਆ ਪਰ ਅਗਲੇ ਸਵੇਰ ਇਹ ਭੇਦ ਖੁੱਲਿਆ।

ਸ਼ਾਮ ਦੇ ਨਿਤਨੇਮ ਉਪਰੰਤ ਰਹਿਰਾਸ ਦਾ ਪਾਠ ਸੁਣਿਆ ਅਰਦਾਸ ਕੀਤੀ ਤੇ ਕੁਝ ਕੁ ਦੁੱਧ ਛਕਿਆ। ੧੧ ਵਜੇ ਸੌਣ ਦਾ ਸਮਾਂ ਹੋਣ ਤੇ ਖੁਦ ਸੋਹਿਲੇ ਦਾ ਪਾਠ ਤੇ ਸੰਖੇਪ ਅਰਦਾਸ ਆਪ ਕਰਕੇ ਵਾਹਿਗੁਰੂ ਵਾਹਿਗੁਰੂ ਜਪਦੇ ਬਿਰਾਜ ਗਏ। ਸਿੰਘ ਆਪੋ ਆਪਣੇ ਆਸਣਾਂ ਤੇ ਜਾ ਬਿਰਾਜੇ।

## ਸੱਚ ਖੰਡ ਗਮਨ

੧੪ ਹਾੜ ਸ਼ੁਕਰਵਾਰ ਦੀ ਰਾਤ ਦੇ ਲਗ ਭਗ ੧੨ ਕੁ ਵਜੇ ਅਨ੍ਹੇਰੀ ਆਈ ਤੇ ਕੁਝ ਕਣੀਆਂ ਵੀ ਡਿਗਣ ਲਗ ਪਈਆਂ ਸੇਵਾਦਾਰਾਂ ਨੇ ਪਲੰਘ ਡਿਓੜੀ ਦੇ ਅੰਦਰ ਕਰ ਦਿੱਤਾ। ਸਵਾ ਕੁ ਬਾਰਾਂ ਵਜੇ ਅਨ੍ਹੇਰੀ ਨਾਲ ਮਿੱਟੀ ਘੱਟਾ ਅੰਦਰ ਚਲੇ ਜਾਣ ਕਾਰਨ ਤੇਜ ਸਾਹ ਦਾ ਸਖਤ ਦੌਰਾ ਸ਼ੁਰੂ ਹੋ ਗਿਆ। ਡਾਕਟਰਾਂ ਵਲੋਂ ਤਜਵੀਜ ਕੀਤੀਆਂ ਗੋਲੀਆਂ ਦਿੱਤੀਆਂ ਪਰ ਜਦ ਅਰਾਮ ਨ ਆਇਆ ਤਾਂ ਡਾਕਟਰਾਂ ਵਲੋਂ ਦੱਸਿਆ ਹੋਇਆ ਉਹੋ ਹੀ ਡੇਰੀ ਫਾਈਲਾਈਨ ਦਾ ਟੀਕਾ ਲਾ ਦਿੱਤਾ ਗਿਆ। ਜਦ ਦੌਰਾ ਨਾਂ ਰੁਕਿਆ ਤਾਂ ੧ ਵਜੇ ਦੇ ਲਗਭਗ ਦੂਜਾ ਟੀਕਾ ਲਾ ਦਿੱਤਾ। ਡਾਕਟਰਾਂ ਦੀ ਹਦਾਇਤ ਸੀ ਕਿ ਦੂਜਾ ਟੀਕਾ ਘਟੋ ਘੱਟ ਦੋ ਘੰਟੇ ਤੋਂ ਪਹਿਲਾਂ ਨਹੀਂ ਲਾਉਣਾ ਪਰ ਦੂਜਾ ਟੀਕਾ ਅੱਧੇ ਘੰਟੇ ਬਾਅਦ ਹੀ ਤਕਲੀਫ਼ ਨੂੰ ਮੁਖ ਰੱਖ ਕੇ ਲਾ ਦਿੱਤਾ ਗਿਆ।

ਜਦ ਡੇਢ ਵਜੇ ਦੌਰਾ ਹੋਰ ਤੇਜ਼ ਹੋਇਆ ਤੇ ਸੰਤ ਜੀ ਨੂੰ ਜੋ ਆਪਣੇ ਸਰੀਰ ਦੇ ਅੰਤ ਸਮੇਂ ਦਾ ਤਾਂ ਪਹਿਲੋਂ ਹੀ ਅਨਭਵ ਸੀ ਹਜ਼ੂਰੀ ਸੇਵਕਾਂ ਨੂੰ ਕਹਿਣ ਲੱਗੇ ਸਰੀਰ ਬੇ ਕਾਬੂ ਹੁੰਦਾ ਜਾ ਰਿਹਾ ਹੈ। ਜੱਥੇ ਦੇ ਸਾਰੇ ਸਿੰਘਾਂ ਨੂੰ ਬੁਲਾਉ। ਸਿੰਘਾਂ ਦੇ ਦਰਸ਼ਨ ਕਰ ਲਈਏ ਤੇ ਅੰਤਮ ਫਤਹ ਬੁਲਾ ਲਈਏ। ਸਿੰਘ ਅਨ੍ਹੇਰੀ ਮੀਂਹ ਤੇ ਸੰਤ ਜੀ ਦੀ ਬੀਮਾਰੀ ਦੇ ਦੌਰੇ ਕਾਰਨ ਕੁਝ ਪਲੰਘ ਦੇ ਲਾਗੇ ਸਨ ਕੁਝ ਆਪਣੇ ਆਸਨਾ ਤੇ ਜਾ ਕੇ ਬਿਰਾਜ ਗਏ ਸਨ। ਹਜ਼ੂਰੀ ਸਿੰਘਾਂ ਨੇ ਅਵਾਜ਼ ਦਿੱਤੀ ਸਾਰਾ ਜੱਥਾ ਫੌਰਨ ਪਹੁੰਚ ਗਿਆ। ਸਾਰਿਆਂ ਨੂੰ ਇਹ ਅੰਤਮ ਸਿਖਿਆ ਦਿਤੀ, 'ਅੰਮ੍ਰਿਤ ਧਾਰੀ ਹੋ ਕੇ ਰਹਿਤ ਵਿੱਚ ਪ੍ਰਪੱਕ ਰਹਿਣਾ, ਕੁਰਹਿਤਾਂ ਤੋਂ ਬਚਨ, ਨਾਮ ਜਪਣਾ, ਗੁਰਬਾਣੀ ਦਾ ਨਿਤਨੇਮ ਕਰਨਾ, ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰ ਕੇ ਅੰਮ੍ਰਿਤ ਛਕਾਉਣਾ, ਜਿਨਾ ਆਪਣੇ ਆਪ ਨੂੰ ਬਾਣੀ ਦਾ ਬੋਧ ਹੈ ਉਨਾ ਦੂਜਿਆਂ ਨੂੰ ਬੋਧ ਕਰਾਉਣਾ, ਖਾਲਸਾ ਪੰਥ ਦਾ ਅੰਗ ਬਣੇ ਰਹਿਣਾ, ਪੰਥਕ ਜੱਥੇਬੰਦੀ ਦਾ ਸਾਥ ਦੇਣਾ, ਆਪ ਦੁਨਿਆਵੀਂ ਪਦਵੀਆਂ ਹਾਸਲ ਕਰਨ ਤੋਂ ਸੰਕੋਚ ਕਰਨਾ, ਗੁਰ-ਮਤਿ ਦਾ ਵੱਧ ਤੋਂ ਵੱਧ ਨਿਸ਼ਕਾਮ ਹੋ ਕੇ ਪ੍ਰਚਾਰ ਕਰਨਾ ਆਦਿ ਸ਼ੁਭ ਸਿਖਿਆਵਾਂ ਦੇ ਕੇ ਸਭ ਨੂੰ ਆਪਣੇ ਵੱਲੋਂ ਅਸ਼ੀਰਵਾਦ ਦਿੱਤੀ। ਇਹ ਵੀ ਹਦਾਇਤ ਕੀਤੀ ਕਿ ਮੈਂ ਜ਼ਿੰਦਗੀ ਚ ਰੱਜ ਕੇ ਗੁਰਬਾਣੀ ਪੜ੍ਹੀ ਤੇ ਪੜ੍ਹਾਈ, ਰੱਜ ਕੇ ਨਾਮ ਜਪਿਆ ਤੇ ਜਪਾਇਆ, ਜ਼ਿੰਦਗੀ ਚ ਬੇਅੰਤ ਸਹਜ ਪਾਠ ਤੇ ਅਖੰਡ ਪਾਠ ਆਪ ਕੀਤੇ ਤੇ ਸਿੰਘਾਂ ਤੇ ਸੰਗਤਾਂ ਤੋਂ ਕਰਵਾਏ, ਇਕ ਸੌ ਇਕ ਅਖੰਡ ਪਾਠਾਂ ਦੀਆਂ ਕਈ ਲੜੀਆਂ ਦੇ ਭੋਗ ਪੁਆਏ। ਇਸ ਲਈ ਮੇਰੇ ਬਾਅਦ ਬਹੁਤ ਅਖੰਡ ਪਾਠਾਂ ਦੇ ਚੱਕਰ 'ਚ ਨ ਪੈਣਾ ਜੇ ਨ ਰਹਿ ਸਕੋ ਤਾਂ ਇਕ ਅਖੰਡ ਪਾਠ ਕਰ ਲੈਣਾ। ਅਨੇਕ ਵਾਰ ਸੈਂਕੜੇ ਤੇ ਹਜ਼ਾਰਾਂ ਰੁਪਏ ਦੇ ਕੜ੍ਹਾਹ ਪ੍ਰਸ਼ਾਦ ਤੇ ਪੱਕੇ ਲੰਗਰ ਕਰਵਾਏ ਹਨ। ਤੁਸਾਂ ਬਹੁਤੇ ਕਸ਼ਟ ਵਿੱਚ ਨਾਂ ਪੈਣਾ ਸੁਤੇ ਸਿੱਧ ਸੰਗਤਾਂ ਨੂੰ ਸਾਦਾ ਲੰਗਰ ਛਕਾਉਣਾ ਤੇ ਭਜਨ ਸਿਮਰਨ ਕਰਨਾ ਅੰਤ ਵਿੱਚ ਸਾਰੇ ਜੱਥੇ ਦੇ ਸਿੰਘਾਂ ਤੇ ਪੰਥ ਲਈ ਗੁਰੂ ਮਹਾਰਾਜ ਅੱਗੇ ਸੰਖੇਪ ਅਰਦਾਸ ਕੀਤੀ ਤੇ ਕਿਹਾ ਮੈਂ ਹੁਣ ਤੁਹਾਥੋਂ ਸਰੀਰ ਕਰਕੇ ਵਿਛੜ ਰਿਹਾ ਹਾਂ। ਤੁਸਾਂ ਅਰਦਾਸ ਕਰਨੀ ਕਿ ਸਤਿਗੁਰ ਅਕਾਲ ਪੁਰਖ ਮੇਰੀ ਆਤਮਾ ਨੂੰ ਆਪਣੀ ਪਰਮ ਆਤਮਾ ਵਿੱਚ ਇੱਕ ਮਿੱਕ ਕਰ ਲਵੇ ਤੇ ਅੰਤ ਨੂੰ ਹਸੂ ਹਸੂ ਕਰਦੇ ਫੁੱਲ ਵਾਂਗ ਖਿੜੇ ਚੇਹਰੇ ਨਾਲ ਹੱਥ ਜੋੜ ਕੇ ਸਾਰੇ ਸਿੰਘਾਂ ਨੂੰ ਪੰਥ ਦਾ ਤੇ ਗੁਰੂ ਦਾ ਸਰੂਪ ਸਮਝ ਕੇ ਸਿਰ ਝੁਕਾ ਕੇ ਪਲੰਘ ਤੇ ਬੈਠਿਆਂ ਗੱਜ ਕੇ "ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਹ" ਬੁਲਾਈ ਤੇ ਅੱਖਾਂ ਮੀਟ ਕੇ ਵਾਹਿਗੁਰੂ ਵਾਹਿਗੁਰੂ ਦਾ ਜਾਪ ਕਰਦਿਆਂ ਸਮਾਧੀ ਸਥਿਤ ਹੋ ਕੇ ਦਸਮ ਦਵਾਰ ਰਾਹੀਂ ਆਪਣੇ ਪਰਾਣਾਂ ਨੂੰ ਸਰੀਰ ਤੋਂ ਵਖ ਕਰ ਲਿਆ। ਜਿਵੇਂ ਹਾਥੀ ਫੂਲਾਂ ਦੀ ਮਾਲਾ ਅਸਾਨੀ ਨਾਲ ਤਿਆਗ ਦਿੰਦਾ ਹੈ। ਸਰੀਰ ਨੂੰ ਤਿਆਗ ਕੇ ਆਪ ਦੀ ਪ੍ਰਤਿਕ ਜੋਤੀ ਅਕਾਲ ਪੁਰਖ 'ਚ ਇਕ ਮਿੱਕ ਹੋ ਗਈ। ਜਿਵੇਂ ਹਜ਼ੂਰ ਦੇ ਮਹਾਂਵਾਕ ਹਨ। ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥ (ਪੰ: ੬੩੪)ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ (ਪੰ: ੨੭੯) ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ" ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥ (ਪੰ: ੮੪੬) "ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥ ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ"॥ (ਪੰ: ੧੦੦੦) ਸਫਲ ਸਫਲ ਭਈ ਸਫਲ ਜਾਤ੍ਰਾ॥ ਆਵਣ ਜਾਣ ਰਹੇ ਮਿਲੇ ਸਾਧਾ (ਪੰ: ੬੭੮) ਜਾਂ ਕਿਸੇ ਕਵੀ ਦੀ ਕਲਪਨਾ ਨੂੰ ਸੰਤ ਜੀ ਨੇ ਸੱਚ ਕਰ ਵਿਖਾਇਆ :—

ਜਬ ਤੁਮ ਆਏ ਜਗਤ ਮਹਿ ਜੱਗ ਹੱਸੇ ਤੁਮ ਰੋਏ"
ਐਸੀ ਕਰਨੀ ਕਰ ਚਲੋ, ਤੂੰ ਹੱਸੇਂ ਜਗ ਰੋਏ"

**ਜੱਥੇ ਦੇ ਸਿੰਘਾਂ ਤੇ ਵਿਛੋੜੇ ਦਾ ਅਸਰ :—**

ਜਥੇ ਦੇ ਕਿਸੇ ਸਿੰਘ ਨੂੰ ਵੀ ਰਾਤ ਨੂੰ ਸੌਣ ਸਮੇਂ ਚਿਤ ਚੇਤਾ ਵੀ ਨਹੀਂ ਸੀ ਕਿ ਸਤਿਕਾਰ ਯੋਗ ਸੰਤ ਜੀ ਇਸ ਤਰ੍ਹਾਂ ਅਚਾਨਕ ਸਰੀਰਕ ਵਿਛੋੜਾ ਦੇ ਜਾਣਗੇ। ਕਿਉਂਕਿ ਪਿਛਲੇ ਦਿਨ ਤਿੰਨ ਵਾਰ ਕਥਾ ਕੀਤੀ।

ਰੋਜ਼ਾਨਾ ਦੇ ਨਿਤਨੇਮ ਅਨੁ... ਇਸ਼ਨਾਨ, ਬਾਣੀ ਦਾ ਪਾਠ ਤੇ ਬਚਨ ਬਿਲਾਸ ਹਰ ਰੋਜ਼ ਦੀ ਤਰ੍ਹਾਂ ਪੂਰੀ ਤੰਦਰੁਸਤੀ ਦੀ ਹਾਲਤ ਵਿੱਚ ਕੀਤੇ। ...ਹੋ ਕਾਰਨ ਸੀ ਕਿ ਸੰਤਾਂ ਦੇ ਅਕਾਲ ਚਲਾਣੇ ਦਾ ਜੱਥੇ ਦੇ ਸਿੰਘਾਂ ਦੇ ਮਨ ਨੂੰ ਇਸ ਤਰ੍ਹਾਂ ਧੱਕਾ ਲੱਗਾ ਜਿਵੇਂ ਤੇਜ਼ ਰਫ਼ਤਾਰ ਚਲਦੀ ਰੇਲ ਗੱਡੀ ਅਚਾਨਕ ਬਰੇਕਾਂ ਲਾ ਕੇ ਖੜੀ ਕਰ ਦਿੱਤੀ ਜਾਏ। ਭਾਵੇਂ ਸਿੰਘ ਹਰ ਰੋਜ਼ ਪੜ੍ਹਦੇ ਸਨ ਕਿ "ਜੋ ਆਇਆ ਸੋ ਚਲਸੀ ਸਭ ਕੋਈ ਆਈ ਵਾਰੀਐ।" "ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥ ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥" ਪਰ ਸਤਿਕਾਰ ਯੋਗ ਖਾਲਸਾ ਜੀ ਦੇ ਗੁਣਾਂ ਨੇ ਉਹਨਾਂ ਦੇ ਸਰੀਰ ਨਾਲ ਵੀ ਸਿੰਘਾਂ ਦੇ ਮਨਾਂ 'ਚ ਇਨਾਂ ਪਿਆਰ ਪਾ ਦਿੱਤਾ ਸੀ ਕਿ ਜੋ ਹੌਲੀ ਹੌਲੀ ਮੋਹ ਦਾ ਰੂਪ ਧਾਰਨ ਕਰ ਗਿਆ ਸੀ ਸਿੰਘ ਸੰਤ ਜੀ ਦੇ ਦੈਵੀ ਪ੍ਰਭਾਵੀ ਦਰਸ਼ਨ ਕਰਕੇ ਕਿਸੇ ਅਕਹ ਰਸ ਦਾ ਅਨੰਦ ਮਾਣਦੇ ਸਨ। ਉਹਨਾਂ ਦੇ ਅੰਮ੍ਰਿਤ ਭਿੱਜੇ ਵਾਕ ਸੁਣ ਕੇ ਸਦੀਵੀ ਆਤਮਕ ਸ਼ਾਂਤੀ ਅਨਭਵ ਕਰਦੇ ਸਨ। ਸੁੱਕੇ ਮਨਾਂ ਨੂੰ ਹਰਾ ਭਰਾ ਹੋਇਆ ਮਹਿਸੂਸ ਕਰਦੇ ਸਨ। ਆਪ ਦੇ ਇਸ ਕੁਦਰਤੀ ਵਿਛੋੜੇ ਨਾਲ ਬਹੁਤ ਸਾਰੇ ਸਿੰਘ ਤਾਂ ਆਪਣੇ ਆਪ ਨੂੰ ਯਤੀਮ ਖਿਆਲ ਕਰਨ ਲਗ ਪਏ। ਕਈਆਂ ਦੀਆਂ ਅੱਖਾਂ ਅੱਗੇ ਅਨ੍ਹੇਰਾ ਆ ਗਿਆ, ਕਈਆਂ ਦੀ ਪਾਗਲਾਂ ਵਾਲੀ ਦਸ਼ਾ ਹੋ ਗਈ ਕਈ ਜ਼ਾਰੋ ਜ਼ਾਰ ਰੋਣ ਲਗ ਪਏ। ਬਹੁਤਿਆਂ ਦੇ ਕੰਠ ਰੁਕ ਗਏ। ਕਈਆਂ ਦੀਆਂ ਅੱਖਾਂ ਪੱਥਰ ਹੋ ਗਈਆਂ। ਕਈਆਂ ਦੀਆਂ ਅਕਲਾਂ ਗੁੰਮ ਹੋ ਗਈਆਂ। ਆਪਣੇ ਆਪ ਨੂੰ ਨਿਆਸਰੇ ਸਮਝਣ ਲਗ ਪਏ। ਸਮਝ ਵਿਚ ਕੁਝ ਨ ਪਵੇ ਕਿ ਕੀ ਕੀਤਾ ਜਾਏ। ਅਗੋਂ ਕੀ ਹੋਵੇਗਾ।

"ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥ ਬਾਝੁ ਪਿਆਰੇ ਆਪਣੇ ਬਿਰਹੀ ਨ ਧੀਰੋਦਿ ॥" (ਪੰਨਾ ੧੧੦੦) ਵਾਲੀ ਹਾਲਤ ਹੋ ਗਈ। ਤੁਲਸੀ ਜੀ ਦੀਆਂ ਤੁਕਾਂ ਅੱਖਾਂ ਅੱਗੇ ਫਿਰਨ ਲਗੀਆਂ।

ਇਕ ਮਿਲਤੇ ਦਾਰਨ ਦੁਖ ਦੇਹੀਂ ॥ ਇਕ ਬਿਛਰਤ ਪ੍ਰਾਨ ਹਰ ਲੇਹੀਂ ॥

ਜਿਵੇਂ ਦੀਪਕ ਦਾ ਮਿਲਾਪ ਪਤੰਗੇ ਦੀ ਜਾਨ ਲੈ ਲੈਂਦਾ ਹੈ ਤੇ ਪਾਣੀ ਦਾ ਵਿਛੋੜਾ ਮੱਛੀ ਨੂੰ ਤੜਫਾ ਮਾਰਦਾ ਹੈ। ਜਾਂ ਬੀਰਬਲ ਦੇ ਵਿਛੜ ਜਾਣ ਤੇ ਅਕਬਰ ਦਾ ਬੋਲਿਆ ਹੋਇਆ ਸੋਰਠਾ ਕੰਨਾਂ ਵਿਚ ਸੁਣਾਈ ਦੇ ਰਿਹਾ ਸੀ। 'ਦੀਨ ਜਾਨ ਸਭ ਦੀਨ, ਏਕ ਦੁਰਾਇਓ ਦੁਸਹਿ ਦੁਖ। ਸੋ ਅਬ ਮੁਝ ਕਉ ਦੀਨ, ਕਛੂ ਨ ਰਾਖਿਓ ਬੀਰ ਬਾਲ।' ਕਈਆਂ ਦੀ ਦਸ਼ਾ ਇਹ ਹੋ ਗਈ। "ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥ ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥" (ਪੰ: ੮੩)

ਗਿਆਨੀ ਵੀਰ ਸਿੰਘ ਜੀ ਮੱਦੋਕੇ ਸੰਤਾਂ ਦੇ ਵਿਛੋੜੇ ਸਮੇਂ ਜੱਥੇ ਦੇ ਸਿੰਘਾਂ ਦੀ ਦਸ਼ਾਂ ਕੁਝ ਇਸ ਤਰ੍ਹਾਂ ਪ੍ਰਗਟ ਕਰਦੇ ਹਨ :—

ਸੰਤ ਜੀ ਦਾ ਚੜ੍ਹਾਈ ਕਰ ਜਾਣਾ ਸੁਣ ਕੇ ਸਿੰਘਾਂ ਦੀਆਂ ਸੁੱਤੇ ਸੁੱਧਾਂ ਭੁੱਲ ਗਈਆਂ, ਉਨ੍ਹਾਂ ਦੇ ਭਾਅ ਦਾ ਬ੍ਰਹਮੰਡ ਫਟ ਗਿਆ। ਉਨ੍ਹਾਂ ਦੇ ਧੀਰਜ ਦੀ ਧਰਤੀ ਪਾਟ ਗਈ। ਉਨ੍ਹਾਂ ਦੇ ਖਿਆਲਾਂ ਦਾ ਖੂਨ ਖਉਲਣ ਲੱਗ ਪਿਆ। ਉਨ੍ਹਾਂ ਦੀਆਂ ਆਸਾਂ ਦੇ ਦੀਵੇ ਬੁਝ ਗਏ, ਉਨ੍ਹਾਂ ਦੀਆਂ ਉਮੀਦਾਂ ਤੇ ਪਾਣੀ ਫਿਰ ਗਿਆ। ਉਨ੍ਹਾਂ ਦੇ ਚਾਵਾਂ ਦੇ ਚੱਪੂ ਟੁੱਟ ਗਏ, ਉਨ੍ਹਾਂ ਦੀ ਵਾਸ਼ਨਾ ਦੀ ਬੇੜੀ ਬੰਨੇ ਨਾਲ ਹੀ ਡੁੱਬ ਗਈ, ਉਨ੍ਹਾਂ ਦੀ ਬੁੱਧੀ ਦਾ ਬੋਹਿਥ ਡੋਲਣ ਲੱਗ ਪਿਆ। ਉਨ੍ਹਾਂ ਦੀ ਚਾਤੁਰਤਾ ਚੱਕ੍ਰਤ ਹੋ ਗਈ, ਉਨ੍ਹਾਂ ਦੀ ਅਕਲ ਅਕਾਸ਼ਾਂ ਤੇ ਚਲੀ ਗਈ, ਉਹਨਾਂ ਦੀ ਸਿਆਣਪ ਸਿਫਰ ਬਣ ਕੇ ਰਹਿ ਗਈ। ਉਹਨਾ ਦੀ ਚੇਤਨਤਾ ਚੁਰਾਈ ਗਈ। ਉਹਨਾਂ ਦੀ ਹਰਿਆਵਲਤਾ ਹਰੀ ਗਈ, ਉਨ੍ਹਾਂ ਦੀ ਸੁੰਦਰਤਾ ਸੁੰਘੜ ਗਈ, ਉਨ੍ਹਾਂ ਦੀ ਤਾਜ਼ਗੀ ਤੁਰ ਗਈ, ਉਨ੍ਹਾਂ ਦੀ ਸੋਹਲਤਾ ਸੌਂ ਗਈ, ਉਹਨਾਂ ਦੀ ਕੋਮਲਤਾ ਕੁਰਲਾ ਉੱਠੀ। ਉਹਨਾਂ ਦੀਆਂ ਭਾਵਨਾਵਾਂ ਭੁਆਟਣੀਆਂ ਖਾਣ ਲਗ ਪਈਆਂ। ਉਨ੍ਹਾਂ ਦੀ ਚਿਤਵਣੀ ਚਿੰਤਾ ਵਿਚ ਬਦਲ ਗਈ, ਉਨ੍ਹਾਂ ਦਾ ਹੌਸਲਾ ਹਲਕਾ ਹੋ ਗਿਆ, ਉਨ੍ਹਾਂ ਦੀਆਂ ਹੋੜਾਂ ਹੰਭ ਗਈਆਂ, ਉਨ੍ਹਾਂ ਦੀ ਸਥਿਰਤਾ ਸਿਥਲ ਪੈ ਗਈ, ਉਨ੍ਹਾਂ ਦਾ

ਹਿਰਦਾ ਹਿੱਲ ਗਿਆ। ਉਨ੍ਹਾਂ ਦਾ ਦਿਲ ਦਹਿਲ ਗਿਆ, ਉਨ੍ਹਾਂ ਦੇ ਚੇਹਰੇ ਦੀ ਲਾਲੀ ਲੁਟਕ ਗਈ, ਉਨ੍ਹਾਂ ਦਾ ਗੋਰਾ ਰੰਗ ਗੇਰੂ ਬਣਕੇ ਰਹਿ ਗਿਆ, ਉਨ੍ਹਾਂ ਦਾ ਪਿਆਰ ਪੀੜਾਂ ਵਿਚ ਪ੍ਰਵਿਰਤ ਹੋ ਗਿਆ। ਉਨ੍ਹਾਂ ਦੀ ਪ੍ਰੀਤ ਤੇ ਪੀਲੱਤਣ ਛਾ ਗਈ, ਉਨ੍ਹਾਂ ਦਾ ਦਿਲ ਦਰਿਆ ਬਣ ਕੇ ਵਗ ਤੁਰਿਆ। ਉਨ੍ਹਾਂ ਦੀਆਂ ਗੱਲਾਂ ਗਲੇਡੂ ਬਣ ਕੇ ਰਹਿ ਗਈਆਂ, ਉਨ੍ਹਾਂ ਦਾ ਚਾਅ ਚਾਕੂ ਨਾਲ ਚੀਰਿਆ ਗਿਆ। ਉਨ੍ਹਾਂ ਦਾ ਖਾਣਾ ਖੂਨ ਬਣ ਗਿਆ। ਉਨ੍ਹਾਂ ਦਾ ਪੀਣਾ ਪਾਕ ਬਣ ਗਿਆ। ਉਨ੍ਹਾਂ ਦਾ ਪਹਿਨਣਾ ਪੱਤਰੇ ਵਾਚ ਗਿਆ। ਉਹਨਾਂ ਦੇ ਹੁੰਘਾਰੇ ਹੂੰਗੇ ਬਣ ਗਏ। ਉਹਨਾਂ ਦੇ ਸੁੱਖ ਸੁਪਨਾਂ ਹੋ ਗਏ, ਉਨ੍ਹਾਂ ਦੇ ਪੁੰਨ ਪਤਾਲਾਂ ਵਿਚ ਧਸ ਗਏ, ਉਨ੍ਹਾਂ ਦੀ ਦਾਨਾਈ ਦੀਨਤਾ ਵਿਚ ਬਦਲ ਗਈ, ਉਹਨਾਂ ਦੀ ਜ਼ਬਾਨ ਜ਼ਬਤ ਹੋ ਗਈ, ਉਨ੍ਹਾਂ ਦੇ ਹੱਥ ਹਿਲਣੋਂ ਰਹਿ ਗਏ, ਉਹਨਾਂ ਦੀਆਂ ਅੱਖਾਂ ਅੰਝੂ ਬਣ ਕੇ ਵਗ ਤੁਰੀਆਂ, ਉਨ੍ਹਾਂ ਦੀ ਧੌਣ ਝੁਕ ਕੇ ਧੁੰਨੀ ਨਾਲ ਲੱਗ ਗਈ, ਉਨ੍ਹਾਂ ਦੀ ਕੰਡ ਵਿਚ ਕਮਾਣ ਤੋਂ ਵੀ ਵੱਧ ਵਿੰਗ ਪੈ ਗਿਆ। ਉਨ੍ਹਾਂ ਦਾ ਕੋਮਲ ਚਿਹਰਾ ਕੁਮਲਾ ਗਿਆ, ਉਨ੍ਹਾਂ ਦੇ ਨਰਗਸੀ ਨੇਤ੍ਰ ਧੁੰਧਲੇ ਪੈ ਗਏ, ਉਨ੍ਹਾਂ ਦੇ ਉਦਾਲੇ ਦੁੱਖ ਦੈਂਤ ਬਣ ਕੇ ਖਲੋ ਗਏ, ਉਨ੍ਹਾਂ ਦੀਆਂ ਅੱਖਾਂ ਅੱਗੇ ਅੰਧੇਰਾ ਛਾ ਗਿਆ, ਉਹਨਾਂ ਦੇ ਸੁਪਨਿਆਂ ਦਾ ਸੰਸਾਰ ਸੁੰਨਾ ਹੋ ਗਿਆ। ਉਹਨਾਂ ਦੇ ਖਿਆਲਾਂ ਦੀਆਂ ਗੇਂਦ ਦੀ ਤਰ੍ਹਾਂ ਗੁੰਦੀਆਂ ਹੋਈਆਂ ਗੋਂਦਾ ਲੀਰਾਂ ਦੀ ਪਾਟੀ ਗੋਦੜੀ ਬਣ ਗਈਆਂ, ਉਹਨਾਂ ਦੇ ਦਿਲ ਦਰਿਆ ਵਿਚ ਉਠ ਰਹੀਆਂ ਚਾਵਾਂ ਤੇ ਮਲ੍ਹਾਰਾਂ ਦੀਆਂ ਤਰੰਗਾਂ ਬਰਫ਼ ਬਣ ਕੇ ਜੰਮ ਗਈਆਂ, ਉਹਨਾਂ ਦੀ ਮੌਲਕਤਾ ਕਰਕੇ ਮੌਲ ਰਹੀਆਂ ਖੁਸ਼ੀਆਂ ਦੀਆਂ ਕਰੂੰਬਲਾ ਨੂੰ ਜਾਣੋ ਕੋਈ ਉਤੋਂ ਹੀ ਮੁੱਛ ਕੇ ਲੈ ਗਿਆ। ਉਨ੍ਹਾਂ ਦੀਆਂ ਖੁਸ਼ੀਆਂ ਖੁਸ਼ ਕਿਸਮਤ ਬਣਨ ਤੋਂ ਪਹਿਲਾਂ ਹੀ ਖੁੱਸ ਗਈਆਂ, ਉਨ੍ਹਾਂ ਦੇ ਖੇੜੇ ਵਿਚ ਖਿੜਨਾਂ ਖਿਜ਼ਾਂ (ਪਤਝੜ) ਵਿਚ ਬਦਲ ਗਿਆ, ਉਹਨਾਂ ਦੇ ਫੁਰਨੇ ਫੋਕੇ ਫਾਇਰ ਬਣ ਕੇ ਰਹਿ ਗਏ, ਉਨ੍ਹਾਂ ਦੀ ਸੋਚਾਂ ਨਾਲ ਸੰਚੀ ਹੋਈ ਸਮੱਗ੍ਰੀ ਸਾਰੀ ਸਰਕ ਗਈ, ਉਹਨਾਂ ਦੇ ਖੁਸ਼ੀਆਂ ਮਨਾਉਣ ਵਾਲੇ ਖਿਆਲ ਟੁੱਟੇ ਹਾਰ ਦੇ ਰਤਨਾਂ ਵਾਂਗ ਪਹਿਲਾਂ ਹੀ ਖਿਲਰ ਗਏ, ਉਹਨਾਂ ਦੀ ਚੰਦ ਦੀ ਚਾਨਣੀ ਵਰਗੀ ਜ਼ਿੰਦਗੀ ਦੀ ਚਿੱਟੀ ਰਾਤ ਅਮਾਵਸ ਦੀ ਕਾਲੀ ਰਾਤ ਵਿਚ ਬਦਲ ਗਈ, ਉਹਨਾਂ ਨੂੰ ਸੋਹਲ ਫੁੱਲ ਅੱਗ ਦੇ ਸ਼ੁਹਲੇ (ਚੰਗਿਆੜੇ) ਬਣ ਕੇ ਟੱਕਰੇ। ਜਿਸ ਮਹਾਂਪੁਰਖ ਨੂੰ ਉਹ ਸ਼ਰਬਤ ਦੀ ਤਰ੍ਹਾਂ ਸ਼ਾਂਤੀ ਦੇਣ ਵਾਲਾ ਸਮਝਦੇ ਸਨ ਉਹ ਸਦਾ ਦੀ ਨੀਂਦ ਸੌ ਗਿਆ, ਹੁਣ ਉਹਨਾਂ ਨੂੰ ਸਾਰਾ ਸੰਸਾਰ ਸੁੰਨ ਸਾਨ ਤੇ ਕਾਲੀ ਰਾਤ ਵਰਗਾ ਸ਼ਾਂ ਸ਼ਾਂ ਕਰਦਾ ਡਰਾਉਣਾ ਪ੍ਰਤੀਤ ਹੋ ਰਿਹਾ ਸੀ, ਉਹਨਾਂ ਨੂੰ ਸਮੁੰਦ੍ਰ ਸ੍ਰੀਖੇ ਡੂੰਘੇ ਸੰਸਾਰ ਦੀਆਂ ਘੁੰਮਣ ਘੇਰੀਆਂ ਵਿਚ ਘੁਮੇਟਣੀਆਂ ਖਾਂਦਿਆਂ ਨੂੰ ਸ਼ੁਭ ਸਿੱਖਿਆ ਦੇ ਕੇ ਪਾਰ ਲਾਣ ਵਾਲਾ ਜੋਗੀ ਵੀ ਦਿਸ ਨਹੀਂ ਰਿਹਾ ਸੀ, ਸਿੰਘਾਂ ਨੇ ਇੰਨਾ ਦੁੱਖ ਮੰਨਿਆ ਜਾਣੋ ਉਨ੍ਹਾਂ ਦੀ ਪੱਕੀ ਪੱਤੀ ਗੜ੍ਹਿਆਂ ਨੇ ਝਾੜ ਦਿੱਤੀ, ਉਨ੍ਹਾਂ ਨੂੰ ਪਿੱਛੇ ਪਰਤਣਾ ਸਮੁੰਦਰ ਤੋਂ ਪਾਰ ਹੋਣ ਵਰਗਾ ਔਖਾ ਹੋ ਗਿਆ. ਉਨ੍ਹਾਂ ਨੂੰ ਗਮਾਂ ਦੀਆਂ ਗੋਲੀਆਂ ਇੰਨੇ ਜ਼ੋਰ ਦੀਆਂ ਵੱਜੀਆਂ ਕਿ ਉਹ ਗੇੜਾ ਖਾ ਕੇ ਧੜੱਮ ਕਰਦੇ ਧਰਤੀ ਤੇ ਜਾ ਪਏ ਉਹਨਾਂ ਦੀਆਂ ਹੋਡਾਂ ਹਿੱਲ ਕੇ ਦੁਨੀਆਂ ਤੋਂ ਦੂਰ ਚਲੀਆਂ ਗਈਆਂ।

**ਸੰਤਾਂ ਦੇ ਸ਼ਰੀਰ ਦਾ ਇਸ਼ਨਾਨ :—**

ਸਮਾਧੀ ਸਥਿਤ ਬੈਠਿਆਂ ਹੀ ਜਦ ਪ੍ਰਾਣ ਉਡਾਰੀ ਲਾ ਗਏ ਤਾਂ ਕੁਝ ਸਿੰਘ ਤਾਂ ਗੁਰਦੁਆਰੇ ਸਾਹਿਬ ਦੇ ਅੰਦਰ ਜਾ ਕੇ ਚੌਪਈ ਦਾ ਪਾਠ ਕਰਨ ਲੱਗ ਪਏ ਤੇ ਦੋ ਸਿੰਘ ਚੌਕ ਮਹਿਤਾ ਤੋਂ ਡਾਕਟਰ ਜੋਗਾ ਸਿੰਘ ਤੇ ਡਾ: ਸਾਹਿਬ ਸਿੰਘ ਨੂੰ ਲੈ ਕੇ ਆ ਗਏ। ਡਾਕਟਰਾਂ ਨੇ ਮੁਆਇਨਾ ਕਰਨ ਤੋਂ ਬਾਦ ਦੱਸਿਆ ਕਿ ਸੰਤ ਜੀ ਸੱਚਖੰਡ ਗਮਨ ਕਰ ਗਏ ਹਨ। ਹੁਣ ਸਿੰਘਾਂ ਨੇ ਮਿਲ ਕੇ ਸੰਤਾਂ ਦੇ ਸ਼ਰੀਰ ਦਾ ਇਸ਼ਨਾਨ ਕਰਵਾਇਆ। ਕਪੜੇ ਬਦਲ ਕੇ ਪਲੰਘ ਤੇ ਲਿਟਾ ਦਿੱਤੇ। ਕੋਲ ਗੁਰਬਾਣੀ ਦਾ ਪਾਠ ਤੇ ਕੀਰਤਨ ਉਚੇ ਆਸਣ ਤੇ ਹੁੰਦਾ ਰਿਹਾ।

ਕੁਝ ਸਿੰਘ ਕਾਰ ਤੇ ਸੰਤਾਂ ਦੇ ਪ੍ਰਵਾਰ ਨੂੰ ਬੁਲਾਉਣ ਲਈ ਰੁੱਦਰਪੁਰ ਦੇ ਨੇੜੇ ਦਿਬਦਿਬਾ ਫ਼ਾਰਮ (ਯੂ. ਪੀ.) ਭੇਜੇ।

**ਅੰਮ੍ਰਿਤਸਰ ਖਬਰ ਭੇਜੀ :–**

ਭਾਈ ਬੂੜ ਸਿੰਘ ਜੀ ਅਤੇ ਹਰਚਰਨ ਸਿੰਘ ਮੁਕਤਾ ਨੇ ਦਿਨ ਚੜ੍ਹਦੇ ਸਾਰ ਮੇਰੇ ਘਰ ਆ ਕੇ ਇਹ ਹਿਰਦੇ ਵੇਧਕ ਖਬਰ ਦਾਸ ਨੂੰ ਸੁਣਾਈ ਕਿ ਸੰਤ ਜੀ ਸੁਬ੍ਹਾ ੨ ਵੱਜ ਕੇ ੧੦ ਮਿੰਟ ਤੇ ਸਦੀਵੀ ਵਿਛੋੜਾ ਦੇ ਗਏ ਹਨ। ਗਵਾਂਢ ਹੀ ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ ਬਰਾੜ ਦਾ ਮਕਾਨ ਸੀ ਝਟ ਪਟ ਉਨ੍ਹਾਂ ਨੂੰ ਵੀ ਪਾਸ ਬੁਲਾ ਲਿਆ ਤੇ ਅਸਾਂ ਦੋਹਾਂ ਨੇ ਉਪਰੋਕਤ ਦੋਹਾਂ ਸਿੰਘਾਂ ਪਾਸੋਂ ਕੱਲ੍ਹ ਦੇ ਸਾਰੇ ਦਿਨ ਦੀ ਤੇ ਰਾਤ ਦੀ ਸਾਰੀ ਵਿਥਿਆ ਸੁਣੀ। ਅਸੀਂ ਦੋਨੋਂ ਸੰਤਾਂ ਦੇ ਵਿਦਿਆਰਥੀਆਂ 'ਚੋਂ ਅਤਿ ਨਿਕਟ ਵਰਤੀ ਹੋਣ ਕਰਕੇ ਉਹਨਾਂ ਦੀ ਖੁਸ਼ੀ, ਮਿਹਰ ਤੇ ਬਖ਼ਸ਼ਸ਼ ਦਾ ਪਾਤ੍ਰ ਹੋਣ ਦਾ ਵੀ ਮਾਣ ਰਖਦੇ ਸਾਂ। ਇਸ ਕਰਕੇ ਭਾਣਾ ਮੰਨਣ ਦੇ ਗੁਰਉਪਦੇਸ਼ਾਂ ਦੇ ਹੁੰਦਿਆਂ ਹੋਇਆਂ ਵੀ ਇਕ ਦਮ ਵਿਛੋੜੇ ਦਾ ਅਸਰ ਹੋਣਾ ਸੁਭਾਵਕ ਹੀ ਸੀ ਪਰ ਗੁਰੂ ਦੇ ਬਚਨਾਂ ਦੇ ਆਸਰੇ ਸੰਭਲੇ ਤੇ ਸਿੰਘਾਂ ਤੋਂ ਬਚਨ ਸੁਣੇ ਉਨ੍ਹਾਂ ਨੇ ਕਿਹਾ ਕਿ ਸੰਤ ਜੀ ਆਪ ਹੀ ਪਾਤਾਲ ਪੁਰੀ ਵਿਖੇ ਸ਼ਰੀਰ ਦਾ ਅੰਤਮ ਸੰਸਕਾਰ ਕਰਨ ਲਈ ਕਹਿ ਗਏ ਹਨ। ਪ੍ਰਬੰਧ ਕਰਨ ਲਈ ਜੱਥੇ ਦੇ ਸਿੰਘਾਂ ਨੇ ਸਾਨੂੰ ਤੁਹਾਡੇ ਪਾਸ ਭੇਜਿਆ ਹੈ। ਮੈਂ ਤੇ ਬਰਾੜ ਜੀ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸਾਹਿਬ ਸੰਤ ਚੰਨਣ ਸਿੰਘ ਜੀ ਪਾਸ ਪੁੱਜੇ ਜੋ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਾਲ ਲੱਗਦੇ ਮਕਾਨ ਦੀ ਉਪਰਲੀ ਮੰਜ਼ਲ ਵਿਚ ਰਿਹਾਇਸ਼ ਰਖਦੇ ਸਨ। ਅਸਾਂ ਜਦ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਜੀ ਦੇ ਅਚਾਨਕ ਸ਼ਰੀਰ ਤਿਆਗ ਦੀ ਹਿਰਦੇ ਵੇਧਕ ਖਬਰ ਸੁਣਾਈ ਤਾਂ ਆਪ ਕੁਝ ਮਿੰਟਾਂ ਲਈ ਗਹਿਰੇ ਸ਼ੋਕ ਸਮੁੰਦਰ 'ਚ ਡੁੱਬ ਗਏ। ਬਾਦ 'ਚ ਹੋਸ਼ ਸੰਭਾਲ ਕੇ ਡੂੰਘੇ ਦੁਖ ਦਾ ਪ੍ਰਗਟਾਵਾ ਕੀਤਾ। ਉਸੇ ਸਮੇਂ ਟੈਲੀਫੋਨ ਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਫਤਹਿ ਸਿੰਘ ਜੀ ਜੋ ਉਸ ਸਮੇਂ ਹਸਪਤਾਲ ਵਿਚ ਡਾਕਟਰਾਂ ਦੇ ਜ਼ੇਰੇ ਇਲਾਜ਼ ਸਨ ਦੁਖਦਾਈ ਖਬਰ ਸੁਣਾਈ ਤਾਂ ਸੁਣਦਿਆਂ ਸਾਰ ਸੰਤ ਫਤਹਿ ਸਿੰਘ ਜੀ ਨੂੰ ਹਲਕਾ ਜੇਹਾ ਦਿਲ ਦਾ ਦੌਰਾ ਪਿਆ। ਇਹ ਦੋਨੋਂ ਸੰਤ ਮਹਾਂਪੁਰਖ ਜਿੱਥੇ ਪੰਥ ਦੇ ਇਸ ਸਮੇਂ ਸਿਆਸੀ ਆਗੂ ਸਨ ਉੱਥੇ ਵਧੇਰੇ ਧਾਰਮਿਕ ਵਿਅਕਤੀ ਵੀ ਸਨ ਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਉੱਪਰ ਵਧੇਰੇ ਹੀ ਸ਼ਰਧਾ ਰਖਦੇ ਸਨ। ਆਪ ਦੇ ਸਿੱਖੀ ਜੀਵਨ ਤੋਂ ਪ੍ਰਭਾਵਤ ਵੀ ਸਨ ਤੇ ਆਪ ਦੀ ਜ਼ਿੰਦਗੀ ਨੂੰ ਪੰਥ ਦਾ ਅਮੁੱਲ ਸਰਮਾਇਆ ਵੀ ਸਮਝਦੇ ਸਨ।

**ਅੰਤਮ ਸੰਸਕਾਰ ਲਈ ਪ੍ਰਬੰਧ :–**

ਸੰਤ ਚੰਨਣ ਸਿੰਘ ਜੀ ਨੇ ਸਾਡੇ ਕੋਲ ਬੈਠਿਆਂ ਹੀ ਪੰਜਾਬ ਰੋਡਵੇਜ਼ ਦੇ ਜਨਰਲ ਮੈਨੇਜਰ ਨੂੰ ਤਿੰਨ ਵੱਡੀਆਂ ਬਸਾਂ ਬੁਕ ਕਰਕੇ ਮਹਿਤੇ ਭੇਜਣ ਲਈ ਹੁਕਮ ਦਿੱਤਾ। ਐਸ. ਐਸ. ਪੀ. ਅੰਮ੍ਰਿਤਸਰ ਨੂੰ ਇਕ ਵੱਡਾ ਟਰੱਕ ਜੋ ਉਪਰੋਂ ਖੁੱਲ੍ਹਾ ਹੋਵੇ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਭੇਜਣ ਲਈ ਕਿਹਾ। ਰੇਡੀਓ ਵਾਲਿਆਂ ਨੂੰ ਟੈਲੀਫੋਨ ਰਾਹੀਂ ਸੰਤ ਜੀ ਦੇ ਅਕਾਲ ਚਲਾਣੇ ਦੀ ਖਬਰ ਤੇ ਅਗਲੇ ਦਿਨ ਪਤਾਲ ਪੁਰੀ ਕੀਰਤਪੁਰ, ਸਸਕਾਰ ਕਰਨ ਦਾ ਪ੍ਰੋਗਰਾਮ ਬਰਾਡਕਾਸਟ ਕਰਨ ਹਿਤ ਨੋਟ ਕਰਵਾਇਆ ਜੋ ਉਨ੍ਹਾਂ ਨੇ ਦੋ ਵਾਰ ਸ਼ਾਮ ਤੇ ਅਗਲੇ ਸਵੇਰ ਵੀ ਰੇਡੀਓ ਤੋਂ ਇਹ ਖਬਰ ਬਰਾਡਕਾਸਟ ਕੀਤੀ। ਮੁੱਖ ਮੰਤਰੀ ਪੰਜਾਬ ਸ੍ਰ: ਗੁਰਨਾਮ ਸਿੰਘ ਨੂੰ ਟੈਲੀਫੋਨ ਤੇ ਕਿਹਾ ਕਿ ਕੱਲ੍ਹ ਨੂੰ ਸ਼ਾਮ ਦੇ ਤਿੰਨ ਵਜੇ ਆਪਣੀ ਵਜ਼ੀਰ ਮੰਡਲੀ ਲੈ ਕੇ ਪਤਾਲਪੁਰੀ ਪੁੱਜੋ ਤੇ ਰੋਪੜ ਦੇ ਪੁਲੀਸ ਅਫਸਰ ਨੂੰ ਹੁਕਮ ਦਿਉ ਕਿ ਸੰਤਾਂ ਦਾ ਅੰਤਮ ਸੰਸਕਾਰ ਸਰਕਾਰੀ ਤੇ ਸ਼ਾਹੀ ਸਨਮਾਨਾਂ ਨਾਲ ਕਰਨ ਦਾ ਪ੍ਰਬੰਧ ਕਰੇ ਤੇ ਸਮੇਂ ਸਿਰ ਸਟਾਫ਼ ਸਮੇਤ ਕੀਰਤਪੁਰ ਵਿਖੇ ਪਤਾਲਪੁਰੀ ਪੁੱਜੇ। ਗਿਆਨੀ ਭਰਪੂਰ ਸਿੰਘ ਮੀਤ ਸਕੱਤਰ ਨੂੰ ਬੁਲਾ ਕੇ ਹੁਕਮ ਕੀਤਾ ਕਿ ਸ਼ਾਮ ਤੱਕ ਅਨੰਦਪੁਰ ਸਾਹਿਬ ਪੁੱਜ ਕੇ ਉੱਥੋਂ

ਦੇ ਮੈਨੇਜਰ ਨੂੰ ਨਾਲ ਲੈ ਕੇ ਕੀਰਤਪੁਰ ਸਾਹਿਬ, ਦਰੀਆਂ, ਚਾਨਣੀਆਂ, ਤੰਬੂਆਂ ਤੇ ਛਾਇਵਾਨਾ, ਸਪੀਕਰ ਤੇ ਆਈਆਂ ਸੰਗਤਾਂ ਦੇ ਲੰਗਰ ਦਾ ਪ੍ਰਬੰਧ ਕਰੋ। ਸਸਕਾਰ ਲਈ ਲੱਕੜਾਂ ਘਿਉ ਤੇ ਹੋਰ ਚਿਤਾ ਵਿਖੇ ਪਾਉਣ ਵਾਲੀ ਸਮੱਗ੍ਰੀ ਦਾ ਪੂਰਾ ਪੂਰਾ ਪ੍ਰਬੰਧ ਕਰਨਾ। ਫਿਰ ਦਫਤਰ ਵਿਚ ਆ ਕੇ ਮੇਰੇ ਕਹਿਣ ਤੇ ਆਪਣੇ ਪੀ. ਏ. ਸ੍ਰ: ਅਬਿਨਾਸ਼ੀ ਸਿੰਘ ਨੂੰ ਕਿਹਾ ਕਿ ਸ਼ਹਿਰ ਦੀਆਂ ਸੰਗਤਾਂ ਦੀ ਗਿਆਤ ਹਿੱਤ ਇਕ ਛੋਟਾ ਜੇਹਾ ਇਸ਼ਤਿਹਾਰ ਛਾਪ ਕੇ ਸ਼ਹਿਰ ਦੀਆਂ ਖਾਸ ਖਾਸ ਥਾਵਾਂ ਤੇ ਲਗਵਾ ਦਿਉ ਕਿ ਸੰਤਾਂ ਦਾ ਸ਼ਰੀਰ ਮਹਿਤੇ ਤੋਂ ਲਿਆ ਕੇ ੧੧ ਵਜੇ ਅੰਮ੍ਰਿਤਸਰ ਦਫ਼ਤਰ ਸ਼੍ਰੋਮਣੀ ਕਮੇਟੀ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸੰਗਤਾਂ ਦੇ ਦਰਸ਼ਨਾਂ ਹਿੱਤ ਰੱਖਿਆ ਜਾਵੇਗਾ। ਪੁਲੀਸ ਦੇ ਟਰੱਕ ਵਿਚ ਫੱਟੇ ਲਾ ਕੇ ਅਤੇ ਪਾਸੀਂ ਚਾਦਰਾਂ ਲਾ ਕੇ ਚੰਗੀ ਤਰ੍ਹਾਂ ਆਉਂਦਿਆਂ ਨੂੰ ਸਜਾਇਆ ਜਾਵੇ। ਫਿਰ ਸੰਤ ਚੰਨਣ ਸਿੰਘ ਜੀ ਦੀ ਗੱਡੀ ਤੇ ਮੈਂ, ਗਿਆਨੀ ਕਪੂਰ ਸਿੰਘ ਜੀ ਬਹਾੜ, ਗਿਆਨੀ ਚੇਤ ਸਿੰਘ ਜੀ, ਗਿਆਨੀ ਸਾਧੂ ਸਿੰਘ ਜੀ ਭੌਰਾ, ਜੱਥੇਦਾਰ ਮੋਹਣ ਸਿੰਘ ਜੀ ਤੁੜ ਤੇ ਜੱਥੇਦਾਰ ਜੀਵਨ ਸਿੰਘ ਉਮਰਾ ਨੰਗਲ ਮਹਿਤੇ ਪੁੱਜੇ। ਅੱਗੇ ਨਗਰ ਤੇ ਇਲਾਕੇ ਦੀਆਂ ਸੰਗਤਾਂ ਭਾਰੀ ਗਿਣਤੀ ਵਿਚ ਜੁੜੀਆਂ ਹੋਈਆਂ ਸਨ। ਇਕ ਲਾਈਨ ਬਣਾ ਕੇ ਨੰਬਰਵਾਰ ਦਰਸ਼ਨ ਕਰ ਰਹੀਆਂ ਸਨ। ਅਸਾਂ ਸਾਰਿਆਂ ਨੇ ਵੀ ਸੰਤਾਂ ਦੇ ਅੰਤਮ ਦਰਸ਼ਨ ਸ਼ਰਧਾ ਭਰੇ ਨੇਤਰਾਂ ਨਾਲ ਕੀਤੇ ਤੇ ਸਿਰ ਝੁਕਾਇਆ।

**ਅੰਮ੍ਰਿਤਸਰ ਪੁੱਜਣਾ :—**

ਸ੍ਰ: ਦਲੀਪ ਸਿੰਘ ਜੀ ਸ਼ਾਹ ਮਹਿਤਾ ਤੇ ਉਹਨਾਂ ਦੇ ਸੁਯੋਗ ਸਪੁੱਤਰ ਭਾਈ ਸੰਤ ਸਿੰਘ ਜੀ ਨੇ ਕੁਝ ਬੱਸਾਂ ਦਾ ਪ੍ਰਬੰਧ ਕੀਤਾ ਹੋਇਆ ਸੀ। ਸੰਤਾਂ ਦੇ ਸ਼ਰੀਰ ਨੂੰ ਇਕ ਵੱਡੀ ਬਸ 'ਚ ਸਤਿਕਾਰ ਨਾਲ ਲਿਟਾ ਦਿੱਤਾ ਉਸੇ ਬਸ ਵਿਚ ਕੁਝ ਸੰਤਾਂ ਦੇ ਗੜਵਈ ਸਿੰਘ ਤੇ ਜੱਥੇਦਾਰ ਅਤੇ ਅਸੀਂ ਸਾਰੇ ਸਿੰਘ ਸਾਹਿਬ ਤੇ ਸੰਤ ਚੰਨਣ ਸਿੰਘ ਜੀ ਵੀ ਬੈਠ ਗਏ, ਮਗਰ ਬੱਸਾਂ ਟਰੱਕਾਂ ਟਰਾਲੀਆਂ ਤੇ ਕਾਰਾਂ ਦਾ ਕਾਫ਼ਲਾ ਚਲਿਆ ਜਿਸ ਵਿਚ ਜੱਥੇ ਦੇ ਸਿੰਘ ਤੇ ਸੰਗਤਾਂ ਬੈਠੀਆਂ ਸਨ। ਅੰਮ੍ਰਿਤਸਰ ਪੁੱਜਣ ਤੇ ਤੇਜਾ ਸਿੰਘ ਸਮੁੰਦਰੀ ਹਾਲ ਦੇ ਅਗਲੇ ਬਰਾਂਡੇ ਵਿਚ ਇਕ ਪਲੰਘ ਤੇ ਬਿਜਤਰਾ ਵਿਛਾ ਕੇ ਸੰਤਾਂ ਦਾ ਸ਼ਰੀਰ ਲਿਟਾ ਦਿੱਤਾ। ਕੋਲ ਇਕ ਸਿੰਘ ਉੱਚੇ ਤਖ਼ਤ ਪੋਸ਼ ਉਪਰ ਬੈਠ ਕੇ ਸੁਖਮਨੀ ਸਾਹਿਬ ਦਾ ਪਾਠ ਕਰਦਾ ਰਿਹਾ। ਕੀਰਤਨੀ ਜੱਥੇ ਵੀ ਵਾਰੀ ਵਾਰੀ ਕੀਰਤਨ ਕਰਦੇ ਰਹੇ। ਸ਼ਹਿਰ ਦੀ ਸੰਗਤ ਇਕ ਪਾਸਿਉਂ ਜਾਂਦੀ ਤੇ ਦਰਸ਼ਨ ਕਰਕੇ ਦੂਜੇ ਬੰਨਿਉਂ ਬਾਹਰ ਆ ਜਾਂਦੀ। ਸਿੰਘ ਸਵੇਰ ਦੇ ਭੁੱਖੇ ਤੇ ਪਿਆਸੇ ਸਨ ਗੁਰੂ ਰਾਮਦਾਸ ਲੰਗਰ ਵਿਚ ਦੁੱਧ, ਚਾਹ, ਸ਼ਰਦਾਈ ਤੇ ਪ੍ਰਸ਼ਾਦੇ ਛਕਾਣ ਦਾ ਪ੍ਰਬੰਧ ਸੀ। ਲੋੜ ਅਨੁਸਾਰ ਆਈਆਂ ਸੰਗਤਾਂ ਤੇ ਸਿੰਘਾਂ ਨੇ ਜਲ ਪਾਣੀ ਪ੍ਰਸ਼ਾਦਾ ਛਕਿਆ ਪਰ ਬਹੁਤੇ ਸਿੰਘ ਤਾਂ ਕੜਾਕੇ ਹੀ ਰਹੇ। ਵਿਛੋੜੇ ਦੇ ਕਸ਼ਟ ਨੇ ਸਿੰਘਾਂ ਦੀ ਭੁੱਖ ਤ੍ਰੇਹ ਮਾਰ ਦਿੱਤੀ ਹੋਈ ਸੀ। ਉਧਰ ਟਰੱਕ ਫੱਟੇ ਲੱਗਾ ਕੇ ਸਜਾ ਕੇ ਜਦ ਤਿਆਰ ਕਰ ਲਿਆ ਤਾਂ ਸੰਤਾਂ ਦਾ ਸ਼ਰੀਰ ਸਰਾਂ ਵਾਲੇ ਪਾਸਿਉਂ ਡਿਉੜੀ ਦੇ ਬਾਹਰ ਹੀ ਲਿਆ ਰੱਖਿਆ। ਦੁੱਖ ਭੰਜਨੀ ਬੇਰ ਸਾਹਿਬ ਤੋਂ ਅੰਮ੍ਰਿਤ ਸਰੋਵਰ ਦਾ ਅੰਮ੍ਰਿਤ ਜਲ ਲਿਆ ਕੇ ਸੰਤਾਂ ਦੇ ਸ਼ਰੀਰ ਦਾ ਇਸ਼ਨਾਨ ਕਰਵਾਇਆ ਗਿਆ। ਪੁਲੀਸ ਦੇ ਖੁੱਲ੍ਹੇ ਟਰੱਕ ਵਿਚ ਜੋ ਸੰਤ ਚੰਨਣ ਸਿੰਘ ਪ੍ਰਧਾਨ ਸ਼੍ਰੋਮਣੀ ਕਮੇਟੀ ਨੇ ਕਹਿ ਕੇ ਫੱਟੇ ਫਿੱਟ ਕਰਕੇ ਆਸੇ ਪਾਸੇ ਚਾਦਰਾਂ ਲਗਵਾ ਕੇ ਫੁੱਲਾਂ ਦੇ ਸਿਹਰਿਆਂ ਨਾਲ ਸਜਵਾਇਆ ਸੀ। ਫੱਟਿਆਂ ਤੇ ਆਸਣ ਵਿਛਾ ਕੇ ਉਪਰ ਸੰਤਾਂ ਦੇ ਸ਼ਰੀਰ ਨੂੰ ਟਿਕਾਇਆ ਗਿਆ। ਗਰਮੀ ਦੇ ਮੌਸਮ ਕਾਰਨ ਸ਼ਰੀਰ ਦੇ ਹੇਠ ਉਪਰ ਤੇ ਪਾਸਿਆਂ ਤੇ ਬਰਫ਼ ਰੱਖੀ ਗਈ ਤਾਂ ਕਿ ਸ਼ਰੀਰ ਗਰਮੀ ਕਾਰਨ ਖਰਾਬ ਨਾ ਹੋਵੇ। ਉਸ ਸਮੇਂ ਤੱਕ ਸ਼ਹਿਰ ਦੀਆਂ ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿਚ ਇਕੱਠੀਆਂ ਹੋਈਆਂ ਦਿਲੀ ਵਲਵਲੇ ਅੱਖਾਂ ਦੇ ਹੰਝੂਆਂ ਰਾਹੀਂ ਭੇਟ ਕਰ ਰਹੀਆਂ ਸਨ।

**ਅੰਮ੍ਰਿਤਸਰ ਤੋਂ ਭਿੰਡਰੀਂ :—**

ਪ ਕੁ ਵਜੇ ਸ਼ਾਮ ਟਰੱਕ ਚਲਿਆ। ਟਰੱਕ ਵਿਚ ਦਾਸ ਤੇ ਗਿਆਨੀ ਕਪੂਰ ਸਿੰਘ ਜੀ ਬਰਾੜ ਤੇ ਸੰਤਾਂ ਦੇ ਹਜ਼ੂਰੀ ਗੜਵਈ ਤੇ ਸੇਵਕ ਸਵਾਰ ਸਨ। ਸੰਤ ਚੰਨਣ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਕਮੇਟੀ ਦਫਤਰ ਤੋਂ ਪੈਦਲ ਨਾਲ ਚਲਦੇ ਗਏ। ਬੀਮਾਰ ਹੋਣ ਦੇ ਬਾਵਜੂਦ ਸਾਰਾ ਦਿਨ ਪ੍ਰਬੰਧ ਵਿਚ ਜੁੱਟੇ ਰਹੇ। ਸ਼ਰਧਾ ਭਰੇ ਹਿਰਦੇ ਨਾਲ ਸਤਿਕਾਰ ਵਜੋਂ ਆਪਣੀ ਕਾਰ 'ਚ ਬੈਠਣਾ ਮੁਨਾਸਬ ਨਾ ਸਮਝਿਆ। ਬੱਸਾਂ, ਟਰਕਾਂ, ਟਰਾਲੀਆਂ ਤੇ ਕਾਰਾਂ ਦਾ ਕਾਫਲਾ ਸੁਲਤਾਨ ਵਿੰਡ ਦਰਵਾਜ਼ੇ ਦੇ ਬਾਹਰ ਖੜ੍ਹਾ ਸੀ। ਜਿਸ ਵਿੱਚ ਜੱਥੇ ਦੇ ਸਿੰਘਾਂ ਸਮੇਤ ਇਰਦ ਗਿਰਦ ਦੀਆਂ ਸੰਗਤਾਂ ਸਵਾਰ ਸਨ। ਚਾਟੀਵਿੰਡ ਦਰਵਾਜ਼ੇ ਦੇ ਨੇੜੇ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਸ਼ਹੀਦ ਦੇ ਪਾਸ ਸ਼ਹਿਰ ਦੇ ਡੇਰਿਆਂ ਦੇ ਸੰਤਾਂ ਮਹੰਤਾਂ, ਸੰਤ ਚੰਨਣ ਸਿੰਘ ਜੀ, ਕਮੇਟੀ ਦੇ ਅਧਿਕਾਰੀਆਂ ਤੇ ਕਰਮਚਾਰੀਆਂ ਅਤੇ ਸ਼ਹਿਰ ਦੀਆਂ ਸੰਗਤਾਂ ਨੇ ਆਪ ਜੀ ਦੇ ਸ਼ਰੀਰ ਨੂੰ ਸਜਲ ਨੇਤਰਾਂ ਨਾਲ ਭਾਉ ਭਿੱਜੀ ਵਿਦਾਇਗੀ ਦਿੱਤੀ। ਸੰਤ ਚੰਨਣ ਸਿੰਘ ਜੀ ਦੀ ਸ਼ਰਧਾ, ਪਿਆਰ ਤੇ ਸੇਵਾ ਸਲਾਹੁਣ ਯੋਗ ਸੀ। ਕਾਫਲਾ ਸੰਤ ਭੂਰੀ ਵਾਲਿਆਂ ਦੇ ਡੇਰੇ ਕੋਲ ਰੁਕਿਆਂ ਸੰਤ ਭੂਰੀ ਵਾਲੇ ਤੇ ਉਹਨਾਂ ਦੇ ਸੇਵਕਾਂ ਵਲੋਂ ਸਿਹਰੇ ਭੇਟ ਕੀਤੇ ਗਏ। ਤਰਨ ਤਾਰਨ; ਸੇਰੋਂ ਨੌਸ਼ਿਹਰਾ ਪੰਨੂਆਂ, ਸਰਹਾਲੀ, ਹਰੀਕੇ; ਮਖੂ, ਜ਼ੀਰਾ, ਈਸੇ ਖਾਂ ਦਾ ਕੋਟ ਆਦਿ ਨਗਰਾਂ ਦੇ ਰਸਤਿਆਂ ਤੇ ਸ਼ਹਿਰਾਂ ਵਿਚ ਜੁੜੀਆਂ ਅਣਗਿਣਤ ਸੰਗਤਾਂ ਨੇ ਸੰਤਾਂ ਦੇ ਅਚਾਨਕ ਵਿਛੋੜੇ ਦੇ ਦੁੱਖ ਨੂੰ ਬਰਦਾਸ਼ਤ ਨੇ ਕਰਦਿਆਂ ਹੰਝੂਆਂ ਭਰੇ ਨੇਤ੍ਰਾਂ ਤੇ ਭਰੇ ਗਲਿਆਂ ਨਾਲ ਕਾਫਲੇ ਨੂੰ ਵਿਦਾ ਕੀਤਾ। ਰਾਤ ਨੂੰ ੧੧ ਵਜੇ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਅੱਪੜੇ। ਉਸ ਸਮੇਂ ਦੋਹਾਂ ਭਿੰਡਰਾਂ ਤੇ ਇਲਾਕੇ ਦੇ ਨਗਰਾਂ ਤੋਂ ਭਾਰੀ ਗਿਣਤੀ ਵਿੱਚ ਸੰਗਤ ਜੁੜੀ ਹੋਈ ਸੀ। ਜਿਵੇਂ ਹੀ ਆਪ ਦੇ ਸ਼ਰੀਰ ਨੂੰ ਟਰੱਕ ਤੋਂ ਉਤਾਰਿਆ ਹਾਜ਼ਰ ਸੰਗਤਾਂ ਦੇ ਨੇਤ੍ਰ ਸਜਲ ਹੋ ਗਏ ਕਈਆਂ ਦੇ ਹਹੁਕੇ ਤੇ ਧਾਹਾਂ ਨਿਕਲ ਗਈਆਂ। ਸੰਤ ਇੰਦ੍ਰ ਸਿੰਘ ਜੀ ਅਤੇ ਸੰਤ ਅਜਾਇਬ ਸਿੰਘ ਜੀ ਨੇ ਭਰੇ ਗਲੇ ਨਾਲ ਸੰਗਤਾਂ ਨੂੰ ਭਾਣਾ ਮੰਨਣ ਦਾ ਉਪਦੇਸ਼ ਦੇ ਕੇ ਸ਼ਾਂਤ ਕੀਤਾ।

**ਰਾਤ ਭਿੰਡਰੀਂ ਰਹੇ :—**

ਗੁਰਦੁਆਰਾ ਅਖੰਡ ਪ੍ਰਕਾਸ਼ ਦੇ ਬਰਾਂਡੇ ਤੋਂ ਬਾਹਰਵਾਰ ਹੇਠਾਂ ਆਸਨ ਵਿਛਾ ਕੇ ਸੰਤਾਂ ਦੇ ਸ਼ਰੀਰ ਨੂੰ ਲਿਟਾ ਦਿਤਾ ਤੇ ਇਕ ਪਾਸੇ ਕੀਰਤਨ ਅਰੰਭ ਹੋ ਗਿਆ ਜੋ ਸਾਰੀ ਰਾਤ ਲਗਾਤਾਰ ਜਾਰੀ ਰਿਹਾ। ਬਾਕੀ ਸੰਗਤ ਲੋੜ ਅਨੁਸਾਰ ਲੰਗਰ ਛਕ ਕੇ ਅੱਡ ਅੱਡ ਥਾਵਾਂ ਤੇ ਬਿਰਾਜ ਗਈ। ਕੋਈ ਸੁੱਤਾ ਕੋਈ ਨਾ ਸੁੱਤਾ ਆਪਸ ਵਿੱਚ ਮਿਲਕੇ ਕਰਤਾਰ ਦੇ ਭਾਣੇ ਦਾ ਵਰਣਨ ਕਰਦੇ ਰਹੇ। ਸੁਬ੍ਹਾ ਦੇ ਇਸ਼ਨਾਨ ਪਾਨ ਤੋਂ ਬਾਦ ਜਦ ਆਸਾ ਜੀ ਦੀ ਵਾਰ ਦੇ ਕੀਰਤਨ ਦਾ ਭੋਗ ਪਿਆ। ਠੀਕ ਅੱਠ ਵਜੇ ਉਸੇ ਟਰੱਕ ਤੇ ਸੰਤਾਂ ਦੇ ਸ਼ਰੀਰ ਨੂੰ ਸਜਾ ਦਿੱਤਾ। ਚਲਣ ਤੋਂ ਪਹਿਲਾਂ ਸੰਤ ਗਿਆਨੀ ਮੋਹਨ ਸਿੰਘ ਜੀ ਵੀ ਧੀਰੇ ਪੱਤ੍ਰੇ ਤੋਂ ਭਿੰਡਰੀਂ ਪਹੁੰਚ ਗਏ।

**ਭਿੰਡਰਾਂ ਤੋਂ ਪਾਤਾਲ ਪੁਰੀ ਨੂੰ ਰਵਾਨਗੀ .—**

ਮਹਤੇ ਤੇ ਅੰਮ੍ਰਿਤਸਰ ਤੋਂ ਆਏ ਗੱਡੀਆਂ ਦੇ ਕਾਫ਼ਲੇ ਤੋਂ ਇਲਾਵਾ ਸਰਦਾਰ ਸੋਹਣ ਸਿੰਘ ਜੀ ਬਾਜੀ (ਜੋ ਉਸ ਸਮੇਂ ਪੰਜਾਬ ਦੇ ਮੰਤਰੀ ਵੀ ਸਨ) ਨੇ ਇੱਥੋਂ ਦੀ ਸੰਗਤ ਲਈ ਕੁਝ ਬੱਸਾਂ ਤੇ ਟਰੱਕਾਂ ਦਾ ਪ੍ਰਬੰਧ ਕੀਤਾ ਹੋਇਆ ਸੀ। ਐਉਂ ਸਾਰਾ ਕਾਫਲਾ ਭਿੰਡਰਾਂ ਦੇ ਨਗਰ ਕੋਲ ਦੀ ਜਲਾਲਾਬਾਦ, ਫਤਹਗੜ੍ਹ ਤੇ ਲੰਢੇ ਕੇ, ਹੁੰਦਾ ਹੋਇਆ ਮੋਗੇ ਸ਼ਹਿਰ ਪੁੱਜਾ। ਰਸਤੇ ਦੇ ਪਿੰਡਾਂ ਤੇ ਮੋਗਾ ਸ਼ਹਿਰ ਦੀਆਂ ਸੰਗਤਾਂ ਨੇ ਸਜਲ ਨੇਤ੍ਰਾਂ ਨਾਲ ਅੰਤਮ ਦਰਸ਼ਨ ਕੀਤੇ ਤੇ ਪੁਸ਼ਪ ਮਾਲਾ ਭੇਟ ਕੀਤੀਆਂ। ਮੋਗੇ ਤੋਂ ਮਹਿਣਾ, ਅਜੀਤਵਾਲ ਤੇ ਜਗਰਾਉਂ ਪੁੱਜੇ। ਇੱਥੇ ਜਗਰਾਉਂ ਸ਼ਹਿਰ ਤੇ ਇਰਦ ਗਿਰਦ ਦੇ ਹੋਰ ਨਗਰਾਂ ਤੋਂ ਇਲਾਵਾ ਸੰਤਾਂ ਦ

ਜਨਮ ਨਗਰ ਅਖਾੜਾ (ਜੋ ਇੱਥੋਂ ੩ ਕੁ ਮੀਲ ਦੀ ਵਿੱਥ ਤੇ ਹੈ) ਦੀ ਸੰਗਤ ਭਾਰੀ ਗਿਣਤੀ ਵਿੱਚ ਵੈਰਾਗ 'ਚ ਬੇਸੁੱਧ ਹੋਈ ਪੁੱਜੀ ਹੋਈ ਸੀ।

## ਪ੍ਰਵਾਰ ਦਾ ਮਿਲਣਾ :–

ਜਗਰਾਉਂ ਤੋਂ ਅਜੇ ੫ ਕੁ ਮੀਲ ਤੇ ਹੀ ਪੁੱਜੇ ਹੋਵਾਂਗੇ ਕਿ ਯੂ. ਪੀ. ਰੁਦ੍ਰਪੁਰ ਦੇ ਨੇੜੇ ਦਿਬਦਿਬਾ ਫਾਰਮ ਤੋਂ ਸੰਤਾਂ ਦੇ ਘਰੋਂ ਮਾਤਾ ਕਿਸ਼ਨ ਕੌਰ ਜੀ, ਵੱਡੇ ਸਪੁੱਤਰ ਭਾਈ ਕਰਤਾਰ ਸਿੰਘ ਜੀ, ਛੋਟੇ ਸਪੁੱਤਰ ਭਾਈ ਸਾਹਿਬ ਰਾਗੀ ਭਗਵਾਨ ਸਿੰਘ ਜੀ। ਦੋਵੇਂ ਸੰਤਾਂ ਦੀਆਂ ਨੂਹਾਂ, ਬੀਬੀ ਸ਼ਮਸ਼ੇਰ ਕੌਰ ਜੀ ਅਤੇ ਬੀਬੀ ਸੁਰਜੀਤ ਕੌਰ ਜੀ ਤੇ ਸੰਤਾਂ ਦੇ ਪੋਤਰਿਆਂ ਸਮੇਤ ਸਾਰਾ ਪ੍ਰਵਾਰ ਲੁਧਿਆਣੇ ਵਲੋਂ ਜਗਰਾਉਂ ਨੂੰ ਆ ਰਿਹਾ ਸੀ ਕਿ ਰਸਤੇ 'ਚ ਹੀ ਮੇਲ ਹੋ ਗਿਆ। ਪ੍ਰਵਾਰ ਆਇਆ ਜਾਣ ਕੇ ਟਰੱਕ ਰੋਕ ਲਿਆ ਗਿਆ। ਪ੍ਰਵਾਰ ਦੇ ਸਾਰੇ ਜੀਅ ਵੈਰਾਗ ਵਿੱਚ ਬਿਹਬਲ ਹੋਏ ਜ਼ਾਰੋਜ਼ਾਰ ਰੋ ਰਹੇ ਸਨ। ਉਹਨਾਂ ਦਾ ਕਰੁਣਾਮਈ ਦ੍ਰਿਸ਼ ਦੇਖਣ ਸੁਣਨ ਵਾਲਿਆਂ ਨੂੰ ਵੀ ਰੁਆ ਰਿਹਾ ਸੀ। ਮੈਂ ਸੰਤਾਂ ਦੇ ਸਰੀਰ ਦੇ ਮਹਿਤੇ ਦਰਸ਼ਨ ਕਰਨ ਤੋਂ ਭਾਣੇ ਵਿੱਚ ਸ਼ਾਕਰ ਰਹਿਣ ਦੇ ਗੁਰਮਤਿ ਅਸੂਲ ਅਨੁਸਾਰ ਰੋਇਆ ਨਹੀਂ ਸਾਂ ਪਰ ਪ੍ਰਵਾਰ ਦੀਆਂ ਆਹ ਜ਼ਾਰੀਆਂ ਦੇਖ ਸੁਣ ਕੇ ਪਤਾ ਨਹੀਂ ਲੱਗਾ ਕਿ ਕਦੋਂ ਮੇਰੀਆਂ ਅੱਖਾਂ 'ਚੋਂ ਛਮ ਛਮ ਪਾਣੀ ਦੀ ਝੜੀ ਸ਼ੁਰੂ ਹੋ ਗਈ ਜੋ ਲਗਾਤਾਰ ਪੰਜ ਛੇ ਮਿੰਟ ਜਾਰੀ ਰਹੀ ਜਿਸ ਨੂੰ ਬੜੀ ਮੁਸ਼ਕਲ ਨਾਲ ਰੋਕਿਆ ਤੇ ਪ੍ਰਵਾਰ ਨੂੰ ਵੀ ਸਮਝਾਇਆ ਕਿ ਕਬੀਰ ਜੀ ਦਾ ਇਹ ਸਲੋਕ ਯਾਦ ਰੱਖੋ ਕਿ 'ਕਬੀਰ ਸੰਤ ਮੂਏ ਕਿਆ ਰੋਈਐ, ਜੋ ਅਪਨੇ ਗ੍ਰਿਹਿ ਜਾਇ' ਉਨ੍ਹਾਂ ਦਾ ਜੀਵਨ ਕੇਵਲ ਆਪਣੇ ਜਾਂ ਆਪਣੇ ਪ੍ਰਵਾਰ ਲਈ ਨਹੀਂ ਸੀ ਸਗੋਂ ਸਰਬੱਤ ਦੇ ਭਲੇ ਲਈ ਤੇ ਖਾਸ ਕਰਕੇ ਖਾਲਸਾ ਪੰਥ ਲਈ ਸੀ ਉਹ ਸਿੱਖੀ ਲਈ, ਪੰਥ ਲਈ, ਗਰੀਬਾਂ ਲਈ ਤੇ ਸਰਬੱਤ ਦੇ ਭਲੇ ਲਈ ਐਨਾ ਕੁਝ ਕਰ ਗਏ ਹਨ ਕਿ ਵਰਤਮਾਨ ਸਮੇਂ ਵਿਚ ਮਿਸਾਲ ਲਭਣੀ ਮੁਸ਼ਕਲ ਹੈ।

## ਗੁਰਦੁਆਰਾ ਪਾਤਾਲਪੁਰੀ ਪੁੱਜਣਾ :–

ਕਾਫਲਾ ਫਿਰ ਚੱਲ ਪਿਆ ਮੁੱਲਾਂ ਪੁਰ ਰੁਕਿਆ ਕਿਉਂਕਿ ਬੋਪਾਰਾਇ ਤੇ ਹੋਰ ਇਰਦ ਗਿਰਦ ਦੇ, ਪਿੰਡਾਂ ਦੀਆਂ ਸੰਗਤਾਂ ਅੰਤਮ ਦਰਸ਼ਨਾਂ ਲਈ ਹਜ਼ਾਰਾਂ ਦੀ ਗਿਣਤੀ 'ਚ ਜੁੜੀਆਂ ਹੰਝੂ ਕੇਰ ਰਹੀਆਂ ਸਨ ਉਨ੍ਹਾਂ ਵਲੋਂ ਫੁੱਲਾਂ ਦੇ ਸੇਹਰੇ ਭੇਟ ਕੀਤੇ ਗਏ, ਸਭ ਨੂੰ ਅੰਤਮ ਦਰਸ਼ਨ ਕਰਵਾਏ ਗਏ ਸੰਗਤਾਂ ਤੋਂ ਵਿਦਾਇਗੀ ਲੈ ਕੇ ਅੱਗੇ ਚੱਲੇ। ਲੁਧਿਆਣਾ ਸ਼ਹਿਰ ਦੀਆਂ ਸੰਗਤਾਂ ਭਾਰੀ ਗਿਣਤੀ ਵਿਚ ਜਗਰਾਉਂ ਪੁਲ ਤੋਂ ਉਰੇ ਚੌਕ 'ਚ ਜੁੜੀਆਂ ਹੋਈਆਂ ਅੰਤਮ ਦਰਸ਼ਨਾਂ ਦੀ ਉਡੀਕ ਕਰ ਰਹੀਆਂ ਸਨ। ਸੋਗਮਈ ਵਾਯੂ ਮੰਡਲ ਬਣਿਆ ਹੋਇਆ ਸੀ। ਅੰਤਮ ਦਰਸ਼ਨਾਂ ਨੂੰ ਸੰਗਤਾਂ ਉਮਡ ਪਈਆਂ। ਸੰਤਾਂ ਦੇ ਸੁਭਾਵ ਤੇ ਗੁਣਾਂ ਨੂੰ ਯਾਦ ਕਰਕੇ ਸੰਗਤਾਂ ਹਾਹੁਕੇ ਭਰ ਰਹੀਆਂ ਸਨ ਜਿਸ ਨਾਲ ਦਿਲ ਹਉਲਾ ਕਰ ਰਹੀਆਂ ਸਨ। ਥੋੜੀ ਦੇਰ ਬਾਦ ਕਾਫ਼ਲਾ ਚੱਲਿਆ ਸ਼ਹਿਰ ਦੇ ਜਿਸ ਰਸਤੇ ਗਏ ਅਣਗਿਣਤ ਸੰਗਤਾਂ ਰਸਤੇ 'ਚ ਖੜ੍ਹੀਆਂ ਸਿਰ ਨਿਵਾ ਕੇ ਸ਼ਰਧਾ ਦਾ ਪ੍ਰਗਟਾਵਾ ਕਰ ਰਹੀਆਂ ਸਨ। ਨੀਲੋਂ ਦੇ ਪੁਲ ਤੋਂ ਨਹਿਰ ਦੀ ਪਟੜੀ ਪੱਕੀ ਸੜਕ ਰਾਹੀਂ ਗੁ: ਝਾੜ ਸਾਹਿਬ, ਚਮਕੌਰ ਸਾਹਿਬ ਹੁੰਦੇ ਹੋਏ ਰੋਪੜ ਅੱਪੜੇ। ਇਥੇ ਪਟਿਆਲੇ ਤੇ ਦਿੱਲੀ ਤੋਂ ਆਏ ਪ੍ਰੇਮੀ ਕਾਰਾਂ, ਬਸਾਂ, ਟਰੱਕਾਂ ਤੇ ਟਰਾਲੀਆਂ 'ਚ ਸਵਾਰ ਨਾਲ ਰਲ ਗਏ ਰਸਤੇ 'ਚ ਤੇ ਇੱਥੇ ਵੀ ਸ਼ਹਿਰ ਤੇ ਇਲਾਕੇ ਦੀਆਂ ਸੰਗਤਾਂ ਦਾ ਭਾਰੀ ਇਕੱਠ ਸੀ। ਸ਼ਾਮ ਦੇ ਤਿੰਨ ਵਜੇ ਗੁਰਦੁਆਰਾ ਪਾਤਾਲਪੁਰੀ (ਕੀਰਤਪੁਰ ਸਾਹਿਬ) ਪਹੁੰਚ ਗਏ। ਚਾਨਣੀਆਂ ਲੱਗੀਆਂ ਹੋਈਆਂ, ਦਰੀਆਂ ਵਿੱਛੀਆਂ ਹੋਈਆਂ ਤੇ ਪੰਡਾਲ ਸਜਿਆ ਹੋਇਆ, ਸਪੀਕਰ ਲੱਗੇ ਹੋਏ ਤੇ ਰਾਗੀ ਸਿੰਘ ਕੀਰਤਨ ਕਰ ਰਹੇ ਸਨ।

**ਅੰਤਮ ਸੰਸਕਾਰ :-**

ਗੁਰਦੁਆਰਾ ਸਾਹਿਬ ਪਾਤਾਲ ਪੁਰੀ ਦੇ ਨਾਲ ਵਗਦੇ ਦਰਿਆ ਸਤਲੁਜ ਵਿਚ ਸੰਤਾਂ ਦੇ ਸ਼ਰੀਰ ਦਾ ਇਸ਼ਨਾਨ ਕਰਵਾਇਆ ਗਿਆ ਜੱਥੇ ਦੇ ਸਿੰਘਾਂ ਤੋਂ ਇਲਾਵਾ ਦਾਸ, ਖਰਾੜ ਜੀ ਤੇ ਸੰਤ ਚੰਨਣ ਸਿੰਘ ਜੀ ਵੀ ਇਸ਼ਨਾਨ ਕਰਾਉਣ ਵਾਲੇ ਸਿੰਘਾਂ ਵਿਚ ਸ਼ਾਮਲ ਹੋਏ। ਨਵੇਂ ਬਸਤ੍ਰ ਤੇ ਕਕਾਰ ਪਹਿਨਾ ਕੇ ਬਾਹਰਵਾਰ ਸੰਤਾਂ ਦੇ ਸ਼ਰੀਰ ਨੂੰ ਇਕ ਪਲੰਘ ਤੇ ਲਿਟਾ ਦਿੱਤਾ। ਸਭ ਵਲੋਂ ਇਕ ਇਕ ਕਰਕੇ ਫੁੱਲਾਂ ਦੇ ਹਾਰ ਭੇਟ ਕੀਤੇ ਗਏ। ਪਹਿਲਾਂ ਸਾਰੇ ਸਿੰਘ ਸਾਹਿਬਾਨ ਵਲੋਂ ਫਿਰ ਸੰਤ ਚੰਨਣ ਸਿੰਘ ਜੀ, ਵੱਡੇ ਸੰਤਾਂ ਦੇ ਛੋਟੇ ਭ੍ਰਾਤਾ ਸੰਤ ਇੰਦਰ ਸਿੰਘ ਜੀ, ਸੰਤ ਅਜਾਇਬ ਸਿੰਘ ਜੀ, ਸੰਤ ਨਰਾਇਣ ਸਿੰਘ ਜੀ ਲਧਾਈਕੇ, ਸੰਤ ਕ੍ਰਿਪਾਲ ਸਿੰਘ ਜੀ ਰੋੜੇ, ਸੰਤਾਂ ਦਾ ਸਾਰਾ ਪ੍ਰਵਾਰ, ਜੱਥੇ ਦੇ ਪੁਰਾਣੇ ਤੇ ਨਵੇਂ ਸਾਰੇ ਸਿੰਘ, ਗਿਆਨੀ, ਰਾਗੀ, ਪ੍ਰਚਾਰਕ, ਢਾਡੀ ਤੇ ਕਵੀ, ਸ਼੍ਰੋਮਣੀ ਕਮੇਟੀ ਦੇ ਕਰਮਚਾਰੀ ਸਕੱਤਰ, ਮੈਨੇਜਰ ਆਦਿ, ਦਿੱਲੀ ਗੁਰਦੁਆਰਾ ਕਮੇਟੀ ਦੇ ਮੁੱਖੀ ਤੇ ਗਿਆਨੀ ਗੁਰਦੀਪ ਸਿੰਘ ਜੀ ਹੈਡ ਗ੍ਰੰਥੀ ਗੁ: ਸੀਸ ਗੰਜ ਦਿੱਲੀ, ਮੁਖ ਮੰਤ੍ਰੀ ਜਸਟਿਸ ਗੁਰਨਾਮ ਸਿੰਘ ਵਿਦਿਆ ਮੰਤਰੀ, ਸ੍ਰ: ਸੋਹਣ ਸਿੰਘ ਬਾਸੀ ਮਾਲ ਮੰਤ੍ਰੀ ਸ੍ਰ: ਆਤਮਾ ਸਿੰਘ ਤੇ ਹਰੀਜਨ ਕਲਿਆਣ ਮੰਤਰੀ ਡਾ: ਭਗਤ ਸਿੰਘ। ਸੰਤ ਕਲੇਰਾਂ ਵਾਲੇ, ਸੰਤ ਹਰਖੋਵਾਲ ਵਾਲੇ, ਸੰਤ ਰਾੜੇ ਵਾਲੇ ਦੇ ਪ੍ਰਤੀਨਿਧ, ਚੀਫ ਖਾਲਸਾ ਦੀਵਾਨ ਆਦਿ ਦੇ ਮੁਖੀ ਅਤੇ ਉਨ੍ਹਾਂ ਸਾਰੀਆਂ ਸਿੱਖ ਸੰਪ੍ਰਦਾਵਾਂ ਉਦਾਸੀ, ਨਿਰਮਲੇ ਨਿਹੰਗ ਸਿੰਘ, ਸੇਵਾ ਪੰਥੀ, ਆਦਿ ਦੇ ਮੁਖੀ ਮਹਾਂਪੁਰਖ, ਸਾਰੇ ਮਹਿਕਮਿਆਂ ਦੇ ਮੁਖੀ, ਵੱਡੇ ਅਫਸਰ ਤੇ ਸ਼ਰਧਾਲੂ ਸਿੱਖ ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿਚ ਪੁੱਜੀਆਂ ਹੋਈਆਂ ਸਨ ਜਿਨ੍ਹਾਂ ਨੇ ਆਪ ਨੂੰ ਦਿਲੀ ਸ਼ਰਧਾ ਦੇ ਫੁੱਲ ਭੇਟ ਕੀਤੇ।

**ਸਰਕਾਰੀ ਤੇ ਸ਼ਾਹੀ ਸਨਮਾਨਾਂ ਨਾਲ ਸਸਕਾਰ :—**

ਸੰਤ ਚੰਨਣ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਕਮੇਟੀ ਦੀ ਸ਼ਰਧਾ ਪਿਆਰ ਤੇ ਉੱਦਮ ਦਾ ਸਦਕਾ ਸਰਕਾਰ ਵੱਲੋਂ ਸ਼ਾਹੀ ਸਨਮਾਨਾਂ ਨਾਲ ਸਸਕਾਰ ਕਰਨ ਦਾ ਪ੍ਰਬੰਧ ਕੀਤਾ ਗਿਆ ਸੀ। ਸੰਤਾਂ ਦੀ ਅਰਥੀ ਨੂੰ ਮੋਢਾ ਦੇ ਕੇ ਮੁਖੀਆਂ ਨੇ ਚਿਤਾ ਵਾਲੀ ਥਾਂ ਤੇ ਅਪੜਾਇਆ।

ਚਿਤਾ 'ਚ ਆਮ ਲੱਕੜਾਂ ਤੋਂ ਇਲਾਵਾ ਚੰਦਨ ਦਾ ਬੂਰਾ, ਧੂਪ ਸਮੱਗ੍ਰੀ ਤੇ ਘਿਉ ਦੇ ਭਰੇ ਪੀਪੇ ਸੁਗੰਧੀ ਹਿੱਤ ਪਾਏ ਗਏ। ਜੋ ਅੱਡ ਅੱਡ ਥਾਵਾਂ ਤੋਂ ਪ੍ਰੇਮੀ ਤੇ ਮਹਾਂਪੁਰਸ਼ ਸ਼ਰਧਾ ਵੱਜੋਂ ਲਿਆਏ ਸਨ ਜਿਨ੍ਹਾਂ ਨਾਲ ਅਗਨੀ ਹੋਰ ਸੁਗੰਧਤ ਤੇ ਪ੍ਰਚੰਡ ਹੋ ਜਾਂਦੀ ਹੈ। ਸ਼ਰੀਰ ਨੂੰ ਚਿਤਾ ਤੇ ਰੱਖਕੇ ਦੁਸ਼ਾਲੇ ਭੇਟ ਕੀਤੇ ਗਏ। ਪਹਿਲਾਂ ਸ੍ਰੀ ਹਰਿਮੰਦਰ ਸਾਹਿਬ, ਤਖਤ ਸਾਹਿਬਾਨ, ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਕਮੇਟੀ, ਚੀਫ ਖਾਲਸਾ ਦੀਵਾਨ, ਸੰਪ੍ਰਦਾਵਾਂ ਤੇ ਅਸਥਾਨਾਂ ਦੇ ਮੁਖੀ ਸੰਤਾਂ ਮਹੰਤਾਂ ਵੱਲੋਂ ਦੁਸ਼ਾਲੇ ਭੇਟ ਕੀਤੇ ਗਏ। ਜਪੁਜੀ ਸਾਹਿਬ ਦਾ ਪਾਠ ਕਰਕੇ ਅਰਦਾਸਾ ਸੋਧ ਕੇ ਚਿਤਾ ਨੂੰ ਅੱਗ ਸੰਤਾਂ ਦੇ ਭੁਜੰਗੀ ਭਾਈ ਕਰਤਾਰ ਸਿੰਘ ਅਤੇ ਭਾਈ ਭਗਵਾਨ ਸਿੰਘ ਨੇ ਲਗਾਈ। ਸਰਕਾਰ ਵੱਲੋਂ ਪੁੱਜੇ ਪੁਲੀਸ ਕਰਮ ਚਾਰੀਆਂ ਦੀ ਇਕ ਟੁਕੜੀ ਨੇ ਇਕ ਦਮ ਬੰਦੂਕਾ ਉਲਟੀਆਂ ਕਰਕੇ ਵੈਰਾਗ ਮਈ ਮਾਤਮੀ ਧੁਨਾਂ ਵਜਾਈਆਂ। ਸਾਰੇ ਪੁਲੀਸ ਅਫਸਰ ਵੀ ਕੋਲ ਖੜ੍ਹੇ ਵੈਰਾਗ 'ਚ ਅੱਖਾਂ ਪੂੰਝ ਰਹੇ ਸਨ। ਇਹ ਪਹਿਲਾ ਮੌਕਾ ਸੀ ਕਿ ਕਿਸੇ ਖਾਲਸਾ ਪੰਥ ਦੀ ਮਹਾਨ ਧਾਰਮਿਕ ਸ਼ਖਸੀਅਤ ਦਾ ਇਸ ਤਰ੍ਹਾਂ ਸਰਕਾਰ ਵਲੋਂ ਸ਼ਾਹੀ ਸਨਮਾਨਾਂ ਨਾਲ ਗੁਰਮਤਿ ਅਨੁਸਾਰ ਅੰਤਮ ਸੰਸਕਾਰ ਕੀਤਾ ਗਿਆ ਹੋਵੇ ਦੂਜੇ ਪਾਸੇ ਨਾਲ ਲਗਦੇ ਪੰਡਾਲ ਵਿਚ ਗੁਰਬਾਣੀ ਦੇ ਵੈਰਾਗ ਮਈ ਤੇ ਗਿਆਨ ਮਈ ਸ਼ਬਦਾਂ ਦਾ ਕੀਰਤਨ ਰਾਗੀ ਸਿੰਘ ਮਧੁਰ ਸੁਰ ਵਿਚ ਕਰ ਰਹੇ ਸਨ। ਗੁਰਬਾਣੀ ਦੇ ਮਹਾਂਵਾਕਾਂ ਅਨੁਸਾਰ ਸਭ ਦੇ ਮਨ ਕਰਤਾਰ ਦੇ ਅਮਿੱਟ ਭਾਣੇ ਨੂੰ ਮਿੱਠਾ ਕਰਕੇ ਮੰਨਣ ਵਿਚ ਹੀ ਆਤਮਿਕ ਸ਼ਾਂਤੀ ਪ੍ਰਾਪਤ ਕਰ ਰਹੇ ਸਨ। 'ਸੋਹਿਲੇ' ਦਾ ਪਾਠ ਕਰਕੇ ਅਰਦਾਸਾ ਸੋਧ ਕੇ ਸੰਗਤਾਂ ਨੇ ਸੀਸ ਨਿਵਾਇਆ।

## ਗੁਰਮੁਖ ਸਿੰਘ ਉੜੀਸਾ ਵਲੋਂ ਚਿਖਾ 'ਚ ਛਾਲ ਮਾਰਨੀ :—

ਉਸੇ ਸਮੇਂ ਮਹੰਤ ਗੁਰਬਚਨ ਸਿੰਘ ਜੀ ਅੰਮ੍ਰਿਤਸਰ ਵਾਲੇ ਤੇ ਹੋਰ ਸਿੰਘ ਅੰਗੀਠੇ ਦੇ ਇਰਦ ਗਿਰਦ ਪਾਸਿਆਂ ਤੋਂ ਚੁੱਕ ਕੇ ਬਾਲਣ ਅੰਗੀਠੇ 'ਚ ਸੁੱਟ ਰਹੇ ਸਨ ਤੇ ਨਿਗਰਾਨੀ ਹਿਤ ਚਾਰ ਚੁਫੇਰੇ ਫਿਰ ਰਹੇ ਸਨ ਕਿ ਅਚਾਨਕ ਇਕ ਹੋਰ ਦੁਖਦਾਈ ਭਾਣਾ ਵਰਤ ਗਿਆ ਸੰਤਾਂ ਦਾ ਵਿਦਿਆਰਥੀ, ਹਜ਼ੂਰੀ ਸੇਵਕ, ਨਾਮ ਬਾਣੀ ਦਾ ਰਸੀਆ, ਪੂਰਨ ਤਿਆਗੀ, ਵਿਰਾਗੀ, ਗੁਰਸਿੱਖ, ਰਹਿਣੀ ਦਾ ਪੂਰਾ, ਕਹਿਣੀ ਤੇ ਕਰਣੀ ਦਾ ਸੂਰਾ ਤੇ ਸੰਤਾਂ ਦੀ ਪ੍ਰਸੰਨਤਾ ਦਾ ਪਾਤਰ ਭਾਈ ਗੁਰਮੁਖ ਸਿੰਘ ਉੜੀਸਾ ਨੇ ਸੰਤਾਂ ਦੇ ਅੰਗੀਠੇ 'ਚ ਛਾਲ ਮਾਰ ਦਿੱਤੀ ਤੇ ਸੰਤਾਂ ਦੇ ਸ਼ਰੀਰ ਉਪਰ ਦੀ ਜੱਫਾ ਪਾ ਲਿਆ। ਉਸੇ ਵੇਲੇ ਚਾਰ ਚੁਫੇਰੇ ਹਾਹਾਕਾਰ ਮੱਚ ਗਈ। ਇਧਰ ਉਧਰ ਫਿਰਦੀਆਂ ਸਾਰੀਆਂ ਸੰਗਤਾਂ ਇਕੱਠੀਆਂ ਹੋ ਗਈਆਂ। ਲਾਗੇ ਖੜ੍ਹੇ ਸਿੰਘਾਂ ਨੇ ਉਸ ਨੂੰ ਬਚਾਉਣ ਦੇ ਬਹੁਤ ਯਤਨ ਕੀਤੇ ਪਰ ਕੋਈ ਵੀ ਯਤਨ ਕਾਰਗਰ ਸਿੱਧ ਨਾ ਹੋਇਆ। ਅੱਗ ਬੁਝਾਉਣ ਵਾਲੀ ਸਰਕਾਰੀ ਮਹਿਕਮੇ ਦੀ ਗੱਡੀ ਫੌਰਨ ਪੁੱਜ ਗਈ ਤੇ ਪੁਲੀਸ ਦੇ ਅਫਸਰ ਤੇ ਕਰਮਚਾਰੀ ਜੋ ਅਜੇ ਨੇੜੇ ਹੀ ਖੜ੍ਹੇ ਸਨ ਮੌਕੇ ਤੇ ਪੁੱਜ ਗਏ। ਏਨੇ ਚਿਰ ਨੂੰ ਉਹ ਸਿੰਘ ਤੇਜ ਅੱਗ ਦੇ ਕਾਰਨ ਝੁਲਸ ਚੁੱਕਾ ਸੀ, ਦਾੜ੍ਹਾ ਤੇ ਹੋਰ ਬਸਤ੍ਰ ਸੜ ਚੁੱਕੇ ਸਨ, ਦਸਤਾਰ ਸੜ ਰਹੀ ਸੀ ਅੱਗੋਂ ਸਿਰ ਉੱਚਾ ਚੁਕਿਆ ਹੋਇਆ ਸੀ ਤੇ ਉਸ ਨੂੰ ਕੱਢ ਲੈਣ ਦੇ ਬਾਵਜੂਦ ਉਸ ਦੇ ਬਚਣ ਦੀ ਕੋਈ ਆਸ ਉਮੀਦ ਨਹੀਂ ਸੀ ਇਸ ਲਈ ਜੱਥੇ ਦੇ ਸਿਆਣੇ ਸਿੰਘਾਂ ਤੇ ਪੰਥਕ ਮੁਖੀਆਂ ਨੇ ਪੁਲੀਸ ਅਫਸਰਾਂ ਨੂੰ ਇਹ ਕਹਿਕੇ ਕਿ ਇਸ ਹਾਲਤ ਵਿਚ ਇਸ ਸਿੰਘ ਨੂੰ ਬਾਹਰ ਕੱਢਣ ਦਾ ਕੋਈ ਫਾਇਦਾ ਨਹੀਂ ਹੋਵੇਗਾ ਅੰਗੀਠੇ ਚੋਂ ਬਾਹਰ ਕੱਢਣ ਤੋਂ ਮਨ੍ਹਾਂ ਕਰ ਦਿੱਤਾ। ਐਉਂ ਭਾਈ ਗੁਰਮੁਖ ਸਿੰਘ ਉੜੀਸਾ ਜਿਸ ਪਿਆਰੇ ਸਿਉ "ਨੇਹੁ ਤਿਸੁ ਆਗੈ ਮਰਿ ਚਲੀਐ ॥ ਧ੍ਰਿਗੁ ਜੀਵਣ ਸੰਸਾਰਿ ਤਾ ਕੈ ਪਾਛੈ ਜੀਵਣਾ" ਦੀ ਅਟੱਲ ਸਚਾਈ ਨੂੰ ਆਪਣੀ ਅਹੂਤੀ ਦੇ ਕੇ ਜਗਤ ਵਿਚ ਮੂਰਤੀ ਮਾਨ ਕਰ ਗਿਆ।

## ਜੀਵਨ ਭਾਈ ਗੁਰਮੁਖ ਸਿੰਘ ਉੜੀਸਾ :—

ਭਾਈ ਗੁਰਮੁਖ ਜੀ "ਉੜੀਸਾ" ਭਾਰਤ ਦੇ ਉੜੀਸਾ ਪ੍ਰਾਂਤ ਦਾ ਜੰਮਪਲ ਸੀ। ਕਲਕੱਤੇ ਦੇ ਪ੍ਰੋਗਰਾਮ ਸਮੇਂ ਸੰਤ ਜੀ ਦੇ ਦਰਸ਼ਨ ਕਰਕੇ ਅਤੇ ਕਥਾ ਸੁਣ ਕੇ ਅਜਿਹਾ ਪ੍ਰੇਮੀ ਬਣ ਗਿਆ ਕਿ ਫੈਕਟਰੀ 'ਚੋਂ ਨੌਕਰੀ ਛੱਡ ਕੇ ਗੁਰਦੁਆਰੇ ਰਹਿ ਕੇ ਸੰਗਤ ਦੀ ਸੇਵਾ ਕਰਨ ਲਗ ਪਿਆ। ਪਹਿਲਾਂ ਹਿੰਦੂ ਘਰਾਣੇ ਨਾਲ ਸਬੰਧਤ ਹੋਣ ਕਰਕੇ ਮੋਨਾ ਹੀ ਸੀ। ਪਰ ਹੁਣ ਕੇਸ ਦਾਹੜਾ ਰਖ ਲਿਆ। ਇਕ ਦਿਨ ਸੰਤਾਂ ਨੂੰ ਜੱਥੇ 'ਚ ਰਹਿਣ ਲਈ ਬੇਨਤੀ ਕੀਤੀ। ਸੰਤਾਂ ਕਿਹਾ ਅੰਮ੍ਰਿਤ ਛਕਣਾ ਪਵੇਗਾ। ਰਹਿਤ 'ਚ ਪ੍ਰਪੱਕ ਰਹਿਣਾ ਪਵੇਗਾ ਇਹ ਸਭ ਸ਼ਰਤਾਂ ਮੰਨ ਕੇ ਜੱਥੇ 'ਚ ਭਰਤੀ ਹੋ ਗਿਆ। ਜਦ ਕੇਸ ਦਾਹੜਾ ਤੇ ਹੋਰ ਰਹਿਤ ਦਾ ਪੱਕਾ ਧਾਰਨੀ ਹੋ ਗਿਆ ਤਾਂ ਇਸ ਨੂੰ ਅੰਮ੍ਰਿਤ ਛਕਾ ਕੇ ਉਸ ਦੇ ਸੁਭਾਵ ਅਨੁਸਾਰ ਨਾਮ ਗੁਰਮੁਖ ਸਿੰਘ ਰਖ ਦਿੱਤਾ। ਉੜੀਸਾ ਦਾ ਜੰਮਪਲ ਹੋਣ ਕਰਕੇ ਸੰਤ ਇਸ ਨੂੰ ਉੜੀਸਾ ਉਪਨਾਮ ਨਾਲ ਹੀ ਬੁਲਾਉਂਦੇ ਸਨ। ਜਿਸ ਕਰਕੇ ਇਹ ਵਿਸ਼ੇਸ਼ਣ ਪੱਕ ਗਿਆ। ਹੌਲੀ ਹੌਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠੀ ਬਣ ਗਿਆ। ਨਿਤਨੇਮ ਦੀਆਂ ਬਾਣੀਆਂ ਕੰਠ ਕਰ ਲਈਆਂ ਪਰ ਜ਼ਿਆਦਾ ਰੁਚੀ ਸੇਵਾ ਤੇ ਸਿਮਰਨ ਵਿਚ ਹੋਣ ਕਰਕੇ ਲੰਗਰ ਦੀ ਅਣਥੱਕ ਸੇਵਾ ਕਰਕੇ ਦਾਲਾਂ ਸਬਜ਼ੀਆਂ ਬਣਾਉਣ, ਆਟਾ ਗੁੰਨਣ, ਰੋਟੀਆਂ ਪਕਾਉਣ, ਅੱਗ ਬਾਲਣ, ਲੱਕੜਾਂ ਡਾਹੁਣ, ਭਾਂਡੇ ਮਾਂਜਣ ਤੇ ਲੰਗਰ ਵਰਤਾਉਣ ਆਦਿ ਦੀ ਹਰ ਪ੍ਰਕਾਰ ਦੀ ਸੇਵਾ ਬੜੇ ਚਾਉ ਉਤਸ਼ਾਹ, ਸ਼ਰਧਾ ਪਿਆਰ, ਨਿੰਮ੍ਰਤਾ ਤੇ ਸਿਦਕ ਦਿਲੀ ਨਾਲ ਨਿਭਾਉਂਦਾ ਰਿਹਾ। ਜਦੋਂ ਤੋਂ ਸੰਤਾਂ ਦਾ ਸ਼ਰੀਰ ਢਿੱਲਾ ਰਹਿਣ ਲੱਗਾ ਤਦੋਂ ਤੋਂ ਥਕਾਵਟ ਜਾਂ ਬੀਮਾਰੀ ਦੇ ਜ਼ੋਰ ਸਮੇਂ ਸੰਤਾਂ ਦੀ ਮੁੱਠੀ ਚਾਪੀ ਵੀ ਕਰਦਾ। ਗਰਮੀ ਦੇ ਮੌਸਮ ਵਿਚ ਪੱਖਾ ਝੱਲਣ ਦੀ ਸੇਵਾ ਕਰਦਾ। ਜ਼ਿਆਦਾ ਤਰ ਉਸ ਸਮੇਂ ਸੰਤਾਂ ਦੀ ਸੇਵਾ ਵਿਚ ਹਾਜ਼ਰ ਹੁੰਦਾ ਜਿਸ

ਸਮੇਂ ਕਿ ਹੋਰ ਕੋਈ ਸੇਵਾਦਾਰ ਹਾਜਰ ਨ ਹੁੰਦਾ। ਅੰਮ੍ਰਿਤ ਵੇਲੇ ਸੰਤਾਂ ਨੂੰ ਇਸ਼ਨਾਨ ਕਰਾਉਣ ਸਮੇਂ ਵੀ ਹੋਰ ਸਿੰਘਾਂ ਨਾਲ ਸੇਵਾ ਵਿਚ ਪੂਰਾ ਹਿੱਸਾ ਪਾਉਂਦਾ। ਸੰਤ ਇਸ ਦੀ ਸੇਵਾ ਸਿਮਰਨ ਤੇ ਨਿੰਮ੍ਰਤਾ ਵਾਲੇ ਸੁਭਾਵ ਤੇ ਬਹੁਤ ਪ੍ਰਸੰਨ ਸਨ।

**ਸਰਬੰਸ ਦਾਨ ਕਰਨਾ :—**

ਇਕ ਵਾਰ ਭਾਈ ਗੁਰਮੁਖ ਸਿੰਘ "ਉੜੀਸਾ" ਕੁਝ ਮਾਇਆ (ਜੋ ਉਸ ਪਾਸ ਸੀ) ਸਰਦੀਆਂ 'ਚ ਉਪਰ ਲੈਣ ਵਾਲੀ ਗਰਮ ਲੋਈ, ਚਾਦਰ ਤੇ ਕੁਝ ਹੋਰ ਬਸਤ੍ਰ, ਕੁਝ ਗ੍ਰੰਥ ਪੁਸਤਕ, ਗੁਟਕਾ, ਪੋਥੀਆਂ ਤੇ ਆਪਣਾ ਝੋਲਾ, ਟਰੰਕ ਤੇ ਗੜਵਾ ਮਤਲਬ ਇਹ ਕਿ ਸ਼ਰੀਰ ਤੇ ਪਹਿਨੇ ਬਸਤ੍ਰਾਂ ਤੋਂ ਇਲਾਵਾ ਜੋ ਵੀ ਸਾਮਾਨ ਉਸ ਪਾਸ ਸੀ, ਸੰਤਾਂ ਦੇ ਪਲੰਘ ਪਾਸ ਇਕ ਮੇਜ ਤੇ ਲਿਆ ਕੇ ਰਖ ਦਿੱਤਾ ਤੇ ਮਸਤਾਨੀ ਤੇ ਨਾਮ ਪ੍ਰੇਮ ਰੰਗ ਰੰਗੀ ਬ੍ਰਿਤੀ 'ਚ ਕਹਿਣ ਲੱਗਾ ਮਹਾਰਾਜ ਮੇਰੀ ਭੇਟਾ ਅੰਗੀਕਾਰ ਕਰੋ। ਉਸ ਦੀ ਅੰਤਰ ਆਤਮਾ ਦੇ ਪੂਰੇ ਜਾਣੂੰ ਸੰਤ ਜੀ ਦ੍ਰਵ ਗਏ ਤੇ ਪਲੰਘ ਤੋਂ ਉਠ ਕੇ ਖੜ੍ਹੇ ਹੋ ਕੇ ਅਰਦਾਸ ਵਿਚ ਜੁੜ ਗਏ। ਉੜੀਸਾ ਜੀ ਦੀ ਇਸ ਭੇਟਾ ਦੀ ਗੁਰੂ ਸਾਹਿਬ ਦੇ ਚਰਨਾਂ 'ਚ ਅਰਦਾਸ ਕੀਤੀ ਕਿ ਹੇ ਸੱਚੇ ਪਾਤਸ਼ਾਹ! ਭਾਈ ਗੁਰਮੁਖ ਸਿੰਘ 'ਉੜੀਸਾ ਆਪ ਦੀ ਸੰਗਤ ਦੀ ਭੇਟਾ ਆਪਣਾ ਸਰਬੰਸ ਦਾਨ ਕਰਦਾ ਹੈ। ਇਸ ਨੂੰ ਆਪਣੇ ਨਾਮ ਰੰਗ ਵਿਚ ਰੰਗੀ ਰਖਣਾ ਤੇ ਲੋਕ ਪ੍ਰਲੋਕ ਵਿਚ ਆਪਣੇ ਅੰਗ ਸੰਗ ਰਖਣਾ। ਇਹ ਅਰਦਾਸ ਕੀ ਸੀ ਕਿ ਸੁਣਨ ਵਾਲਿਆਂ ਦੇ ਨੇਤ੍ਰ ਸਜਲ ਹੋ ਗਏ ਤੇ ਅਦਭੁਤ ਰਸ ਛਾ ਗਿਆ ਤੇ 'ਉੜੀਸਾ' ਜੀ ਦੀ ਆਤਮਾ ਗਦ ਗਦ ਹੋ ਗਈ। ਸਿੰਘਾਂ ਦੇ ਪੁੱਛਣ ਤੇ ਕਿ ਮਹਾਰਾਜ ਇਹਨਾਂ ਮਾਮੂਲੀ ਵਸਤੂਆਂ ਜਿਹੜੀਆਂ ਤੁਸਾਂ ਹੀ ਇਸ ਨੂੰ ਦਿੱਤੀਆਂ ਸਨ। ਸਰਬੰਸ ਦਾਨ ਕਿਵੇਂ ਹੋ ਗਿਆ ਤਾਂ ਸੰਤਾਂ ਨੇ ਰਸ ਵਿਚ ਭਰ ਕੇ ਕਿਹਾ ਭਾਈ ਉੜੀਸੇ ਨੇ ਸ਼ਰੀਰ ਤੱਕ ਜੋ ਕੁਝ ਇਸ ਪਾਸ ਸੀ ਤੇ ਜਿਸ ਨੂੰ ਇਹ ਆਪਣਾ ਸਮਝਦਾ ਸੀ ਸਭ ਕੁਝ ਦੀ ਹੀ ਅਰਦਾਸ ਕਰਵਾ ਦਿੱਤੀ ਹੈ। ਇਸ ਦਾ ਨਾਮ ਹੀ ਸਰਬਸ ਦਾਨ ਜਾਂ ਸਰਬੰਸ ਦਾਨ ਹੈ ਜੋ ਦਾਨ ਕਰਨਾ ਹਰ ਇਕ ਦਾ ਕੰਮ ਨਹੀਂ ਹੋ ਸਕਦਾ।

**ਮੇਰੀ ਨਾਲ ਨਿਭ ਜਾਇ :—**

ਇਕ ਦਿਨ ਉੜੀਸਾ ਜੀ ਦੀ ਸੇਵਾ, ਸਿਮਰਨ, ਸੁਭਾਵ, ਤੇ ਜੀਵਨ ਉਪਰ ਪ੍ਰਸੰਨ ਹੋ ਕੇ ਸੰਤ ਜੀ ਰਸ ਵਿਚ ਆ ਕੇ ਕਹਿਣ ਲੱਗੇ ਆ ਬਈ ਉੜੀਸਾ ਮੰਗ ਲੈ ਜੋ ਤੇਰੀ ਇੱਛਾ ਹੈ। ਅਸੀਂ ਤੇਰੇ ਤੇ ਬਹੁਤ ਪ੍ਰਸੰਨ ਹਾਂ ਤਾਂ ਅੱਗੋਂ ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜ ਹੋਰ ਤਾਂ ਮੈਨੂੰ ਕੋਈ ਇੱਛਾ ਨਹੀਂ ਸਿਰਫ਼ ਇਕੋ ਹੀ ਇੱਛਾ ਹੈ ਕਿ ਮੇਰੀ ਤੁਹਾਡੇ ਨਾਲ ਤੋੜ ਤੱਕ ਨਿਭ ਜਾਵੇ ਤੇ ਨਾਲ ਗੁਰਬਾਣੀ ਦੀਆਂ ਇਹ ਤੁਕਾਂ ਪੜ੍ਹੀਆਂ "ਤੁਮ ਹਰਿ ਸੇਤੀ ਰਾਤੇ ਸੰਤਹੁ"॥ ਨਿਬਾਹਿ ਲੇਹੁ ਮੋਕਉ ਪੁਰਖ ਬਿਧਾਤੇ ਓੜਿ ਪਹੁਚਾਵਹੁ ਦਾਤੇ" (ਪੰ: ੨੦੯)

ਸੰਤਾਂ ਨੇ ਖੁਸ਼ ਹੋ ਕੇ ਕਿਹਾ ਕਲਗੀਧਰ ਜੀ ਦੀ ਮੇਹਰ ਸਦਕਾ ਅੱਛਾ ਤੇਰੀ ਸਾਡੇ ਨਾਲ ਹੀ ਤੋੜ ਤੱਕ ਨਿਭ ਜਾਵੇਗੀ। ਉਸ ਵੇਲੇ ਸੁਣਨ ਵਾਲੇ ਸਿੰਘ ਇਸ ਭੇਦ ਭਰੀ ਗੁਫਤਗੂ (ਵਾਰਤਾਲਾਪ) ਨੂੰ ਨ ਸਮਝ ਸਕੇ ਉਨ੍ਹਾਂ ਸਿਰਫ਼ ਇਹ ਗੱਲ ਸਮਝੀ ਕਿ ਉੜੀਸਾ ਕਹਿੰਦਾ ਹੈ ਕਿ ਮੈਨੂੰ ਜੱਥੇ ਵਿਚੋਂ ਤੋਰਿਆ ਜੇ ਨਾ, ਸਦਾ ਜੱਥੇ ਵਿਚ ਰੱਖਿਆ ਜੇ। ਅੰਤ ਤੱਕ ਭਾਵ ਪ੍ਰਲੋਕ ਤੱਕ ਨਾਲ ਨਿਭਣ ਦਾ ਭੇਤ ਤਾਂ ਕੀਰਤਪੁਰ ਸਾਹਿਬ ਪਤਾਲਪੁਰੀ ਵਿਖੇ ਉਦੋਂ ਖੁੱਲ੍ਹਿਆ ਜਦੋਂ ਆਪ ਸੰਤਾਂ ਦੇ ਅੰਗੀਠੇ 'ਚ ਛਾਲ ਮਾਰ ਕੇ ਸੰਤਾਂ ਦੇ ਸ਼ਰੀਰ ਨਾਲ ਹੀ ਅਗਨ ਭੇਟ ਹੋ ਗਏ। ਭਾਈ ਗੁਰਮੁਖ ਸਿੰਘ ਉੜੀਸਾ ਦੀ ਅਗਨ ਭੇਟ ਹੋ ਜਾਣ ਵਾਲੀ ਅਣੋਖੀ ਘਟਨਾ ਨੂੰ ਵੇਖਣ ਵਾਲੀਆਂ ਸੰਗਤਾਂ, ਜੱਥੇ ਦੇ ਸਿੰਘਾਂ, ਪੰਥਕ ਮੁਖੀਆਂ, ਪੰਜਾਬ ਸਰਕਾਰ ਦੇ ਮੰਤ੍ਰੀਆਂ, ਅਧਿਕਾਰੀਆਂ, ਪੁਲੀਸ ਤੇ ਸਿਵਲ ਅਫਸਰਾਂ ਤੇ ਸਰਕਾਰੀ ਕਰਮਚਾਰੀਆਂ ਦੀ ਹੈਰਾਨੀ ਦੀ ਹੱਦ ਨ ਰਹੀ ਤੇ ਸਾਰੇ ਸਿਰਫ਼

ਇਕੋ ਹੀ ਗੱਲ ਯਕ ਜ਼ਬਾਨ ਹੋ ਕੇ ਕਹਿੰਦੇ ਸੁਣੇ ਗਏ ਕਿ ਧੰਨ ਗੁਰੂ, ਧੰਨ ਗੁਰੂ ਦੇ ਸਿੱਖ ਸੰਤ ਖਾਲਸਾ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ ਤੇ ਧੰਨ ਹਨ ਉਹਨਾਂ ਦੇ ਜੱਥੇ ਦੇ ਸਿੰਘ ਭਾਈ ਗੁਰਮੁਖ ਸਿੰਘ ਜੀ ਉੜੀਸਾ।

**ਇਹ ਭਾਣਾ ਕਿਵੇਂ ਵਰਤਿਆ :—**

ਸਰਦਾਰ ਅਵਤਾਰ ਸਿੰਘ ਤੇ ਰਾਗੀ ਬਚਿੱਤ੍ਰ ਸਿੰਘ ਨੇ ਦਸਿਆ ਕਿ ੧੪ ਹਾੜ ਦੀ ਰਾਤ ਨੂੰ ਭਾਈ ਗੁਰਮੁਖ ਸਿੰਘ ਉੜੀਸਾ ਗਿਆਰਾਂ ਵਜੇ ਤੱਕ ਸੰਤਾਂ ਕੋਲ ਪੱਖਾ ਝਲਦਾ ਤੇ ਮੁੱਠੀ ਚਾਪੀ ਕਰਦਾ ਰਿਹਾ ਤੇ ਰਾਤ ੧੧ ਵਜੇ ਸਰਦਾਰ ਦਲੀਪ ਸਿੰਘ ਜੀ ਸ਼ਾਹ ਮਹਿਤਾ ਵਾਲਿਆਂ ਦੀ ਬੰਬੀ ਤੇ ਆਪਣੇ ਆਸਣ ਤੇ ਜਾ ਬਿਰਾਜਿਆ। ਦੋ ਵਜੇ ਉੱਭੜ ਵਾਹੇ ਉਠਿਆ, ਸਾਥੀਆਂ ਨੂੰ ਕਹਿਣ ਲੱਗਾ ਕਿ ਮੈਨੂੰ ਸੰਤ ਅਵਾਜ਼ਾਂ ਮਾਰ ਰਹੇ ਹਨ ਕਿ ਆ ਭਾਈ ਗੁਰਮੁਖ ਸਿੰਘ ਚਲੀਏ ਛੇਤੀ ਆ। ਸਿੰਘਾਂ ਨੇ ਕਿਹਾ ਤੈਨੂੰ ਐਵੇਂ ਸੁਪਨਾ ਆਇਆ ਹੋਣਾ ਹੈ। ਸੰਤ ਤਾਂ ਇਸ ਸਮੇਂ ਬਿਰਾਜੇ ਹੋਏ ਹੋਣਗੇ। ਪਰ ਉਹ ਆਪਣੀ ਧੁਨ ਵਿਚ ਤੁਰਿਆ ਗਿਆ ਜਦ ਨੇੜੇ ਅਪੜਿਆ ਤਾਂ ਇਕ ਸਿੰਘ ਨੇ ਦੱਸਿਆ ਕਿ ਸੰਤ ਜੀ ਤਾਂ ਸੱਚਖੰਡ ਨੂੰ ਚੜ੍ਹਾਈ ਕਰ ਗਏ ਹਨ। ਸੁਣਦਿਆਂ ਸਾਰ ਕਾਲਜਾ ਫੜ ਕੇ ਬੈਠ ਗਿਆ। ਰੋਣਾ ਚਾਹੁੰਦਾ ਸੀ ਪਰ ਰੋ ਨਹੀਂ ਸਕਿਆ। ਪੱਥਰ ਦੀ ਮੂਰਤੀ ਵਾਂਗ ਜੜ੍ਹ ਹੋ ਗਿਆ। ਸੰਤਾਂ ਦੇ ਪਲੰਘ ਕੋਲ ਜਾ ਕੇ ਫਤਿਹ ਬੁਲਾ ਕੇ ਨਿੰਮੋਝੂਣਾ ਜੇਹਾ ਹੋ ਕੇ ਬੈਠ ਗਿਆ। ਸੰਤਾਂ ਦੇ ਸ਼ਰੀਰ ਦਾ ਇਸ਼ਨਾਨ ਕਰਾਉਣ ਵੇਲੇ ਵੀ ਨਾਲ ਸ਼ਾਮਲ ਸੀ। ਇਸ ਨੇ ਸੁਬ੍ਹਾ ਤੋਂ ਕੁਝ ਵੀ ਨਹੀਂ ਖਾਧਾ ਪੀਤਾ ਸੀ, ਸ਼ਾਮ ਦੇ ਚਾਰ ਵਜੇ ਸਰਹਾਲੀ ਪਿੰਡ ਇਕ ਲੱਸੀ ਦਾ ਗਿਲਾਸ ਬਦੋਬਦੀ ਸਿੰਘਾਂ ਨੇ ਪਿਲਾਇਆ। ਸੰਤਾਂ ਵਾਲੇ ਟਰੱਕ ਵਿਚ ਨਾਲ ਹੀ ਰਿਹਾ। ਭਿੰਡਰੀਂ ਟਰੱਕ ਅਪੜਨ ਤੇ ਬਾਕੀ ਸਿੰਘ ਤਾਂ ਉਤਰ ਕੇ ਲੰਗਰ ਛਕਣ, ਆਸਨ ਲਾਉਣ ਜਾਂ ਜ਼ਰੂਰੀ ਹਾਜਤਾਂ ਲਈ ਚਲੇ ਗਏ ਪਰ ਇਹ ਸੰਤਾਂ ਦੇ ਸ਼ਰੀਰ ਕੋਲ ਹੀ ਬੈਠਾ ਰਿਹਾ। ਸਸਕਾਰ ਪਹਿਲਾਂ ਤੋਂ ਪਤਾਲ ਪੁਰੀ ਸਿੰਘਾਂ ਨਾਲ ਲੱਗ ਕੇ ਸੰਤਾਂ ਦਾ ਇਸ਼ਨਾਨ ਕਰਵਾਇਆ। ਇਕ ਸਿੰਘ ਨੇ ਦੱਸਿਆ ਕਿ ਸੰਤਾਂ ਦੇ ਸ਼ਰੀਰ ਦਾ ਇਸ਼ਨਾਨ ਕਰਾਉਣ ਉਪਰੰਤ ਉੜੀਸਾ ਨੇ ਆਪ ਨਦੀ ਵਿਚ ਜਾ ਕੇ ਇਸ਼ਨਾਨ ਕੀਤਾ। ਸੰਤਾਂ ਦੇ ਸੀਸ ਵਾਲੀ ਦਸਤਾਰ ਲੈ ਕੇ ਆਪਣੇ ਸੀਸ ਤੇ ਸਜਾ ਲਈ। ਚਿਖਾ ਵਾਲੀ ਥਾਂ ਤੋਂ ਨੇੜੇ ਨਦੀ ਵਾਲੇ ਪਾਸੇ ਝਾੜੀਆਂ ਵਿਚ ਬੈਠ ਕੇ ਜਪੁਜੀ ਸਾਹਿਬ ਤੇ ਸੋਹਿਲੇ ਦਾ ਪਾਠ ਕੀਤਾ, ਖੜ੍ਹੇ ਹੋ ਕੇ ਅਰਦਾਸ ਕੀਤੀ। ਸਿੰਘ ਸਮਝਦੇ ਰਹੇ ਕਿ ਸੰਤਾਂ ਲਈ ਅਰਦਾਸ ਕਰਦਾ ਹੈ ਪਰ ਇਹ ਸਾਰੀ ਤਿਆਰੀ ਆਪਣੇ ਸਸਕਾਰ ਦੀ ਕਰ ਰਿਹਾ ਸੀ। ਚਿਖਾ ਨੂੰ ਅੱਗ ਲੱਗ ਗਈ। ਉਚੇ ਲਾਂਬੂ ਨਿਕਲੇ ਤਾਂ ਦੂਜੇ ਸਿੰਘਾਂ ਨਾਲ ਰਲ ਕੇ ਅੰਗੀਠੇ ਦੇ ਇਰਦ ਗਿਰਦ ਬਾਲਣ ਨੂੰ ਚੁੱਕ ਚੁੱਕ ਕੇ ਅੰਗੀਠੇ ਵਿਚ ਸੁਟਦਾ ਰਿਹਾ ਐਉਂ ਅੰਗੀਠੇ ਦੀਆਂ ਚਾਰ ਪ੍ਰਕਰਮਾ ਕੀਤੀਆਂ। ਜਦੋਂ ਬਾਕੀ ਸਿੰਘ ਦੂਜੇ ਪਾਸੇ ਸਨ ਤਾਂ ਨਦੀ ਦੀ ਤਰਫੋਂ ਦੌੜ ਕੇ ਚਿਖਾ ਵਿਚ ਛਾਲ ਮਾਰ ਦਿੱਤੀ। ਸਰਦਾਰ ਅਵਤਾਰ ਸਿੰਘ ਨੇ ਉਸ ਦਾ ਪੈਰ ਫੜਨਾ ਚਾਹਿਆ ਪਰ ਪੈਰ ਹੱਥ ਵਿਚੋਂ ਨਿਕਲ ਗਿਆ। ਉਸ ਦੇ ਹੱਥ ਤੇ ਬਾਂਹ ਨੂੰ ਜਦੋਂ ਅੱਗ ਦਾ ਸੇਕ ਪਿਆ ਤਾਂ ਹੱਥੋਂ ਪੈਰ ਛੁੱਟ ਗਿਆ। ਰਾਗੀ ਬਚਿੱਤ੍ਰ ਸਿੰਘ ਨੇ ਆਪਣਾ ਪਰਨਾ ਦੋਹਾਂ ਲੜਾਂ ਤੋਂ ਫੜ ਕੇ ਇਉਂ ਸਿਟਿਆ ਜਿਵੇਂ ਉਹ ਪੈਰਾਂ 'ਚ ਅੜ ਜਾਵੇ ਤੇ ਉਸ ਨੂੰ ਬਾਹਰ ਖਿੱਚ ਲਿਆ ਜਾਵੇ। ਪਰ ਅੱਗ ਦੀ ਤੇਜ਼ੀ ਕਰਕੇ ਪਰਨਾ ਇਕ ਸਕਿੰਟ ਤੋਂ ਵੀ ਪਹਿਲਾਂ ਸੜ ਕੇ ਸੁਆਹ ਹੋ ਗਿਆ।

**ਇਤਿਹਾਸਕ ਘਟਨਾ ਦੁਹਰਾਈ ਗਈ :—**

ਮੈਂ ਪਿਛਲੇ ਕੁਝ ਸਾਲਾਂ ਤੋਂ ਸ੍ਰੀ ਗੁਰੁ ਪੰਥ ਪ੍ਰਕਾਸ਼ ਕ੍ਰਿਤ ਗਿਆਨੀ ਗਿਆਨ ਸਿੰਘ ਜੀ ਬ੍ਰਿਜ ਭਾਸ਼ਾ ਕਾਵਿ ਨੂੰ ਸੰਪਾਦਨ ਕਰ ਰਿਹਾ ਸਾਂ। ਝੱਟ ਮੇਰਾ ਖਿਆਲ ਪਤਾਲਪੁਰੀ ਦੇ ਇਸੇ ਹੀ ਸਥਾਨ ਤੇ ਸ੍ਰੀ ਗੁਰੂ ਹਰਿਗੋਬਿੰਦ

ਸਾਹਿਬ ਜੀ ਦੇ ਅੰਤਮ ਸੰਸਕਾਰ ਸਮੇਂ ਸਤਿਗੁਰਾਂ ਦੇ ਅੰਗੀਠੇ ਵਿਚ ਰਾਜਾ ਰਾਮ ਰਾਜਪੂਤ ਅਤੇ ਇਕ ਜੱਟ ਦੇ ਪੁੱਤਰ ਦੀ ਛਾਲ ਮਾਰਕੇ ਅਗਨ ਭੇਟ ਹੋ ਜਾਣ ਦੀ ਇਤਿਹਾਸਕ ਘਟਨਾ ਵੱਲ ਚਲਾ ਗਿਆ ਇਸ ਘਟਨਾ ਦਾ ਮੁਸਲਮਾਨ ਤਾਰੀਖ ਦਾਨ ਮੁਹਸਨਫਾਨੀ ਨੇ ਆਪਣੀ ਇਤਿਹਾਸਕ ਪੁਸਤਕ ਦਬਿਸਤਾਨਿ ਮਜ਼ਾਹਬ ਵਿਚ ਜ਼ਿਕਰ ਕੀਤਾ ਹੈ। ਜਿਸ ਦੀ ਇਕ ਫਾਰਸੀ ਹੱਥ ਲਿਖਤ ਪ੍ਰਤੀ (ਜੋ ਇਸ ਸਮੇਂ ਸਿੱਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਚ ਨੰ: ੧੯੪੯-੧੧੨ ਤੇ ਸੁਰਖਿਅਤ ਹੈ) ਦੇ ਪੰਨਾ ੯੩ ਤੇ ਉਸ ਨੇ ਐਉਂ ਲਿਖਿਆ ਹੈ :–

ਰੋਜ਼ਿ ਯਕ ਸ਼ੰਬਾ ਸੇਮ ਮਹੱਰਮ-ਉਲਹਰਾਮ ੧੦੫੫ ਹਿਜਰੀ ਗੁਰੂ ਸਫਰ ਆਖਰਤ ਅਖਤਿਆਰ ਕਰਦ।
ਚੂੰ ਜੁੱਸਾ ਓ ਰਾ ਬਾਲਾਇ ਹੇਜ਼ਮ ਗੁਜ਼ਾਸ਼ਤਹ ਆਤਸ਼ ਜ਼ਦੰਦ ਵ ਜ਼ਬਾਨਾਏ ਆਤਸ਼ ਬਲੰਦ ਸ਼ੁਦ।
ਰਾਜਾ ਰਾਮ ਨਾਮ ਰਾਜਪੂਤੇ ਕਿ ਮੁਲਾਜ਼ਮ ਊ ਬੂਦ ਖੁਦ ਰਾ ਦਰ ਆਤਸ਼
ਅਫਗੰਦ ਵ ਚੰਦ ਕਦਮ ਬਰ ਆਤਸ਼ ਬਰਦਾਸ਼ਤ ਤਾ ਖੁਦ ਰਾ
ਬਪਾਏ ਗੁਰੂ ਰੋਸਾਨੀਦ। ਰੂਏ ਖੁਦ ਰਾ ਬਰ ਕਫੇ ਪਾਏ ਊ ਗੁਜ਼ਾਸ਼ਤ
ਵ ਹਰਕਤ ਨ ਕਰਦ ਤਾ ਜਾਨ ਦਾਦ। ਪਸ ਅਜ਼ ਓ ਪਿਸਰਿ ਜੱਟੇ
ਕਿ ਖਿਦਮਤਿ ਦਾਮਾਦ ਗੁਰੂ ਮੇ ਕਰਦ। ਦਰ ਆਤਸ਼ ਜੱਸਤ
ਵ ਬਾਅਦ ਅਜ਼ਾਂ ਜੁਮਾਏ ਕਸੀਰੁਉਲਹੰਦ ਜਸਤਨ ਕਰਦੰਦ ਗੁਰੂ ਹਰਿਰਾਇ ਮਾਨਅ ਸ਼ੁਦ

ਉਪਰੋਕਤ ਫਾਰਸੀ ਹੱਥ ਲਿਖਤ ਦਾ ਉਲਥਾ ਪ੍ਰਸਿੱਧ ਇਤਿਹਾਸਕਾਰ ਹਰੀ ਰਾਮ ਗੁਪਤਾ ਨੇ 'ਸਿੱਖ ਇਤਿਹਾਸ ਦੇ ਪ੍ਰਮੁੱਖ ਸੋਮੇਂ' ਨਾਮ ਦੇ ਲੇਖ ਦੇ ਪੰਨਾ ੫ ਵਿਚ ਇਸ ਤਰ੍ਹਾਂ ਲਿਖਿਆ ਹੈ। "ਐਤਵਾਰ ਦੇ ਦਿਨ ਮਹੀਨਾ ਮੁਹੱਰਮ ਦੀ ੩ ਤ੍ਰੀਕ ੧੦੫੫ ਹਿਜਰੀ ਨੂੰ ਜਦ ਉਨ੍ਹਾਂ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ) ਦੀ ਦੇਹ ਨੂੰ ਚਿਤਾ ਤੇ ਰੱਖ ਕੇ ਅੱਗ ਲਾਈ ਗਈ ਤੇ ਜਦ ਅੱਗ ਦੇ ਉਚੇ ਲਾਂਬੂ ਨਿਕਲੇ ਤਾਂ ਗੁਰੂ ਸਾਹਿਬ ਦੇ ਇਕ ਰਾਜਪੂਤ ਨੌਕਰ ਰਾਜਾ ਰਾਮ ਨੇ ਝਟ ਪਟ ਅੱਗ ਵਿਚ ਛਾਲ ਮਾਰ ਦਿੱਤੀ। ਥੋੜ੍ਹੀ ਦੂਰ ਅੱਗ ਵਿਚ ਜਾ ਕੇ ਉਹ ਗੁਰੂ ਸਾਹਿਬ ਦੇ ਚਰਨਾਂ ਕੋਲ ਪੁੱਜ ਗਿਆ। ਉਸ ਨੇ ਆਪਣਾ ਸਿਰ ਗੁਰੂ ਸਾਹਿਬ ਦੇ ਚਰਨਾਂ ਉਤੇ ਰੱਖ ਦਿੱਤਾ ਤੇ ਉਦੋਂ ਤੀਕ ਨਾ ਚੁਕਿਆ ਜਦ ਤੀਕ ਉਹ ਭਸਮ ਨਾ ਹੋ ਗਿਆ। ਉਸ ਦੇ ਮਗਰੋਂ ਜੱਟਾਂ ਦੇ ਇਕ ਮੁੰਡੇ ਨੇ ਜਿਹੜਾ ਉਨ੍ਹਾਂ ਦੇ ਜਵਾਈ ਕੋਲ ਨੌਕਰ ਸੀ ਮਚਦੀ ਚਿਖਾ ਵਿਚ ਛਾਲ ਮਾਰ ਦਿੱਤੀ। ਇਸ ਤੋਂ ਮਗਰੋਂ ਬਹੁਤ ਸਾਰਿਆਂ ਨੇ ਇਹ ਰੀਸ ਕਰਨੀ ਚਾਹੀ ਪਰ ਗੁਰੂ ਹਰਿ ਰਾਇ ਜੀ ਨੇ ਇਉਂ ਕਰਨੋ ਰੋਕ ਦਿੱਤਾ।"

੨੯-੬-੧੯੬੯ ਈ: ਨੂੰ ਸ਼ਾਮ ਦੇ ੪ ਵਜੇ ਪੰਥ ਪ੍ਰਸਿੱਧ ਹਸਤੀ, ਮਹਾਂਪੁਰਖ, ਸ਼ਬਦ ਦੇ ਸਹੀ ਅਰਥਾਂ ਵਿਚ ਦਸਾਂ ਸਤਿਗੁਰਾਂ ਦੇ ਅਨੰਨਯ ਸਿੱਖ, ਸ਼ਾਂਤ ਆਤਮਾ, ਪੂਰਨ ਬ੍ਰਹਮ ਗਿਆਨੀ, ਪਰਮ ਸੰਤ, ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਨਿਵਾਜੇ ਨਿਖਾਲਸ ਖਾਲਸਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਦੇ ਲਾਸਾਨੀ ਅਰਥ ਗਿਆਤਾ, ਵਿਆਖਿਆਕਾਰ ਤੇ ਗੁਰਮਤਿ ਦੇ ਅਚਾਰਯ ਗਿਆਨੀ, ਗੁਰੂ ਦਰੋਂ ਵਰੋਸਾਈ ਰੂਹ, ਗੁਰੂ ਤੇ ਵਾਹਿਗੁਰੂ ਦੇ ਭਾਣੇ ਵਿਚ ਚੱਲਣ ਵਾਲੀ ਪਵਿੱਤ੍ਰ ਜ਼ਿੰਦਗੀ, ਪਰਉਪਕਾਰੀ, ਜਗਤ ਵਖਯਾਤ, ਨਾਮਵਰ ਸ਼ਖਸੀਅਤ, ਸੁੰਦਰ ਸੂਰਤ ਮੋਹਨੀ ਮੂਰਿਤ 'ਮਿਠਤ ਨੀਵੀ ਨਾਨਕਾ ਗੁਣ ਚੰਗਿਆਈਆ ਤਤ' ਨੂੰ ਮੂਰਤੀਮਾਨ ਕਰਨ ਵਾਲੀ ਮਹਾਨ ਅਦੁਤੀ ਵਿਅਕਤੀ, ਨਿਰਭਉ ਤੇ ਨਿਰਵੈਰ ਹਿਰਦੇ ਦੇ ਮਾਲਕ ਸ੍ਰੀ ਮਾਨ ਸਤਿਕਾਰ ਯੋਗ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੇ ਅੰਗੀਠੇ ਦੀਆਂ ਉਚੀਆਂ ਨਿਕਲ ਰਹੀਆਂ ਲਾਟਾਂ ਵਿਚ ਦੀ ਲੰਘ ਕੇ ਉਨ੍ਹਾਂ ਦੇ ਸ਼ਰੀਰ ਨਾਲ ਭਾਈ ਗੁਰਮੁਖ ਸਿੰਘ ਉੜੀਸਾ ਨੇ ਲਿਪਟ ਕੇ ਜਦ ਉਨ੍ਹਾਂ ਦੇ ਸ਼ਰੀਰ ਦੀ ਰਾਖ ਨਾਲ ਆਪਣੇ ਸ਼ਰੀਰ ਦੀ ਰਾਖ ਨੂੰ ਇਕ ਮਿੱਕ ਕਰ ਲਿਆ ਤਾਂ ਮੈਂ ਜਿਸ

ਸਮੇਂ ਇਹ ਨਜ਼ਾਰਾਂ ਆਪਣੀਆਂ ਅੱਖਾਂ ਨਾਲ ਵੇਖ ਰਿਹਾ ਸਾਂ ਐਨ ਉਸੇ ਹੀ ਸਮੇਂ ਇਸ ਹੀ ਪਾਤਾਲ ਪੁਰੀ ਦਾ ਉਪਰੋਕਤ ਵਾਕਿਆ ਜਿਸ ਨੂੰ ਮੇਰੇ ਹੀ ਵਾਂਗ ਮੁਹਸਨ ਫਾਨੀ ਨੇ ਵੀ ਆਪਣੀਆਂ ਅੱਖਾਂ ਨਾਲ ਵੇਖ ਕੇ ਲਿਖਿਆ ਹੈ। ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦੇ ਅਨੰਨਯ ਸੇਵਕ ਖਾਲਸਾ ਜੀ ਵਲੋਂ ਉਸ ਇਤਿਹਾਸਕ ਘਟਨਾ ਨੂੰ ਦੁਹਰਾਇਆ ਜਾ ਰਿਹਾ ਅਨਭਵ ਕਰਨ ਲੱਗਾ।

ਅਜ ਕਲ ਦੇ ਨਾਸਤਕੀ ਯੁੱਗ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅੰਗੀਠੇ ਵਿਚ ਦੋ ਵਿਅਕਤੀਆਂ ਦੇ ਸੜ ਮਰਨ ਦੀ ਮੁਹਸਨ ਫਾਨੀ ਲਿਖਤ ਘਟਨਾ ਨੂੰ ਉਸ ਨੇ ਆਪ ਮੌਕੇ ਤੇ ਵੇਖ ਕੇ ਲਿਖਿਆ ਹੈ। ਏਸੇ ਤਰ੍ਹਾਂ ਇਨ੍ਹਾਂ ਸਤਰਾਂ ਦੇ ਲੇਖਕ ਨੇ ਵੀ ਸੰਤਾਂ ਦੇ ਅੰਗੀਠੇ ਵਿਚ ਭਾਈ ਗੁਰਮੁਖ ਸਿੰਘ ਉੜੀਸਾ ਦੇ ਸੱਚੇ ਪਿਆਰ ਤੇ ਸ਼ਰਧਾ ਵਿਚ ਆਪਾ ਸਮਰਪਣ ਕਰਨ ਹਿੱਤ ਛਾਲ ਮਾਰ ਕੇ ਭਸਮ ਹੋ ਜਾਣ ਨੂੰ ਅੱਖਾਂ ਨਾਲ ਵੇਖ ਕੇ ਲਿਖਿਆ ਹੈ ਇਹ ਵਾਕਿਆ ਅਜ ਕਲ ਦੇ ਨਾਸਤਕਾਂ ਨੂੰ ਆਸਤਕ ਬਣਾਉਣ ਵਾਲਾ ਤੇ ਭੁੱਲੜਾਂ ਨੂੰ ਗੁਰਮਤਿ ਗਾਡੀ ਰਾਹ ਤੇ ਤੋਰਨ ਵਾਲਾ ਸਿੱਧ ਹੋਵੇਗਾ ਅਤੇ ਪੁਰਾਤਨ ਸ਼ਹੀਦ ਸਿੰਘਾਂ ਦੀਆਂ ਕੁਰਬਾਨੀਆਂ ਦੀ ਮੂੰਹ ਬੋਲਦੀ ਤਸਵੀਰ ਪੇਸ਼ ਕਰੇਗਾ। ਜਿੱਥੇ ਸੰਤ ਜੀ ਦਾ ਨਾਮ ਸਿੱਖ ਇਤਿਹਾਸ ਵਿਚ ਸੁਨਿਹਰੀ ਅੱਖਰਾਂ ਵਿਚ ਲਿਖਿਆ ਜਾਂਦਾ ਰਹੇਗਾ ਉਥੇ 'ਉੜੀਸਾ' ਜੀ ਦੇ ਨਾਮ ਨੂੰ ਦੁਨੀਆਂ ਇਕ ਮਿਸਾਲ ਦੇ ਤੌਰ ਤੇ ਵਰਤਦੀ ਰਹੇਗੀ।

**ਜੱਥਾ ਵਾਪਸ ਭਿੰਡਰੀਂ :—**

ਭਗਤ ਉਜਾਗਰ ਸਿੰਘ ਜੀ ਇਸ ਘਟਨਾ ਤੋਂ ਬਾਦ ਪੁੱਜੇ ਕਿਉਂਕਿ ਉਹ ਨਗਰੋਂ ਬਾਹਰ ਗਏ ਹੋਏ ਸਨ ਜਿਸ ਕਰਕੇ ਖਬਰ ਦੇਰ ਨਾਲ ਪੁੱਜੀ। ਸੰਗਤਾਂ ਆਪੋ ਆਪਣੇ ਟਿਕਾਣਿਆਂ ਨੂੰ ਚਲੀਆਂ ਗਈਆਂ। ਮੈਂ ਤੇ 'ਬਰਾੜ' ਜੀ ਅੰਮ੍ਰਿਤਸਰ ਦੀ ਸੰਗਤ ਨਾਲ ਅੰਮ੍ਰਿਤਸਰ ਆ ਗਏ। ਜੱਥੇ ਦੇ ਸਿੰਘ ਤੇ ਅਤਿ ਪ੍ਰੇਮੀ ਸੰਗਤਾਂ ਸਮੇਤ ਬੱਸਾਂ ਟਰੱਕਾਂ ਉਪਰ ਭਿੰਡਰੀਂ ਪੁੱਜ ਗਏ। ੩੦ ਜੂਨ ਨੂੰ ਅਖੰਡ ਪਾਠਾਂ ਦੀ ਲੜੀ ਆਰੰਭ ਦਿੱਤੀ, ਰੋਜ਼ਾਨਾ ਦੋਨੋਂ ਸਮੇਂ ਕੀਰਤਨ ਹੁੰਦਾ। ਸੰਤਾਂ ਦੇ ਛੋਟੇ ਭੁਜੰਗੀ ਭਾਈ ਸਾਹਿਬ ਭਾਈ ਭਗਵਾਨ ਸਿੰਘ ਜੀ ਕੀਰਤਨ ਕਰਦੇ ਸੰਤ ਗਿਆਨੀ ਮੋਹਣ ਸਿੰਘ ਜੀ ਵੈਰਾਗਮਈ ਕਥਾ ਰਾਹੀਂ ਸੰਗਤਾਂ ਨੂੰ ਭਾਣਾ ਮੰਨਣ ਦਾ ਉਪਦੇਸ਼ ਕਰਦੇ ਅਤੇ ਸੰਤਾਂ ਦੇ ਜੀਵਨ ਦੀਆਂ ਉਹਨਾਂ ਘਟਨਾਵਾਂ ਦਾ ਜ਼ਿਕਰ ਕਰਦੇ ਜਿਨ੍ਹਾਂ ਰਾਹੀਂ ਸੰਗਤਾਂ ਦੇ ਮਨਾਂ ਨੂੰ ਧਾਰਸ ਮਿਲਦੀ ਤੇ ਹੁਕਮ ਰਜਾਈ ਚਲਣ ਵਿਚ ਮਦਦ ਮਿਲਦੀ। ਸਟੇਜ ਸੈਕਟਰੀ ਦੀ ਸੇਵਾ ਗਿਆਨੀ ਵੀਰ ਸਿੰਘ ਜੀ ਮਦੋਕੇ ਨਿਭਾਉਂਦੇ ਰਹੇ। ਲੰਗਰ ਦੇ ਪ੍ਰਬੰਧ ਵਿਚ ਗਿਆਨੀ ਹਰਨੇਕ ਸਿੰਘ ਗੁਰਦੁਆਰਾ ਬਾਉਲੀ ਸਾਹਿਬ ਸੰਦੋਵਾਲ, ਬਲਵੰਤ ਸਿੰਘ ਜੋਗਾ, ਕਰਤਾਰ ਸਿੰਘ ਪ੍ਰੇਮੀ, ਜੱਥੇਦਾਰ ਕਪੂਰ ਸਿੰਘ ਸਧਾਰ, ਗਿਆਨੀ ਅਮਰ ਸਿੰਘ ਵੈਦ ਅਕਾਲਗੜ੍ਹ, ਭਾਈ ਕਰਤਾਰ ਸਿੰਘ ਜੀ ਸੰਤਾਂ ਦੇ ਵੱਡੇ ਸਪੁੱਤਰ ਆਦਿ ਤੇ ਜੱਥੇ ਦੇ ਮੁਖੀ ਸਿੰਘ ਵਖ ਵਖ ਡਿਊਟੀਆਂ ਨਿਭਾਉਂਦੇ ਰਹੇ।

**ਅੰਗੀਠਾ ਜਲ ਪ੍ਰਵਾਹ :—**

੧ ਜੁਲਾਈ ੧੯੬੯ ਈ: ਦਿਨ ਮੰਗਲਵਾਰ ਨੂੰ ਸੰਤਾਂ ਦੇ ਸਪੁੱਤਰ ਭਾਈ ਕਰਤਾਰ ਸਿੰਘ, ਭਾਈ ਭਗਵਾਨ ਸਿੰਘ, ਭਗਤ ਉਜਾਗਰ ਸਿੰਘ; ਗਿਆਨੀ ਕਰਤਾਰ ਸਿੰਘ ਗੜ੍ਹਵਈ ਤੇ ਹੋਰ ਮੁਖੀ ਸਿੰਘਾਂ ਨੇ ਭਿੰਡਰਾਂ ਤੋਂ ਪਤਾਲਪੁਰੀ ਪਹੁੰਚ ਕੇ ਸੰਤਾਂ ਦੇ ਅੰਗੀਠੇ ਪਾਸ ਬੈਠ ਕੇ ਪੰਜਾਂ ਬਾਣੀਆਂ ਦਾ ਪਾਠ ਕੀਤਾ। ਖੜੇ ਹੋ ਕੇ ਅਰਦਾਸ ਕੀਤੀ ਤੇ ਸਤਿਕਾਰ ਨਾਲ ਅੰਗੀਠੇ ਦੀ ਸਾਰੀ ਰਾਖ ਇਕੱਠੀ ਕਰਕੇ ਇਕ ਬੋਰੀ ਵਿਚ ਪਾ ਕੇ ਅੰਗੀਠੇ ਵਾਲੀ ਥਾਂ ਤੋਂ ਨੇੜੇ ਹੀ ਸਤਿਲੁਜ ਦੇ ਵਗਦੇ ਪ੍ਰਵਾਹ ਦੀ ਡੂੰਘੀ ਧਾਰਾ ਵਿਚ ਜਾ ਕੇ ਜਲ ਪ੍ਰਵਾਹ ਕਰ ਦਿੱਤਾ। ਥੋੜੀ ਹੀ ਦੇਰ ਵਿਚ ਕਲਗੀਧਰ ਜੀ ਦੀ ਚਰਨ ਛੋਹ ਪ੍ਰਾਪਤ ਕਰਕੇ ਪਵਿੱਤ੍ਰ ਹੋਏ ਸਤਿਲੁਜ

ਦੇ ਪਵਿੱਤ੍ਰ ਪਾਣੀਆਂ ਨੇ ਕਲਗੀਧਰ ਦੇ ਪਿਆਰੇ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਦੀਆਂ ਅਸਥੀਆਂ ਸਮੇਤ ਰਾਖ ਨੂੰ ਆਪਣੇ ਆਪ ਨਾਲ ਇਕ ਮਿਕ ਕਰ ਲਿਆ।

**ਦਸਤਾਰ ਬੰਦੀ ਦੀ ਰਸਮ :-**

੩੦ ਜੂਨ ਨੂੰ ਸੁਬ੍ਹਾ ੭ ਵਜੇ ਸੰਤ ਮਹਾਰਾਜ ਜੀ ਨਮਿੱਤ ੧੦੧ ਅਖੰਡ ਪਾਠਾਂ ਦਾ ਪ੍ਰਵਾਹ ਆਰੰਭ ਕਰ ਦਿੱਤਾ ਗਿਆ ਸੀ। ੮ ਜੁਲਾਈ ਮੰਗਲਵਾਰ ਦਸਹਿਰੇ ਵਾਲੇ ਦਿਨ ਅਕਾਲ ਕੁਟੀਆ ਦੇ ਪਿਛਲੇ ਪਾਸੇ ਖੁਲ੍ਹੇ ਮੈਦਾਨ ਵਿਚ ਬਹੁਤ ਵੱਡੇ ਵੱਡੇ ਛਾਇਆਵਾਨਾਂ ਹੇਠ ਸੱਜੇ ਵਿਸ਼ਾਲ ਪੰਡਾਲ ਦੇ ਇਕ ਪਾਸੇ ਕਾਫੀ ਲੰਬੀ ਚੌੜੀ ਸਟੇਜ ਉਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮ ਪਵਿੱਤ੍ਰ ਹਜ਼ੂਰੀ ਅੰਦਰ ਅੰਮ੍ਰਿਤ ਵੇਲੇ ਤੋਂ ਸੰਤਾਂ ਦੇ ਸ਼ਰਧਾਲੂ ਗੁਰਮੁਖ ਰਾਗੀ ਸਿੰਘਾਂ ਦੇ ਕਈ ਜੱਥਿਆਂ ਨੇ ਇਲਾਹੀ ਰੰਗਣ ਵਿਚ ਰੰਗੀਜ ਕੇ ਆਸਾ ਦੀ ਵਾਰ ਦਾ ਅਖੰਡ ਕੀਰਤਨ ਕੀਤਾ। ਕੀਰਤਨ ਦੀ ਸਮਾਪਤੀ ਉਪਰੰਤ ਸ੍ਰੀ ਮਾਨ ਸੰਤ ਗਿਆਨੀ ਮੋਹਨ ਸਿੰਘ ਜੀ ਨੇ ਆਏ ਮਹਾਂਵਾਕ ਦੀ ਸ਼ਰਧਾ, ਪਿਆਰ ਤੇ ਵੈਰਾਗਮਈ ਵਿਦਵਤਾ ਭਰਪੂਰ ਮਨੋਹਰ ਤੇ ਰਸੀਲੀ ਕਥਾ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਇਸ ਸਮੇਂ ਭਾਰਤ ਭਰ ਦੇ ਕੋਨੇ ਕੋਨੇ ਤੋਂ ਸੰਤ ਜੀ ਮਹਾਰਾਜ ਦੇ ਵਿਦਿਆਰਥੀ ਤੇ ਸ਼ਰਧਾਲੂ ਭਾਰੀ ਗਿਣਤੀ ਵਿਚ ਪੁੱਜੇ ਹੋਏ ਸਨ। ਕਥਾ ਤੋਂ ਬਾਦ ਪੰਥ ਦੀਆਂ ਮਹਾਨ ਸ਼ਖਸੀਅਤਾਂ ਵਲੋਂ ਸੰਤ ਜੀ ਮਹਾਰਾਜ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ ਗਏ। ਕਈਆਂ ਨੇ ਆਪ ਜੀ ਦੀ ਜ਼ਿੰਦਗੀ ਨੂੰ ਪੰਥ ਦਾ ਅਨਮੋਲ ਸਰਮਾਇਆ ਦੱਸਿਆ। ਕੁਝ ਕੁ ਨੇ ਆਪ ਦੇ ਵਿਛੋੜੇ, ਨੂੰ ਪੰਥ ਨੂੰ ਨਾ ਪੂਰਾ ਹੋ ਸਕਣ ਵਾਲਾ ਘਾਟਾ ਕਰਾਰ ਦਿੱਤਾ। ਕਿਸੇ ਨੇ ਆਪ ਦੇ ਜੀਵਨ ਨੂੰ ਸੂਰਜ ਨਾਲ ਤਸ਼ਬੀਹ ਦਿੱਤੀ ਤਾਂ ਦੂਜੇ ਨੇ ਚੰਦਨ ਬ੍ਰਿਛ ਨਾਲ ਕਿਸੇ ਨੇ ਆਪ ਨੂੰ ਚੰਦ ਦਾ ਚਾਨਣ ਕਿਹਾ ਤੇ ਕਿਸੇ ਕਲਪ ਬ੍ਰਿਛ ਆਖਿਆ। ਸਾਰਿਆਂ ਵਲੋਂ ਆਪ ਦੀਆਂ ਪੰਥਕ ਸੇਵਾਵਾਂ ਦੀ ਭਰਪੂਰ ਪ੍ਰਸੰਸਾ ਕੀਤੀ ਗਈ ਅਤੇ ਵਿਛੋੜੇ ਤੇ ਗਹਿਰੇ ਦੁੱਖ ਤੇ ਸ਼ੋਕ ਦਾ ਪ੍ਰਗਟਾਵਾ ਕੀਤਾ ਗਿਆ ਅਤੇ ਆਪ ਦੇ ਜਾਣ ਤੋਂ ਪੰਥ 'ਚ ਪਏ ਘਾਟੇ ਨੂੰ ਪੂਰਾ ਕਰਾਉਣ ਲਈ ਸਤਿਗੁਰਾਂ ਦੇ ਚਰਨਾਂ ਅੰਦਰ ਜੋਦੜੀਆਂ ਕੀਤੀਆਂ ਗਈਆਂ।

ਦੋ ਕੁ ਵਜੇ ਦੇ ਲਗਪਗ ਜਦ ਕਿ ਪੰਡਾਲ ਅੰਦਰ ਇਕ ਲੱਖ ਦੇ ਕਰੀਬ ਸੰਗਤਾਂ ਦਾ ਭਾਰੀ ਇਕੱਠ ਸੀ। ਭਿੰਡਰਾਂ ਦੀ ਸੰਪ੍ਰਦਾਇ ਦੇ ਮੁਖੀ ਮਹਾਂਪੁਰਖ, ਸੱਚਖੰਡ ਵਾਸੀ, ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ ਭਿੰਡਰਾਂ ਵਾਲਿਆਂ ਦੀ ਥਾਂ ਉਨ੍ਹਾਂ ਦੇ ਪ੍ਰਮੁਖ ਵਿਦਿਆਰਥੀ ਮਹਾਨ ਵਿਦਵਾਨ, ਤਿਆਗ ਤੇ ਵੈਰਾਗ ਦੀ ਮੂਰਤਿ, ਨਾਮ ਅਭਿਆਸੀ, ਸ੍ਰੀ ਮਾਨ ਸੰਤ ਗਿਆਨੀ ਮੋਹਨ ਸਿੰਘ ਜੀ ਦੇ ਥਾਪੇ ਜਾਣ ਦਾ ਐਲਾਨ ਕਰ ਦਿੱਤਾ ਗਿਆ। ਜਿਨ੍ਹਾਂ ਦੀ ਚੋਣ ਸਾਰੀ ਸੰਪ੍ਰਦਾਇ ਦੇ ਮੁਖੀ ਮਹਾਂਪੁਰਖਾਂ, ਸੰਤਾਂ ਦੇ ਵਿਦਿਆਰਥੀਆਂ, ਦੋਹਾਂ ਭਿੰਡਰਾਂ ਦੀਆਂ ਪੰਚਾਇਤਾਂ ਤੇ ਇਲਾਕੇ ਦੇ ਮੁਖੀਆਂ ਦੇ ਇਕੱਠ ਵਿਚ ਸਰਬ ਸੰਮਤੀ ਨਾਲ ਕੀਤੀ ਗਈ।

ਇਸ ਸਮੇਂ ਸੰਤ ਚੰਨਣ ਸਿੰਘ ਜੀ ਪਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਕਿਹਾ......ਸਾਡੀ ਇਛਿਆ ਹੈ ਕਿ ਜਿਵੇਂ ਗਿਆਨੀ ਸੁੰਦਰ ਸਿੰਘ ਜੀ ਤੇ ਉਨ੍ਹਾਂ ਦੀ ਬਖਸ਼ਸ਼ ਨਾਲ ਸੰਤ ਇੰਦਰ ਸਿੰਘ ਜੀ, ਸੰਤ ਅਜਾਇਬ ਸਿੰਘ ਜੀ ਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਜੀ ਨੇ ਗੁਰਬਾਣੀ ਤੇ ਪੰਥਕ ਪਰਚਾਰ ਦਾ ਸੋਮਾ ਚਲਾਇਆ ਸੀ, ਇਹ ਸੋਮਾ ਜਾਰੀ ਰਹਿਣਾ ਚਾਹੀਦਾ ਹੈ। ਮੇਰਾ ਖਿਆਲ ਹੈ ਕਿ ਪੰਥ ਦੇ ਆਗੂ ਜਿਸ ਸੱਜਣ ਨੂੰ ਮੁਕੱਰਰ ਕਰਨ ਅਸੀਂ ਸਾਰੇ ਹੀ ਉਨ੍ਹਾਂ ਦਾ ਪੂਰਾ ਸਤਿਕਾਰ ਕਰੀਏ। ਸੰਤ ਗਿਆਨੀ ਮੋਹਣ ਸਿੰਘ ਜੀ ਜਿਨ੍ਹਾਂ ਨੂੰ ਹੁਣ ਇਸ ਭਿੰਡਰਾਂ ਵਾਲੇ ਜੱਥੇ ਦੀ ਜੱਥੇਦਾਰੀ ਦੀ ਪੱਗ ਬਨ੍ਹਾਈ ਜਾ ਰਹੀ ਹੈ, ਇਨ੍ਹਾਂ ਨੂੰ ਪੂਰਾ ਸਹਿਯੋਗ ਦੇਈਏ ਤੇ ਸਤਿਕਾਰ ਕਰੀਏ।

ਪੰਥ ਦੇ ਆਗੂ, ਪੰਚਾਇਤਾਂ ਦੇ ਮੈਂਬਰ, ਜੱਥੇ ਦੇ ਵਿਦਿਆਰਥੀ, ਵਜ਼ੀਰ ਸਾਹਿਬਾਨ ਆਦਿ ਸਾਰੇ ਇਕੱਠੇ ਹੋ ਕੇ ਜੱਥੇ ਦੀ ਸੇਵਾ, ਜੱਥੇਦਾਰੀ, ਤੇ ਗੁਰਬਾਣੀ ਦੇ ਪ੍ਰਚਾਰ ਦਾ ਕੰਮ ਸੰਤ ਗਿਆਨੀ ਮੋਹਨ ਸਿੰਘ ਜੀ ਨੂੰ ਸੌਂਪ ਰਹੇ ਹਨ। ਸਾਰੇ ਸਿੱਖ ਪੰਥ ਨੂੰ ਚਾਹੀਦਾ ਹੈ ਕਿ ਇਨ੍ਹਾਂ ਦਾ ਪੂਰਾ ਪੂਰਾ ਸਤਿਕਾਰ ਕੀਤਾ ਜਾਵੇ।

ਇਸ ਸਮੇਂ ਸਰਦਾਰ ਸੋਹਣ ਸਿੰਘ ਜੀ ਬਾਜੀ ਮੰਤਰੀ ਪੰਜਾਬ ਸ੍ਰਕਾਰ ਨੇ ਭਾਸ਼ਨ ਦੇਂਦਿਆਂ ਆਖਿਆ .. ਭਿੰਡਰਾਂ ਦਾ ਨਾਉਂ ਸਾਰੇ ਹਿੰਦੁਸਤਾਨ ਵਿਚ ਸੰਤ ਗਿ: ਗੁਰਬਚਨ ਸਿੰਘ ਜੀ ਖਾਲਸਾ ਨੇ ਜੱਥਾ ਫੇਰ ਕੇ ਉਜਾਗਰ ਕੀਤਾ ਹੋਇਆ ਹੈ ਮੈਂ ਦੋਹਾਂ ਭਿੰਡਰਾਂ ਦੇ ਨਗਰਾਂ ਦੇ ਵਾਸੀਆਂ ਅੱਗੇ ਬੇਨਤੀ ਕਰਦਾ ਹਾਂ ਕਿ ਅੱਗੋਂ ਵਾਸਤੇ ਇਸ ਜੱਥੇ ਦੇ ਬਣਾਏ ਗਏ ਜੱਥੇਦਾਰ ਸੰਤ ਗਿਆਨੀ ਮੋਹਣ ਸਿੰਘ ਜੀ, ਜਿਨ੍ਹਾਂ ਨੂੰ ਸਾਰੀ ਜ਼ਿਮੇਵਾਰੀ ਸੰਭਾਲੀ ਗਈ ਹੈ, ਦੀ ਸੇਵਾ ਤੇ ਸਤਿਕਾਰ ਕੀਤਾ ਜਾਵੇ ਤੇ ਪੂਰਾ ਸਹਿਯੋਗ ਦਿੱਤਾ ਜਾਵੇ। .....

ਫੇਰ ਪੰਜਾਬ ਸਰਕਾਰ ਦੇ ਮੁਖ ਮੰਤਰੀ ਜਸਟਿਸ ਗੁਰਨਾਮ ਸਿੰਘ ਨੇ ਇਸ ਸਮੇਂ ਆਖਿਆ ਜੋ ਘਾਟਾ ਪੰਥ ਨੂੰ ਸੰਤ ਗਿਆਨੀ ਗੁਰਬਚਨ ਸਿੰਘ ਖਾਲਸਾ ਜੀ ਦੇ ਸੱਚਖੰਡ ਵਾਸ ਹੋਣ ਨਾਲ ਪਿਆ ਹੈ ਆਸ ਕਰਦਾ ਹਾਂ ਕਿ ਗਿਆਨੀ ਮੋਹਨ ਸਿੰਘ ਜੀ ਇਸ ਘਾਟੇ ਨੂੰ ਪੂਰਾ ਕਰਨਗੇ ਤੇ ਗੁਰਸਿੱਖੀ ਪਰਚਾਰ ਨੂੰ ਚੜ੍ਹਦੀਆਂ ਕਲਾਂ ਵਿਚ ਲੈ ਜਾਣਗੇ।.....

ਸੰਤ ਗਿਆਨੀ ਨਰਿੰਜਨ ਸਿੰਘ ਜੀ,ਪਟਿਆਲੇ ਵਾਲਿਆਂ ਨੇ ਇਸ ਸਮੇਂ ਆਖਿਆ ਕਿ ਦਸਵੇਂ ਪਾਤਸ਼ਾਹ ਨੇ ਗੁਰਬਾਣੀ ਦੇ ਪ੍ਰਚਾਰ ਦਾ ਦੀਵਾ ਜਲਾ ਦਿੱਤਾ ਸੀ। ਉਹ ਜੋਤ ਭਾਈ ਮਨੀ ਸਿੰਘ ਵਿਚ ਚਮਕੀ ਸੀ। ਜੋਤ ਚਮਕਦੀ ਚਮਕਦੀ ਅੱਗੇ ਵੱਡਾ ਲਾਈਟ ਹਾਊਸ (ਭਾਵ ਬਿਜਲੀ ਘਰ) ਬਣਕੇ ਸੰਤ ਗੁਰਬਚਨ ਸਿੰਘ ਜੀ ਵਿਚ ਚਮਕੀ। ਅਸੀਂ ਅਰਦਾਸ ਕਰੀਏ ਜੁ ਪਰਚਾਰ ਦਾ ਦੀਵਾ ਜਗਦਾ ਰਹੇ। ਸੰਗਤਾਂ ਨੇ ਇਸ ਸੇਵਾ ਲਈ ਸੰਤ ਗਿਆਨੀ ਮੋਹਣ ਸਿੰਘ ਜੀ ਨੂੰ ਨਿਯੁਕਤ ਕਰਕੇ ਬਹੁਤ ਚੰਗਾ ਕੰਮ ਕੀਤਾ ਹੈ। ਇਹ ਜੱਥਾ ਇਕ ਚਲਦੀ ਫਿਰਦੀ ਯੂਨੀਵਰਸਟੀ ਹੈ। ਇਸ ਤੋਂ ਬਾਦ ਸੰਤ ਫਤਿਹ ਸਿੰਘ, ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਅਮਰ ਸਿੰਘ ਦੁਸਾਂਝ, ਗਿਆਨੀ ਸ਼ਾਦੀ ਸਿੰਘ ਤੋਂ ਇਲਾਵਾ ਸਾਰੇ ਸੰਤ ਮਹਾਂ ਪੁਰਸ਼ਾਂ ਨੇਵੀ ਸੰਤਾਂ ਦੇ ਉਚਤਮ ਗੁਣਾਂ ਦਾ ਜ਼ਿਕਰ ਕੀਤਾ ਤੇ ਸ਼ਰਧਾ ਦੇ ਫੁੱਲ ਭੇਟ ਕੀਤੇ।

ਸਭ ਤੋਂ ਪਹਿਲਾਂ ਪੰਜ ਦਸਤਾਰਾਂ ਇਕੱਠੀਆਂ ਕਰਕੇ ਸ੍ਰੀ ਮਾਨ ਸੰਤ ਬਾਬਾ ਇੰਦਰ ਸਿੰਘ ਜੀ ਨੇ ਸ੍ਰੀ ਮਾਨ ਸੰਤ ਗਿਆਨੀ ਮੋਹਨ ਸਿੰਘ ਜੀ ਦੇ ਸੀਸ ਤੇ ਸਜਾਈਆਂ। ਇਹ ਪੰਜ ਦਸਤਾਰਾਂ ਸਨ। ੧. ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵੱਲੋਂ। ੨. ਸੰਪ੍ਰਦਾਇ ਭਿੰਡਰਾਂ ਵੱਲੋਂ। ੩. ਸ਼ਰੋਮਣੀ ਅਕਾਲੀ ਦਲ ਵੱਲੋਂ। ੪. ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ। ੫. ਨਿਰਮਲ ਪੰਚਾਇਤੀ ਅਖਾੜੇ ਵੱਲੋਂ। ਪੰਜਾਂ ਤਖ਼ਤ ਸਾਹਿਬਾਨ ਵੱਲੋਂ ਆਏ ਸਿਰੋਪਾ ਬਖਸ਼ੇ ਗਏ, ਫਿਰ ਦਸਤਾਰਾਂ ਦੀ ਵੱਰਖਾ ਹੀ ਹੋਣ ਲੱਗ ਪਈ। ਜਿਨ੍ਹਾਂ ਜਿਨ੍ਹਾਂ ਮਹਾਨ ਹਸਤੀਆਂ ਨੇ ਸੰਤ ਜੀ ਮਹਾਰਾਜ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ ਅਤੇ ਸੰਤ ਗਿਆਨੀ ਮੋਹਨ ਸਿੰਘ ਜੀ ਨੂੰ ਦਸਤਾਰੇ ਭੇਟ ਕੀਤੇ ਉਨ੍ਹਾਂ ਖਾਸ ਖਾਸ ਵਿਅਕਤੀਆਂ ਦੇ ਨਾਮ ਹੇਠ ਦਰਜ ਕਰਦੇ ਹਾਂ।

੧. ਸ੍ਰੀ ਮਾਨ ਸੰਤ ਬਾਬਾ ਫਤਿਹ ਸਿੰਘ ਜੀ ਪ੍ਰਧਾਨ ਸ਼ਰੋਮਣੀ ਅਕਾਲੀ ਦਲ। ੨. ਸ੍ਰੀ ਮਾਨ ਸੰਤ ਚੰਨਣ ਸਿੰਘ ਜੀ, ਪ੍ਰਧਾਨ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ। ੩. ਪੰਡਿਤ ਮੁੱਚਾ ਸਿੰਘ ਜੀ, ਸ੍ਰੀ ਮਹੰਤ ਨਿਰਮਲ ਪੰਚਾਇਤੀ ਅਖਾੜਾ। ੪. ਸ੍ਰੀ ਮਾਨ ਸੰਤ ਇੰਦਰ ਸਿੰਘ ਜੀ ਭਿੰਡਰਾਂ ਵਾਲੇ ੫. ਸ੍ਰੀ ਮਾਨ ਸੰਤ ਅਜਾਇਬ ਸਿੰਘ ਜੀ ਬੋਪਾਰਾਏ। ੬. ਸੰਤ ਨਰੈਣ ਸਿੰਘ ਜੀ ਲਧਾਈਕੇ। ੭. ਭਗਤ ਉਜਾਗਰ ਸਿੰਘ ਜੀ ਕਾਨ੍ਹਾਂ ਕਾਛਾ। ੮. ਸੰਤ ਨਰੈਣ ਸਿੰਘ ਜੀ ਕਲੇਰਾਂ ਵਾਲੇ। ੯. ਸੰਤ ਕੁੰਦਨ ਸਿੰਘ ਜੀ ਕਲੇਰਾਂ ਵਾਲੇ। ੧੦. ਸੰਤ ਮੀਹਾਂ ਸਿੰਘ ਜੀ ਸਿਆੜ ਵਾਲੇ। ੧੧. ਸ੍ਰੀ ਮਾਨ ਸੰਤ ਈਸ਼ਰ ਸਿੰਘ ਜੀ ਰਾੜੇ ਵਾਲਿਆਂ ਦੇ ਪ੍ਰਤੀਨਿਧ। ੧੨. ਸੰਤ ਹਰਖੋਵਾਲ ਵਾਲਿਆਂ ਦੇ ਪ੍ਰਤੀਨਿਧ ੧੩. ਸੰਤ ਕਹਾਰ ਪੁਰੀਆਂ ਦੇ ਪ੍ਰਤੀਨਿਧ। ੧੪. ਸੰਤ ਰਣ ਸਿੰਘ ਜੀ

ਅੰਮ੍ਰਿਤਸਰ। ੧੫. ਸੰਤ ਹਰਚੰਦ ਸਿੰਘ ਜੀ ਲੌਂਗੋਵਾਲ। ੧੬. ਸੰਤ ਸੇਵਾ ਸਿੰਘ ਜੀ ਅਨੰਦਪੁਰ। ੧੭. ਸੰਤ ਮਾਨ ਸਿੰਘ ਜੀ ਕੋਕਰੀ ਕਲਾਂ ਤੇ ਕਿਸ਼ਨਪੁਰੇ ਵਾਲੇ। ੧੮. ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ। ੧੯. ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ ੨੦. ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ ਬਰਾੜ। ੨੧. ਗਿਆਨੀ ਗੁਰਦੀਪ ਸਿੰਘ ਜੀ ਹੈਡ ਗ੍ਰੰਥੀ ਗੁ: ਸੀਸ ਗੰਜ ਦਿੱਲੀ। ੨੨. ਮੀਤ ਪ੍ਰਧਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਦਿੱਲੀ। ੨੩. ਗਿਆਨੀ ਨਰਿੰਜਨ ਸਿੰਘ ਜੀ ਪਟਿਆਲਾ। ੨੪. ਸਰਦਾਰ ਗਿਆਨ ਸਿੰਘ ਰਾੜੇ ਵਾਲਾ। ੨੫. ਸਰਦਾਰ ਅਮਰ ਸਿੰਘ ਦੋਸਾਂਝ। ੨੬. ਸਰਦਾਰ ਸ਼ਾਦੀ ਸਿੰਘ ਐਡੀਟਰ ਅਕਾਲੀ ਪੱਤ੍ਰਕਾ। ੨੭. ਗਿਆਨੀ ਗੁਰਦਿੱਤ ਸਿੰਘ ਐਡੀਟਰ ਪ੍ਰਕਾਸ਼। ੨੮. ਜਸਟਿਸ ਗੁਰਨਾਮ ਸਿੰਘ ਮੁਖ ਮੰਤਰੀ ਪੰਜਾਬ। ੨੯. ਵਿਦਿਆ ਮੰਤਰੀ ਸਰਦਾਰ ਸੋਹਣ ਸਿੰਘ ਬਾਸੀ। ੩੦. ਹਰੀਜਨ ਕਲਿਆਣ ਮੰਤਰੀ ਡਾਕਟਰ ਭਗਤ ਸਿੰਘ। ੩੧. ਸ੍ਰੀ ਕ੍ਰਿਸ਼ਨ ਲਾਲ ਖਜ਼ਾਨਾ ਮੰਤਰੀ। ੩੨. ਜੱਥੇਦਾਰ ਜਗਦੇਵ ਸਿੰਘ (ਰਾਜ ਮੰਤਰੀ)। ੩੩. ਜੱਥੇਦਾਰ ਜੀਵਨ ਸਿੰਘ ਉਮਰਾ ਨੰਗਲ (ਰਾਜ ਮੰਤਰੀ) ੩੪. ਸਰਦਾਰ ਸਤਿਨਾਮ ਸਿੰਘ ਬਾਜਵਾ (ਰਾਜ ਮੰਤਰੀ) ੩੫. ਸਰਦਾਰ ਰਵੇਲ ਸਿੰਘ (ਰਾਜ ਮੰਤਰੀ) ੩੬. ਗਿਆਨੀ ਸ਼ੇਰ ਸਿੰਘ ਹਜ਼ੂਰੀ ਰਾਗੀ ਸ੍ਰੀ ਹਰਿਮੰਦਰ ਸਾਹਿਬ। ੩੭. ਗਿਆਨੀ ਗੁਰਚਰਨ ਸਿੰਘ ਅਵਤਾਰ ਸਿੰਘ ਰਾਗੀ ਦਿੱਲੀ। ੩੮. ਗਿਆਨੀ ਵੀਰ ਸਿੰਘ ਮੱਦੋਕੇ। ੩੯. ਗਿਆਨੀ ਪੂਰਨ ਸਿੰਘ ਦਿੱਲੀ। ੪੦. ਗਿਆਨੀ ਗੁਰਬਚਨ ਸਿੰਘ ਅੰਮ੍ਰਿਤਸਰ। ੪੧. ਗਿਆਨੀ ਪ੍ਰੀਤਮ ਸਿੰਘ ਪਟਿਆਲਾ। ੪੨. ਸੰਤ ਦੇ ਵੱਡੇ ਸਪੁੱਤਰ ਭਾਈ ਕਰਤਾਰ ਸਿੰਘ। ੪੩. ਸੰਤਾਂ ਦੇ ਛੋਟੇ ਸਪੁੱਤਰ ਭਾਈ ਸਾਹਿਬ ਭਗਵਾਨ ਸਿੰਘ। ੪੪. ਗਿਆਨੀ ਮੇਵਾ ਸਿੰਘ। ੪੫. ਗਿਆਨੀ ਹਰਨੇਕ ਸਿੰਘ। ੪੬. ਗਿਆਨੀ ਕਰਨੈਲ ਸਿੰਘ ਬੱਡੂਵਾਲ। ੪੭. ਜੱਥੇਦਾਰ ਕਪੂਰ ਸਿੰਘ ਸੁਧਾਰ। ੪੮. ਗਿਆਨੀ ਗੱਜਣ ਸਿੰਘ ਜੱਸੋਵਾਲ। ੪੯. ਭਾਈ ਕਰਤਾਰ ਸਿੰਘ ਪ੍ਰੇਮੀ। ੫੦. ਗਿਆਨੀ ਨਰਿੰਜਨ ਸਿੰਘ ਵੈਦ। ੫੧. ਰਾਗੀ ਬਚਿੱਤਰ ਸਿੰਘ। ੫੨. ਗਿਆਨੀ ਨਾਹਰ ਸਿੰਘ ਆਨੰਦਪੁਰ। ੫੩. ਸੰਤ ਗੁਰਬਖਸ਼ ਸਿੰਘ। ਹਰਪਾਲਪੁਰ। ੫੪. ਗਿਆਨੀ ਗੁਰਨਾਮ ਸਿੰਘ ਛੀਨੀਵਾਲ, ੫੫. ਗਿਆਨੀ ਭਗਵਾਨ ਸਿੰਘ ਮਾੜੀ ਮੇਘਾ। ੫੬. ਗਿਆਨੀ ਦਰਸ਼ਨ ਸਿੰਘ ਰਾਗੀ। ੫੭. ਸੰਤ ਜੋਗਿੰਦਰ ਸਿੰਘ ਕਹਾਰਪੁਰੀ। ੫੮. ਸੰਤ ਬਿਸ਼ਨ ਸਿੰਘ, ਅੰਮ੍ਰਿਤਸਰ। ੫੯. ਮਹੰਤ ਮਾਧੋ ਸਿੰਘ ਜੀ ਅਖਾੜਾ ਵਾਲੇ। ੬੦. ਗਿਆਨੀ ਗੁਰਦੇਵ ਸਿੰਘ ਜੀ ਮੁਨਾਵਾ (ਕਲਕੱਤਾ)। ੬੧. ਗਿਆਨੀ ਇੰਦਰਜੀਤ ਸਿੰਘ ਰਕਬਾ। ੬੨. ਭਾਈ ਬਲਵੰਤ ਸਿੰਘ ਜੋਗਾ। ੬੩. ਸੰਤ ਕਰਤਾਰ ਸਿੰਘ ਠੱਟਾ ਟਿੱਬਾ। ੬੪. ਸੰਤ ਅਰਜਨ ਸਿੰਘ ਤੇ ਸੰਤ ਸਰਵਨ ਸਿੰਘ ਜੀ ਖਜ਼ਾਨਚੀ ਮਸਤੂਆਣਾ ਬੁੰਗਾ (ਦਮਦਮਾ) ੬੫. ਸੰਤ ਕਿਰਪਾਲ ਸਿੰਘ ਜੀ ਰੋਡੇ। ੬੬. ਗਿਆਨੀ ਬਿਸ਼ਨ ਸਿੰਘ ਜੀ ਰੋਡੇ। ੬੭. ਸੰਤ ਕਰਤਾਰ ਸਿੰਘ ਜੀ ਰੋਡੇ। ੬੮. ਸੰਤ ਕਰਮ ਸਿੰਘ ਜੀ ਫਗਵਾੜਾ। ੬੯. ਸੰਤ ਦਰਬਾਰਾ ਸਿੰਘ ਛੀਨੀਵਾਲ ਆਦਿ।

**ਆਪ ਜੀ ਦੀ ਕਲਮੀ-ਸੇਵਾ :—**

ਆਪ ਜੀ ਦੀ ਜ਼ਿੰਦਗੀ ਦਾ ਵਧੇਰੇ ਸਮਾਂ ਗੁਰਮਤਿ ਸਬੰਧੀ ਧਾਰਮਿਕ ਤੇ ਇਤਿਹਾਸਕ ਪੁਸਤਕਾਂ ਵਿਦਿਆਰਥੀਆਂ ਨੂੰ ਅਰਥਾਂ ਸਹਿਤ ਸੰਥਾ ਦੇ ਰੂਪ ਵਿਚ ਪੜ੍ਹਾਉਂਦਿਆਂ ਲੰਘ ਜਾਂਦਾ ਜਿਸ ਦਾ ਸੰਗਤਾਂ ਨੂੰ ਸ੍ਰੋਤਿਆਂ ਦੇ ਰੂਪ ਵਿਚ ਕਥਾ ਸੁਣ ਕੇ ਲਾਭ ਪ੍ਰਾਪਤ ਹੁੰਦਾ। ਗੁਰਪੁਰਖਾਂ ਤੇ ਸਾਲਾਨਾ ਜੋੜ ਮੇਲਿਆਂ ਤੇ ਜੱਥੇ ਸਮੇਤ ਅੱਪੜ ਕੇ ਗੁਰਮਤਿ ਪ੍ਰਚਾਰ ਕਰਨ ਵਿਚ ਵੀ ਸਮਾਂ ਗੁਜ਼ਰਦਾ। ਅੰਮ੍ਰਿਤ ਛਕਾਉਣ ਵਿਚ ਵੀ ਆਪ ਵਧੇਰੇ ਦਿਲਚਸਪੀ ਲੈਂਦੇ। ਪੰਥਕ ਮੰਗਾਂ ਲਈ ਕੌਮ ਵਲੋਂ ਲੱਗੇ ਮੋਰਚਿਆਂ ਤੇ ਅੰਦੋਲਨਾਂ ਸਮੇਂ ਪੰਥ ਦੀ ਇਕੋ ਇਕ ਪ੍ਰਤਿਨਿਧ ਜੱਥੇਬੰਦੀ ਸ਼੍ਰੋਮਣੀ ਅਕਾਲੀ ਦਲ ਦਾ ਪੂਰਾ ਪੂਰਾ ਸਾਥ ਦੇਂਦੇ ਰਹਿੰਦੇ ਤੇ ਸੰਗਤਾਂ ਨੂੰ ਸਮੇਂ ਸਿਰ ਕੁਰਬਾਨੀ ਕਰਨ ਲਈ ਜਾਗਰੂਪ ਕਰਦੇ ਰਹਿੰਦੇ। ਇਨੇ ਰੁਝੇਵਿਆਂ ਦੇ ਬਾਵਜੂਦ ਆਪ ਜੀ

ਨੇ ਜੋ ਸਿੱਖ ਪੰਥ ਦੀ ਜੋ ਲਿਖਤੀ ਸੇਵਾ ਕੀਤੀ ਹੈ ਉਸ ਦਾ ਸੰਖੇਪ ਵਰਣਨ ਵੀ ਪਾਠਕਾਂ ਲਈ ਉਪਯੋਗੀ ਸਿੱਧ ਹੋਵੇਗਾ।

੧ **ਸ੍ਰੀ ਗੁਰਮੁਖ ਪ੍ਰਕਾਸ਼**–ਪੰਥ ਦੀ ਨਾਮਵਰ ਹਸਤੀ ਆਲਮ ਤੇ ਅਮਲ ਬ੍ਰਹਮ-ਗਿਆਨੀ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਜੀਵਨ ਚਰਿਤ੍ਰਾਂ ਨੂੰ ਜਿਨ੍ਹਾਂ ਰਾਹੀਂ ਆਪ ਨੇ ਸੰਸਾਰ ਨੂੰ ਗੁਰਮਤਿ ਦ੍ਰਿੜ੍ਹਾਈ, ਸੰਕਲਤ ਕਰਨਾ ਸਮੇਂ ਦੀ ਬਹੁਤ ਵੱਡੀ ਲੋੜ ਸੀ। ਜਿਸ ਨੂੰ ਪੂਰਿਆਂ ਕਰਨ ਲਈ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਨੇ ਜੋ ਸੰਤਾਂ ਪਾਸੋਂ ਵਰੋਸਾਏ ਸੰਗਤਾਂ ਵਿਚ ਸਤਿਕਾਰੇ ਹੋਏ, ਸੰਤਾਂ ਮਗਰੋਂ ਉਨ੍ਹਾਂ ਦੇ ਚਲਾਏ ਹੋਏ ਗੁਰਮਤਿ ਪ੍ਰਚਾਰ ਦੇ ਪਰਉਪਕਾਰੀ ਪ੍ਰੋਗਰਾਮ ਨੂੰ ਸਫਲਤਾ ਨਾਲ ਨਿਭਾ ਰਹੇ ਸਨ–ਨੇ ਸੰਤਾਂ ਦੇ ਪਵਿੱਤ੍ਰ ਜੀਵਨ ਨੂੰ ਆਪਣੀ ਸਰਲ ਬ੍ਰਿਜ ਭਾਸ਼ਾ ਦੁਆਰਾ ਲਿਖਿਆ ਜਿਸ ਨੂੰ ਆਪ ਨੇ ਆਪਣੀ ਬਹੁ ਰੰਗੀ ਕਾਵਿ ਰੰਗਣ ਵਿਚ ਰੰਗ ਕੇ ਵਧੇਰੇ ਖ਼ੂਬਸੂਰਤ ਤੇ ਦਿਲਕਸ਼ ਬਣਾ ਦਿੱਤਾ ਹੈ। ਆਪ ਦੀ ਕਾਵਿ ਸ਼ੈਲੀ ਤੋਂ ਆਪ ਦੀ ਮਹਾਨ ਵਿਦਵਾਨ ਤੇ ਅਨਭਵੀ ਸ਼ਖਸੀਅਤ ਦਾ ਪਤਾ ਚਲਦਾ ਹੈ। ਆਪ ਦੇ ਜੀਵਨ ਸਬੰਧੀ ਤੇ ਗੁਣਾਂ ਬਾਰੇ ਭਰਪੂਰ ਵਾਕਫੀਅਤ ਪਾਠਕ ਪਿੱਛੇ ਭਲੀ ਪ੍ਰਕਾਰ ਪੜ੍ਹ ਆਏ ਹਨ–

ਸ੍ਰੀ ਗੁਰਮੁਖ ਪ੍ਰਕਾਸ਼ ਨਾਮ ਦੀ ਇਸ ਪੁਸਤਕ ਵਿਚ ਕੀ ਲਿਖਿਆ ਹੈ ਇਸ ਬਾਰੇ ਤਾਂ ਪਾਠਕ ਇਸ ਪੁਸਤਕ ਨੂੰ ਪੜ੍ਹ ਕੇ ਹੀ ਅਸਲ ਅੰਦਾਜ਼ਾ ਲੱਗਾ ਸਕਣਗੇ, ਲੇਕਿਨ ਫਿਰ ਵੀ ਇਸ ਪੁਸਤਕ ਬਾਰੇ ਕੁਝ ਜ਼ਰੂਰੀ ਅਹਿਮ ਪਰ ਮੁਖਤਸਿਰ ਵਾਕਫੀਅਤ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਨੀ ਜ਼ਰੂਰੀ ਸਮਝਦਾ ਹਾਂ।

**ਪੁਸਤਕ ਬਾਰੇ :–**

੧. ਆਰੰਭ ਵਿਚ ਮੰਗਲਾਚਰਨ,ਦਸਾਂ ਸਤਿਗੁਰਾਂ ਦਾ ਸੰਖੇਪ ਜੀਵਨ, ਦਸਾਂ ਸਤਿਗੁਰਾਂ ਦੇ ਸਮੇਂ ਦੇ ਮੁਖੀ ਸਿੱਖਾਂ ਦੀ ਸੂਚੀ, ਪੰਥ ਦੇ ਸੰਖੇਪ ਹਾਲਾਤ ਦਾ ਵਰਨਣ, ਬੜੀ ਵਿਦਵਤਾ, ਸੁਚੱਜੀ ਚੋਣ ਤੇ ਡੂੰਘੀ ਪੜਚੋਲ ਦੁਆਰਾ ਕੀਤਾ ਗਿਆ ਹੈ।

੨. ਸੰਤਾਂ ਦੇ ਵਿਅਕਤੀਗਤ ਜੀਵਨ ਤੋਂ ਇਲਾਵਾ ਉਨ੍ਹਾਂ ਦੇ ਸਮੇਂ ਦੀਆਂ ਸਿੱਖ ਤਹਿਰੀਕਾਂ ਜਿਵੇਂ ਕਿ ਸਿੰਘ ਸਭਾ ਲਹਿਰ, ਅਕਾਲੀ ਲਹਿਰ ਆਦਿ ਦਾ ਜ਼ਿਕਰ ਬੜੀ ਯੋਗਤਾ ਨਾਲ ਕਮਲਮੰਦ ਕੀਤਾ ਗਿਆ ਹੈ।

੩. ਕਾਵਿ ਵਿਚ ਅਨੇਕਾਂ ਛੰਦ ਵਰਤੇ ਹਨ ਜਿਵੇਂ ਕਿ :–ਦੋਹਰਾ, ਸੋਰਠਾ, ਚੌਪਈ, ਸਵੈਯਾ, ਕਬਿੱਤ, ਅੜਿੱਲ, ਛਪੈ, ਮਨੋਬੇਗ, ਬੈਂਤ, ਖਿਜੈ ਦੰਡਕਾ ਤੇ ਬਾਰਹ ਮਾਹ, ਕਾਫੀ ਆਦਿ ਜਿਨ੍ਹਾਂ ਤੋਂ ਆਪ ਦੀ ਪਿੰਗਲ ਬਾਰੇ ਗੂੜ੍ਹੀ ਵਾਕਫੀਅਤ ਦਾ ਪ੍ਰਗਟਾਵਾ ਹੁੰਦਾ ਹੈ।

੪. ਅਧਿਆਤਮਕ ਪੱਖ ਨੂੰ ਆਮ ਲੋਕਾਂ ਦੀ ਸਮਝ ਗੋਚਰਾ ਕਰਨ ਲਈ ੪੦ ਦੇ ਲਗਭਗ ਉਹ ਰੂਪਕ ਅਲੰਕਾਰ ਲਿਖੇ ਹਨ ਜੋ ਕਥਾਵਾਚਕਾਂ ਤੇ ਲੈਕਚਰਾਰਾਂ ਲਈ ਕੁੱਜੇ 'ਚ ਸਮੁੰਦਰ ਬੰਦ ਕਰ ਦਿੱਤਾ ਹੈ।

੫. ਜੱਥੇ 'ਚ ਰਹਿਣ ਵਾਲੇ ਵਿਦਿਆਰਥੀਆਂ ਲਈ ਨਿਯਮ ਤੇ ਗੁਰਬਾਣੀ ਦੇ ਅਦਬ ਬਾਰੇ ਭਰਪੂਰ ਵਾਕਫੀਅਤ ਦਿੱਤੀ ਹੈ।

੬. ਛੇ ਸ਼ਾਸਤ੍ਰਾਂ ਤੇ ਹੋਰ ਮੱਤ ਮਤਾਂਤ੍ਰਾਂ ਦੇ ਸਿਧਾਂਤਾਂ ਤੋਂ ਜਾਣੂ ਕਰਵਾ ਕੇ ਗੁਰਮਤਿ ਦੇ ਸਿਧਾਤਾਂ ਨੂੰ ਸਾਰੇ ਸ਼ਾਸਤ੍ਰਾਂ ਤੇ ਮੱਤਾਂ ਦੇ ਸਿਧਾਤਾਂ ਤੋਂ ਬਾਲਾਤਰ ਦਰਸਾਇਆ ਹੈ। ਦੂਜੇ ਮੱਤਾਂ ਦੀਆਂ ਜੁਗਤੀਆਂ ਨੂੰ ਆਪਣੀਆਂ ਦਲੀਲਾਂ ਦੀ ਤਲਵਾਰ ਨਾਲ ਪੁਰਜ਼ਾ ਪੁਰਜਾ ਕਰ ਦਿੱਤਾ ਹੈ। ਗੁਰਬਾਣੀ ਦੀ ਮਹਿਮਾ ਦੇ ਸੁੰਦਰ ਛੰਦ ਜੋ ਵੱਖ ਵੱਖ ਕਵੀਆਂ ਦੇ ਲਿਖੇ ਹੋਏ ਹਨ। ਇਕ ਥਾਂ ਇਕੱਤ੍ਰ ਕਰ ਦਿੱਤੇ ਹਨ । ਖਾਲਸੇ ਦੀ ਮਹਿਮਾ ਸਰਬ ਲੋਹ ਗ੍ਰੰਥ ਚੋਂ ਇਕ ਜਗ੍ਹਾ ਲਿਖ ਦਿੱਤੀ ਹੈ।

੭. ਕਿਸੇ ਮਹਾਂ ਪੁਰਖ ਦੇ ਜੀਵਨ ਨੂੰ ਕੋਈ ਮਹਾਂਪੁਰਖ ਹੀ ਲਿਖ ਸਕਦਾ ਹੈ। ਗੁਰਵਾਕ ਹੈ :—

"ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ" ॥

ਜਿੰਨ੍ਹਾਂ ਮਹਾਂਪੁਰਖਾਂ ਦੀ ਆਪ ਜੀਵਨੀ ਲਿਖ ਰਹੇ ਹਨ ਉਹਨਾਂ ਤੋਂ ਆਪ ਜੀ ਨੇ ਗੁਰਮਤਿ ਨੂੰ ਪੜ੍ਹਿਆ, ਸਿੱਖਿਆ ਤੇ ਧਾਰਿਆ ਹੈ ਇਸੇ ਲਈ ਆਪ ਦੀ ਉਨ੍ਹਾਂ ਤੇ ਅਥਾਹ ਸ਼ਰਧਾ ਹੈ। ਇਹ ਨਹੀਂ ਕਿ ਆਪ ਉਨ੍ਹਾਂ ਨੂੰ ਗੁਰੂ ਸਮਝਦੇ ਹਨ। ਨਹੀਂ ਨਹੀਂ ॥ ਹਰਗਿਜ਼ ਨਹੀਂ ॥ ਭੁਲ ਕੇ ਤੇ ਸੁਪਨੇ ਵਿੱਚ ਵੀ ਨਹੀਂ, ਉਨ੍ਹਾਂ ਨੂੰ ਆਪ ਗੁਰਮੁਖ ਦੀ ਪਦਵੀ ਦੇਂਦੇ ਹਨ ਜਿੰਨ੍ਹਾਂ ਬਾਰੇ ਸਤਿਗੁਰਾਂ ਫੁਰਮਾਇਆ ਹੈ :—

"ਗੁਰਮਖਿ ਨਾਮ ਦਾਨ ਇਸ਼ਨਾਨ" ॥ "ਗੁਰਮੁਖਿ ਰੋਮ ਰੋਮ ਹਰਿ ਧਿਆਵੈ ॥"

੮. ਇਹੋ ਕਾਰਨ ਹੈ ਕਿ ਆਪ ਨੇ ਪੁਸਤਕ ਦਾ ਨਾਮ ਵੀ 'ਸ੍ਰੀ ਗੁਰਮੁਖ ਪ੍ਰਕਾਸ਼' ਹੀ ਰਖਿਆ ਹੈ। ਸੰਤਾਂ ਦੀ ਜ਼ਿੰਦਗੀ ਦਾ ਝਲਕਾਰਾ ਆਪ ਦੀ ਜ਼ਿੰਦਗੀ ਵਿਚੋਂ ਵੀ ਤੱਕਿਆ ਜਾ ਸਕਦਾ ਸੀ।

੯. ਭੂਤਕਾਲ ਦੇ ਕਵੀ ਤੇ ਸਾਹਿਤਕਾਰ ਆਪਣੇ ਬਾਰੇ ਕੋਈ ਜਾਣਕਾਰੀ ਨਹੀਂ ਦੇਂਦੇ ਸਨ, ਜਿਸ ਦਾ ਨਤੀਜਾ ਇਹ ਹੋਇਆ ਕਿ ਅਜ ਅਸੀਂ ਬਾਲਮੀਕ, ਵਿਆਸ, ਕਾਲੀ ਦਾਸ ਤੇ ਭਾਈ ਸੰਤੋਖ ਸਿੰਘ ਬਾਰੇ ਕੁਝ ਨਹੀਂ ਜਾਣਦੇ। ਵਰਤਮਾਨ ਦੀ ਇਸ ਲੋੜ ਨੂੰ ਅਨੁਭਵ ਕਰਕੇ ਆਪਣੀ ਸੰਖੇਪ ਜਿਹੀ ਸ੍ਵੈਜੀਵਨੀ (ਜੀਵਨ ਕਥਾ) ਵੀ ਲਿਖ ਦਿਤੀ ਹੈ। ਇਹ ਗੁਰਮੁਖ ਪ੍ਰਕਾਸ਼ ਨਾਮ ਦੀ ਪੁਸਤਕ ਭਾਵੇਂ ੧੯੫੯ ਈ: ਵਿੱਚ ਪਹਿਲੀ ਵਾਰ ਛਪੀ ਪਰ ਆਪ ਨੇ ਇਸ ਨੂੰ ਜੂਨ ੧੯੩੩ ਈ: ਵਿੱਚ ਤਖਤ ਸ੍ਰੀ ਹਜ਼ੂਰ ਸਾਹਿਬ ਨਦੇੜ ਵਿਖੇ ਲਿਖਣਾ ਅਰੰਭ ਕੀਤਾ ਤੇ ਬਹੁਤਾ ਹਿੱਸਾ ਉਥੇ ਹੀ ਲਿਖਿਆ ਗੁ: ਪੰਜੋਖਰਾ ਸਾਹਿਬ [ਨੇੜੇ ਅੰਬਾਲਾ] ਵਿਖੇ ਜੂਨ ੧੯੩੫ ਈ: ਨੂੰ ਇਹ ਪੁਸਤਕ ਸੰਪੂਰਨ ਕੀਤੀ। ਇਸੇ ਪੁਸਤਕ ਦੇ ਖਰੜੇ ਤੋਂ ਮਸਾਲਾ ਲੈ ਕੇ ਹੀ ਡਾ: ਸ਼ੇਰ ਸਿੰਘ ਪੀ. ਐਚ. ਡੀ. ਬਿਲਾਸਪੁਰ ਨੇ ਵਾਰਤਕ ਵਿੱਚ 'ਅੰਮ੍ਰਿਤ ਜੀਵਨ' ਨਾਮ ਦੀ ਪੁਸਤਕ ਲਿਖੀ ਜੋ ਪਹਿਲੀ ਵਾਰ ੧੯੫੨ ਈ: ਵਿੱਚ ਛਾਪੀ ਗਈ ਉਸ ਦੀ ਹੁਣ ਤੀਜੀ ਐਡੀਸ਼ਨ ਛਪ ਚੁੱਕੀ ਹੈ।

**ਗੁਰਬਾਣੀ ਪਾਠ ਦਰਸ਼ਨ :—**

ਇਹ ਆਪ ਜੀ ਵਲੋਂ ਲਿਖੀ ਲਿਖੀ ਦੂਜੀ ਪੁਸਤਕ ਹੈ ਜਿਸ ਵਿੱਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦਰਜ ਸੰਪੂਰਨ ਬਾਣੀ ਦੇ ਕਠਨ ਪਾਠਾਂ, ਬਿਸ੍ਰਾਮਾਂ ਤੇ ਉਚਾਰਨ ਦਾ ਨਿਰਣਯ ਬੜੀ ਸੁਘੜਤਾ ਨਾਲ ਕੀਤਾ ਗਿਆ ਹੈ। ਇਸ ਦੇ ਵਜੂਦ ਵਿੱਚ ਆਉਣ ਦੇ ਹੇਠ ਲਿਖੇ ਤਿੰਨ ਮੁਖ ਕਾਰਨ ਸਨ :—

(੧) ਜੋ ਵਿਦਿਆਰਥੀ ਮਹਾਂ ਪੁਰਖਾਂ ਪਾਸ ਗੁਰਬਾਣੀ ਦੇ ਪਾਠ ਸ਼ੁੱਧ ਕਰਨ ਹਿੱਤ ਅੱਪੜਦੇ ਸਨ, ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 'ਕਠਨ ਪਾਠਾਂ ਦਾ ਸੰਗ੍ਰਹਿ' ਆਪ ਕਰਨਾ ਪੈਂਦਾ ਸੀ ਜਾਂ ਉਹ ਕਿਸੇ ਸਿਆਣੇ ਵਿਦਿਆਰਥੀ ਦੇ ਸੰਗ੍ਰਹਿ ਦਾ ਉਤਾਰਾ ਕਰਦੇ ਸਨ। ਇਸ ਦਿੱਕਤ ਦੇ ਕਾਰਨ ਵਿਦਿਆਰਥੀਆਂ ਵਲੋਂ ਅਜਿਹੀ ਪੁਸਤਕ ਛਾਪੇ ਜਾਣ ਦੀ ਪੁਰਜ਼ੋਰ ਮੰਗ ਕੀਤੀ ਜਾ ਰਹੀ ਸੀ।

(੨) ਵਿਦਵਾਨਾਂ ਵਲੋਂ ਗੁਰਬਾਣੀ ਦੇ ਬਹੁਤ ਅਰਥ ਕਰਨ ਦੇ ਰਿਵਾਜ ਨੇ ਇਕ ਪਾਠ ਦੇ ਨਿਸਚਿਤ ਹੋਣ ਵਿਚ ਕਾਫੀ ਮੁਸ਼ਕਲਾਂ ਪੈਦਾ ਕਰ ਦਿੱਤੀਆਂ ਸਨ। ਬਹੁਤੇ ਪਾਠਾਂ ਦੇ ਝਮੇਲਿਆਂ ਚੋਂ ਨਿਕਲਣ ਲਈ ਗੁਰਬਾਣੀ ਦੇ ਪਾਠਕ, ਸੰਪ੍ਰਦਾਇ ਵਲੋਂ ਨਿਸਚਿਤ ਪਾਠਾਂ ਦੀ ਮੰਗ ਬੜੀ ਬਿਹਬਲਤਾ ਨਾਲ ਕਰ ਰਹੇ ਸਨ।

(੩) ਜੋ ਗੁਰਮੁਖ ਗੁਰਬਾਣੀ ਦੇ ਪਾਠ ਦੀ ਸੁਧਾਈ ਦੇ ਇੱਛਾਵਾਨ ਹੁੰਦਿਆਂ ਹੋਇਆਂ ਭੀ ਘਰੋਗੀ ਰੁਝੇਵਿਆਂ ਦੇ ਕਾਰਨ ਕਿਸੇ ਸੰਪ੍ਰਦਾਈ ਸੰਸਥਾ ਵਿਚ ਅਪੜ ਕੇ ਪਾਠ ਸੁਧਾਈ ਕਰਨ ਤੋਂ ਅਸਮਰਥ ਸਨ, ਉਨ੍ਹਾਂ ਦੀ ਆਤਮਾ ਅਜਿਹੀ ਪੁਸਤਕ ਦੀ ਢੂੰਡ ਕਰ ਰਹੀ ਸੀ।

ਉਪਰੋਕਤ ਕਾਰਨਾਂ ਨੂੰ ਮੁਖ ਰਖਦਿਆਂ ਮਹਾਨ ਪਰਉਪਕਾਰੀ, ਪੰਥ ਪ੍ਰਸਿੱਧ ਹਸਤੀ, ਗੁਰਮਤਿ ਵਿਦਿਆ ਦੇ ਮਹਾਨ ਅਚਾਰਯ, ਸਤਿਕਾਰ ਯੋਗ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਨੇ ਇਸ ਕਾਰਜ ਨੂੰ ਨੇਪਰੇ ਚੜ੍ਹਾਇਆ ਸੀ।

ਇਸ ਪੁਸਤਕ ਦੀ ਪਹਿਲੀ ਐਡੀਸ਼ਨ ੧੯੫੯ ਈਸਵੀ ਵਿਚ ਦੂਜੀ ੧੯੬੯ ਈਸਵੀ ਵਿਚ ਤੀਜੀ ਐਡੀਸ਼ਨ ੧੯੭੩ ਈਸਵੀ ਵਿਚ ਛਪੀ ਸੀ। ਜਿਸ ਵਿਚ ਸੁਧਾਈ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਵਾਧੇ ਕਰ ਦਿੱਤੇ ਗਏ ਸਨ।

ਸਤਿਕਾਰ ਯੋਗ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦੇ ਸਰੀਰ ਤਿਆਗ ਜਾਣ ਬਾਦ ਤੀਜੀ ਚੌਥੀ ਪੰਜਵੀਂ ਅਤੇ ਛੇਵੀਂ ਐਡੀਸ਼ਨ ਉਨ੍ਹਾਂ ਦੇ ਉਤ੍ਰਾਧਿਕਾਰੀ ਸ੍ਰੀ ਮਾਨ ਸੰਤ ਗਿਆਨੀ ਮੋਹਣ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਆਗਿਆ ਅਨੁਸਾਰ ਛਾਪੀ ਗਈ ਸੀ। ਸੱਤਵੀਂ ਐਡੀਸ਼ਨ ਹੁਣ ਛਪ ਰਹੀ ਹੈ।

**ਵਿਸ਼ੇਸ਼ ਜਾਣਕਾਰੀ :—**

(੧) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਕੇਵਲ ਅਜਿਹੀਆਂ ਤੁਕਾਂ ਹੀ ਸੰਕਲਤ ਕੀਤੀਆਂ ਹਨ, ਜਿਨ੍ਹਾਂ ਵਿਚ ਕੋਈ ਨਾ ਕੋਈ ਕਠਨ ਪਾਠ ਹੈ। ਹਰ ਇਕ ਤੁਕ ਦੇ ਪਦਾਂ ਨੂੰ ਪਦ ਛੇਦ ਕਰਕੇ ਲਿਖ ਦਿੱਤਾ ਹੈ।

(੨) ਜਿਨ੍ਹਾਂ ਲੰਮੀਆਂ ਤੁਕਾਂ ਵਿਚ ਇਕ ਤੋਂ ਵਧੀਕ ਠਹਿਰਾਉ ਹਨ, ਉਨ੍ਹਾਂ ਨੂੰ ਪਾਠਕਾਂ ਦੀ ਸੌਖ ਲਈ ਅਲਪ ਬਿਸ੍ਰਾਮ ਨੂੰ ਕਾਮੇ ( , ) ਨਾਲ, ਅਰਧ ਬਿਸ੍ਰਾਮ ਨੂੰ ਬਿੰਦੀ ਕਾਮੇ ( ; ) ਨਾਲ ਅਤੇ ਪੂਰਨ ਬਿਸ੍ਰਾਮ ਨੂੰ ਦੁਡੰਡੀ ( ॥ ) ਨਾਲ ਪ੍ਰਗਟ ਕੀਤਾ ਗਿਆ ਹੈ।

(੩) ਕਿਸੇ ਖਾਸ ਕਠਨ ਪਾਠ ਨੂੰ ਤੁਕ ਵਿਚ ਵੱਖਰਾ ਦਰਸਾਉਣ ਲਈ ਉਲਟਾਵੇਂ ਕਾਮੇ ( ' ' ) ਵਰਤੇ ਗਏ ਹਨ। ਜਿਵੇਂ ਬਲਤੌ ਜਲਤੌ 'ਤਉਕਿਆ', ਗੁਰ ਚੰਦਨ 'ਸੀਤਲਾਇਓ' ਤੁਕ ਵਿਚ 'ਤਉਕਿਆ' ਤੇ 'ਸੀਤਲਾਇਓ'।

(੪) ਮੁਸ਼ਕਲ ਸ਼ਬਦਾਂ ਅਤੇ ਮੁਸ਼ਕਲ ਤੁਕਾਂ ਤੇ ਨੰਬਰ ਲਾ ਕੇ ਸਫ਼ੇ ਦੇ ਹੇਠ ਉਨ੍ਹਾਂ ਦੇ ਅਰਥ ਲਿਖ ਦਿੱਤੇ ਹਨ, ਤਾਂ ਕਿ ਪਾਠਕਾਂ ਦੇ ਅਰਥ ਗਿਆਨ ਵਿਚ ਵੀ ਵਾਧਾ ਹੋ ਸਕੇ।

(੫) ਪ੍ਰਸਿੱਧ ਬਾਣੀਆਂ ਦੀਆਂ ਸੰਖੇਪ ਉਥਾਨਕਾ ਵੀ ਪੈਰ ਟੂਕਾਂ 'ਚ ਦਰਜ ਕਰ ਦਿੱਤੀਆਂ ਹਨ ਤਾਂ ਕਿ ਪਾਠਕਾਂ ਦੀ ਜਾਣਕਾਰੀ 'ਚ ਹੋਰ ਵਾਧਾ ਹੋ ਸਕੇ।

(੬) ਜਿੱਥੇ ਪ੍ਰਸਿੱਧ ਪਾਠ ਤੋਂ ਇਲਾਵਾ ਅੱਖਰਾਂ ਨੂੰ ਅੱਗੇ ਪਿੱਛੇ ਕਰਨ ਨਾਲ ਕੋਈ ਦੂਜਾ ਪਾਠਾਂ ਬਣਦਾ ਹੈ ਤੇ ਪ੍ਰਚੱਲਤ ਵੀ ਹੈ ਤੇ ਅਰਥ ਵੀ ਗੁਰਮਤਿ ਤੇ ਪ੍ਰਸੰਗ ਦੇ ਵਿਰੁੱਧ ਨਹੀਂ ਉਸਨੂੰ ਦੋ (੨) ਨੰਬਰ ਲਾ ਕੇ ਲਿਖ ਦਿੱਤਾ ਹੈ।

(੭) 'ਰਾਮਕਲੀ ਸਦ' ਬਾਣੀ ਦੀ ਪੰਜਵੀਂ ਪਉੜੀ ਦੇ ਗੁਰਮਤਿ ਅਨੁਸਾਰ ਅਰਥ ਲਿਖ ਦਿੱਤੇ ਹਨ ਜਿਨ੍ਹਾਂ ਦੀ ਪੁਸ਼ਟੀ 'ਚ ਗੁਰਬਾਣੀ ਦੀਆਂ ਤੁਕਾਂ ਦੇ ਉਦਾਹਰਣ ਦਿੱਤੇ ਗਏ ਹਨ।

(੮) ਹਰ ਇਕ ਰਾਗ ਵਿਚ ਜਿੱਥੇ 'ਮਹਲਾ' ਬਦਲਦਾ ਹੈ, ਉਥੇ ਮੋਟੇ ਅੱਖਰਾਂ ਵਿਚ ਮਹਲਾ ਅਤੇ ਘਰ ਆਦਿ ਦੀ ਉਹੋ ਸੂਚਨਾ ਜੋ ਸਤਿਗੁਰਾਂ ਲਿਖੀ ਹੈ। ਪਾਠਕਾਂ ਦੀ ਸੌਖ ਲਈ ਲਿਖ ਦਿੱਤੀ ਹੈ।

(੯) ਗੁਰਬਾਣੀ ਵਿਚ 'ਯੱਯੇ' ਅੱਖਰ ਦਾ ਉਚਾਰਨ ਵੱਖ ਵੱਖ ਥਾਵਾਂ ਤੇ ਵੱਖ ਵੱਖ ਆਉਂਦਾ ਹੈ ਜਿਸ ਦੇ ਅਸ਼ੁੱਧ ਉਚਾਰਨ ਨਾਲ ਅਰਥ ਦਾ ਅਨਰਥ ਹੋ ਜਾਂਦਾ ਹੈ ਇਸ ਲਈ 'ਯੱਯੇ' ਅੱਖਰ ਵਾਲੇ ਸਾਰੇ ਪਾਠਾਂ ਨੂੰ ਵੱਖ ਸੰਗ੍ਰਹਿ ਕਰਕੇ ੨੫੧ ਪੰਨੇ ਤੇ ਉਨ੍ਹਾਂ ਦੇ ਪਾਠ, ਉਚਾਰਨ ਤੇ ਅਰਥ ਲਿਖ ਦਿੱਤੇ ਹਨ।

(੧੦) ਅੱਖਰਾਂ ਦੇ ਪੈਰਾਂ ਦੇ ਅੱਧੇ ਅੱਖਰਾਂ ਦੇ ਉਚਾਰਨ ਦਾ ਨਿਰਣਯ ਵੀ ਸੂਚਨਾ ਸਿਰਲੇਖ ਹੇਠ ੨੫੧ ਪੰਨੇ ਤੇ ਹੀ ਦਰਜ ਕਰ ਦਿੱਤਾ ਹੈ।

(੧੧) ਆਮ ਪ੍ਰਚੱਲਤ ਛਪੀਆਂ ਦਮਦਮੀ ਸਰੂਪ ਬੀੜਾਂ ਦੇ ਜਿਨ੍ਹਾਂ ਪਾਠਾਂ ਦਾ ਕਰਤਾਰਪੁਰ ਸਾਹਿਬ ਵਾਲੀ ਪਵਿੱਤ੍ਰ ਬੀੜ ਨਾਲ ਅੰਤਰ ਹੈ, ਉਹ ਦੋਹਾਂ ਹੀ ਪਾਠਾਂ ਨੂੰ ਆਹਮੋ ਸਾਹਮਣੇ ਦੋਹਾਂ ਖਾਨਿਆਂ ਵਿਚ ਪਰਸਪਰ ਟਾਕਰੇ ਹਿਤ ਛਾਪ ਦਿੱਤਾ ਹੈ ।

(੧੨) ਪਾਠਕਾਂ ਨੂੰ ਆਪਣੀ ਮਨ ਵਾਂਛਤ ਤੁਕ ਜਾਂ ਪਾਠ ਲੱਭਣ ਦੀ ਔਖ ਨੂੰ ਦੂਰ ਕਰਨ ਲਈ ਹਰ ਤੁਕ ਦੇ ਸਾਹਮਣੇ ਮੁੱਢ ਵਿਚ ੧੪੩੦ ਪੰਨੇ ਵਾਲੀ ਛਾਪੇ ਦੀ ਉੱਨੀ (੧੯) ਪੰਗਤੀਆਂ ਵਾਲੀ ਬੀੜ ਦਾ ਪੰਨਾ ਤੇ ਉਸ ਦੇ ਨਾਲ ਹੀ ਦੂਜੇ ਖਾਨੇ ਵਿਚ ਤੁਕ ਦਾ ਨੰਬਰ ਤੇ ਤੀਜੇ ਖਾਨੇ ਵਿਚ ਸ਼ਬਦ ਦਾ ਨੰਬਰ ਦੇ ਦਿੱਤਾ ਹੈ ਤਾਂ ਕਿ ਹੋਰ ਪੰਨਿਆਂ ਵਾਲੀਆਂ ਬੀੜਾਂ ਜਾਂ ਹੱਥ ਲਿਖਤ ਬੀੜਾਂ 'ਚੋਂ ਵੀ ਪਾਠ ਸੁਖੈਨ ਹੀ ਲੱਭਿਆ ਜਾ ਸਕੇ ।

(੧੩) 'ਰਾਗ ਮਾਲਾ' ਬਾਣੀ ਦੇ ਪ੍ਰਮਾਰਥੀ ਅਰਥ ਜੋ ਪਰੰਪਰਾ ਤੋਂ ਚੱਲੇ ਆ ਰਹੇ ਹਨ, ਗੁਰਬਾਣੀ ਦੇ ਪ੍ਰਮਾਣਾਂ ਦੀ ਰੋਸ਼ਨੀ ਵਿਚ ਵਿਦਵਾਨਾਂ ਦੇ ਗਿਆਨ ਵਿਚ ਵਾਧੇ ਹਿਤ ਪੁਸਤਕ ਦੇ ਅੰਤ ਵਿਚ ਛਾਪ ਦਿੱਤੇ ਹਨ।

(੧੪) ਕਈ ਪਾਠਾਂ ਦਾ ਸਹੀ ਉਚਾਰਨ ਨਾਲ ਹੀ ਬ੍ਰੀਕ ਟਾਈਪ ਵਿਚ ਲਿਖ ਦਿੱਤਾ ਹੈ।

**'ਮਹਲਾ' ਪਦ ਦਾ ਸਹੀ ਉਚਾਰਨ :—**

(੧੫) ਸੰਪ੍ਰਦਾਈ ਪਾਠ ਦੀ ਪਰੰਪਰਾ ਅਨੁਸਾਰ 'ਮਹਲਾ' ਪਦ ਦਾ ਉਚਾਰਨ 'ਮਹਿਲਾ' ਨਹੀਂ ਸਗੋਂ 'ਮਹੱਲਾ' ਹੈ। ਮਹਿਲਾ ਦਾ ਅਰਥ ਇਸਤ੍ਰੀ ਹੈ। ਜੇ ਗੁਰੂ ਸਾਹਿਬਾਨ ਦਾ ਇਹ ਭਾਵ ਹੁੰਦਾ ਤਾਂ ਮਹਲਾ ਦੇ ਨਾਲ ਪਹਿਲਾ, ਦੂਜਾ, ਤੀਜਾ ਦੀ ਥਾਂ ਪਹਿਲੀ, ਦੂਜੀ ਤੀਜੀ ਲਿਖਦੇ। ਗੁਰਬਾਣੀ ਵਿਚ ਕਈ ਥਾਈਂ ਉਚਾਰਨ ਸਪੱਸ਼ਟ ਕਰਨ ਲਈ ਅੱਖਰਾਂ ਵਿਚ ਲਿਖਿਆ ਹੋਇਆ ਹੈ ਜਿਵੇਂ ਕਿ—ਸ੍ਰੀ ਰਾਗੁ ਮਹਲਾ ਪਹਿਲਾ ੧ (ਪੰਨਾ ੧੪), ਸੋਰਠਿ ਮਹਲਾ ੪ ਚੌਥਾ (ਪੰਨਾ ੬੦੫), ਧਨਾਸਰੀ ਮਹਲਾ ੩ ਤੀਜਾ (ਪੰਨਾ ੬੬੪)

ਪ੍ਰੋ: ਸਾਹਿਬ ਸਿੰਘ ਜੀ ਨੇ 'ਮਹਿਲਾ' ਉਚਾਰਨ ਤੇ ਜ਼ੋਰ ਦਿੱਤਾ ਹੈ ਤੇ ਅਰਥ ਇਸਤ੍ਰੀ ਦੀ ਬਜਾਏ ਮਹਲ ਸ਼ਬਦ ਮੰਨ ਕੇ ਕਾਇਆਂ (ਸਰੀਰ) ਕੀਤਾ ਹੈ ਪਰ ਜਿਨ੍ਹਾਂ ਤੁਕਾਂ ਦੇ ਉਦਾਹਰਣ ਦਿੱਤੇ ਹਨ ਉਨ੍ਹਾਂ ਤੁਕਾਂ 'ਚ ਆਏ ਸਬਦ 'ਮਹਲਾ' ਬਹੁ ਵਚਨ ਹੈ, ਇਕ ਵਚਨ ਨਹੀਂ। ਜਿਵੇਂ ਕਿ—

"ਸੁ ਮਹਲ 'ਮਹਲਾ' ਅੰਤਰੇ ॥ ਅਤੇ 'ਮਹਲਾ' ਅੰਦਰਿ ਗੈਰ ਮਹਲ ਪਾਏ ॥"

ਇਨ੍ਹਾਂ ਦੋਹਾਂ ਤੁਕਾਂ ਵਿਚ ਆਏ 'ਮਹਲਾ' ਸ਼ਬਦ ਦੇ ਅਰਥ ਕਰਨ ਲੱਗਿਆਂ ਉਨ੍ਹਾਂ ਨੇ ਮਹੱਲਾ ਅਰਥਾਤ ਸਭ ਸਰੀਰਾਂ ਵਿਚ ਭਾਵ ਬਹੁ ਬਚਨ ਕੀਤਾ ਹੈ। ਕਈ ਥਾਂ ਮਹਲ ਸ਼ਬਦ ਦਾ ਉਚਾਰਨ ਵੀ ਮਹੱਲ ਹੈ ਜਿਵੇਂ 'ਤਾ ਸੁਖ ਲਹਹਿ ਮਹਲ' ॥ (ਸੋਰ੍ਠਿ ਮ: ੧) ਇਸ ਲਈ ਪਾਠਕਾਂ ਨੂੰ ਹਰ ਥਾਂ 'ਮਹੱਲਾ' ਹੀ ਉਚਾਰਨ ਕਰਨਾ ਚਾਹੀਦਾ ਹੈ, ਕਿਉਂਕਿ ਮਹੱਲਾ ਦਾ ਅਰਥ ਹੈ ਉਤਰਨਾ, ਜਿਸ ਗੁਰੂ ਸ਼ਰੀਰ ਰਾਹੀਂ ਗੁਰਬਾਣੀ ਉਤਰੀ ਹੈ ਭਾਵ ਪ੍ਰਗਟ ਹੋਈ, ਮਹਲਾ ਪਦ ਹੈ ਦੇ ਉਚਾਰਨ ਬਾਰੇ ਵਧੇਰੇ ਜਾਣਕਾਰੀ ਲਈ ਦੇਖੋ ਇਸੇ ਪੁਸਤਕ ਦਾ ਪੰਨਾ ੨੦੨ ਤੋਂ ੨੦੯ ਤੱਕ ਸਤਿਗੁਰਾਂ ਦੇ ਉਸ ਸ਼ਰੀਰ ਦਾ ਬੋਧਕ ਮਹਲਾ ਪਦ ਹੈ ਜਿਸ ਦਾ ਉਚਾਰਨ ਮਹਿਲਾ ਨਹੀਂ ਸਗੋਂ ਮਹੱਲਾ ਹੀ ਸ਼ੁੱਧ ਹੈ।

**ਰਹਾਉ ਸ਼ਬਦ**...ਨੂੰ ਇਕ ਰਹਾਉ ਨਹੀਂ ਕੇਵਲ 'ਰਹਾਉ' ਹੀ ਉਚਾਰਨ ਕਰਨਾ ਹੈ। ਗੁਰਬਾਣੀ ਵਿਚ ਜਿੱਥੇ ਵੀ ਦੁਪਾਸ਼ੀ ਡੰਡੀਆਂ ਦੇ ਵਿਚਕਾਰ ਏਕਾ ਅੰਗ ਰਹਾਉ ਤੋਂ ਪਹਿਲਾਂ ਲਿਖਿਆ ਹੁੰਦਾ ਹੈ,

ਜਿਸ ਨੂੰ ਅਨਜਾਨ ਪਾਠਕ 'ਇਕ ਰਹਾਉ' ਪੜ੍ਹ ਜਾਂਦੇ ਹਨ ਜੋ ਬਿਲਕੁਲ ਅਸ਼ੁੱਧ ਪਾਠ ਕਰਦੇ ਹਨ। ਇਹ ਏਕਾ ਅੰਗ ਰਹਾਉ ਦੀਆਂ ਤੁਕਾਂ ਦੇ ਪਦ ਦੀ ਗਿਣਤੀ ਦਾ ਨੰਬਰ ਹੁੰਦਾ ਹੈ। ਇਸ ਨੂੰ 'ਰਹਾਉ' ਹੀ ਪੜ੍ਹਨਾ ਸ਼ੁੱਧ ਪਾਠ ਹੈ। ਪੰਨਾ ੬੯ ਤੇ ਚਾਰ ਵਾਰ ਤੇ ਪੰਨਾ ੯੨ ਤੇ ਇਕੋ ਹੀ ਸ਼ਬਦ ਵਿਚ ਛੇ ਵਾਰ ਰਹਾਉ ਸ਼ਬਦ ਆਉਂਦਾ ਹੈ ਪਰ ਹਰ ਇਕ ਰਹਾਉ ਤੋਂ ਪਹਿਲਾਂ ਡੰਡੀਆਂ ਦੇ ਵਿਚਕਾਰ ਏਕਾ ਅੰਗ ਹੀ ਲਿਖਿਆ ਹੁੰਦਾ ਹੈ। ਸੋਰਠਿ ਰਾਗ ਵਿਚ ਵਧੇਰੇ ਰਹਾਉ ਬਿਨਾਂ ਇਕਾਂਗ ਤੋਂ ਹੀ ਆਉਂਦੇ ਹਨ। ਜਿੱਥੇ ਅੱਖਰਾਂ 'ਚ 'ਰਹਾਉ ਦੂਜਾ' ਲਿਖਿਆ ਹੋਵੇ ਉਥੇ ਰਹਾਉ ਦੂਜਾ ਜ਼ਰੂਰ ਪੜ੍ਹਨਾ ਹੈ। ਕਿਸੇ ਥਾਂ ਵੀ ਇਕ ਰਹਾਉ ਨਹੀਂ ਪੜ੍ਹਨਾ, ਸਗੋਂ ਸਭ ਥਾਈਂ ਕੇਵਲ 'ਰਹਾਉ' ਹੀ ਪੜ੍ਹਨਾ ਹੈ।

ਇਹ 'ਗੁਰਬਾਣੀ ਪਾਠ ਦਰਸ਼ਨ' ਪੁਸਤਕ ਜਨ ਸਾਧਾਰਨ ਦੀ ਨਿਸਬਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਹਿਜ ਪਾਠੀਆਂ, ਅਖੰਡ ਪਾਠੀਆਂ, ਕਥਾ ਵਾਚਕਾਂ, ਰਾਗੀਆਂ, ਧਰਮ ਪ੍ਰਚਾਰਕਾਂ, ਖੋਜੀਆਂ, ਲਿਖਾਰੀਆਂ, ਨਿਤਨੇਮੀਆਂ, ਵਿਦਿਆਰਥੀਆਂ ਤੇ ਅਧਿਆਪਕਾਂ ਲਈ ਵਧੇਰੇ ਲਾਭਕਾਰੀ ਸਾਬਤ ਹੋਵੇਗੀ। ਗੁਰਬਾਣੀ ਦੇ ਸ਼ੁੱਧ ਪਾਠ ਤੇ ਸ਼ੁੱਧ ਉਚਾਰਨ ਲਈ ਇਹ ਪੁਸਤਕ ਇਕ ਚੰਗੇਰੇ ਉਸਤਾਦ ਦਾ ਕੰਮ ਕਰੇਗੀ। ਗੁਰਮਤਿ ਅਤੇ ਗੁਰਬਾਣੀ ਦੇ ਰਸੀਆਂ ਦੇ ਘਰ ਤੇ ਹਿਰਦੇ ਦਾ ਸ਼ਿੰਗਾਰ ਬਣੇਗੀ।

**੩. ਗੁਰਮਤਿ ਸੰਸਕਾਰਾਂ ਅਤੇ ਪਾਠਾਂ ਦੀ ਮਰਯਾਦਾ** :—

ਇਹ ਆਪ ਜੀ ਦੀ ਤੀਜੀ ਪੁਸਤਕ ਹੈ। ਇਸ ਦਾ ਮੁਖ-ਬੰਧ ਲਿਖਣ ਦਾ ਮਾਣ ਵੀ ਇਸ ਕਲਮ ਦੇ ਲੇਖਕ ਨੂੰ ਪ੍ਰਾਪਤ ਹੋਇਆ। ਇਸ ਲਈ ਇਸ ਪੁਸਤਕ ਬਾਰੇ ਜਾਣਕਾਰੀ ਦੇਣ ਲਈ ਸਾਰਾ ਮੁਖ-ਬੰਧ ਹੀ ਲਿਖਣਾ ਯੋਗ ਸਮਝਿਆ ਹੈ।

**ਸੰਸਕਾਰ**—ਸੰਸਕਾਰ, ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਹਨ (੧) ਸੁਧਾਰਨਾ। (੨) ਸ਼ੁੱਧ ਕਰਨਾ। ( ) ਕਿਸੇ ਧਰਮ ਦੇ ਕਰਨ ਤੋਂ ਪੈਦਾ ਹੋਇਆ ਖਿਆਲ। (੪) ਧਰਮ ਰੀਤਿ ਨਾਲ ਕੀਤਾ ਹੋਇਆ ਉਹ ਕਰਮ ਜਿਸ ਦਾ ਅਸਰ ਚਿੱਤ ਤੇ ਬਣਿਆ ਰਹੇ। ਜਿਵੇਂ ਜਨਮ, ਅੰਮ੍ਰਿਤ ਤੇ ਆਨੰਦ ਸੰਸਕਾਰ ਆਦਿ।

ਵਿਦਵਾਨਾਂ ਨੇ ਧਾਰਮਿਕ ਸੰਸਕਾਰ ਤਿੰਨ ਤਰ੍ਹਾਂ ਦੇ ਮੰਨੇ ਹਨ—ਉਤਮ, ਮੱਧਮ, ਅਤੇ ਨਖਿੱਧ। ਇਹਨਾਂ ਦੇ ਸੰਖੇਪ ਲਛਣ ਇਸ ਤਰ੍ਹਾਂ ਹਨ—

(੧) **ਉੱਤਮ ਸੰਸਕਾਰ**—ਜਿਨ੍ਹਾਂ ਸੰਸਕਾਰਾਂ ਸਮੇਂ ਕਰਤਾਰ ਦੀ ਰਚਨਾ ਦੇ ਵਿਰੁੱਧ ਕੁਝ ਨ ਕੀਤਾ ਜਾਵੇ ਅਤੇ ਜੋ ਧਾਰਮਿਕ ਚਿੰਨ੍ਹ ਧਾਰੇ ਜਾਣ ਉਹ ਸਰੀਰ ਅਤੇ ਦੇਸ਼ ਦੀ ਰੱਖਿਆ ਦੇ ਕਾਰਨ ਹੋਣ। ਜਿਵੇਂ ਅੰਮ੍ਰਿਤ ਸੰਸਕਾਰ ਸਮੇਂ, ਸਿੱਖ ਕ੍ਰਿਪਾਨ ਧਾਰਨ ਕਰਦੇ ਹਨ।

(੨) **ਮੱਧਮ ਸੰਸਕਾਰ** :—ਜਿਨ੍ਹਾਂ ਸੰਸਕਾਰਾਂ ਦੁਆਰਾ ਵਾਹਿਗੁਰੂ ਦੀ ਰਚਨਾ ਬੁਰੀ ਸ਼ਕਲ 'ਚ ਕੀਤੀ ਜਾਵੇ ਅਤੇ ਚਿੰਨ੍ਹ ਐਸੇ ਧਾਰੇ ਜਾਣ ਜਿਨ੍ਹਾਂ ਤੋਂ ਸਰੀਰ ਅਤੇ ਦੇਸ਼ ਨੂੰ ਕੋਈ ਲਾਭ ਨਾ ਪਹੁੰਚੇ। ਜਿਵੇਂ ਜਟਾ, ਭਸਮ, ਜਨੇਊ ਤੇ ਕੰਠੀ ਆਦਿ ਲੋਕ ਧਾਰਦੇ ਹਨ।

(੩) **ਨਖਿੱਧ ਸੰਸਕਾਰ** :—ਜਿਨ੍ਹਾਂ ਸੰਸਕਾਰਾਂ ਕਰਕੇ ਸਿਰਜਣਹਾਰ ਦੀ ਰਚਨਾ ਖੰਡਤ ਕੀਤੀ ਜਾਵੇ ਅਤੇ ਦੇਹ ਜਾਂ ਦੇਸ਼ ਨੂੰ ਉਨ੍ਹਾਂ ਤੋਂ ਕੋਈ ਲਾਭ ਨਾ ਹੋਵੇ। ਜਿਵੇਂ ਜੋਗੀਆਂ ਦਾ ਕਰਨ ਬੇਧ, ਮੁਸਲਮਾਨਾਂ ਦੀ ਸੁੰਨਤ ਅਤੇ ਹਿੰਦੂਆਂ ਦਾ ਮੁੰਡਨ ਆਦਿ।

ਹਰ ਧਰਮ, ਮਜ਼ਹਬ ਅਤੇ ਮੱਤ ਦੇ ਆਪੋ ਆਪਣੇ ਤੇ ਵੱਖੋ ਵੱਖਰੇ ਸੰਸਕਾਰ ਹਨ, ਸਾਰਿਆਂ ਦਾ ਜ਼ਿਕਰ ਕਰਨਾ ਇਸ ਲੇਖ ਦਾ ਹਿੱਸਾ ਨਹੀਂ, ਫਿਰ ਵੀ ਹਿੰਦੂ ਮਤ ਦੇ ਸੰਸਕਾਰਾਂ ਦਾ ਸੰਖੇਪ ਵਰਨਣ ਵਾਧੂ ਨਹੀਂ ਹੋਵੇਗਾ। ਸਗੋਂ ਪਾਠਕਾਂ ਦੇ ਗਿਆਨ ਵਿਚ ਵਾਧਾ ਅਤੇ ਦਿਲਚਸਪੀ ਦਾ ਕਾਰਨ ਬਣੇਗਾ।

ਹਿੰਦੂ ਧਰਮ ਸ਼ਾਸਤ੍ਰ ਅਨੁਸਾਰ ਦ੍ਵਜਾਤਾਂ ਦੇ ਕੁਲ ਸੋਲਾਂ ਸੰਸਕਾਰ ਮੰਨੇ ਗਏ ਹਨ—

(੧) ਗ੍ਰਭਾਧਾਨ। (੨) ਪੁਨ ਸਵਨ। (੩) ਸੀਮੰਤ। (੪) ਜਾਤ ਕਰਮ। (੫) ਨਾਮ ਕਰਮ। (੬) ਨਿਸ਼ਕ੍ਰਮਣ (੭) ਅਨ ਪ੍ਰਾਛਨ । (੮) ਚੂੜਾ ਕਰਮ (ਮੁੰਡਨ) (੯) ਕਰਨ ਬੇਧ (੧੦) ਉਪਨਯਨ (ਜਨੇਊ)(੧੧) ਵੈਦਾਰੰਭ (੧੨) ਸਮਾਵਰਤਨ (੧੩) ਵਿਵਾਹ (੧੪) ਗ੍ਰਹਸਥਾਸ਼੍ਰਮ (੧੫) ਵਾਣਪ੍ਰਸਥਾਸ਼੍ਰਮ (੧੬) ਸੰਨਯਾਸਾਸ਼੍ਰਮ ।

ਗਿਆਨੀ ਗਿਆਨ ਸਿੰਘ ਜੀ ਨੇ ਆਪਣੀ ਰਚਿਤ ਪੁਸਤਕ 'ਭੂਪਿੰਦਰਾ ਨੰਦ' ਦੇ ਪੰਨਾ ੩੪ ਤੇ ਸਿਮ੍ਰਿਤੀ ਅਨੁਸਾਰ ਸੋਲਾਂ ਸੰਸਕਾਰ ਇਹ ਲਿਖੇ ਹਨ :—

ਨਿੰਮਣ, ਜੰਮਣ, ਝੱਗਾ, ਪਨ, ਨਾਮ ਧਰਣ, ਕ੍ਰਿਤ ਚੂੜ ॥
ਵਿਦਯਾ, ਅੰਮ੍ਰਿਤ, ਮੰਗਣੀ, ਵਯਾਹ, ਗੁਰੂ ਗ੍ਰਹ ਰੂੜ ॥
ਛਠੀ, ਕਰੇਵਾ, ਮ੍ਰਿਤਕ ਪੁਨ, ਜਾਤ੍ਰਾ, ਸੁਧੀ ਵਿਚਾਰ ॥
ਕਰਨ ਬੇਧ, ਉਪਨਯਨ ਇਹ, ਖੋੜਸ ਹੈਂ ਸੰਸਕਾਰ।

**ਗੁਰਮਤ ਸੰਸਕਾਰ :—**

ਗੁਰਮਤ ਮਰਯਾਦਾ ਅੰਦਰ ਚਾਰ ਸੰਸਕਾਰ ਹੀ ਮੁਖ ਮੰਨੇ ਗਏ ਹਨ । ਬਾਕੀ ਦੇ ਸੰਸਕਾਰ ਇਹਨਾਂ ਚੌਹਾਂ ਦੇ ਅੰਤਰ ਗਤ ਹੀ ਆ ਜਾਂਦੇ ਹਨ। ਜਿਵੇਂ ਕਿ—

**੧. ਜਨਮ ਸੰਸਕਾਰ** :—(ੳ) ਗ੍ਰਭਾਧਾਨ (ਅ) ਜਨਮ। (ੲ) ਝੱਗਾ (ਸ) ਨਾਮ ਕਰਣ (ਹ) ਕੇਸਾਂ ਦਾ ਜੂੜਾ ਕਰਨਾ। (ਕ) ਦਸਤਾਰ ਸਜਾਉਣੀ।

**੨. ਅੰਮ੍ਰਿਤ ਸੰਸਕਾਰ**—(ੳ) ਰਹਿਤ ਦੀ ਧਾਰਨਾ (ਅ) ਅੰਮ੍ਰਿਤ ਪਾਨ ਬਿਧੀ (ੲ) ਸ਼ੁੱਧੀ। (ਸ) ਵਿੱਦਿਆ।

**੩. ਅਨੰਦ ਸੰਸਕਾਰ**:—(ੳ) ਕੁੜਮਾਈ (ਅ) ਅਨੰਦਕਾਰਜ (ੲ) ਕਰੇਵਾ, (ਪੁਨਰ ਵਿਵਾਹ) (ਸ) ਗੁਰ ਧਾਮ ਯਾਤ੍ਰਾ।

**੪. ਮ੍ਰਿਤਕ ਸੰਸਕਾਰ**—(ੳ) ਸਸਕਾਰ (ਅ) ਕ੍ਰਿਆ (ਪਾਠ, ਕੀਰਤਨ ਅਰਦਾਸ ਤੇ ਲੰਗਰ ਆਦਿ।)

ਸੰਸਕਾਰਾਂ ਦੀ ਗਿਣਤੀ ਤੇ ਤਰਤੀਬ ਭਾਵੇਂ ਕਈ ਲੇਖਕਾਂ ਦੀ ਵੱਖ ਵੱਖ ਹੈ, ਪਰ ਚਾਰੇ ਮੁੱਖ ਸੰਸਕਾਰ ਸਾਰਿਆਂ ਨੇ ਹੀ ਲਿਖੇ ਹਨ।

ਮਨੁੱਖ ਦੀ ਦਿਮਾਗੀ ਭੁੱਖ ਨੂੰ ਜਿੱਥੇ ਫਲਸਫਾ ਜਾਂ ਗਿਆਨ ਪੂਰਾ ਕਰਦਾ ਹੈ ਉਥੇ ਇਖਲਾਕ ਦੀ ਉਚਿਤਾ ਤੇ ਆਚਰਨ ਦੀ ਉਸਾਰੀ ਰਹਿਤ ਮਰਯਾਦਾ ਤੋਂ ਪੂਰੀ ਹੁੰਦੀ ਹੈ। ਰਹਿਤ ਮਰਯਾਦਾ ਵਿੱਚ ਮ੍ਰਪੱਕਤਾ ਸੰਸਕਾਰਾਂ ਰਾਹੀਂ ਪ੍ਰਾਪਤ ਕਰੀਦੀ ਹੈ। ਕਿਸੇ ਮਜ਼ਹਬ ਦੇ ਸੰਸਕਾਰ ਉਸ ਦੀ ਅੰਦਰਲੀ ਤਸਵੀਰ ਹੁੰਦੇ ਹਨ। ਹੋਰ ਧਰਮਾਂ ਦੇ ਸੰਸਕਾਰਾਂ ਨਾਲੋਂ ਸਿੱਖ ਧਰਮ ਦੇ ਸੰਸਕਾਰਾਂ ਵਿੱਚ ਸਾਦਗੀ, ਸਰਲਤਾ, ਸੁੰਦਰਤਾ, ਪਵਿੱਤ੍ਰਤਾ, ਜਜ਼ਬਾ, ਜੀਵਨ ਦਾ ਰਸ ਤੇ ਜਥੇਬੰਦੀ ਦੀ ਸਪਿਰਟ ਪੈਦਾ ਕਰਨ ਦੀ ਵਧੇਰੇ ਸਮਰੱਥਾ ਹੈ ਇਸ ਲਈ ਹਰ ਪ੍ਰਾਣੀ ਮਾਤ੍ਰ ਲਈ ਆਮ ਕਰਕੇ ਤੇ ਹਰ ਗੁਰਸਿੱਖ ਲਈ ਖਾਸ ਕਰਕੇ ਸਿੱਖ ਸੰਸਕਾਰਾਂ ਦਾ ਗਿਆਨ ਅਤੇ ਅਮਲੀ ਧਾਰਨਾ ਅਤਿ ਜ਼ਰੂਰੀ ਹੈ।

ਗੁਰਮਤਿ ਪਾਠ ਦਰਸ਼ਨ ਦੀ ਇਸ ਪੰਜਵੀਂ ਐਡੀਸ਼ਨ ਵਿਚ ਪਾਠੀ ਸਿੰਘਾਂ ਅਤੇ ਗ੍ਰੰਥੀ ਸਿੰਘਾਂ ਦੀ ਮੰਗ ਨੂੰ ਮੁਖ ਰੱਖਦਿਆਂ ਅਰੰਭ ਵਿਚ ੨੪੬ ਸਫ਼ੇ ਦਾ ਹੋਰ ਵਾਧਾ ਕਰ ਦਿੱਤਾ ਹੈ, ਜਿਸ ਵਿਚ ਪਵਿੱਤ੍ਰ

ਗੁਰ ਬੰਸਾਵਲੀ, ਚਾਰੇ ਗੁਰਮਤਿ ਸੰਸਕਾਰ, ਪਾਠਾਂ ਦੀ ਮਰਯਾਦਾ, ਰਾਗ ਮਾਲਾ ਸਬੰਧੀ ਸ਼ੰਕਿਆਂ ਦੇ ਉੱਤਰ ਰਹਿਰਾਸ, ਸੋਹਿਲਾ, ਗੁਰਮੰਤ੍ਰ, ਮੂਲ ਮੰਤ੍ਰ ਅਤੇ ਨਾਮ ਸਿਮਰਨ ਸਬੰਧੀ ਸੁੰਦਰ ਵਿਚਾਰ ਦਰਜ ਹਨ। ਜਿਨ੍ਹਾਂ ਦਾ ਸੰਖੇਪ ਵੇਰਵਾ ਇਸ ਪ੍ਰਕਾਰ ਹੈ।

(੧) **ਗੁਰ ਬੰਸਾਵਲੀ**—ਇਸ ਵਿਚ ਸਾਰੇ ਗੁਰੂ ਸਾਹਿਬਾਨ ਦੇ ਨਾਮ, ਪਿਤਾ, ਸੰਤਾਨ, ਅਵਤਾਰ ਧਾਰਨ, ਗੱਦੀ ਨਸ਼ੀਨੀ, ਅਤੇ ਜੋਤੀ ਜੋਤਿ ਸਮਾਉਣ ਦੇ ਸੰਮਤ, ਥਿੱਤ, ਵਾਰ, ਨਛੱਤ੍ਰ, ਗੁਰਗੱਦੀ ਦਾ ਸਮਾਂ ਕੁਲ ਉਮਰ ਅਤੇ ਉਹਨਾਂ ਦੇ ਸਮੇਂ ਦੇ ਬਾਦਸ਼ਾਹਾਂ ਦੇ ਨਾਮ ਦਰਜ ਹਨ।

(੨) **ਗੁਰਮਤਿ ਸੰਸਕਾਰ**—(ੳ) **ਜਨਮ ਸੰਸਕਾਰ**—ਵਿਚ ਪਤਿਬ੍ਰਤਾ ਧਰਮ 'ਚ ਪ੍ਰਪੱਕ ਬੀਬੀ ਅਤੇ ਇਸਤ੍ਰੀ ਬ੍ਰਤ ਧਰਮ ਵਿਚ ਦ੍ਰਿੜ੍ਹ ਗੁਰਸਿੱਖ ਸਤੀ ਪਤੀ ਦੇ ਸੰਜੋਗ ਅਤੇ ਗ੍ਰਭਾਧਾਨ ਸਮੇਂ ਖਿਆਲਾਂ ਦੀ ਪਵਿੱਤ੍ਰਤਾ ਤੋਂ ਸ਼ੁਭ ਸੰਤਾਨ ਉਤਪੰਨ ਹੁੰਦੀ ਦਰਸਾਈ ਹੈ। ਵਿਚਾਰਾਂ ਦੀ ਪਵਿੱਤ੍ਰਤਾ, ਗੁਰੂ ਸਾਹਿਬਾਨ, ਸਿੱਖ ਯੋਧਿਆਂ, ਸ਼ਹੀਦਾਂ, ਸੰਤਾਂ ਤੇ ਭਗਤਾਂ ਦੇ ਚਿੱਤ੍ਰਾਂ ਦੇ ਦਰਸ਼ਨ ਨਾਲ ਅਤੇ ਗੁਰਬਾਣੀ ਦੇ ਪਾਠ, ਕੀਰਤਨ, ਕਥਾ ਤੇ ਸਿਮਰਨ ਦੁਆਰਾ ਹੀ ਪ੍ਰਾਪਤ ਹੋ ਸਕਦੀ ਹੈ। ਇਸ ਸਬੰਧੀ ਜੈਦ ਪੁਰਾਣੇ ਅਤੇ ਮਹਾਂਪੁਰਖ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਗ੍ਰਭਾਧਾਨ ਸਮੇਂ ਦੇ ਅਸਰਾਂ ਦਾ ਵਰਨਣ ਕੀਤਾ ਹੈ ਅਤੇ ਜਨਮ ਸੰਸਕਾਰ ਕਰਾਉਣ ਦੀ ਗੁਰਮਤਿ ਵਿਧੀ ਦਾ ਢੰਗ ਦਰਸਾਇਆ ਹੈ।

(ਅ) **ਵਿੱਦਿਆ ਸੰਸਕਾਰ**—ਵਿੱਦਿਆ ਦੋ ਤਰ੍ਹਾਂ ਦੀ ਹੈ। ਪਹਿਲੀ ਸੰਸਾਰਕ ਵਿੱਦਿਆ ਜਿਸ ਨੂੰ ਮਨੁੱਖ ਦਾ ਤੀਜਾ ਨੇਤਰ ਕਿਹਾ ਹੈ। ਵਿੱਦਿਆ ਹੀਨ ਮਨੁੱਖ ਪਸ਼ੂ ਤੁੱਲ ਹੈ। ਵਿਦਵਾਨ ਉਥੇ ਪਹੁੰਚ ਜਾਂਦਾ ਹੈ ਜਿੱਥੇ ਧਨੀ ਨਹੀਂ ਪਹੁੰਚ ਸਕਦਾ। ਵਿੱਦਿਆ ਹਰ ਦੇਸ਼ ਕਾਲ ਵਿਚ ਆਪਣੇ ਖਾਸ ਸਬੰਧੀਆਂ ਵਾਂਗ ਰੱਖਿਆ ਤੇ ਸਹਾਇਤਾ ਕਰਦੀ ਹੈ। ਜੋ ਮਾਂ ਬਾਪ ਆਪਣੇ ਬੱਚਿਆਂ ਨੂੰ ਵਿੱਦਿਆ ਨਹੀਂ ਦੇਂਦੇ ਉਹ ਆਪ ਹੀ ਉਹਨਾਂ ਦੇ ਦੁਸ਼ਮਣ ਹਨ।

ਦੂਜੀ ਵਿੱਦਿਆ ਬ੍ਰਹਮ ਵਿੱਦਿਆ ਹੈ ਜਿਸ ਨੂੰ ਅਧਿਆਤਮਕ ਵਿੱਦਿਆ ਵੀ ਆਖਦੇ ਹਨ। ਇਹ ਵਿੱਦਿਆ ਮਨੁੱਖ ਨੂੰ ਉਸ ਦੇ ਅਸਲ ਆਪੇ ਦਾ ਗਿਆਨ ਕਰਵਾ ਕੇ ਜੰਮਣ ਮਰਨ ਦੇ ਚੱਕ੍ਰਾਂ ਚੋਂ ਕੱਢ ਕੇ ਸਦਾ ਲਈ ਮੁਕਤਿ ਕਰ ਦੇਂਦੀ ਹੈ। ਇਸ ਵਿੱਦਿਆ ਨੂੰ ਦੋ ਤਰ੍ਹਾਂ ਦੀ ਮੰਨਿਆ ਹੈ—ਇਕ ਪਟੇ ਬਾਜ਼ ਦੀ ਵਿੱਦਿਆ ਵਾਂਗ ਲੋਕ ਵਿਖਾਵੇ ਦੀ ਅਤੇ ਦੂਜੀ ਸੂਰਮਿਆਂ ਦੀ ਵਿੱਦਿਆ ਵਾਂਗ ਅਮਲੀ ਜੀਵਨ ਦੀ ਵਿੱਦਿਆ। ਫਿਰ ਇਸੇ ਵਿੱਦਿਆ ਨੂੰ ਤਿੰਨ ਤਰ੍ਹਾਂ ਦੀ ਕਿਹਾ ਹੈ—ਪਹਿਲੀ ਹੱਡ ਖਾਣ ਵਾਂਗ ਵਿੱਦਿਆ ਪੜ੍ਹ ਕੇ ਹਰ ਇਕ ਨੂੰ ਤਰਕ ਕਰਨੀ, ਦੂਜੀ ਵਿੱਦਿਆ ਪੜ੍ਹ ਕੇ ਕੇਵਲ ਪੇਟ ਪਾਲਣਾ। ਇਹ ਮਾਸ ਖਾਣ ਦੇ ਤੁੱਲ ਹੈ। ਤੀਜੀ ਵਿੱਦਿਆ ਰਾਹੀਂ ਜੋ ਕੁਝ ਪੜ੍ਹਿਆ ਹੈ ਉਸ ਤੇ ਅਮਲੀ ਵਰਤੋਂ ਕਰਨੀ ਇਹ ਮਗਜ਼ ਖਾਣ ਦੇ ਬਰਾਬਰ ਹੈ। ਤੱਤ ਇਹ ਕਿ ਸੰਸਾਰਕ ਵਿੱਦਿਆ ਦੇ ਨਾਲ ਨਾਲ ਅਧਿਆਤਮਕ ਵਿੱਦਿਆ ਅਥਵਾ ਧਾਰਮਿਕ ਵਿੱਦਿਆ ਵੱਲ ਬੱਚੇ ਨੂੰ ਵਧੇਰੇ ਪਰੇਰਤ ਕਰਨਾ ਚਾਹੀਦਾ ਹੈ ਤਾਂ ਕਿ ਉਹ ਉੱਤਮ ਗੁਣਾਂ ਦਾ ਮਾਲਕ ਹੋ ਕੇ ਪਰਉਪਕਾਰੀ ਜੀਵਨ ਬਤੀਤ ਕਰ ਸਕੇ।

(ੲ) **ਅੰਮ੍ਰਿਤ ਸੰਸਕਾਰ**—ਸੁਧਾਈ, ਅੰਮ੍ਰਿਤ ਤਿਆਰ ਕਰਨ ਦੀ ਬਿਧੀ, ਅੰਮ੍ਰਿਤ ਛਕਾਉਣ ਦੀ ਮਰਯਾਦਾ, ਸਿੱਖਿਆ, ਮੂਲ ਮੰਤ੍ਰ ਗੁਰ ਮੰਤ੍ਰ ਦ੍ਰਿੜ੍ਹਾਉਣਾ, ਪੰਜਾਂ ਬਾਣੀਆਂ, ਪੰਜਾਂ ਕਕਾਰਾਂ, ਚਾਰ ਬੱਜਰ ਕੁਰਹਿਤਾਂ, ਪੰਜਾਂ ਤਖਤਾਂ, ਪੰਜਾਂ ਦਾ ਵਿਸਾਹ ਨਹੀਂ ਕਰਨਾ, ਪੰਜਾਂ ਨਾਲ ਮੇਲ ਨਹੀਂ ਕਰਨਾ, ਆਦਿ ਵਿਸ਼ਿਆ ਉਪਰ ਪੂਰਨ ਚਾਨਣਾ ਪਾਇਆ ਹੈ। ਉਪਦੇਸ਼ ਵਿਚ ਗੁਰੂ, ਵਾਹਿਗੁਰੂ, ਦਸਵੰਧ, ਅੰਮ੍ਰਿਤ ਛਕਣਾ ਕਿਉਂ ਜ਼ਰੂਰੀ ਹੈ? ਅੰਮ੍ਰਿਤ ਦੀ ਮਹੱਤਤਾ, ਪੰਜਾਂ ਪਿਆਰਿਆਂ ਦੇ ਨਾਮ, ਪੰਜ ਦੈਵੀ ਗੁਣਾਂ (ਦਇਆ, ਧਰਮ, ਹਿੰਮਤ, ਇਸਥਿਤੀ ਤੇ ਸਾਹਿਬ ਦੀ ਪ੍ਰਾਪਤੀ) ਦੇ ਪ੍ਰਤੀਕ ਹਨ। ਇਹ ਮਹਾਂਪੁਰਖਾਂ ਦਾ ਨਿਜੀ ਅਨੁਭਵ ਹੈ। ਅੰਤ ਵਿਚ ਪਤਿਤ

ਦੀ ਸੁਧਾਈ ਦੀ ਬਿਧੀ ਲਿਖ ਦਿੱਤੀ ਹੈ।

(ਸ) **ਅਨੰਦ ਸੰਸਕਾਰ**—ਕੁੜਮਾਈ, ਜੰਞ ਦਾ ਜਾਣਾ, ਵਿਵਰਜਿਤ ਕੁਰੀਤੀਆਂ, ਜੰਞ ਦਾ ਢੁਕਾਓ, ਜੰਞ ਦੀ ਸੇਵਾ ਤੋਂ ਬਾਦ ਅਨੰਦ ਕਾਰਜ ਲਈ ਤਿਆਰੀ, ਜੋੜੀ ਦਾ ਹਜ਼ੂਰੀ 'ਚ ਬੈਠਣਾ, ਕੀਰਤਨ, ਲਾਵਾਂ, ਸਿੱਖਿਆ, ਅਰਦਾਸ ਤੇ ਮੁਖਵਾਕ ਆਦਿ ਦਾ ਸੁੰਦਰ ਵਰਨਣ ਹੈ। ਪਹਿਲੇ ਸਤਿਗੁਰਾਂ ਤੋਂ ਦਸਵੇਂ ਪਾਤਿਸ਼ਾਹ ਜੀ ਤਕ ਦੇ ਸਮੇਂ ਦੇ ਇਤਿਹਾਸਕ ਅਨੰਦ ਕਾਰਜਾਂ ਦੇ ਉਦਾਹਰਣ ਹਨ ਜਿਨ੍ਹਾਂ ਵਿਚ ਲਾਵਾਂ ਦਾ ਉਚਾਰਨ ਤੇ ਮਹਾਤਮ ਆਦਿ ਦਰਜ ਹਨ। ਸਿੱਖਿਆ ਵਿਚ ਗ੍ਰਹਿਸਤ ਧਰਮ ਦੀ ਪ੍ਰਧਾਨਤਾ, ਇਸਤ੍ਰੀ ਜਾਤੀ ਨੂੰ ਬਰਾਬਰ ਦਾ ਦਰਜਾ, ਅੰਮ੍ਰਿਤ ਦੀ ਮਹਾਨਤਾ, ਸਫਲ ਗ੍ਰਹਸਤੀ ਦੇ ਲੱਛਣ, ਇਸਤ੍ਰੀਬ੍ਰਤ ਧਰਮ ਤੇ ਪਤੀਬ੍ਰਤ ਧਰਮ ਦੀ ਵਿਆਖਿਆ ਕੀਤੀ ਗਈ ਹੈ। ਗ੍ਰਹਸਤੀ ਦੇ ਧਾਰਨ ਯੋਗ ੧੩ ਨਿਯਮ ਅਤੇ ਸਿਹਰਾ ਜੰਡੀ, ਵੰਗਾਂ ਆਦਿ ਦਾ ਤਿਆਗ, ਲਾਵਾਂ ਸਮੇਂ ਪਰਕ੍ਰਮਾ ਕਰਾਉਣੀਆਂ ਤੇ ਗ੍ਰੰਥੀ ਸਿੰਘ ਦਾ ਤਾਬਿਆ ਬੈਠਨਾ ਪੂਰਨ ਗੁਰਮਤਿ ਹੈ। ਦਾਜ ਤੇ ਪੈਸੇ ਲੈਣ ਦੀ ਮਨਾਹੀ ਹੈ। ਮਨਮਤਾਂ ਨਹੀਂ ਕਰਨੀਆਂ ਆਦਿ ਤੇ ਗੁਰਮਤਿ ਦੇ ਚਾਨਣੇ ਵਿਚ ਨਵੀਨ ਤੇ ਖੋਜ਼ ਭਰਪੂਰ ਵਾਕਫ਼ੀਅਤ ਨੂੰ ਇਕ ਥਾਂ ਇਕੱਠਾ ਕਰ ਦਿੱਤਾ ਹੈ।

(ਹ) **ਅੰਤਮ ਸੰਸਕਾਰ** :—ਮੌਤ ਦਾ ਵਰਨਣ, ਮਨਮੁਖਾਂ ਤੇ ਗੁਰਮੁਖਾਂ ਦੇ ਮਰਨ ਦਾ ਅੰਤਰ, ਖਾਸ ਜਗ੍ਹਾ ਤੇ ਸਰੀਰ ਛੱਡਣ ਨਾਲ ਮੁਕਤੀ ਨਹੀਂ ਹੁੰਦੀ ਸਗੋਂ ਮੁਕਤੀ ਤਾਂ ਕੇਵਲ ਸਿਮਰਨ ਰਾਹੀਂ ਹੀ ਪ੍ਰਾਪਤ ਹੁੰਦੀ ਹੈ। ਨਾਮ ਸਿਮਰਨ ਤੋਂ ਬਿਨਾਂ ਵੱਡੇ ਵੱਡੇ ਵਿਦਵਾਨ ਤੇ ਧਨੀਆਂ ਨੂੰ ਵੀ ਪਰੇਤਾਂ ਦੀਆਂ ਜੂਨਾਂ ਵਿਚ ਪੈਣਾ ਪੈਂਦਾ ਹੈ। ਗੁਰਬਾਣੀ ਦੇ ਅਭਿਆਸੀ ਕੁਝ ਕੁ ਗੁਰਮੁਖ ਸਿੰਘਾਂ ਦੀਆਂ ਜੀਵਨ ਘਟਨਾਵਾਂ ਦਰਜ ਕੀਤੀਆਂ ਹਨ। ਅੰਤ ਸਮੇਂ ਦੀ ਮਰਯਾਦਾ ਦਾ ਵਰਨਣ ਹੈ। ਘਰ ਤੋਂ ਸ਼ਮਸ਼ਾਨ ਭੂਮੀ ਤੱਕ ਸਸਕਾਰ ਦੀ ਪੂਰਨ ਗੁਰਮਤਿ ਬਿਧੀ, ਸਸਕਾਰ ਤੋਂ ਬਾਦ ਦੁਸਹਿਰੇ ਦੇ ਦਿਨ ਤੱਕ ਦੀ ਮੁਕੰਮਲ ਗੁਰ ਮਰਯਾਦਾ ਦਾ ਸੁੰਦਰ ਉਲੇਖ ਹੈ।

(੩) **ਪਾਠ ਮਰਯਾਦਾ**—ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਸਾਧਾਰਨ (ਸਹਿਜ) ਅਖੰਡ, ਸੰਪਟ, ਸਪਤਾਹਿਕ ਤੇ ਕਥਾ ਪ੍ਰਦਾਨ ਅਰਥ ਸੰਜੁਗਤ ਪੰਜ ਪ੍ਰਕਾਰ ਦੇ ਪਾਠਾਂ ਦੀਆਂ ਬਿਧੀਆਂ ਲਿਖੀਆਂ ਹਨ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਅਖੰਡ ਤੇ ਸਾਧਾਰਨ ਪਾਠਾਂ ਦੀਆਂ ਬਿਧੀਆਂ, ਸਮੱਗਰੀ, ਪਾਠ ਕਰਨ ਲਈ ੩੪ ਖਾਸ ਨਿਯਮ, ਪਾਠੀ ਸਿੰਘਾਂ ਲਈ ਨਿਯਮ, ਗੁਰਬਾਣੀ ਦਾ ਅਦਬ, ਕਥਾ ਪੜ੍ਹਨ ਵਾਲੇ ਸਿੰਘਾਂ ਲਈ ੨੫ ਨਿਯਮ, ਅਰਦਾਸ, ਸੇਵਾ, ਕੁੰਭ, ਜੋਤਾਂ, ਧੂਪ, ਆਰਤੀ, ਕੜਾਹ ਪ੍ਰਸ਼ਾਦਿ ਸਜਾਉਣ ਦੀ ਵਿਧੀ, ਭੋਗ ਲਗਵਾਉਣਾ, ਕ੍ਰਿਪਾਨ ਭੇਟ ਕਰਨੀ, ਪ੍ਰਸ਼ਾਦ ਵਰਤਾਉਣਾ, ਖੂਹ ਵਿਚ ਪ੍ਰਸ਼ਾਦ ਪਾਉਣਾ ਮਨਮਤ ਹੈ। ਸੰਗਤ ਵਿਚ ਇਕੋ ਜਿਹਾ ਵਰਤਾਉਣਾ, ਕੜਾਹ ਪ੍ਰਸ਼ਾਦਿ ਦਾ ਨਾਮ ਆਦਿ ਸਿਰਲੇਖ ਹੇਠ ਇਹਨਾਂ ਵਿਸ਼ਿਆਂ ਸਬੰਧੀ ਭਰਪੂਰ ਚਾਨਣਾ ਪਾਇਆ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਨ ਅਤੇ ਸੁੱਖ ਆਸਨ ਕਰਨ ਦੀ ਪੂਰਨ ਮਰਯਾਦਾ ਖੁਸ਼ੀ ਤੇ ਗਮੀ ਦੇ ਪਾਠਾਂ ਦੇ ਅੰਤਰ ਦਾ ਭਲੀ ਭਾਂਤਿ ਨਿਰਣਯ ਕਰ ਦਿੱਤਾ ਹੈ।

(੪) **ਰਾਗ ਮਾਲਾ**—ਰਾਗ ਮਾਲਾ ਦੇ ਵਿਰੁੱਧ ਹੁਣ ਤੱਕ ਕੀਤੇ ਜਾਂਦੇ ਰਹੇ ਸ਼ੰਕਿਆਂ ਦਾ ਦਲੀਲਾਂ ਪ੍ਰਮਾਣਾਂ ਤੇ ਉਦਾਹਰਣਾਂ ਰਾਹੀਂ ਜ਼ੋਰਦਾਰ ਖੰਡਨ ਕੀਤਾ ਗਿਆ ਹੈ ਤੇ ਰਾਗ ਮਾਲਾ ਨੂੰ ਗੁਰੂ ਕੀ ਮੁਖਵਾਕ ਬਾਣੀ ਸਿੱਧ ਕੀਤਾ ਗਿਆ ਹੈ। ਗ਼ਲਤ ਗੁਰਬਾਣੀ ਛਾਪਣ ਦੇ ਦੋਸ਼ ਦਰਸਾਏ ਗਏ ਹਨ ਅਤੇ ਸ਼ੁੱਧ ਗੁਰਬਾਣੀ ਛਾਪਣ ਦੀ ਪਰੇਰਨਾ ਕੀਤੀ ਗਈ ਹੈ।

(੫) **ਰਹਿਰਾਸ**—ਤੇ ਸੋਹਿਲੇ ਬਾਣੀ ਦੇ ਪਾਠ ਵਿਚ ਹੋਈ ਅਦਲਾ ਬਦਲੀ ਬਾਰੇ ਅਸਲੀ ਪੁਰਾਤਨ ਰਹੁਰੀਤ ਬਾਰੇ ਕਾਫ਼ੀ ਗਿਆਨ ਕਰਵਾਇਆ ਹੈ। ਗੁਰਮੰਤ੍ਰ ਅਤੇ ਮੂਲ ਮੰਤ੍ਰ ਬਾਰੇ ਵੀ ਵਿਸਥਾਰ ਸਹਿਤ

ਨਿਰਣਯ ਕੀਤਾ ਗਿਆ ਹੈ ਅਤੇ ਅੰਤ ਵਿਚ ਨਾਮ ਸਿਮਰਨ ਤੇ ਬਹੁਤ ਹੀ ਸੁੰਦਰ ਲੇਖ ਲਿਖਿਆ ਹੈ।

ਇਹ ੨੪੯ ਸਫ਼ੇ ਦੀ ਵਿਸ਼ੇਸ਼ ਰਚਨਾ ਆਪਣੀ ਮਿਸਾਲ ਆਪ ਹੈ। ਇਹ ਸਾਰੀਆਂ ਗੁਰਮਤਿ ਮਰਯਾਦਾ ਹੁਣ ਤੱਕ ਲਿਖਤ ਰੂਪ ਵਿਚ ਨਹੀਂ ਸਨ ਆਈਆਂ। ਮਹਾਂਪੁਰਖਾਂ ਨੇ ਪੰਥ ਤੇ ਇਹ ਇਕ ਮਹਾਨ ਪਰਉਪਕਾਰ ਕੀਤਾ ਹੈ ਜੋ ਪੰਥ ਵਿਚ ਸਦਾ ਯਾਦ ਰਹੇਗਾ ਤੇ ਜਿਸ ਤੋਂ ਗੁਰੂ ਘਰ ਦੇ ਗ੍ਰੰਥੀ, ਪਾਠੀ, ਪ੍ਰਚਾਰਕ, ਕਥਾ ਵਾਚਕ, ਖੋਜੀ ਲੇਖਕ ਤੇ ਸੰਤ ਮਹਾਤਮਾ ਰੋਸ਼ਨੀ ਪ੍ਰਾਪਤ ਕਰਦੇ ਰਹਿਣਗੇ।

## ਸੰਤ ਜੀ ਦੇ ਜੀਵਨ ਦੇ ਮੁਖ ਉਦੇਸ਼ ਤੇ ਵਿਸ਼ੇਸ਼ ਗੁਣ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਬਾਣੀ ਦੇ ਅਰਥ ਪੜ੍ਹਾਉਣ ਤੋਂ ਇਲਾਵਾ ਦਸਮ ਗ੍ਰੰਥ, ਭਾਈ ਗੁਰਦਾਸ ਜੀ ਦੀ ਬਾਣੀ, ਸ੍ਰੀ ਗੁਰ ਨਾਨਕ ਪ੍ਰਕਾਸ਼, ਗੁਰ ਪ੍ਰਤਾਪ ਸੂਰਜ ਤੇ ਸ੍ਰੀ ਗੁਰੂ ਪੰਥ ਪ੍ਰਕਾਸ਼ ਅਤੇ ਗੁਰ ਬਿਲਾਸ ਪਾ: ੬ਵੀਂ ਤੇ ੧੦ਵੀਂ ਆਦਿ ਵੀ ਅਰਥਾਂ ਸਮੇਤ ਪੜ੍ਹਾਂਦੇ ਤੇ ਸੰਗਤਾਂ ਨੂੰ ਇਤਿਹਾਸ ਦੀ ਕਥਾ ਸੁਣਾ ਕੇ ਨਿਹਾਲ ਕਰਦੇ। ਪਹਿਲੋ ਪਹਿਲ ਜੱਥੇ 'ਚ ਥੋੜੇ ਸਿੰਘ ਸਨ ਪਰ ਫਿਰ ਵਧਦੇ ਵਧਦੇ ਡੇਢ ਸੌ (੧੫੦) ਸਿੰਘ ਹੋ ਗਏ ਸਨ। ਏਡੇ ਵੱਡੇ ਜੱਥੇ ਨੂੰ ਨਾਲ ਲੈ ਕੇ ਭਾਰਤ ਭਰ ਦੇ ਕੋਨੇ ਕੋਨੇ 'ਚ ਪਹੁੰਚ ਕੇ ਗੁਰਮਤਿ ਪ੍ਰਚਾਰ ਦਾ ਹੜ੍ਹ ਲੈ ਆਂਦਾ। ਲਗਾਤਾਰ ੩੯ ਸਾਲ ੪ ਮਹੀਨੇ ੧੪ ਦਿਨ ਇਹ ਪ੍ਰਵਾਹ ਚਲਦਾ ਰਿਹਾ। ਆਪ ਹਮੇਸ਼ਾਂ ਗੁਰਬਾਣੀ ਜਲ ਦੇ ਮੱਛ ਬਣੇ ਰਹੇ। "ਮੈ ਗੁਰਬਾਣੀ ਆਧਾਰ ਹੈ ਗੁਰਬਾਣੀ ਲਾਗ ਰਹਾਉ" ਦੇ ਪਵਿੱਤ੍ਰ ਮਹਾਂਵਾਕ ਦੇ ਭਾਵ ਨੂੰ ਆਪ ਦੀ ਜ਼ਿੰਦਗੀ 'ਚੋਂ ਪ੍ਰਤੱਖ ਤੱਕਿਆ ਜਾ ਸਕਦਾ ਸੀ। ਪੰਜਾਂ ਕਕਾਰਾਂ ਦੀ ਰਹਿਤ ਨਾਲ ਅਤਿਅੰਤ ਪਿਆਰ ਸੀ। ਕਕਾਰਾਂ ਨੂੰ ਕਲਗੀਧਰ ਪਾਤਸ਼ਾਹ ਦੀਆਂ ਬਖਸ਼ਸ਼ਾਂ ਸਮਝਦੇ ਸਨ। ਕਕਾਰਾਂ ਨੂੰ ਹਮੇਸ਼ਾਂ ਅੰਗ ਸੰਗ ਰਖਣ ਦੀ ਭਾਰੀ ਹਦਾਇਤ ਕੀਤਾ ਕਰਦੇ। ਸਿੰਘਾਂ ਨੂੰ ਦਸਮ ਪਾਤਸ਼ਾਹ ਜੀ ਦੇ ਕਹੇ ਮਹਾਂਵਾਕ ਅਨੁਸਾਰ ਜ਼ਿੰਦਗੀ ਨੂੰ ਢਾਲ ਕੇ ਨਿਰੋਲ ਖਾਲਸਾ ਬਣਨ ਦੀ ਪਰੇਰਨਾ ਕਰਦੇ ਰਹਿੰਦੇ। ਇਸੇ ਲਈ ਉਹ ਆਪਣੇ ਨਾਮ ਨਾਲ 'ਖਾਲਸਾ' ਉਪਨਾਮ ਵਰਤਦੇ। ਉਨ੍ਹਾਂ ਦੇ ਹਿਰਦੇ ਅੰਦਰ ਇਕੋ ਤੀਬਰ ਲਗਨ ਸੀ ਜਿਸ ਲਈ ਉਹ ਜ਼ਿੰਦਗੀ ਭਰ ਜਦੋ ਜਹਿਦ ਕਰਦੇ ਰਹੇ। ਹਰ ਪ੍ਰਾਣੀ ਮਾਤ੍ਰ ਨੂੰ ਉਹ ਸ਼ਬਦ ਦੇ ਸਹੀ ਅਰਥਾਂ ਵਿੱਚ ਖਾਲਸਾ ਵੇਖਣਾ ਚਾਹੁੰਦੇ ਸਨ। ਇਸ ਮਕਸਦ ਲਈ ਉਨ੍ਹਾਂ ਦੇ ਹੇਠ ਲਿਖੇ ਮੁਖ ਉਦੇਸ਼ ਸਨ।

**ਮੁਖ ਉਦੇਸ਼ :**—(ੳ) ਵਿਦਿਆਰਥੀਆਂ ਤੇ ਸਿੱਖ ਸੰਗਤਾਂ ਨੂੰ ਗੁਰਬਾਣੀ ਦਾ ਸ਼ੁੱਧ ਪਾਠ ਕਰਾਉਣਾ।

(ਅ) ਗੁਰਬਾਣੀ ਦੇ ਪੱਕੇ ਨਿਤਨੇਮੀ ਬਣਾਉਣ ਲਈ ਵਧ ਤੋਂ ਵਧ ਗੁਰਬਾਣੀ ਕੰਠ ਕਰਵਾਉਣੀ।

(ੲ) ਅੰਮ੍ਰਿਤ ਛਕਾਉਣਾ ਤੇ ਰਹਿਤ 'ਚ ਪ੍ਰਪੱਕ ਰਖਣਾ, ਢਿੱਲੇ ਨਾ ਹੋਣ ਦੇਣਾ।

(ਸ) ਸਿੰਘ ਨੂੰ ਗੁਰੂ ਦਾ ਰੂਪ ਸਮਝ ਕੇ ਸੇਵਾ ਤੇ ਸਤਿਕਾਰ ਕਰਨਾ।

(ਹ) ਆਪਣਾ ਤਨ ਮਨ ਧਨ ਗੁਰੂ ਕਾ ਜਾਣਨਾ।

(ਕ) ਪੰਥ ਦੇ ਲੀਡਰ ਬਣਨ ਤੋਂ ਸੰਕੋਚ ਕਰਨਾ ਪਰ ਹਰ ਔਕੜ ਸਮੇਂ ਪੰਥ ਦੇ ਨਾਲ ਰਹਿਣਾ ਤੇ ਹਰ ਮੌਕੇ ਤੇ ਹਰ ਢੰਗ ਨਾਲ ਪੰਥਕ ਜੱਥੇਬੰਦੀ ਦੀ ਮਦਦ ਕਰਨੀ।

**ਵਿਸ਼ੇਸ਼ ਗੁਣ :**—(੧) ਮਹਾਨ ਪਰਉਪਕਾਰ :—ਕਿਸੇ ਵਿਦਿਅਕ ਆਸ਼੍ਰਮ ਨੂੰ ਚਲਾਉਣ ਲਈ ਹਜ਼ਾਰਾਂ ਤੇ ਲੱਖਾਂ ਰੁਪਏ ਮਾਸਕ ਚਾਹੀਦੇ ਹਨ। ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਚਲਾਏ ਜਾ ਰਹੇ ਸਿਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਤੇ ਸਾਲ ਦਾ ਖਰਚ ਘਟੋ ਘਟ ਪੰਜ ਲਖ ਰੁਪਏ ਹੈ। ਸੰਤਾਂ ਵੱਲੋਂ ਚਲਾਏ ਜਾ ਰਹੇ ਇਸ

ਗੁਰਮਤਿ ਵਿਦਿਆ ਦੇ ਚਲਦੇ ਫਿਰਦੇ ਕਾਲਜ ਦੇ ਸਾਰੇ ਖਰਚਾਂ ਦੇ ਪ੍ਰਬੰਧ, ਪੜ੍ਹਾਉਣ ਦੀ ਸਾਰੀ ਦੀ ਸਾਰੀ ਜਿੰਮੇਵਾਰੀ ਕੇਵਲ ਆਪ ਦੇ ਇਕੱਲਿਆਂ ਦੇ ਸਿਰ ਸੀ ਜਿਸ ਨੂੰ ਆਪ ਨੇ ਜ਼ਿੰਦਗੀ ਦੇ ਅੰਤਮ ਸੁਆਸਾਂ ਤੱਕ ਬਖੂਬੀ ਨਿਭਾਇਆ। ਜੱਥਾ ਫੇਰਣ ਦੇ ਦੌਰਾਨ ਪੰਜਾਂ ਪਿਆਰਿਆਂ 'ਚ ਆਪ ਸ਼ਾਮਲ ਹੋ ਕੇ ਲੱਖਾਂ ਪ੍ਰਾਣੀਆਂ ਨੂੰ ਕਲਗੀਧਰ ਜੀ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰਵਾਇਆ ਤੇ ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤਾਂ ਨੇ ਆਪ ਪਾਸੋਂ ਗੁਰਮਤਿ ਵਿਦਿਆ ਪ੍ਰਾਪਤ ਕੀਤੀ। ਜਿਨ੍ਹਾਂ ਵਿੱਚੋਂ ਹਜ਼ਾਰਾਂ ਅਖੰਡ ਪਾਠੀ ਤੇ ਗਰੰਥੀ ਅਤੇ ਸੈਂਕੜੇ ਕਥਾਕਾਰ ਤੇ ਲੈਕਚਰਾਰ ਬਣਕੇ ਗੁਰੂ ਪੰਥ ਦੀ ਨਿੱਗਰ ਸੇਵਾ ਵਿੱਚ ਜੁੱਟੇ ਹੋਏ ਹਨ। ਡੇਢ ਦਾਰਜਨ ਦੇ ਕਰੀਬ ਅਜਿਹੇ ਵਿਦਵਨ ਪੈਦਾ ਕੀਤੇ ਜਿਨ੍ਹਾਂ ਨੇ ਆਪਣੀ ਵਿਦਵਤਾ ਤੇ ਸਿੱਖੀ ਦੇ ਅਮਲੀ ਜੀਵਨ ਰਾਹੀਂ ਪੰਥ ਵਿੱਚ ਆਪਣਾ ਤੇ ਮਹਾਂ ਪੁਰਖ ਦਾ ਨਾਮ ਰੋਸ਼ਨ ਕੀਤਾ ਹੈ। ਦਾਸ ਨੂੰ ਵੀ ਆਪ ਜੀ ਦੀ ਸੰਗਤ ਕਰਨ ਅਤੇ ਵਿਦਿਆਰਥੀ ਹੋਣ ਦਾ ਮਾਣ ਪ੍ਰਾਪਤ ਹੈ।

(੨) **ਗੁਰਮਤਿ ਵਿਦਿਆ ਦੀ ਪੜ੍ਹਾਈ** :—ਗੁਰਮਤਿ ਸਾਹਿਤ ਦੇ ਸਾਰੇ ਗਰੰਥਾਂ ਦੀ ਉਨ੍ਹਾਂ ਵਰਗੀ ਪੜ੍ਹਾਈ ਮੇਰੇ ਖਿਆਲ ਵਿੱਚ ਉਨ੍ਹਾਂ ਦੇ ਸਮੇਂ ਵਿੱਚ ਕੋਈ ਹੋਰ ਦੂਸਰਾ ਨਹੀਂ ਕਰਵਾ ਸਕਦਾ ਸੀ। ਗੁਰਬਾਣੀ ਜਾਂ ਗੁਰ ਇਤਿਹਾਸ ਦੀਆਂ ਮੁਸ਼ਕਲ ਤੁਕਾਂ ਜਾਂ ਸ਼ਬਦ, ਜਿਨ੍ਹਾਂ ਦੇ ਅਰਥ ਟੀਕਿਆਂ, ਪ੍ਰਯਾਵਾਂ, ਸ਼ਬਦਾਰਥਾਂ, ਕੋਸ਼ਾਂ ਤੇ ਵਿਦਵਾਨ ਕਥਾਕਾਰਾਂ ਪਾਸੋਂ ਵੀ ਸਪੱਸ਼ਟ ਨਹੀਂ ਹੁੰਦੇ ਸਨ, ਉਨ੍ਹਾਂ ਅਰਥਾਂ ਨੂੰ ਆਪ ਅਜਿਹੇ ਸਰਲ, ਸਾਦੇ ਤੇ ਮਿੱਠੇ ਲਫ਼ਜ਼ਾਂ ਵਿੱਚ ਬਿਆਨ ਕਰਦੇ ਕਿ ਸੁਨਣ ਵਾਲਿਆਂ ਦੀ ਪੂਰਨ ਤਸੱਲੀ ਹੋ ਜਾਂਦੀ। ਕੋਈ ਵੀ ਗੁਰਬਾਣੀ ਦਾ ਟੀਕਾ, ਪ੍ਰਯਾਯ ਜਾਂ ਕੋਸ਼ ਅਜਿਹਾ ਨਹੀਂ ਸੀ ਜੋ ਆਪ ਨੇ ਪੜ੍ਹਿਆ ਜਾਂ ਵੇਖਿਆ ਨ ਹੋਵੇ। ਵਿਦਿਆਰਥੀਆਂ ਦੇ ਸ਼ੰਕਾ ਕਰਨ ਤੇ ਕਈ ਵਾਰ ਵੱਖ ਵੱਖ ਵਿਦਵਾਨਾਂ ਦੇ ਕੀਤੇ ਅਰਥਾਂ ਨੂੰ ਸਪੱਸ਼ਟ ਕਰ ਦਿਆ ਕਰਦੇ ਸਨ। ਸਾਰੇ ਅਰਥ ਹਮੇਸ਼ਾਂ ਕੰਠ ਸਨ, ਕਿਸੇ ਟੀਕੇ, ਪ੍ਰਯਾਯ ਜਾਂ ਕੋਸ਼ ਵੇਖਣ ਦੀ ਉਨ੍ਹਾਂ ਨੂੰ ਲੋੜ ਨਹੀਂ ਸੀ। ਛੇ ਸ਼ਾਸਤ੍ਰਾਂ ਤੇ ਹੋਰ ਮੱਤਾਂ ਦੇ ਸਿਧਾਂਤਾਂ ਦਾ ਵਰਨਣ ਕਰਕੇ ਉਨ੍ਹਾਂ ਨਾਲੋਂ ਗੁਰਮਤਿ ਸਿਧਾਂਤਾਂ ਨੂੰ ਸਰਵੋਤਮ ਵਰਨਣ ਕੀਤਾ ਕਰਦੇ ਸਨ। ਅਜਿਹੇ ਸਮੇਂ ਸਰੋਤਿਆਂ ਜਾਂ ਸ਼ੰਕਾ ਵਾਦੀਆਂ ਦੀ ਤਸੱਲੀ ਲਈ ਯੁਕਤੀਆਂ (ਦਲੀਲਾਂ) ਉਦਾਹਰਣਾਂ ਤੇ ਪ੍ਰਮਾਣਾਂ (ਸਬੂਤਾਂ) ਦੀ ਭਰਪੂਰ ਵਰਤੋਂ ਕਰਦੇ ਸਨ। ਅਰਥ ਕਰਨ ਸਮੇਂ ਸ਼ਬਦਾਂ ਦੀਆਂ ਸੰਗਲੀਆਂ ਮੇਲ ਦੇਂਦੇ ਤੇ ਸ਼ਬਦ ਦੀ ਹਰ ਤੁਕ ਨੂੰ ਦੂਜੀ ਤੁਕ ਨਾਲ ਇਸ ਤਰ੍ਹਾਂ ਮੇਲਦੇ ਕਿ ਵਿਦਿਆਰਥੀ ਚੱਕ੍ਰਿਤ ਹੋ ਜਾਂਦੇ। ਪੜ੍ਹਾਉਣ ਦਾ ਢੰਗ ਉਨ੍ਹਾਂ ਦਾ ਆਪਣਾ ਤੇ ਨਿਰਾਲਾ ਸੀ ਉਨ੍ਹਾਂ ਦੇ ਦਸੇ ਹੋਏ ਅਰਥ ਸਪਸ਼ਟ ਹੋਣ ਤੋਂ ਇਲਾਵਾ ਛੇਤੀ ਦਿਮਾਗ ਵਿਚ ਬੈਠ ਜਾਇਆ ਕਰਦੇ ਸਨ। ਪੜ੍ਹਾਏ ਹੋਏ ਅਰਥਾਂ ਦੀ ਕਈ ਵਾਰ ਵਿਦਿਆਰਥੀਆਂ ਤੋਂ ਅਰਥ ਪੁਛ ਕੇ ਜਾਂ ਆਪਣੇ ਸਾਹਮਣੇ ਕਥਾ ਕਰਵਾ ਕੇ ਪ੍ਰੀਖਿਆ ਲੈਂਦੇ ਤੇ ਮਗਰੋਂ ਉਕਾਈਆਂ ਜਾਂ ਭੁਲਾਂ ਦੀ ਦਰੁਸਤੀ ਕਰਦੇ ਰਹਿੰਦੇ ਸਨ।

(੩) **ਸਿੰਘਾਂ ਨਾਲ ਪਿਆਰ** :—ਉਂਞ ਭਾਵੇਂ ਉਹ ਹਰ ਪ੍ਰਾਣੀ ਮਾਤ੍ਰ ਤੇ ਹਰ ਮਜ਼ਹਬ, ਭੇਖ, ਮੱਤ ਤੇ ਸੰਪ੍ਰਦਾਇ ਦੇ ਬੰਦਿਆਂ ਨਾਲ ਉਨ੍ਹਾਂ ਨੂੰ ਰਾਮ ਦੀ ਅੰਸ ਸਮਝ ਕੇ ਪਿਆਰ ਕਰਦੇ ਸਨ ਪਰ ਅੰਮ੍ਰਿਤਧਾਰੀ ਤੇ ਰਹਿਤ ਮਰਯਾਦਾ ਵਿਚ ਪ੍ਰਪੱਕ ਸਿੰਘਾਂ ਨੂੰ ਵੇਖਕੇ ਜਾਂ ਮਿਲਕੇ ਵਧੇਰੇ ਖੁਸ਼ੀ ਮਹਿਸੂਸ ਕਰਦੇ ਸਨ। ਜੱਥੇ ਦੇ ਸਾਰੇ ਸਿੰਘਾਂ ਨਾਲ ਆਪਣੇ ਸਕੇ ਪੁੱਤਰਾਂ ਵਾਂਗ ਦਿਲੀ ਸਨੇਹ ਰੱਖਦੇ ਸਨ। ਮੈਨੂੰ ਇਹ ਜ਼ਾਤੀ ਤਜਰਬਾ ਹੈ ਕਿ ਜਥੇ ਦਾ ਹਰ ਇਕ ਸਿੰਘ ਇਹ ਮਹਿਸੂਸ ਕਰਦਾ ਸੀ ਕਿ ਬਾਕੀ ਸਾਰੇ ਸਿੰਘਾਂ ਨਾਲੋਂ ਸੰਤ ਮੇਰੇ ਨਾਲ ਵਧ ਪਿਆਰ ਕਰਦੇ ਹਨ। ਗੱਲਬਾਤ ਦੇ ਦੌਰਾਨ ਉਹ ਸਿੰਘਾਂ ਨੂੰ ਆਪਣੀ ਹਿੱਕ ਦੇ ਵਾਲਾਂ ਜਾਂ ਆਪਣੇ ਪ੍ਰਾਣਾ ਨਾਲ ਤੁਲਨਾ ਦਿਆ ਕਰਦੇ ਸਨ। ਉਨ੍ਹਾਂ ਦੀ ਇਸ ਪਿਆਰ ਖਿੱਚ ਦਾ ਸਦਕਾ ਹੀ ਬਹੁਤੇ ਸਿੰਘਾਂ ਨੇ ਜੀਵਨ ਭਰ ਸੰਤਾਂ ਦੀ ਸੰਗਤ ਵਿਚ ਰਹਿਣ ਦੇ ਪ੍ਰਣ ਕੀਤੇ ਹੋਏ ਸਨ। ਇਕ ਵਾਰ ਗਿਆਨੀ ਮਨੀ ਸਿੰਘ ਜੀ ਨੇ ਸੰਤਾਂ

ਨੂੰ ਕਿਹਾ 'ਮਹਾਰਾਜ' ਜੱਥਾ ਫੇਰਨ ਸਮੇਂ ਉਚ ਵਿਦਿਆ ਪੜ੍ਹਨ ਵਾਲੇ ਵਿਦਿਆਰਥੀ ਹੀ ਨਾਲ ਰਖਿਆ ਕਰੋ। ਘਟ ਪੜ੍ਹੇ ਜਾਂ ਅਨਪੜ੍ਹ ਸਿੰਘਾਂ ਨੂੰ ਭਿੰਡਰੀਂ ਰਹਿਣ ਦਿਆ ਕਰੋ ਤਾਂ ਆਪ ਨੇ ਹੱਸ ਕੇ ਫੁਰਮਾਇਆ ਸੀ ਕਿ ਮਨੀ ਸਿੰਘ ਜੀ ! ਕੀ ਪਤਾ ਹੈ ਕਿ ਰੱਬ ਅਨਪੜ੍ਹਾਂ ਵਿਚ ਹੀ ਵਸਦਾ ਹੋਵੇ।" ਇਹ ਸੁਣਕੇ ਸਾਰੇ ਸਿੰਘ ਹੈਰਾਨ ਹੋ ਗਏ।

**ਨਿੰਮ੍ਰਤਾ**-ਏਡੇ ਵੱਡੇ ਵਿਦਵਾਨ, ਦੈਵੀ ਸ਼ਕਤੀਆਂ ਦੇ ਮਾਲਕ, ਗੁਣਾਂ ਦੇ ਪੁੰਜ ਤੇ ਪੰਥ ਵਿਚ ਸਭ ਤੋਂ ਉਚੀ ਧਾਰਮਿਕ ਸ਼ਖਸੀਅਤ ਹੋਣ ਦੇ ਬਾਵਜੂਦ 'ਮਿਠਤ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ' ਦੇ ਮਹਾਂਵਾਕ ਅਨੁਸਾਰ ਨਿੰਮ੍ਰਤਾ ਦੇ ਘਰ ਵਿਚ ਵਿਚਰਦੇ ਸਨ। ਛੋਟੇ ਤੋਂ ਛੋਟੇ ਅਤੇ ਗਰੀਬ ਤੋਂ ਗਰੀਬ ਸਿੰਘਾਂ ਨੂੰ ਵੀ 'ਜੀ' ਸ਼ਬਦ ਨਾਲ ਬੁਲਾਂਦੇ। ਹਰ ਆਏ ਮਹਾਂਪੁਰਖ ਸਾਧੂ ਜਾਂ ਸਿੰਘ ਦਾ ਪਲੰਘ ਤੋਂ ਹੇਠਾਂ ਉਤਰ ਕੇ ਸਤਿਕਾਰ ਕਰਦੇ। ਜਦੋਂ ਤੋਂ ਮੈਂ ਜਾਂ ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਗ੍ਰੰਥੀ ਦੀ ਪਵਿੱਤਰ ਸੇਵਾ ਤੇ ਥਾਪੇ ਗਏ ਹਾਂ ਸਾਨੂੰ ਆਪਣੇ ਪਲੰਘ ਦੇ ਪਾਸ ਹੇਠ ਫਰਸ਼ ਤੇ ਨ ਬੈਠਣ ਦੇਂਦੇ ਤੇ ਵਿਸ਼ੇਸ਼ ਸਤਿਕਾਰ ਲਈ ਹੋਰ ਪਲੰਘ ਜਾਂ ਕੁਰਸੀ ਮੰਗਵਾ ਕੇ ਬਿਠਾਂਦੇ। ਜੇ ਅਸੀਂ ਕਹਿੰਦੇ ਕਿ ਮਹਾਰਾਜ ਜੀ ! ਅਸੀਂ ਤਾਂ ਤੁਹਾਡੇ ਵਿਦਿਆਰਥੀ ਹਾਂ ਤਾਂ ਅੱਗੋਂ ਪਿਆਰ ਭਰੇ ਲਹਿਜੇ 'ਚ ਫੁਰਮਾਉਂਦੇ ਕਿ ਨਾ ਭਾਈ ! ਹੁਣ ਆਪ ਸਤਿਕਾਰ ਯੋਗ ਬਾਬਾ ਬੁੱਢਾ ਜੀ ਅਤੇ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਗੱਦੀ ਦੇ ਮਾਲਕ ਹੋ ਇਸ ਲਈ ਸਾਨੂੰ ਤੁਹਾਡਾ ਸਤਿਕਾਰ ਕਰਨਾ ਹੀ ਬਣਦਾ ਹੈ। ਇਹ ਸੁਣ ਕੇ ਸਾਡਾ ਸਰੀਰ ਪਾਣੀ ਪਾਣੀ ਹੋ ਜਾਂਦਾ । ਜੇ ਕਿਸੇ ਸਿੰਘ ਨੂੰ ਉਸ ਦੇ ਕਿਸੇ ਕਸੂਰ ਬਦਲੇ ਤਾੜ ਵੀ ਲੈਂਦੇ ਤਾਂ ਥੋੜੀ ਹੀ ਦੇਰ ਬਾਦ ਉਸ ਤੋਂ ਹੱਥ ਜੋੜ ਕੇ ਮੁਆਫੀ ਮੰਗ ਲੈਂਦੇ ਜਿਸ ਦਾ ਅਸਰ ਇਹ ਹੁੰਦਾ ਕਿ ਆਪਸੀ ਝਗੜੇ ਦੇ ਫੌਰਨ ਬਾਦ ਸਿੰਘ ਇਕ ਦੂਜੇ ਤੋਂ ਮੁਆਫੀ ਮੰਗ ਕੇ ਇਕ ਸੁਰ ਹੋ ਜਾਇਆ ਕਰਦੇ ਸਨ। ੧੯੩੯ ਈ: ਅਪ੍ਰੈਲ ਦੇ ਦਿਨਾਂ ਵਿਚ ਲਾਇਲਪੁਰ ਸਿੰਘ ਸਭਾ ਦੇ ਗੁਰਦੁਆਰੇ ਵਿਚ ਕਥਾ ਦੇ ਭੋਗ ਤੋਂ ਉਪਰੰਤ ਆਪ ਜੀ ਨੇ ਵਿਦਿਆਰਥੀਆਂ ਨੂੰ ਜੋ ਨਿੰਮ੍ਰਤਾ ਭਰੇ ਸ਼ਬਦ ਕਹੇ ਉਹ ਹੁਣ ਤਕ ਮੇਰੇ ਕੰਨਾਂ ਅੰਦਰ ਗੂੰਜਦੇ ਹਨ। ਉਹ ਸ਼ਬਦ ਇਹ ਸਨ :—

ਸਿੰਘੋ ! ਮੈਂ ਤੁਹਾਡੀ ਸੰਗਤ ਵਿਚ ਰਹਿੰਦਾ ਰਿਹਾ ਹਾਂ, ਪੜ੍ਹਾਉਣ ਸਮੇਂ ਜਾਂ ਪ੍ਰਬੰਧ ਕਰਨ ਵਜੋਂ ਇਨ੍ਹਾਂ ਦਿਨਾਂ ਵਿਚ ਮੈਂ ਕਿਸੇ ਸਿੰਘ ਨੂੰ ਕੋਈ ਵੱਧ ਘੱਟ ਸ਼ਬਦ ਕਹਿ ਦਿੱਤਾ ਹੋਵੇ ਤਾਂ ਮੈਨੂੰ ਆਪਣਾ ਅਣਜਾਤ ਤੇ ਛੋਟਾ ਭਰਾ ਸਮਝ ਕੇ ਮੁਆਫ ਕਰ ਦੇਣਾ। ਇਹ ਸ਼ਬਦ ਸੁਣ ਕੇ ਸੰਗਤ ਅਤੇ ਵਿਦਿਆਰਥੀਆਂ ਦੇ ਨੇਤ੍ਰ ਸਜਲ ਹੋ ਗਏ ਤੇ ਕੰਠ ਰੁਕ ਗਏ।

ਇਕ ਵਾਰ ਸਤਿਕਾਰ ਯੋਗ ਸੰਤ ਜੀ ਲਗਾਤਾਰ ਡੇਢ ਮਹੀਨਾ ਕਲਕੱਤੇ ਕਥਾ ਰਾਹੀਂ ਸੰਗਤਾਂ ਨੂੰ ਕ੍ਰਿਤਾਰਥ ਕਰਦੇ ਰਹੇ। ਕੀਰਤਨ ਕਰਨ ਵਾਲੇ ਰਾਗੀ ਸਿੰਘਾਂ ਨੂੰ ਸੰਗਤ ਵੱਲੋਂ ਛੱਬੀ ਸੌ ਰੁਪਏ ਕੀਰਤਨ ਭੇਟ ਹੋਏ। ਰਾਗੀ ਸਿੰਘਾਂ ਨੇ ਮਿਲ ਕੇ ਵਿਚਾਰ ਕੀਤੀ ਕਿ ਸੰਤਾਂ ਦੀ ਪ੍ਰਸੰਨਤਾ ਦਾ ਸਦਕਾ ਘੜੀਆਂ ਭੂਰੇ ਬਸਤ੍ਰ ਖਾਨ ਪਾਨ ਕਿਰਾਏ ਤੇ ਜ਼ਿੰਦਗੀ ਦੇ ਹੋਰ ਜ਼ਰੂਰੀ ਖਰਚਾਂ ਲਈ ਮਾਇਆ ਦੀ ਕੋਈ ਘਾਟ ਨਹੀਂ। ਇਸ ਲਈ ਇਹ ਕੀਰਤਨ ਭੇਟ ਮਾਇਆ ਸੰਤਾਂ ਨੂੰ ਅਰਪਣ ਕਰ ਦੇਈਏ ਤੇ ਸੰਤ ਜੀ ਜਿੱਥੇ ਚਾਹੁਣ ਵਰਤ ਲੈਣ। ਇਹ ਰਾਗੀ ਸਿੰਘ ਸਨ ਸੰਤਾਂ ਦੇ ਛੋਟੇ ਭੁਜੰਗੀ ਭਾਈ ਸਾਹਿਬ ਭਾਈ ਭਗਵਾਨ ਸਿੰਘ, ਭਾਈ ਦਰਸ਼ਨ ਸਿੰਘ, ਭਾਈ ਬਚਿੱਤ੍ਰ ਸਿੰਘ ਤੇ ਜੋੜੀ ਵਾਲਾ ਭਾਈ ਜਾਗੀਰ ਸਿੰਘ। ਉਪਰੋਕਤ ਮਾਇਆ ਦੇ ਕੇ ਰਾਗੀ ਬਚਿੱਤ੍ਰ ਸਿੰਘ ਨੂੰ ਭੇਜਿਆ। ਜਦ ਭਾਈ ਬਚਿੱਤ੍ਰ ਸਿੰਘ ਨੇ ਸੰਤਾਂ ਨੂੰ ਜਾ ਫਤਹਿ ਬੁਲਾਈ ਤੇ ਨਮਸਕਾਰ ਕੀਤੀ ਤਦੋਂ ਸੰਤ ਜੀ ਪਲੰਘ ਤੇ ਢੋ ਲਾਈ ਬੈਠੇ ਸਨ। ਪੁਛਿਆ ਆਓ ਰਾਗੀ ਸਿੰਘ ਜੀ ਕਿਵੇਂ ਆਏ ਹੋ ਤਾਂ ਭਾਈ ਬਚਿੱਤ੍ਰ ਸਿੰਘ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਜੀ ਮਹਾਰਾਜ ਕੀਰਤਨ ਭੇਟ ਸੰਗਤ ਵੱਲੋਂ ੨੬੦੦ ਰੁਪਏ ਆਏ ਹਨ ਮੈਂ ਸਾਰੇ ਜੱਥੇ ਵੱਲੋਂ ਮਾਇਆ ਆਪ ਜੀ ਦੀ ਭੇਟ ਕਰਨ ਲਈ ਹਾਜ਼ਰ ਹੋਇਆਂ ਹਾਂ, ਆਪ

ਪ੍ਰਵਾਨ ਕਰੋ ਤੇ ਜਿੱਥੇ ਚਾਹੋ ਇਸ ਨੂੰ ਵਰਤ ਲਵੋ ਇੰਨੀ ਗੱਲ ਸੁਣਦਿਆਂ ਸਾਰ ਸੰਤ ਜੀ ਉਠ ਕੇ ਬੈਠ ਗਏ ਤੇ ਦ੍ਰਵ ਕੇ ਦੋਨੋਂ ਹੱਥ ਜੋੜ ਕੇ ਬੜੀ ਨਿੰਮ੍ਰਤਾ ਨਾਲ ਕਹਿਣ ਲੱਗੇ, ਰਾਗੀ ਸਿੰਘ ਜੀ ਮੈਂ ਗਰੀਬ ਜੇ ਤੁਹਾਨੂੰ ਕੁਝ ਦੇ ਨਹੀਂ ਸਕਦਾ ਤਾਂ ਕੀ ਮੈਂ ਤੁਹਾਡੀ ਮਾਇਆ ਲੈ ਲਵਾਂ ਤੁਸੀਂ ਗੁਰਬਾਣੀ ਦਾ ਕੀਰਤਨ ਸੁਣਾ ਕੇ ਨਿਹਾਲ ਕਰਦੇ ਹੋ ਮੇਰਾ ਤਾਂ ਜੀਅ ਕਰਦਾ ਹੈ ਕਿ ਤੁਹਾਡੀ ਜਿਤਨੀ ਵੀ ਸੇਵਾ ਹੋਵੇ ਥੋੜੀ ਹੈ।

**ਉਦਾਰਤਾ**—ਉਦਾਰਤਾ ਇਕ ਰੱਬੀ ਗੁਣ ਹੈ ਜੋ ਹਰ ਇਨਸਾਨ ਵਿਚ ਨਹੀਂ ਹੋ ਸਕਦਾ ਇਹ ਗੁਣ ਕੇਵਲ ਰੱਬੀ ਪਿਆਰਿਆਂ ਵਿਚ ਹੀ ਹੋਣਾ ਸੰਭਵ ਹੈ। ਅਣਗਿਣਤ ਤਿਆਗੀਆਂ ਵੈਰਾਗੀਆਂ ਵਿਚ ਵੀ ਇਸ ਦੀ ਅਣਹੋਂਦ ਵੇਖੀ ਗਈ ਹੈ। ਉਦਾਰਤਾ ਦੇ ਪੱਖ ਤੋਂ ਸੰਤ ਜੀ ਮਹਾਰਾਜ ਨੂੰ ਤੱਕਿਆਂ ਇਕ ਸਾਧਾਰਨ ਮਨੁੱਖ ਦੀ ਬੁੱਧੀ ਚੱਕ੍ਰਤ ਹੋ ਜਾਂਦੀ ਸੀ। ਹਜ਼ਾਰਾਂ ਰੁਪਏ ਤੇ ਕੀਮਤੀ ਕਪੜੇ ਪ੍ਰੇਮੀ ਸੰਗਤਾਂ ਵੱਲੋਂ ਆਪ ਜੀ ਨੂੰ ਸਤਿਕਾਰ ਵੱਜੋਂ ਭੇਟਾ ਹੁੰਦੇ ਸਨ। ਪਰ ਉਨ੍ਹਾਂ ਨੇ ਨ ਕਦੀ ਜਮ੍ਹਾਂ ਕਰਨ ਲਈ ਬੈਂਕ ਦਾ ਮੂੰਹ ਵੇਖਿਆ ਸੀ ਤੇ ਨਾ ਕਪੜੇ ਜਮ੍ਹਾਂ ਕਰਨ ਲਈ ਕੋਈ ਸਟੋਰ ਹੀ ਬਣਾਇਆ ਸੀ ਆਪ ਹਮੇਸ਼ਾਂ ਨਾਲ ਰਹਿੰਦੇ ਵਿਦਿਆਰਥੀ ਸਿੰਘਾਂ ਨੂੰ ਹੀ ਆਪਣਾ ਬੈਂਕ ਤੇ ਸਟੋਰ ਸਮਝਦੇ ਸਨ। ਕਿਸੇ ਸ਼ੈ ਨੂੰ ਜਮ੍ਹਾਂ ਰੱਖਣ ਦਾ ਸ਼ਬਦ ਹੀ ਉਨ੍ਹਾਂ ਦੀ ਡਿਕਸ਼ਨਰੀ ਵਿਚ ਨਹੀਂ ਸੀ। ਡੇਢ ਸੌ ਦੇ ਲਗਭਗ ਸਿੰਘ ਵਿਦਿਆਰਥੀ ਅਤੇ ਸੇਵਾ ਸਿਮਰਨ ਦਾ ਰਸ ਮਾਣਨ ਵਾਲੇ ਸਿੰਘ ਹਮੇਸ਼ਾਂ ਨਾਲ ਰਹਿੰਦੇ ਸਨ ਉਹਨਾਂ ਸਾਰਿਆਂ ਦੀਆਂ ਜ਼ਿੰਦਗੀ ਦੀਆਂ ਜ਼ਰੂਰੀ ਲੋੜਾਂ ਦੀ ਪੂਰਤੀ ਲਈ ਮਾਇਆ ਦੇ ਪਾਸ ਨ ਹੋਣ ਦੀ ਸੂਰਤ 'ਚ ਸਿੰਘਾਂ ਜਾਂ ਸਤਸੰਗੀਆਂ ਤੋਂ ਉਧਾਰ ਲੈ ਕੇ ਵੀ ਪੂਰੀਆਂ ਕਰਦੇ ਸਨ ਪਰ ਖਰਚ ਤੋਂ ਬਚੀ ਹੋਈ ਵਾਧੂ ਮਾਇਆ ਦੇ ਕੋਲ ਹੋਣ ਦੀ ਸੂਰਤ ਵਿਚ ਜਾਂ ਤਾਂ ਸਿੰਘਾਂ ਅਤੇ ਲੋੜਵੰਦਾਂ ਨੂੰ ਵਰਤਾ ਦੇਂਦੇ ਸਨ ਜਾਂ ਸੰਗਤ ਨੂੰ ਜਲੇਬੀਆਂ ਮਾਹਲ ਪੂੜਿਆਂ ਆਦਿ ਦੇ ਪੱਕੇ ਭੰਡਾਰੇ ਦਾ ਲੰਗਰ ਛਕਾ ਦੇਂਦੇ ਸਨ। ਸਾਲਾਨਾ ਜੋੜ ਮੇਲਾ ਜੋ ੨੫-੨੬ ਤੇ ੨੭ ਭਾਦਰੋਂ ਨੂੰ ਹਰ ਸਾਲ ਹੁੰਦਾ ਹੈ ਦੇ ਅੱਗੋਂ ਪਿੱਛੋਂ ਦੇ ਕੁਝ ਦਿਨ ਜੱਥੇ ਸਮੇਤ ਭਿੰਡਰੀਂ ਠਹਿਰਦੇ ਸਨ। ਇਹਨਾਂ ਦਿਨਾਂ 'ਚ ਦੇਸੀ ਘਿਉ ਦੀ ਆਮ ਤੌਰ ਤੇ ਕੜਛੀ ਚਲਦੀ ਸੀ, ਜਿੰਨਾ ਕੋਈ ਘਿਉ ਖਾ ਸਕਦਾ ਹੋਵੇ ਉਸ ਨੂੰ ਉਨਾਂ ਹੀ ਘਿਉ ਵਰਤਾ ਦੇਂਦੇ ਸਨ ਹਰ ਇਕ ਸਿੰਘ ਜਦ ਬਸ ਕਹਿੰਦਾ ਸੀ ਤਾਂ ਹਟਦੇ ਸਨ। ਜੱਥੇ ਵਿਚ ਦੀ ਉਦਾਰਤਾ ਦਾ ਇਕ ਚਿੰਨ੍ਹ "ਕੜਛੀ" ਬਹੁਤ ਹੀ ਪ੍ਰਸਿੱਧ ਸੀ।

ਕਈ ਵਾਰ ਜੱਥੇ ਦੇ ਸਿੰਘਾਂ ਪਾਸੋਂ ਪੁੱਛ ਕਰਦੇ ਸਨ ਕਿ ਕੌਣ ਕੌਣ ਸਿੰਘ ਹਜ਼ੂਰ ਸਾਹਿਬ ਜੀ ਦੀ ਹੁਣ ਤੱਕ ਯਾਤਰਾ ਕਰਨ ਨਹੀਂ ਗਏ ਜਿੰਨੇ ਸਿੰਘ ਨਿਕਲਦੇ ਉਹਨਾਂ ਸਭ ਨੂੰ ਔਣ ਜਾਣ ਦਾ ਕਿਰਾਇਆ ਤੇ ਖਰਚ ਦੇ ਕੇ ਸ੍ਰੀ ਸੱਚਖੰਡ ਹਜ਼ੂਰ ਸਾਹਿਬ ਜੀ ਦੀ ਯਾਤ੍ਰਾ ਲਈ ਤੋਰ ਦੇਂਦੇ ਸਨ।

ਕਿਸੇ ਜਗ੍ਹਾ ਵੀ ਜਾਣ ਲਈ ਜੇ ਕੋਈ ਸਿੰਘ ਆਪਣੇ ਕਿਰਾਏ ਖਰਚ ਲਈ ਦੱਸ ਰੁਪਏ ਮੰਗਦਾ ਸੀ ਤਾਂ ਪੰਦਰ੍ਹਾਂ ਤੇ ਜੇ ਵੀਹ ਰੁਪਏ ਮੰਗੇ ਤਾਂ ਪੰਝੀ ਜ਼ਰੂਰ ਹੀ ਦੇ ਦੇਂਦੇ ਸਨ। ਸਿੰਘਾਂ ਦੇ ਖਾਣ ਪੀਣ ਪਹਿਨਣ ਤੇ ਕਿਰਾਏ ਆਦਿ ਦੇ ਖਰਚਾਂ ਤੋਂ ਇਲਾਵਾ ਬੀਮਾਰੀ ਸਮੇਂ ਡਾਕਟਰੀ ਖਰਚ ਅਤੇ ਪੜ੍ਹਨ ਲਈ ਪੁਸਤਕਾਂ, ਕਾਪੀਆਂ, ਪੈੱਨ, ਸਿਆਹੀ ਆਦਿ ਲਿਖਣ ਸਮੱਗ੍ਰੀ ਵਿਦਿਆਰਥੀਆਂ ਨੂੰ ਆਪਣੇ ਕੋਲੋਂ ਲੇ ਕੇ ਦੇਂਦੇ ਸਨ।

ਆਪ ਦੀ ਉਦਾਰਤਾ ਦਾ ਪੱਖ ਇਕ ਇਸ ਪੱਖੋਂ ਵੀ ਉਜਾਗਰ ਹੁੰਦਾ ਹੈ ਕਿ ਕਈ ਵਾਰ ਆਪ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਦੀਦਾਰ ਹਿਤ ਆਏ ਸ੍ਰੀ ਹਰਿਮੰਦਰ ਸਾਹਿਬ ਵਿਖੇ ਇੱਕੀ ਸੌ, ਗਿਆਰਾਂ ਸੌ ਅਤੇ ਪੰਜ ਪੰਜ ਸੌ ਰੁਪਏ ਦੇ ਕੜਾਹ ਪ੍ਰਸ਼ਾਦ ਦੇ ਵੱਡੇ ਡਰੰਮ ਭਰ ਕੇ ਭੇਟਾ ਕਰਦੇ ਸਨ ਤੇ ਮੱਥਾ ਟੇਕਣ ਆਈ ਸ਼ਹਿਰ ਦੀ ਸੰਗਤ ਚੋਂ ਬਿਨਾ ਪੁੱਛੇ ਹਰ ਸੱਜਣ ਕਹਿ ਰਿਹਾ ਹੁੰਦਾ ਸੀ ਕਿ "ਇਹ ਕੜਾਹ ਪ੍ਰਸ਼ਾਦ ਸੰਤ ਭਿੰਡਰਾਂ ਵਾਲਿਆਂ ਵੱਲੋਂ ਹੋਣਾ ਹੈ ਹੋਰ ਤਾਂ ਕੋਈ ਏਨਾਂ ਇਕੱਠਾ ਕੜਾਹ ਪ੍ਰਸ਼ਾਦ ਨਹੀਂ ਕਰਵਾ ਸਕਦਾ।"

ਆਪ ਦੀ ਇਸ ਉਦਾਰਤਾ ਨੂੰ ਤੱਕ ਕੇ ਕਈ ਸੂਮ ਆਦਮੀ ਜੋ ਪਲਿਉਂ ਕੌਡੀ ਦਾ ਵੀ ਦਾਨ ਨਹੀਂ ਸਨ ਕਰ ਸਕਦੇ ਉਨ੍ਹਾਂ ਨੂੰ ਇਉਂ ਕਹਿੰਦੇ ਵੀ ਸੁਣਿਆ ਹੈ ਕਿ ਸੰਤ ਜੀ ਕਿਉਂ ਐਵੇਂ ਐਨਾ ਰੁਪਇਆ ਕੜਾਹ ਪ੍ਰਸ਼ਾਦ ਤੇ ਫਜ਼ੂਲ ਖਰਚ ਕਰ ਰਹੇ ਹਨ। ਉਨ੍ਹਾਂ ਸੂਮਾਂ ਦੀ ਹਾਲਤ ਤਾਂ ਉਸ ਸੂਮ ਵਰਗੀ ਹੈ। ਜਿਸਦਾ ਮਿਤ੍ਰ ਸੂਮ ਆਪਣੇ ਨਗਰੋਂ ਚਲਕੇ ਉਸ ਸੂਮ ਮਿਤ੍ਰ ਨੂੰ ਮਿਲਣ ਆਇਆ ਪਰ ਇਹ ਉਸ ਦੇ ਆਉਂਦੇ ਨੂੰ ਬੜੀ ਗਮਗੀਨ ਤੇ ਹੈਰਾਨੀ ਭਰੀ ਹਾਲਤ 'ਚ ਬੈਠਾ ਸੀ। ਉਸ ਆਉਣ ਵਾਲੇ ਸੂਮ ਨੇ ਪੁੱਛਿਆ :—

ਕ੍ਰਿਪਣ ਪੂਛੇ ਕ੍ਰਿਪਨਾ ਤੂੰ ਕਿਤ ਬਿਧਿ ਭਇਆ ਹੈਰਾਨ।
ਜਾਂ ਕੁਝ ਤੇਰਾ ਧਨ ਗਇਆ ਜਾਂ ਕੁਝ ਕੀਨਾ ਦਾਨ।

ਤਾਂ ਅਗੋਂ ਪੱਕੇ ਸੂਮ ਨੇ ਉੱਤਰ ਦਿੱਤਾ।

ਨ ਕੁਝ ਮੇਰਾ ਧਨ ਗਇਆ ਨ ਕੁਝ ਕੀਨਾ ਦਾਨ।
ਦਾਨ ਕਰੇਂਦੇ ਵੇਖ ਕੇ ਇਨ ਬਿਧਿ ਭਇਆ ਹੈਰਾਨ।

ਹੈਰਾਨ ਇਸ ਲਈ ਹੋਇਆ ਹਾਂ ਕਿ ਕਿਉਂ ਐਵੇਂ ਧਨ ਲੁਟਾਈ ਜਾਂਦੇ ਹਨ। ਐਨ ਅਜੇਹੇ ਸੂਮਾਂ ਨੂੰ ਉਕਤ ਸ਼ਬਦ ਸੰਤਾਂ ਦੀ ਉਦਾਰਤਾ ਨੂੰ ਤੱਕ ਕੇ ਕਹਿੰਦੇ ਮੈਂ ਖੁਦ ਸੁਣਿਆ ਹੈ। ਕਈਆਂ ਦੇ ਤਾਂ ਦਿਲ ਫਿਹਲ ਹੋਣ ਤਕ ਜਾਂਦੇ ਮਹਿਸੂਸ ਕੀਤੇ ਹਨ। ਉਹਨਾਂ ਨੂੰ ਅਗੋਂ ਪੰਜਾਬੀ ਦਾ ਮਸ਼ਹੂਰ ਇਹ ਅਖਾਣ ਸੁਣਾਇਆਂ ਹੀ ਕੁਝ ਹਾਲਤ ਸੁਧਰਦੀ ਸੀ ਕਿ :— 'ਦਾਤਾ ਦਾਨ ਕਰੇ ਭੰਡਾਰੀ ਦਾ ਪੇਟ ਪਾਟੇ।'

**ਆਪ ਜੀ ਦੀ ਉਦਾਰਤਾ** :—ਦੇ ਕੁਝ ਕੁ ਉਦਾਹਰਣ ਹੇਠ ਦਰਜ ਕੀਤੇ ਜਾਂਦੇ ਹਨ। ਜ਼ਿਲਾ ਗੁਰਦਾਸਪੁਰ ਦੇ ਪਿੰਡਾਂ 'ਚ ਸ: ਸੁੰਦਰ ਸਿੰਘ ਲਾਇਲਪੁਰ ਵਾਲਿਆਂ ੧੯੦੦)—ਉਂਨੀ ਸੌ ਰੁਪਏ ਸੰਤਾਂ ਦੀ ਭੇਟ ਕੀਤੇ। ਸੰਤਾਂ ਪੁੱਛਿਆ ਇਹ ਮਾਇਆ ਕਿਸ ਸੇਵਾ ਵਿਚ ਖਰਚ ਕਰੀਏ ਤਾਂ ਉਹਨਾਂ ਕਿਹਾ ਕਿ ਮਹਾਰਾਜ ਇਹ ਹੁਣ ਤੁਹਾਡੀ ਹੀ ਮਾਇਆ ਹੈ ਜਿਥੇ ਮਰਜ਼ੀ ਖਰਚ ਕਰੋ। ਉਸ ਸਮੇਂ ਗੜਵਈ ਸਿੰਘ ਸੰਤਾਂ ਨੂੰ ਨਿਤਨੇਮ ਦੀ ਬਾਣੀ ਸੁਣਾ ਰਿਹਾ ਸੀ। ਸੰਤਾਂ ਨੇ ਕਿਹਾ ਸਾਰੇ ਸਿੰਘਾਂ ਨੂੰ ਬੁਲਾ ਲਿਆ। ਸਿੰਘ ਆ ਗਏ ਸੰਤਾਂ ਨੇ ਉਹ ੧੯੦੦ ਰੁਪਏ ਸਾਰੇ ਸਿੰਘਾਂ ਵਿਚ ਵਰਤਾ ਦਿੱਤੇ। ਪਿਛੋਂ ਗੜਵਈ ਸਿੰਘ ਨੇ ਕਿਹਾ ਕਿ ਮਹਾਰਾਜ ਮੈਂ ਵੀ ਇਕ ਗਰਮ ਕੋਟੀ ਸੁਆਉਣੀ ਸੀ। ਸੰਤਾਂ ਕਿਹਾ ਕਿ ਤੂੰ ਵੀ ਸੁਆ ਲੈ। ਉਸ ਕਿਹਾ ਜੀ ਰੁਪਏ ਤਾਂ ਤੁਸਾਂ ਸਾਰੇ ਵਰਤਾ ਦਿੱਤੇ ਹੁਣ ਮੈਂ ਕਾਹਦੀ ਸੁਆਵਾਂਗਾ ਤਾਂ ਕਹਿਣ ਲੱਗੇ ਸਾਡਾ ਸਰਹਾਣਾ ਚੁੱਕ ਕੇ ਵੇਖ ਜਦ ਉਸ ਨੇ ਸਰਹਾਣਾ ਚੁੱਕ ਕੇ ਵੇਖਿਆ ਤਾਂ ੩੫) ਮਿਲੇ ਸੰਤਾਂ ਕਿਹਾ ਜਾਹ ਕੋਟੀ ਸੁਆ ਲੈ। ਉਸ ਨੇ ੩੫) ਰੁਪਇਆਂ ਦੀ ਕੋਟੀ ਸੁਆ ਲਈ।

੨, ਇਕ ਵਾਰ ਕਲਕੱਤੇ ਬਲਵੰਤ ਸਿੰਘ ਜੋਗਾ ਰੁੱਸ ਗਿਆ ਕਹਿਣ ਲੱਗਾ ਤੁਸਾਂ ਸਿੰਘਾਂ ਨੂੰ ਜੇਬ ਘੜੀਆਂ ਲੈ ਕੇ ਦਿਤੀਆਂ ਹਨ ਮੈਨੂੰ ਵੀ ਲੈ ਕੇ ਦਿਉ ਪਰ ਮੈਂ ਆਪਣੀ ਮਰਜ਼ੀ ਦੀ ਘੜੀ ਲੈਣੀ ਹੈ। ਜੋਗਾ ਅਖੰਡ ਪਾਠ ਦੀ ਰੌਲ ਲਾ ਰਿਹਾ ਸੀ ਸੰਤ ਜੀ ਆਏ ਤੇ ਜੋਗੇ ਦੀ ਜੇਬ ਵਿਚ ਪੰਜ ਸੌ ਰੁਪਏ ਪਾ ਕੇ ਕਹਿਣ ਲੱਗੇ ਲੈ ਆਪਣੀ ਮਰਜ਼ੀ ਦੀ ਘੜੀ ਲੈ ਲਵੀਂ।

੩. ਇਕ ਵਾਰ ਰੋਡੇ ਪਿੰਡ ਜਥਾ ਸੀ। ਸੰਤਾਂ ਨੇ ਸਿੰਘਾਂ ਨੂੰ ਪੁਛਿਆ ਕਿ ਦਸੋ ਕਿਹੜੇ ਸਿੰਘ ਹੁਣ ਤੱਕ ਹਜ਼ੂਰ ਸਾਹਿਬ ਨਹੀਂ ਗਏ ਤੇ ਜਾਣਾ ਚਾਹੁੰਦੇ ਹਨ। ੨੫ ਸਿੰਘ ਤਿਆਰ ਹੋ ਗਏ ਸੰਤਾਂ ਕੋਲ ਰੁਪਈਆ ਪੈਸਾ ਕੋਈ ਨਹੀਂ ਸੀ। ਸਿੰਘਾਂ ਪਾਸੋਂ ਉਧਾਰ ਚੁੱਕ ਕੇ ਸਿੰਘਾਂ ਦੇ ਜਾਣ ਦਾ ਕਿਰਾਇਆ ਪੂਰਾ ਕੀਤਾ। ਸਿੰਘਾਂ ਕਿਹਾ ਜੀ ਵਾਪਸ ਆਉਣ ਦਾ ਕਿਰਾਇਆ ਸੰਤਾਂ ਕਿਹਾ ਅਸੀਂ ਤਾਂ ਸੱਚ ਖੰਡ ਭੇਜਣ ਦਾ ਹੀ ਕਿਰਾਇਆ ਦੇਂਦੇ ਹੁੰਦੇ ਹਾਂ ਵਾਪਸ ਮੁੜਨ ਦਾ ਨਹੀਂ। ਜਿਵੇਂ ਤੁਹਾਡਾ ਚਿੱਤ ਮੰਨੇ ਪ੍ਰਬੰਧ ਕਰਕੇ ਵਾਪਸ ਆ ਜਾਣਾ। ਕਈ ਵਾਰ ਐਸਾ ਵੀ ਹੋਇਆ ਹੈ ਜਦ ਕੋਲ ਮਾਇਆ ਹੋਵੇ ਤਾਂ ਸੱਚ ਖੰਡ ਹਜ਼ੂਰ ਸਾਹਿਬ ਨੂੰ ਕਿਰਾਇਆ ਦੇ ਕੇ ਸਿੰਘਾਂ

ਨੂੰ ਭੇਜ ਦੇਂਦੇ।

੪, ਇਕ ਵਾਰ ਸੰਤ ਜੀ ਸ੍ਰੀ ਅੰਮ੍ਰਿਤਸਰ ਪ੍ਰਕਰਮਾ ਵਿਚ ਜਾ ਰਹੇ ਸਨ। ਇਕ ਨਿਹੰਗ ਸਿੰਘ ਫਤਹਿ ਬੁਲਾ ਕੇ ਕਹਿਣ ਲੱਗਾ ਸਾਲ ਹੋ ਗਿਆ ਹੈ ਫੌਜਾਂ ਨੂੰ ਮਾਮਲਾ ਹਾਜ਼ਰ ਕਰੋ। ਸੰਤਾਂ ਕਿਹਾ ਹੁਕਮ ਕਰੋ ਕਿੰਨਾ ਮਾਮਲਾ ਹਾਜ਼ਰ ਕਰੀਏ। ਉਸ ਕਿਹਾ ਤੁਸੀਂ ਆਪਣੀ ਮਰਜ਼ੀ ਨਾਲ ਹਾਜਰ ਕਰੋ ਮੈਂ ਜਿੰਨਾ ਮੰਗਿਆ ਤੁਸੀਂ ਦੇ ਨਹੀਂ ਸਕੋਗੇ। ਸੰਤਾਂ ਕਿਹਾ ਕੋਈ ਗੱਲ ਨਹੀਂ ਤੁਸੀਂ ਹੁਕਮ ਕਰੋ। ਉਸ ਨੇ ਕਿਹਾ ਚੰਗਾ ਫਿਰ ਸੌ ਦਮੜਾ ਹਾਜ਼ਰ ਕਰੋ। ਸੰਤਾਂ ਨੇ ਇਕ ਸੌ ਰੁਪਏ ਦਾ ਨੋਟ ਕੱਢਕੇ ਉਸਦੇ ਜਦ ਹੱਥ ਫੜਾਇਆ ਤਾਂ ਉਹ ਜੈਕਾਰੇ ਛਡਦਾ ਖੁਸ਼ੀਆਂ ਵੰਡਦਾ ਚਲਾ ਗਿਆ।

੫, ਗੁਰਦੁਆਰਾ ਬਾਬਾ ਅਟੱਲ ਸਾਹਿਬ ਨੇੜੇ ਇਕ ਨਿਹੰਗ ਸਿੰਘ ਨੂੰ ਉਸ ਦੇ ਸ਼ਰੀਰ ਦੇ ਸਾਰੇ ਕਪੜੇ ਦੇ ਕੇ ਆਪ ਬਹੁਤ ਪ੍ਰਸੰਨ ਹੋਏ ਸਨ। ਉਸ ਦਾ ਰੋਮ ਰੋਮ ਆਪ ਦਾ ਸ਼ੁਕਰ ਗੁਜ਼ਾਰ ਹੋਇਆ।

੬, ਭਿੰਡਰੀਂ ਇਕ ਨਿਹੰਗ ਸਿੰਘ ਦਾ ਪਾਟਿਆ ਚੋਲਾ ਵੇਖਕੇ ਉਸਨੂੰ ੫੦) ਰੁਪਏ ਦਿੱਤੇ ਉਹ ਬਹੁਤ ਹੀ ਖੁਸ਼ ਹੋਇਆ ਤੇ ਅਸੀਸਾਂ ਦੇਂਦਾ ਗਿਆ।

੭, ਇਸੇ ਤਰ੍ਹਾਂ ਇਕ ਨਿਹੰਗ ਸਿੰਘ ਸੂਰਮਾ ਹਰ ਰੋਜ਼ ਅੰਮ੍ਰਿਤ ਵੇਲੇ ਗੁ: ਬਾਬਾ ਅਟੱਲ ਸਾਹਿਬ ਦੇ ਨੇੜੇ ਬੈਠ ਕੇ ਅਕਾਲ ਉਸਤਤ ਦਾ ਪਾਠ ਕਰਦਾ ਹੁੰਦਾ ਸੀ। ਆਪ ਇਕ ਦਿਨ ਉਸ ਦੀ ਝੋਲੀ ਵਿਚ ਸੌ ਰੁਪਏ ਦਾ ਨੋਟ ਸੁੱਟ ਗਏ।

੮, ਇਕ ਵਾਰ ਕਲਕੱਤੇ ਬਰਾਲੀ ਵਾਲੇ ਸ: ਹੋਲਾ ਸਿੰਘ ਦੇ ਘਰੋਂ ਮਾਈ ਬਸੰਤ ਕੌਰ ਨੇ ਦੋ ਸੌ ਰੁਪਏ ਦਾ ਸੰਤਾਂ ਨੂੰ ਗਰਮ ਕਪੜੇ ਦਾ ਚੋਲਾ ਸੁਲਾ ਕੇ ਭੇਟ ਕੀਤਾ। ਜੋ ਬਹੁਤ ਹੀ ਸੁੰਦਰ ਸੀ। ਇਕ ਰਾਗੀ ਕਿਹਾ ਮਹਾਰਾਜ ਚੋਲਾ ਅਤਿਅੰਤ ਸੋਹਣਾ ਹੈ, ਉਸ ਦੇ ਮਨ ਦੀ ਇੱਛਾ ਨੂੰ ਸਮਝ ਕੇ ਜੋਗੇ ਨੂੰ ਕਹਿ ਕੇ ਉਹ ਚੋਲ੍ਹਾ ਉਸੇ ਵਕਤ ਰਾਗੀ ਸਿੰਘ ਨੂੰ ਦੇ ਦਿੱਤਾ।

੯, ਜਥਾ ਰਾਇਪੁਰ ਸੀ। ਸੰਤਾਂ ਨੇ ਜੋੜੀ ਵਾਲੇ ਭਾਈ ਜਾਗੀਰ ਸਿੰਘ ਨੂੰ ਕਿਹਾ ਕਿ ਜੇ ਤੈਨੂੰ ਕੋਈ ਕਪੜਾ ਚਾਹੀਦਾ ਹੈ ਤਾਂ ਲੈ ਲੈ। ਉਹ ਸੰਗਦਾ ਬਹੁਤ ਸੀ ਆਮ ਤੌਰ ਤੇ ਘੱਟ ਹੀ ਮੰਗਦਾ ਸੀ। ਕਹਿਣ ਲੱਗਾ ਕਿ ਮਹਾਰਾਜ ਕਪੜਾ ਚਾਹੀਦਾ ਤਾਂ ਹੈ ਪਰ ਚਾਹੀਦਾ ਉਹ ਕਪੜਾ ਹੈ ਜੋ ਆਪ ਜੀ ਦਾ ਚੋਲਾ ਸੁਆਉਣ ਲਈ ਆਇਆ ਹੈ। ਸੰਤਾਂ ਨੇ ਉਸੇ ਵਲੇ ਉਹ ਆਪਣੇ ਚੋਲੇ ਵਾਲਾ ਕਪੜਾ ਚੁੱਕ ਕੇ ਉਸ ਨੂੰ ਦੇ ਦਿੱਤਾ ਜਿਸਨੂੰ ਸੰਤਾਂ ਨੇ ਅਜੇ ਖੋਲ੍ਹ ਕੇ ਵੀ ਨਹੀਂ ਸੀ ਵੇਖਿਆ।

੧੦, ਮਹਾਰਾਜਾ ਪਟਿਆਲਾ ਭੁਪਿੰਦਰ ਸਿੰਘ ਜੀ ਦੀ ਰਾੜੇ ਵਾਲੀ ਰਾਣੀ ਨੇ ਆਪਣੇ ਮਹਲਾਂ 'ਚ ਜੱਥੇ ਤੋਂ ਅਖੰਡ ਪਾਠ ਕਰਵਾਇਆ ਉਹਨਾਂ ਨੇ ਬਹੁਤ ਸਾਰੇ ਸੰਤਾਂ ਨੂੰ ਰੇਸ਼ਮੀ ਤੇ ਕੀਮਤੀ ਕਪੜੇ ਭੇਟ ਕੀਤੇ। ਭੋਗ ਉਪਰੰਤ ਉਹ ਸਾਰੇ ਹੀ ਸੰਤਾਂ ਨੇ ਸਿੰਘਾਂ ਨੂੰ ਵੰਡ ਦਿੱਤੇ। ਇਕ ਬਹੁਤ ਕੀਮਤੀ ਡਬਲ ਵਲੈਤੀ ਕੰਬਲ ਸੰਤਾਂ ਨੇ ਗਿਆਨੀ ਕਪੂਰ ਸਿੰਘ (ਬਰਾੜ) ਨੂੰ ਦੇ ਦਿੱਤਾ ਜੋ ਇੰਨਾਂ ਗਰਮ ਸੀ ਕਿ ਸਰਦੀ 'ਚ ਰਜਾਈ ਦਾ ਕੰਮ ਦੇਂਦਾ ਸੀ।

੧੧, ਕਲਕਤੇ ਤੋਂ ਚੱਲਣ ਸਮੇਂ ਮੇਹਰ ਸਿੰਘ 'ਗਰੀਬ' ਨੇ ਇਕ ਸੁੰਦਰ ਬਿਸਤਰਾ ਜਿਸ ਦੀ ਕੀਮਤ ਉਸ ਸਮੇਂ ਸੱਤ ਸੌ ਰੁਪਏ ਸਨ ਭੇਟ ਕੀਤਾ ਕਿ ਸਫਰ ਸਮੇਂ ਸੰਤਾਂ ਦੇ ਅਰਾਮ ਲਈ ਕੰਮ ਆਵੇਗਾ। ਆਉਂਦਿਆਂ ਉਹ ਬਿਸਤਰਾ ਗੁ: ਫਤਹਗੜ੍ਹ ਸਾਹਿਬ ਭੇਟ ਕਰ ਦਿੱਤਾ। ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਿਰਾਜਮਾਨ ਹੋਣ ਵਾਲੇ ਪਲੰਘ ਤੇ ਵਿਛਾਇਆ ਗਿਆ।

੧੨, ਪਟਿਆਲੇ ਦਾ ਇਕ ਰੀਟਾਇਰਡ ਜੱਜ ਸੰਤ ਜੀ ਦਾ ਅਨੰਨਜ ਸ਼ਰਧਾਲੂ ਸੀ ਉਸ ਨੇ ਸ਼ਰੀਰ ਤਿਆਗਣ ਸਮੇਂ ਆਪਣੇ ਪ੍ਰਵਾਰ ਨੂੰ ਕਿਹਾ ਕਿ ਮੇਰੀ ਕਾਰ ਅਤੇ ਚਾਂਦੀ ਤੇ ਸਟੀਲ ਦੇ ਭਾਂਡੇ ਤੇ ਇਕ ਕੀਮਤੀ

ਨਵਾਂ ਬਿਸਤਰਾ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਪਾਸ ਪੁਚਾ ਦੇਣਾ। ਉਸ ਦੇ ਦਸਹਿਰੇ ਉਪਰੰਤ ਉਸਦੇ ਵਾਰਸਾਂ ਨੇ ਉਕਤ ਸਾਰਾ ਸਾਮਾਨ ਕਾਰ ਵਿਚ ਰੱਖ ਕੇ ਖਡੂਰ ਸਾਹਿਬ ਸੰਤਾਂ ਪਾਸ ਪੁਚਾ ਦਿੱਤਾ। ਸੰਤਾਂ ਨੇ ਸ਼ਾਮ ਦੇ ਦੀਵਾਨ ਦੀ ਸਮਾਪਤੀ ਤੋਂ ਬਾਦ ਭਾਂਡੇ ਤਾਂ ਸਿੰਘਾਂ 'ਚ ਵੰਡ ਦਿੱਤੇ। ਬਿਸਤਰਾ ਤੇ ਕਾਰ ਸੰਤ ਉਤਮ ਸਿੰਘ ਜੀ ਜੋ ਉਸ ਸਮੇਂ ਖਡੂਰ ਸਾਹਿਬ ਸੇਵਾ ਕਰਵਾ ਰਹੇ ਸਨ ਉਹਨਾਂ ਨੂੰ ਸੇਵਾ ਲਈ ਦੇ ਦਿੱਤੀ।

੧੩. ਕਲਕੱਤੇ ੧੦੧ ਅਖੰਡ ਪਾਠਾਂ ਦੇ ਭੋਗ ਉਪਰੰਤ ਗੁ: ਜਗਤ ਸੁਧਾਰ ਦੀ ਸਿੰਘ ਸਭਾ ਵਲੋਂ ਸੋਨੇ ਦੀ ਮੁੱਠ ਤੇ ਸੋਨੇ ਦੀਆਂ ਠੋਕਰਾਂ ਵਾਲੀ ਇਕ ਸ੍ਰੀ ਸਾਹਿਬ ਸੰਤਾਂ ਨੂੰ ਤੇ ਇਕ ਮਹਾਰਾਜਾ ਪਟਿਆਲਾ ਯਾਦਵਿੰਦਰ ਸਿੰਘ ਨੂੰ ਦਿਤੀ। ਮਹਾਰਾਜਾ ਤਾਂ ਲੈ ਆਇਆ ਪਰ ਸੰਤਾਂ ਨੇ ਉਹ ਸ੍ਰੀ ਸਾਹਿਬ ਉਥੇ ਹੀ ਗੁ: ਜਗਤ ਸੁਧਾਰ ਵਿਖੇ ਭੇਟ ਕਰ ਦਿੱਤੀ। ਉਸ ਉਪਰ ਸੰਤਾਂ ਦਾ ਨਾਮ ਉਕਰਿਆ ਹੋਇਆ ਹੈ। ਇਤਿਹਾਸਕ ਯਾਦਗਾਰ ਦੇ ਤੌਰ ਤੇ ਉਥੇ ਉਹ ਸ੍ਰੀ ਸਾਹਿਬ ਸਾਂਭੀ ਹੋਈ ਹੈ। ਗੁਰਦੁਆਰੇ ਦੇ ਤੋਸ਼ੇ ਖਾਨੇ ਵਿਚ ਸੁਰਖਿਅਤ ਹੈ।

੧੪. ਇਸੇ ਤਰ੍ਹਾਂ ਪਟਿਆਲੇ ਦੀ ਰਾੜੇ ਵਾਲੀ ਰਾਣੀ ਨੇ ਇਕ ਸੁੰਦਰ ਚਿਤ੍ਰਕਾਰੀ ਵਾਲੀ ਸ੍ਰੀ ਸਾਹਿਬ ਸੰਤਾਂ ਨੂੰ ਭੇਟ ਕੀਤੀ ਜਿਸ ਨੂੰ ਸੰਤ ਜੀ ਗੁ: ਦੂਖ ਨਿਵਾਰਨ ਸਾਹਿਬ ਪਟਿਆਲੇ ਹੀ ਭੇਟਾ ਕਰ ਆਏ।

੧੫. ਇਕ ਹੋਰ ਬਹੁਤ ਸੁੰਦਰ ਪ੍ਰਾਚੀਨ ਤੇ ਕੀਮਤੀ ਤੇਗਾ ਕਿਸੇ ਭੇਟਾ ਕੀਤਾ ਜਿਸ ਨੂੰ ਸੰਤ ਜੀ ਸ੍ਰੀ ਹਰਿਮੰਦਰ ਸਾਹਿਬ ਭੇਟ ਕਰ ਗਏ ਉਹ ਕਾਫ਼ੀ ਸਮਾ ਰੋਜ਼ਾਨਾ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਸਜਾਇਆ ਜਾਂਦਾ ਰਿਹਾ।

੧੬. ਕਲਕਤੇ ਗੁਰਦੁਆਰਾ ਜਗਤ ਸੁਧਾਰ ਵਿਖੇ ਅਖੰਡ ਪਾਠਾਂ ਦੇ ਭੋਗ ਉਪਰੰਤ ਬਚੀ ਮਾਇਆ 'ਚੋਂ ਲਗਭਗ ਪੰਜਾਹ ਹਜ਼ਾਰ ਰੁਪਏ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਿਰਾਜਮਾਨ ਅਸਥਾਨ ਸ਼ੀਸ਼ ਮਹੱਲ ਬਨਾਉਣ ਲਈ ਉਥੋਂ ਦੀ ਸਿੰਘ ਸਭਾ ਨੂੰ ਦੇ ਆਏ।

**੧੭. ਕੜਛੀ ਵਰਤਾਉਣ ਦੀ ਪ੍ਰਥਾ** :—ਭਿੰਡਰਾਂ ਦੇ ਸਲਾਨਾ ਜੋੜ ਮੇਲੇ ਤੋਂ ਦਸ ਜਾਂ ਪੰਦਰਾਂ ਦਿਨ ਪਹਿਲਾਂ ਸੰਤ ਜੀ ਜੱਥੇ ਸਮੇਤ ਭਿੰਡਰੀਂ ਪਹੁੰਚ ਜਾਂਦੇ ਤੇ ਰਿੱਧੀਆਂ ਸਿੱਧੀਆਂ ਵੀ ਸਮਝੋ ਧੱਕਾ ਦੇ ਕੇ ਨਾਲ ਹੀ ਪਹੁੰਚ ਜਾਂਦੀਆਂ। ਸੰਤ ਜੀ ਹਰ ਰੋਜ਼ ਦੋਨੋ ਵੇਲੇ ਜਾਂ ਘੱਟ ਘੱਟ ਇਕ ਸਮੇਂ ਲੰਗਰ ਵਿਚ ਦੇਸੀ ਘਿਉ ਦੀ ਕੜਛੀ ਵਰਤਾਉਂਦੇ। ਜਿੰਨੀਆਂ ਕੜਛੀਆਂ ਕੋਈ ਛਕ ਕੇ ਹਜ਼ਮ ਕਰ ਸਕਦਾ ਉਨੀਆਂ ਹੀ ਉਸਨੂੰ ਵਰਤਾਉਂਦੇ ਕਈਆਂ ਨੂੰ ਤਾਂ ਦਸ ਦਸ ਕੜਛੀਆਂ ਪਾ ਦੇਂਦੇ ਕਈ ਵਾਰ ਮਾਇਆ ਕੋਲ ਨ ਹੁੰਦੀ ਤਾਂ ਸਿੰਘਾਂ ਪਾਸੋਂ ਹੁਧਾਰ ਚੁੱਕ ਕੇ ਵੀ ਕੜਛੀ ਜ਼ਰੂਰ ਵਰਤਾਉਂਦੇ।

**੧੮. ਪੱਕੇ ਲੰਗਰ** :—ਕਈ ਦਫ਼ਾ ਰਸ ਅੰਮ੍ਰਿਤ ਖੀਰ ਘਿਆਲੀ ਦੇ ਲੰਗਰ ਕਰਦੇ ਤੇ ਕਈ ਵਾਰ ਜਲੇਬੀਆਂ ਜਾਂ ਵਿਦਾਣਾ ਜਾਂ ਲੱਡੂਆਂ ਜਾਂ ਮਾਹਲ ਪੂੜਿਆਂ ਦੇ ਭੰਡਾਰੇ ਸਿੰਘਾਂ ਨੂੰ ਛਕਾਉਂਦੇ ਜਿਸ ਤੋਂ ਆਪ ਜੀ ਦੀ ਉਦਾਰਤਾ ਡੁੱਲ੍ਹ ਡੁੱਲ੍ਹ ਪੈਂਦੀ ਸੀ।

**ਕਥਾ ਦਾ ਪ੍ਰਭਾਵ** :—

ਆਪ ਜੀ ਸਿਖ ਪੰਥ ਵਿਚ ਆਪਣੇ ਸਮੇਂ ਦੇ ਗੁਰਬਾਣੀ ਤੇ ਗੁਰ ਇਤਿਹਾਸ ਦੇ ਮਹਾਨ ਵਿਦਵਾਨ ਹਨ, ਹਜ਼ਾਰਾਂ ਸਿੰਘਾਂ ਨੇ ਆਪ ਜੀ ਤੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ ਜੀ ਦੀ ਬਾਣੀ, ਗੁਰਪ੍ਰਤਾਪ ਸੂਰਜ ਗ੍ਰੰਥਾਵਾਲੀ, ਪੰਥ ਪ੍ਰਕਾਸ਼, ਆਦਿ ਗੁਰਮਤਿ ਸੰਬੰਧੀ ਪੁਸਤਕ ਸੰਥਾ ਨਾਲ ਪੜ੍ਹੇ ਹਨ। ਜਿਥੇ ਆਪ ਵਿਦਿਆਰਥੀਆਂ ਨੂੰ ਪੜ੍ਹਾਉਣ ਵਿਚ ਆਪਣੀ ਮਿਸਾਲ ਆਪ ਹਨ ਉਥੇ ਸੰਥਾ ਕਥਾ ਕਰਨ ਸਮੇਂ ਆਪ ਸਰੋਤਿਆਂ ਨੂੰ ਪ੍ਰਭਾਵਤ ਕਰਨ ਦੀ ਵੀ ਅਮੁਕ ਸ਼ਕਤੀ ਰੱਖਦੇ ਹਨ। ਕਥਾ ਅਰੰਭ ਦੇ ਮੰਗਲਾਚਰਨ ਦੇ ਸ਼ਬਦਾਂ ਦਾ ਉਚਾਰਨ ਹੀ ਆਪ ਜੀ ਦੀ ਮਿੱਠੀ ਰਸਨਾ ਤੋਂ ਸੁਣਨ ਸਾਰ ਸਰੋਤਿਆਂ ਦੀਆਂ ਸੁਰਤਾਂ ਕਿਸੇ

ਅਗੰਮੀ ਰਸ ਵਿਚ ਜੁੜਨ ਲਈ ਇਕਾਗ੍ਰ ਹੋ ਜਾਂਦੀਆਂ ਹਨ। ਕਥਾ ਅਰੰਭ ਦਾ ਜਦ ਰੂਪਕ ਅਲੰਕਾਰ ਬੰਨ੍ਹਦੇ ਹਨ ਤਾਂ ਵੱਡੇ ਵੱਡੇ ਵਿਦਵਾਨਾਂ ਦੀਆਂ ਅਕਲਾਂ ਚੱਕ੍ਰਤ ਹੋ ਜਾਂਦੀਆਂ ਹਨ, ਬਾਹਰਲੇ ਰੂਪਕ ਨੂੰ ਅੰਦਰਲੇ ਪਦਾਰਥਾਂ ਨਾਲ ਘਟਾਉਣ ਦਾ ਗੁਣ ਤਾਂ ਕੇਵਲ ਆਪ ਜੀ ਦੇ ਹੀ ਹਿਸੇ ਆਇਆ ਹੈ। ਕਥਾ ਵਿਚ ਜਾਦੂ ਜਿਹਾ ਅਸਰ ਮੌਜੂਦ ਸੀ ਜੋ ਸਰੋਤਿਆਂ ਨੂੰ ਉਸ ਸਮੇਂ ਮੁਗਧ ਕਰ ਦੇਂਦਾ ਸੀ। ਸ਼ਰੀਰ ਸਥਾਨ ਤੇ ਕਾਲ ਦਾ ਚੇਤਾ ਭੁਲ ਜਾਂਦਾ ਸੀ, ਜਿਸ ਵਿਸ਼ਯ ਜਾਂ ਪ੍ਰਸੰਗ ਦਾ ਵਰਨਣ ਕਰ ਰਹੇ ਹੁੰਦੇ ਹਨ, ਉਹ ਸਾਰਾ ਦ੍ਰਿਸ਼ਯ ਅੱਖਾਂ ਸਾਹਮਣੇ ਫ਼ਿਲਮਾਂ ਦੀਆਂ ਤਸਵੀਰਾਂ ਵਾਂਗ ਲੰਘਦਾ ਦਿਸਦਾ ਹੈ। ਜੇ ਕਦੀ ਆਤਮ ਮੰਡਲਾਂ ਦੀਆਂ ਉਚੀਆਂ ਉਡਾਰੀਆਂ ਦਾ ਜ਼ਿਕਰ ਕਰਦੇ ਹਨ ਤਾਂ ਸਰੋਤਿਆਂ ਨੂੰ ਉਹਨਾਂ ਮੰਡਲਾਂ ਦੇ ਦਰਸ਼ਨਾਂ ਜਿਹਾ ਸਰੂਰ ਪੈਦਾ ਕਰ ਦੇਂਦੇ ਸਨ। ਜਿਸ ਅਵਸਥਾ ਦਾ ਆਪ ਆਪਣੀ ਰਸਨਾ ਤੋਂ ਬਿਆਨ ਕਰ ਰਹੇ ਹੁੰਦੇ ਸਨ, ਸਰੋਤੇ ਆਪਣੇ ਆਪ ਨੂੰ ਉਸੇ ਅਵਸਥਾ ਵਿਚ ਬੈਠੇ ਮਹਿਸੂਸ ਕਰਦੇ ਹਨ ਤੇ ਉਸ ਰਸ 'ਚੋਂ ਵਿਛੜਨਾ ਨਹੀਂ ਚਾਹੁੰਦੇ ਸਨ ਕਈ ਵਾਰ ਦੋ ਘੰਟੇ ਦੀ ਕਥਾ ਦਾ ਸਮਾਂ ਸਰੋਤਿਆਂ ਨੂੰ ਦਸ ਮਿੰਟਾਂ ਵਿਚ ਹੀ ਲੰਘ ਗਿਆ ਪ੍ਰਤੀਤ ਹੁੰਦਾ ਸੀ। ਜੁੜੀਆਂ ਸੁਰਤਾਂ ਵਾਲੇ ਸਰੋਤਿਆਂ ਨੂੰ ਕਥਾ ਸਮਾਪਤੀ ਸਮੇਂ ਐਉਂ ਧੱਕਾ ਲੱਗਦਾ ਹੈ ਕਿ ਜਿਵੇਂ ਤੇਜ਼ ਰਫ਼ਤਾਰ ਜਾਂਦੀ ਰੇਲ ਦੇ ਇਕ ਦਮ ਖੜੇ ਹੋਣ ਨਾਲ ਮੁਸਾਫ਼ਰਾਂ ਨੂੰ ਧੱਕਾ ਵਜਦਾ ਹੈ। ਕਈ ਵਾਰ ਸੰਥਾ ਕਰਦਿਆਂ ਵਿਦਿਆਰਥੀ ਜਾਂ ਸਰੋਤਾ ਕੋਈ ਪ੍ਰਸ਼ਨ ਪੁਛ ਬੈਠਦਾ ਤਾਂ ਉਤਰ ਦੇਂਦਿਆਂ ਆਪਣੀ ਤੇ ਸਰੋਤਿਆਂ ਦੀ ਸੁਰਤ ਇਕਾਗ੍ਰਤਾ ਵਿਚ ਫਰਕ ਨਹੀਂ ਪੈਣ ਦਿੰਦੇ। ਸਰੋਤਿਆਂ ਨੂੰ ਜਾਣੋ ਆਪਣੀ ਮੁੱਠੀ ਵਿਚ ਪਕੜ ਕੇ ਰਖਿਆ ਹੋਇਆ ਹੁੰਦਾ ਸੀ ਜਦੋਂ ਚਾਹੁਣ ਰੁਆ ਦੇਂਦੇ। ਜਦੋਂ ਚਾਹੁਣ ਹਸਾ ਦੇਂਦੇ ਜਾਂ ਅਸਚਰਜ ਰਸ ਵਿਚ ਗੜੂੰਦ ਦੇਂਦੇ ਸਨ। ਆਪ ਜੀ ਦੀ ਜਾਦੂ ਬਿਆਨੀ ਤੋਂ ਕੋਈ ਵੀ ਆਦਮੀ ਪ੍ਰਭਾਵਤ ਹੋਏ ਤੋਂ ਬਿਨਾ ਨਹੀਂ ਰਹਿ ਸਕਦਾ ਸੁਣਨ ਵਾਲਾ ਭਾਵੇਂ ਪੜ੍ਹਿਆ ਹੋਇਆ ਹੋਵੇ ਭਾਵੇਂ ਅਨਪੜ੍ਹ ਪੇਂਡੂ ਹੋਵੇ ਭਾਵੇਂ ਸ਼ਹਿਰੀ ਸਨਾਤਨੀ ਖਿਆਲਾਂ ਦਾ ਹੋਵੇ ਭਾਵੇਂ ਨਵੀਂ ਰੌਸ਼ਨੀ ਦਾ।

ਅਸਲ ਵਿਚ ਕਥਾ ਕਰਨ ਸਮੇਂ ਜਿਸ ਰਸ ਵਿਚ ਆਪ ਜੁੜੇ ਹੋਏ ਹੁੰਦੇ ਹਨ ਉਸੇ ਰਸ ਵਿਚ ਸਰੋਤਿਆਂ ਨੂੰ ਜੋੜ ਦੇਣ ਦੀ ਸਮਰਥਾ ਰਖਦੇ ਸਨ। ਕਥਾ ਦਾ ਅਸਰ ਚਿਰ ਸਥਾਈ ਹੁੰਦਾ ਸੀ। ਰੋਜ਼ ਕਥਾ ਸੁਣਨ ਵਾਲਿਆਂ ਨੂੰ ਆਪ ਦੀ ਕਥਾ ਦਾ ਅਮਲ ਜਿਹਾ ਹੋ ਜਾਂਦਾ ਸੀ। ਜੋ ਘਟ ਤੋਂ ਘਟ ਅਠ ਪਹਿਰ ਤੱਕ ਕਾਇਮ ਰਹਿੰਦਾ ਸੀ। ਕਈ ਨਾਮ ਅਭਿਆਸੀ ਤਾਂ ਕਹਿੰਦੇ ਹਨ ਕਿ ਜੇ ਅਸੀਂ ਭਿੰਡਰੀਂ ਜੋੜ ਮੇਲੇ ਤੇ ਤਿੰਨ ਦਿਨ ਕਥਾ ਸੁਣ ਆਈਏ ਤਾਂ ਉਸ ਕਥਾ ਦਾ ਸਾਡੇ ਤੇ ਸਾਲ ਭਰ ਅਸਰ ਰਹਿੰਦਾ ਹੈ। ਇਹ ਤਾਂ ਮੈਂ ਵੀ ਤਜਰਬਾ ਕੀਤਾ ਹੈ, ਕਿ ਜੇ ਰੋਜ਼ ਕਥਾ ਸੁਣਦੇ ਸੁਣਦੇ ਕਿਸੇ ਦਿਨ ਕਿਸੇ ਕਾਰਨ ਕਥਾ ਨਾ ਸੁਣ ਸਕੀਏ ਤਾਂ ਅਠ ਪਹਿਰ ਦਾ ਸਮਾਂ ਐਉਂ ਲੰਘਦਾ ਹੈ ਜਿਵੇਂ ਕਿਸੇ ਅਮਲੀ ਨੂੰ ਅਮਲ ਨਾ ਮਿਲਣ ਕਰਕੇ ਉਸ ਨੂੰ ਨਸ਼ੇ ਦੀ ਤੋਟ ਆ ਗਈ ਹੋਵੇ। ਬਹੁਤ ਸਿੰਘ ਤਾਂ ਆਪ ਜੀ ਦੀ ਕਥਾ ਸੁਣਨ ਵਾਲਿਆਂ ਦੇ ਮਨਾਂ 'ਚੋਂ ਵਿਕਾਰ ਛੁਟਦੇ, ਨਾਮ ਸਿਮਰਨ ਦੀ ਲਾਗ ਲਗਦੀ ਵਾਹਿਗੁਰੂ ਜੀ ਦੇ ਦਰਸ਼ਨਾਂ ਦਾ ਚਾਉ ਪੈਦਾ ਹੁੰਦਾ, ਤਿਆਗ ਤੇ ਉਦਾਰਤਾ ਦੇ ਉਹ ਗੁਣ ਜੋ ਆਪ ਵਿਚ ਡੁਲ੍ਹ ਡੁਲ੍ਹ ਪੈਂਦੇ ਹਨ, ਸਰੋਤਿਆਂ ਦੇ ਮਨਾਂ ਵਿਚ ਬਦੋ ਬਦੀ ਧਸਦੇ ਜਾਂਦੇ ਹਨ। ਆਪ ਜੀ ਤੋਂ ਵਿਦਿਆ ਪੜ੍ਹਨ ਸਮੇਂ ਦੀ ਸੁਣੀ ਹੋਈ ਕਥਾ ਕਈ ਸਾਲ ਗੁਜ਼ਰ ਜਾਣ ਦੇ ਬਾਵਜੂਦ ਅਜੇ ਵੀ ਕਈ ਵਾਰ ਇਕਾਗਰ ਚਿੱਤ ਬੈਠਿਆਂ ਕੰਨਾਂ ਵਿਚ ਉਵੇਂ ਹੀ ਗੂੰਜਦੀ ਸੁਣਾਈ ਦੇਂਦੀ ਹੈ ਜਿਵੇਂ ਕਿ ਹੁਣ ਸੁਣ ਰਹੇ ਹੁੰਦੇ ਹਾਂ। ਕਥਾ ਦੇ ਅਸਰ ਦਾ ਕਾਰਨ ਪੁਛਣ ਤੇ ਇਕ ਵਾਰ ਆਪ ਜੀ ਨੇ ਫੁਰਮਾਇਆ ਕਿ ਕਥਾ ਕਰਨ ਵਾਲੇ ਦੇ ਮਨ ਵਿਚ ਦੋ ਤਰ੍ਹਾਂ ਦੀ ਭਾਵਨਾ ਵਿਚੋਂ ਇਕ ਜ਼ਰੂਰ ਹੋਵੇ। ਕਥਾ ਕਰਨ ਵਾਲਾ ਕਥਾ ਕਰਨ ਸਮੇਂ ਆਪਣੇ ਅੰਦਰ ਐਉਂ ਮਹਿਸੂਸ ਕਰੇ ਕਿ ਮੈਂ ਕਥਾ ਕਰ ਰਿਹਾ ਹਾਂ ਤੇ ਗੁਰੂ ਸਾਹਿਬ ਮੇਰੀ ਕਥਾ ਆਪ ਬੈਠ ਕੇ ਸੁਣ ਰਹੇ ਹਨ ਤੇ ਮੈਂ ਸੁਣਾ ਰਿਹਾ ਹਾਂ ਜਾਂ ਐਉਂ ਸਮਝੇ ਕਿ ਕਥਾ ਮੈਂ ਨਹੀਂ ਸਗੋਂ ਗੁਰੂ ਸਾਹਿਬ ਮੇਰੇ

ਅੰਦਰ ਬੈਠ ਕੇ ਆਪ ਕਰ ਰਹੇ ਹਨ ਤੇ ਮੈਂ ਸਰੋਤਾ ਬਣ ਕੇ ਉਸ ਕਥਾ ਨੂੰ ਸੁਣ ਰਿਹਾ ਹਾਂ। ਉਪਰੋਕਤ ਦੋਹਾਂ ਢੰਗਾਂ ਨਾਲ ਕਥਾ ਕਰਨ ਵਾਲੇ ਦੀ ਕਥਾ ਵਿਚ ਇਕਾਗ੍ਰਤਾ ਤੇ ਰਸ ਅਵੱਸ਼ ਹੋਵੇਗਾ। ਅਜਿਹੇ ਕਥਾ ਵਾਚਕਾਂ ਤੇ ਸਰੋਤਿਆਂ ਦੇ ਘੱਟ ਵੱਧ ਹੋਣ ਦਾ ਕੋਈ ਅਸਰ ਨਹੀਂ ਪੈਂਦਾ। ਮੈਂ ਸੰਤ ਮਹਾਰਾਜ ਜੀ ਦੇ ਇਹਨਾਂ ਬਚਨਾਂ ਤੇ ਅਮਲ ਦਰਾਮਦ ਕਰਕੇ ਖ਼ੁਦ ਵੇਖਿਆ ਹੈ ਤੇ ਇਨ੍ਹਾਂ ਬਚਨਾਂ ਨੂੰ ਸਹੀ ਪਾਇਆ ਹੈ। ਕਥਾ ਦੇ ਪੁਰਅਸਰ ਹੋਣ ਦਾ ਇਕ ਕਾਰਨ ਆਪ ਜੀ ਨੇ ਇਹ ਵੀ ਦਸਿਆ ਹੈ ਕਿ ਕਥਾ ਕਰਨ ਸਮੇਂ ਹਰ ਤੁਕ ਤੇ ਸ਼ਬਦ ਦਾ ਪੂਰਾ ਰਸ ਲੈ ਕੇ ਹੀ ਅੱਗੇ ਤੁਰਨਾ ਚਾਹੀਦਾ ਹੈ ਜਿਵੇਂ ਗੰਨੇ ਦੀ ਗੰਡੇਰੀ ਦਾ ਰਸ ਲੈ ਲੈਣ ਤੋਂ ਬਾਦ ਹੀ ਦੂਜੀ ਨੂੰ ਮੂੰਹ ਵਿਚ ਪਾਈਦਾ ਹੈ। ਮਨ ਕਥਾ ਕਰਨ ਸਮੇਂ ਤੁੱਕ 'ਚੋਂ ਬਾਹਰ ਨਹੀਂ ਜਾਣਾ ਚਾਹੀਦਾ ਸਗੋਂ ਹਰ ਤੁਕ ਮਨ ਨਾਲ ਘਸਰ ਘਸਰ ਕੇ ਲੰਘਣੀ ਚਾਹੀਦੀ ਹੈ ਤਾਂ ਕਿ ਉਹ ਆਪਣਾ ਅਸਰ ਮਨ 'ਚ ਛਡ ਜਾਵੇ। ਜੇ ਇਸ ਤਰ੍ਹਾਂ ਕਥਾ ਕਰੀਏ ਤਾਂ ਗੁਰਬਾਣੀ ਦੀ ਕਥਾ ਸੁਰਤ ਨੂੰ ਉਸ ਰਸ ਵਿਚ ਲੈ ਜਾਂਦੀ ਹੈ ਜਿਸ ਰਸ ਵਿਚ ਬੈਠ ਗੁਰੂ ਸਾਹਿਬ ਨੇ ਗੁਰਬਾਣੀ ਉਚਾਰਨ ਕੀਤੀ ਹੈ। ਆਪ ਜਦ ਗੁਰਬਾਣੀ ਦੀ ਕਥਾ ਕਰਦੇ ਸਨ ਤਾਂ ਮਾਨੋ ਅੰਮ੍ਰਿਤ ਦੇ ਝਰਨੇ ਝਰਨ ਲਗ ਪੈਂਦੇ ਹਨ। ਸਰੋਤਿਆਂ ਦੇ ਮਨ ਅੰਮ੍ਰਿਤ ਵਰਖਾ ਨਾਲ ਆਪਣੇ ਆਪ ਨੂੰ ਇਸ਼ਨਾਨ ਕਰਕੇ ਪਵਿਤ੍ਰ ਹੋ ਰਹੇ ਮਹਿਸੂਸ ਕਰਦੇ ਹਨ, ਸੁਖ ਅਨੰਦ 'ਚ ਝੂਮ ਰਹੇ ਸਰੋਤਿਆਂ ਨੂੰ ਗੁਰਬਾਣੀ ਦੀਆਂ ਇਹਨਾਂ ਤੁਕਾਂ ਦੇ ਸਿਧਾਂਤ ਸਾਖਿਆਤਕਾਰ ਮੂਰਤੀਮਾਨ ਹੋਏ ਪ੍ਰਤੀਤ ਹੁੰਦੇ ਸਨ :—

ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਨੇ ॥
ਕਥੜੀਆ ਸੰਤਾਹ ਤੇ ਸੁਖਾਊ ਪੰਧੀਆ ਲਧੜੀਆ ਤਿਨਾਹ ਜਿਨਾ ਭਾਗ ਮਥਾਹੜੇ ॥
ਫਰੀਦਾ ਰਬ ਖਜੂਰੀ ਪਕੀਆ ਮਾਖਿਅ ਨਈ ਵਹੰਨਿ ॥ ਜੋ ਜੋ ਵੰਞੈ ਡੀਹੜਾ ਸੁ ਉਮਰ ਹਥ ਪਵੰਨਿ ॥

ਆਪ ਜੀ ਦੀ ਕਥਾ ਸੁਣ ਕੇ ਤੇ ਉਸ ਤੋਂ ਪ੍ਰਭਾਵਤ ਹੋ ਕੇ ਸੈਂਕੜੇ ਤੇ ਹਜ਼ਾਰਾਂ ਪ੍ਰਾਣੀਆਂ ਨੇ ਸ਼ਰਾਬ ਛੱਡੀ, ਧੀਆਂ ਜਾਂ ਭੈਣਾਂ ਦੇ ਲਏ ਰੁਪਏ ਵਾਪਸ ਕੀਤੇ। ਅਉਗਣ ਛੱਡ ਕੇ ਅੰਮ੍ਰਿਤ ਛਕ ਕੇ ਕਲਗੀਧਰ ਜੀ ਦੇ ਖ਼ਾਲਸਾ ਸਜੇ। ਹਰਿ ਕਥਾ-ਅੰਮ੍ਰਿਤ ਕਥਾ, ਉਤਮ ਕਥਾ, ਗੁਰਮਤਿ ਕਥਾ, ਅਕਥ ਕਥਾ, ਸਹਜ ਕਥਾ ਸੰਬੰਧੀ ਹੇਠ ਲਿਖੀਆਂ ਤੁਕਾਂ ਦਾ ਆਪ ਕਥਾ ਸਮੇਂ ਪ੍ਰਯੋਗ ਕਰਿਆ ਕਰਦੇ ਸਨ। ਪਾਠਕਾਂ ਦੀ ਦਿਲਚਸਪੀ ਅਤੇ ਗਿਆਨ ਬ੍ਰਿਧੀ ਲਈ ਇਹ ਤੁਕਾਂ ਅੰਕਤ ਕਰ ਰਹੇ ਹਾਂ।

ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ ॥
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ ॥ (੮੭)
ਗੁਣ ਗਾਵਤ ਮਨੁ ਹਰਿਆ ਹੋਵੈ ॥ ਕਥਾ ਸੁਣਤ ਮਲੁ ਸਗਲੀ ਖੋਵੈ ॥ (੧੦੪)
ਹਰਿ ਕੀ ਕਥਾ ਰਿਦ ਮਾਹਿ ਬਸਾਈ ॥ ਮਨ ਬਾਂਛਤ ਸਗਲੇ ਫਲ ਪਾਈ ॥ (੧੯੫)
ਕੋਟਿ ਬਿਘਨ ਹਿਰੇ ਖਿਨ ਮਾਹਿ ॥ ਹਰਿ ਹਰਿ ਕਥਾ ਸਾਧ ਸੰਗਿ ਸੁਨਾਹਿ ॥ (੧੯੫)
ਹਰਿ ਕਥਾ ਸੁਣਹਿ ਸੇ ਧਨਵੰਤ ਦਿਸਹਿ ਜੁਗ ਮਾਹੀ ॥
ਤਿਨ ਕਉ ਸਭਿ ਨਿਵਹਿ ਅਨਦਿਨੁ ਪੂਜ ਕਰਾਹੀ ॥ (੨੩੧)
ਝਰਹਿ ਕਸੰਮਲ ਪਾਪ ਤੇਰੇ ਮਨੂਆ ॥ ਅੰਮ੍ਰਿਤ ਕਥਾ ਸੰਤ ਸੰਗਿ ਸੁਨੂਆ ॥ (੨੫੫)
ਸਭ ਤੇ ਊਤਮ ਹਰਿ ਕੀ ਕਥਾ ॥ ਨਾਮੁ ਸੁਨਤ ਦਰਦ ਦੁਖ ਲਥਾ ॥ (੨੬੫)
ਸੁਣਿ ਹਰਿ ਕਥਾ ਉਤਾਰੀ ਮੈਲੁ ॥ ਮਹਾ ਪੁਨੀਤ ਭਏ ਸੁਖ ਸੈਲੁ ॥ (੧੭੮)
ਸ੍ਰਵਨ ਸੁਨੀਜੈ ਅੰਮ੍ਰਿਤ ਕਥਾ ॥ ਜਾਸੁ ਸੁਨੀ ਮਨਿ ਹੋਇ ਅਨੰਦਾ ਦੂਖ ਰੋਗ ਮਨ ਸਗਲੇ ਲਥਾ ॥ (੩੮੯)
ਪਾਰਬ੍ਰਹਮ ਹੋਆ ਸਹਾਈ ॥ ਕਥਾ ਕੀਰਤਨੁ ਸੁਖਦਾਈ ॥ (੬੨੯)

ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਨੀਐ ਰਾਮ ॥ (੭੮੩)
ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਕਥਾ ਕਰਹੁ ॥ (੭੯੯)
ਹਰਿ ਕੀ ਕਥਾ ਸੁਨਤ ਪਵਿਤ ॥ ਜਿਹਵਾ ਬਕਤ ਪਾਈ ਗਤਿ ਮਤਿ ॥ (੮੯੧)
ਊਤਮ ਕਥਾ ਸੁਣੀਜੈ ਸ੍ਰਵਣੀ ਮਇਆ ਕਰਹੁ ਭਗਵਾਨ ॥
ਆਵਤ ਜਾਤ ਦੋਊ ਪਖ ਪੂਰਨ ਪਾਈਐ ਸੁਖ ਬਿਸ੍ਰਾਮ ॥ (੧੨੨੦)
ਹਰਿ ਕੀ ਕਥਾ ਅਨਾਹਦ ਬਾਨੀ ॥ ਹੰਸੁ ਹੁਇ ਹੀਰਾ ਲੇਇ ਪਛਾਨੀ ॥ (੪੮੩)
ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਮਨੁ ਕੋਰਾ ਹਰਿ ਰੰਗਿ ਭੇਨ ॥ (੧੨੯੪)
ਹਰਿ ਹਰਿ ਕਥਾ ਸੁਨੀ ਮਿਲਿ ਸੰਗਤ ਹਰਿ ਹਰਿ ਜਪਿਓ ਅਕਥ ਕਥ ਕਾਥ ॥ (੧੨੯੬)
ਹਰਿ ਕੀਰਤਿ ਕਲਜੁਗ ਵਿਚਿ ਊਤਮ ਮਤਿ ਗੁਰਮਤਿ ਕਥਾ ਭਜੰਤੀ ॥
ਜਿਨਿ ਜਨਿ ਸੁਣੀ ਮਨੀ ਹੈ ਜਿਨਿ ਜਨਿ, ਤਿਸੁ ਜਨ ਕੈ ਹਉ ਕੁਰਬਾਨੰਤੀ ॥
ਨਾਨਕ ਜਨ ਹਰਿ ਕਥਾ ਸੁਣਿ ਤ੍ਰਿਪਤੇ ਜਪਿ ਹਰਿ ਹਰਿ ਹਰਿ ਹੋਵੰਤੀ ॥ (੬੭੭)

**(ਅਕਥ ਕਥਾ)**

ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ ॥ (੧੩)
ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਈ ॥ (੭੩੩)
ਹਰਿ ਅਕਥ ਕਥਾ ਕਾ ਜਿਨਿ ਰਸੁ ਚਾਖਿਆ ਤਿਸੁ ਜਨ ਸਭ ਭੂਖ ਲਹੰਤੀ ॥ (੬੭੭)

**(ਸਹਜ ਕਥਾ)**

ਸਹਜ ਕਥਾ ਮਹਿ ਆਤਮੁ ਰਸਿਆ ॥ ਤਾ ਕੈ ਸੰਗਿ ਅਬਿਨਾਸੀ ਵਸਿਆ ॥ (੨੩੭)
ਸਹਜ ਕੀ ਅਕਥ ਕਥਾ ਹੈ ਨਿਰਾਰੀ ॥ ਤੁਲਿ ਨਹੀ ਚਢੈ ਜਾਇ ਨ ਮੁਕਾਤੀ
ਹਲੁਕੀ ਲਗੈ ਨ ਭਾਰੀ ॥ (੩੩੩)
ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥ ਵਿਰਲੈ ਕਾਹੂ ਨੇਤ੍ਰਹੁ ਡੀਠੀ ॥ (ਪੰ: ੭੩੯)

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਪਰ ਅਥਾਹ ਸ਼ਰਧਾ :**

ਉਂਝ ਤਾਂ ਕਲਗੀਧਰ ਪਾਤਸ਼ਾਹ ਦੇ ਹੁਕਮ ਅਨੁਸਾਰ ਹਰ ਗੁਰਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਾਂ ਸਤਿਗੁਰਾਂ ਦੀ ਪ੍ਰਤੱਖ ਜੋਤਿ, ਹਾਜ਼ਰਾ ਹਜੂਰ ਤੇ ਜਾਹਰਾ ਜ਼ਹੂਰ ਗੁਰੂ ਮੰਨਦਾ ਤੇ ਪੂਜਦਾ ਹੈ। ਪਰ ਸਤਿਕਾਰ ਯੋਗ ਸੰਤ ਜੀ ਦੇ ਅੰਦਰ ਜੋ ਸ਼ਰਧਾ ਭਾਵਨਾ ਪਿਆਰ ਤੇ ਸਤਿਕਾਰ ਦੇਖਣ ਵਿੱਚ ਆਇਆ ਹੈ ਉਹ ਘਟੋ ਘਟ ਮੈਨੂੰ ਤਾਂ ਕਿਸੇ ਹੋਰ ਧਾਰਮਿਕ ਵਿਅਕਤੀ ਦੇ ਅੰਦਰ ਪ੍ਰਤੀਤ ਨਹੀਂ ਹੋਇਆ।

ਅੰਮ੍ਰਿਤ ਵੇਲੇ ਦੇ ਰੋਜ਼ਾਨਾ ਭਜਨ ਸਿਮਰਨ ਤੇ ਗੁਰਬਾਣੀ ਪਾਠ ਦੇ ਨਿਤਨੇਮ ਤੋਂ ਬਾਦ ਜਦ ਸੰਗਤ ਵਿੱਚ ਆ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦੇ ਤਾਂ ਆਪਦੀ ਅੰਦਰਲੀ ਸ਼ਰਧਾ ਫੁੱਟ ਫੁੱਟ ਪੈਂਦੀ ਸੀ। ਫਿਰ ਕਈ ਪ੍ਰਕਰਮਾ ਕਰਦੇ ਤੇ ਕਾਫ਼ੀ ਸਮਾਂ ਖੜ੍ਹੇ ਚੌਰ ਕਰਦੇ ਰਹਿੰਦੇ ਫਿਰ ਅਦਬ ਸਹਿਤ ਤਾਬਿਆ ਬੈਠ ਜਾਂਦੇ। ਧਿਆਨ-ਚਿਤ ਨਿਮਗਨ ਹੋ ਕੇ ਕੀਰਤਨ ਸੁਣਦੇ ਤੇ ਨਾਮ ਰਸ ਮਾਣਦੇ। ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕਰਦੇ ਜਾਂ ਹਜ਼ੂਰੀ 'ਚ ਬੈਠ ਕੇ ਦਰਸ਼ਨ ਜਾਂ ਪਾਠ ਕਰਦੇ ਤਾਂ ਆਪਣੇ ਆਪ ਨੂੰ ਐਉਂ ਮਹਿਸੂਸ ਕਰਦੇ ਜਿਵੇਂ ਕੋਈ ਬੱਚਾ ਆਪਣੇ ਪਿਆਰੇ ਪਿਤਾ ਦੀ ਗੋਦ ਵਿੱਚ ਬੈਠਾ ਪਿਤਾ ਪਾਸੋਂ ਪਵਿੱਤ੍ਰ ਪਿਆਰ ਦਾ ਰਸ ਲੈ ਰਿਹਾ ਹੁੰਦਾ ਹੈ। ਜਦ ਤੋਂ ਆਪ ਜੀ ਨੇ ਸੁਰਤਿ ਸੰਭਾਲੀ ਹੈ ਕੋਈ ਐਸਾ ਦਿਨ ਨਹੀਂ ਹੋਵੇਗਾ ਜਿਸ ਦਿਨ ਆਪ ਨੇ ਘਟੋ ਘਟ ਇਕ ਵਾਰ ਪਰਤੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਨ

ਕੀਤੇ ਹੋਣ। ਬੰਬੇ ਕਲਕਤੇ ਜਾਂ ਹਜ਼ੂਰ ਸਾਹਿਬ ਦੀ ਲੰਬੀ ਯਾਤ੍ਰਾ ਦੌਰਾਨ ਗੱਡੀ ਵਿਚ ਦੋ ਦਿਨ ਦੋ ਰਾਤਾਂ ਰਹਿਣ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦੋਨੋਂ ਭਾਗ ਅਦਬ ਸਹਿਤ ਟਰੰਕ 'ਚ ਸਫ਼ਰ 'ਚ ਨਾਲ ਰਖਦੇ ਉਨ੍ਹਾਂ ਤੋਂ ਦਰਸ਼ਨ ਤੇ ਪਾਠ ਕਰਕੇ ਅਪਣੇ ਆਪ ਨੂੰ ਸਭਾਗਾ ਸਮਝਦੇ ਸਨ।

ਆਪ ਦਾ ਵਿਦਿਆਰਥੀਆਂ ਅਤੇ ਸਤਿਸੰਗੀਆਂ ਲਈ ਇਹ ਸਖਤ ਹੁਕਮ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਜਾਂ ਨੇੜੇ ਜਾਂ ਗੁਰਦੁਆਰੇ ਸਾਹਿਬ ਜੀ ਦੇ ਅੰਦਰ ਜਿਥੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਹੁੰਦੇ ਹੋਣ ਕੋਈ ਵੀ ਸੱਜਣ ਸਾਨੂੰ ਝੁਕ ਕੇ ਫਤਹ ਨਾ ਬੁਲਾਵੇ ਤੇ ਨ ਹੀ ਮੰਜੇ ਕੁਰਸੀ ਜਾਂ ਉੱਚੇ ਥਾਂ ਤੇ ਬੈਠੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਹਾਂਵਾਕ ਨੂੰ ਰੱਬੀ ਹੁਕਮ ਸਮਝਦੇ ਤੇ ਉਸੇ ਮੁਤਾਬਕ ਕਾਰਜ਼ ਕਰਦੇ ਸਨ। ਜਦ ਕਦੀ ਕਿਸੇ ਕਾਰਜ ਲਈ ਸਿੰਘਾਂ ਵਿਚ ਦੋ ਰਾਵਾਂ ਜ਼ਿਆਦਾ ਉਭਰ ਕੇ ਸਾਹਮਣੇ ਆਉਂਦੀਆਂ ਤਾਂ ਆਪ ਪੰਜਾਂ ਸਿੰਘਾਂ ਨੂੰ ਕਹਿੰਦੇ ਕਿ ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਇਕ ਮਨ ਹੋ ਕੇ ਅਰਦਾਸ ਕਰੋ ਫਿਰ ਹੁਕਮ ਲਵੋ ਜੋ ਹੁਕਮ ਹੋਵੇ ਉਹ ਸਾਨੂੰ ਆ ਕੇ ਦੱਸੋ ਜਾਂ ਕਿਸੇ ਵੱਡੇ ਜਾਂ ਪੰਥਕ ਮਸਲੇ ਲਈ ਪੰਜਾਂ ਪਿਆਰਿਆਂ 'ਚ ਆਪ ਸ਼ਾਮਲ ਹੋ ਕੇ ਆਪ ਅਰਦਾਸ ਕਰਦੇ ਤੇ ਆਪ ਵਾਕ ਲੈਂਦੇ। ਮਹਾਂਵਾਕ ਦੇ ਤਾਤਪਰਜ ਨੂੰ ਸਮਝ ਕੇ ਉਸੇ ਮੁਤਾਬਕ ਉਸ ਕਾਰਜ ਸਬੰਧੀ ਫੈਸਲਾ ਕਰਦੇ। ਆਖਿਆ ਕਰਦੇ ਸਨ ਸਾਡੀ ਮਤਿ ਨਾਲੋਂ ਗੁਰੂ ਦੀ ਮਤਿ ਵੱਡੀ ਤੇ ਵਿਸ਼ਾਲ ਹੈ। ਸਿੱਖ ਨੂੰ ਆਪਣੀ ਮਤਿ ਛੱਡ ਕੇ ਗੁਰੂ ਦੀ ਮਤਿ ਲੈਣੀ ਚਾਹੀਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਏ ਮਹਾਂਵਾਕ ਉਪਰ ਆਪ ਦੇ ਨਿਸਚੇ ਦੀਆਂ ਦੋ ਕੁ ਉਦਾਹਰਨਾਂ ਹੇਠ ਦਰਜ ਕਰਦੇ ਹਾਂ।

੧. ੧੯੬੫ ਈ: ਦੇ ਦਸੰਬਰ ਦੇ ਦਿਨਾਂ ਵਿਚ ਪੰਜਾਬੀ ਸੂਬੇ ਦੀ ਪ੍ਰਾਪਤੀ ਹਿੱਤ ਸ਼੍ਰੋਮਣੀ ਅਕਾਲੀ ਦਲ ਦੇ ਉਸ ਸਮੇਂ ਦੇ ਪ੍ਰਧਾਨ ਸੰਤ ਫਤਹ ਸਿੰਘ ਜੀ ਨੇ ਮਰਨ ਬ੍ਰਤ ਧਾਰਨ ਕਰ ਲਿਆ। ਆਪ ਦੇ ਮਨ ਵਿਚ 'ਖਾਲਸਾ' ਜੀ ਪ੍ਰਤੀ ਬਹੁਤ ਸ਼ਰਧਾ ਸੀ ਜਿਸ ਦਾ ਪ੍ਰਗਟਾਵਾ ਉਨ੍ਹਾਂ ਕਈ ਵਾਰ ਮੇਰੇ ਪਾਸ ਖੁਦ ਕੀਤਾ ਸੀ ਉਹਨਾਂ ਨੇ ਇਕ ਪਤ੍ਰਕਾ ਆਪਣੇ ਵੱਲੋਂ ਲਿਖ ਕੇ ਭੇਜੀ ਕਿ ਆਪ ਸਤਿਗੁਰਾਂ ਦੇ ਪਵਿੱਤ੍ਰ ਚਰਨਾਂ ਵਿਚ ਅਰਦਾਸ ਕਰੋ ਕਿ ਸਤਿਗੁਰੂ ਪੰਜਾਬੀ ਸੂਬੇ ਦੇ ਇਸ ਅੰਦੋਲਨ ਵਿਚ ਆਪਣੇ ਪੰਥ ਨੂੰ ਕਾਮਯਾਬੀ ਬਖਸ਼ੇ। ਖਾਲਸਾ ਜੀ ਉਸ ਸਮੇਂ ਜੱਥੇ ਸਮੇਤ ਤਖਤ ਸ੍ਰੀ ਹਰਿਮੰਦਰ ਪਟਨਾ ਸਾਹਿਬ ਵਿਖੇ ਸਨ। ਪੱਤ੍ਰਕਾ ਪੜ੍ਹਦਿਆਂ ਸਾਰ ਪੰਜ ਸਿੰਘਾਂ ਵਿਚ ਆਪ ਸ਼ਾਮਲ ਹੋ ਕੇ ਪੰਜਾਂ ਪਿਆਰਿਆਂ ਦੇ ਰੂਪ ਵਿਚ ਤਖਤ ਸਾਹਿਬ ਉਪਰ ਜਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚ ਆਪ ਅਰਦਾਸ ਕੀਤੀ ਤੇ ਆਪ ਹੀ ਵਾਕ ਲਿਆ। ਪੱਤ੍ਰਕਾ ਦੇ ਉੱਤਰ ਵਿਚ ਇਸ ਸਾਰੀ ਘਟਨਾ ਨੂੰ ਲਿਖ ਕੇ ਤੇ ਆਏ ਮਹਾਂਵਾਕ ਦੇ ਭਾਵ ਨੂੰ ਅਨੁਭਵ ਕਰਕੇ ਚਿੱਠੀ ਮੇਰੇ ਪਤੇ ਤੇ ਭੇਜੀ ਤੇ ਨਾਲ ਮੈਨੂੰ ਵੱਖਰੀ ਚਿੱਟ ਲਿਖ ਕੇ ਭੇਜੀ ਕਿ ਇਹ ਚਿੱਠੀ ਸੰਤ ਫਤਹ ਸਿੰਘ ਜੀ ਨੂੰ ਆਪ ਜਾ ਕੇ ਸੁਣਾ ਕੇ ਤੇ ਦੇ ਕੇ ਆਉਣੀ। ਮੈਂ ਉਵੇਂ ਹੀ ਕੀਤਾ ਤੇ ਉਹ ਚਿੱਠੀ ਸੰਤ ਫਤਹ ਸਿੰਘ ਜੀ ਨੂੰ ਪੜ੍ਹ ਕੇ ਸੁਣਾਈ। ਜੋ ਉਸ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਾਲ ਲਗਦੀ ਇਮਾਰਤ ਦੀ ਤੀਜੀ ਮੰਜ਼ਲ ਤੇ ਇਕ ਫੱਟੇ ਤੇ ਲੇਟੇ ਹੋਏ ਸਨ। ਉਸ ਵਿਚ ਪੰਜਾਂ ਪਿਆਰਿਆਂ ਦੇ ਰੂਪ ਵਿਚ ਆਪ ਨਾਲ ਸ਼ਾਮਲ ਹੋ ਕੇ ਕੀਤੀ ਅਰਦਾਸ ਤੇ ਆਏ ਮਹਾਂਵਾਕ ਦਾ ਜ਼ਿਕਰ ਸੀ ਕਿ ਹੁਕਮਨਾਮਾ ਇਹ ਆਇਆ ਹੈ:— ਧਨਾਸਰੀ ਮਹਲਾ ੫ ॥

ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥
ਕ੍ਰਿਪਾ ਕਟਾਖ੍ਯ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥੧॥
ਹਰਿ ਜਨ ਰਾਖੇ ਗੁਰ ਗੋਵਿੰਦ ॥

ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ ॥੧॥ਰਹਾਉ॥
ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥
ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥ (ਪੰ: ੬੮੧)

ਉਪਰੰਤ ਲਿਖਿਆ ਸੀ ਕਿ ਆਪ ਦੀ ਮੰਗ ਜ਼ਾਇਜ਼ ਹੈ ਇਹ ਤੁਹਾਡਾ ਜ਼ਾਤੀ ਨਹੀਂ ਸਗੋਂ ਪੰਥਕ ਮਾਮਲਾ ਹੈ। ਜਿਸ ਦਾ ਲਾਭ ਸਾਰੇ ਸਿੱਖਾਂ ਨੂੰ ਹੀ ਨਹੀਂ ਸਗੋਂ ਸਾਰੇ ਪੰਜਾਬੀਆਂ ਨੂੰ ਪੁੱਜੇਗਾ। ਸਤਿਗੁਰਾਂ ਦੇ ਆਏ ਮਹਾਂਵਾਕ ਦੇ ਅਰਥ ਦੇ ਭਾਵ ਨੂੰ ਸਮਝ ਕੇ ਅਨਭਵ ਇਹ ਹੋਇਆ ਹੈ ਕਿ ਆਪ ਦੀ ਜਾਨ ਵੀ ਬਚ ਜਾਏਗੀ ਅਤੇ ਪੰਜਾਬੀ ਸੂਬਾ ਵੀ ਬਣ ਜਾਏਗਾ। ਗੁਰੂ ਮਹਾਰਾਜ ਉਪਰ ਅਟੱਲ ਵਿਸ਼ਵਾਸ ਰੱਖੋ। ਥੋੜੇ ਹੀ ਦਿਨਾਂ ਬਾਦ ਪਾਕਿਸਤਾਨ ਨੇ ਹਮਲਾ ਕਰ ਦਿੱਤਾ। ਸੰਤ ਫਤਹ ਸਿੰਘ ਜੀ ਨੇ ਵੀ ਵਰਤ ਮੁਲਤਵੀ ਕਰ ਦਿੱਤਾ। ਭਾਰਤ ਦੀ ਪਾਰਲੀਮੈਂਟ ਨੇ ਸ: ਹੁਕਮ ਸਿੰਘ ਦੀ ਪ੍ਰਧਾਨਗੀ ਹੇਠ ਪਾਰਲੀਮੈਂਟ ਦੇ ਮੈਂਬਰਾਂ ਦੀ ਕਮੇਟੀ ਬਣਾ ਦਿੱਤੀ। ਉਸ ਕਮੇਟੀ ਨੇ ਪੰਜਾਬੀ ਸੂਬੇ ਦੇ ਹੱਕ 'ਚ ਫ਼ੈਸਲਾ ਕਰ ਦਿੱਤਾ। ੧ ਨਵੰਬਰ ੧੯੬੬ ਈ: ਵਾਲੇ ਦਿਨ ਪੰਜਾਬੀ ਸੂਬੇ ਦਾ ਐਲਾਨ ਹੋ ਗਿਆ ਤੇ ਸੰਤਾਂ ਦੀ ਜਾਨ ਵੀ ਬਚ ਗਈ ਤੇ ਪੰਜਾਬੀ ਸੂਬਾ ਵੀ ਬਣ ਗਿਆ ਇਹ ਖਾਲਸਾ ਜੀ ਦੇ ਸ੍ਰੀ ਗੁਰੂ ਗਰੰਥ ਸਾਹਿਬ ਉਪਰ ਅਟੱਲ ਵਿਸ਼ਵਾਸ ਦਾ ਅਟੱਲ ਸਬੂਤ ਹੈ।

੨. ਇਕ ਵਾਰ ਜੱਥੇ ਦੇ ਕੁਝ ਸਿੰਘਾਂ ਨੇ ਮਿਲ ਕੇ ਫ਼ੈਸਲਾ ਕੀਤਾ ਕਿ ਜੱਥੇ ਵੱਲੋਂ ਇਕ ਪ੍ਰੈਸ (ਛਾਪਾਖਾਨਾ) ਲਾਇਆ ਜਾਵੇ। ਜਿਸ ਵਿਚ ਗੁਰਬਾਣੀ ਦੇ ਗੁਟਕੇ, ਪੋਥੀਆਂ, ਸਟੀਕ ਤੇ ਹੋਰ ਸਿੱਖ ਸਾਹਿਤ ਸ਼ੁੱਧ ਰੂਪ ਵਿੱਚ ਛਾਪਿਆ ਜਾਵੇ। ਪ੍ਰੈਸ ਕਿਥੇ ਲਾਇਆ ਜਾਵੇ ਇਸ ਬਾਰੇ ਕਈ ਰਾਵਾਂ ਸਨ ਕਿਸੇ ਕਿਹਾ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡ ਕਲਾਂ ਵਿਖੇ ਲਾਇਆ ਜਾਵੇ। ਕਿਸੇ ਮੋਗੇ, ਕਿਸੇ ਲੁਧਿਆਣੇ ਤੇ ਅੰਤ ਸ੍ਰੀ ਅੰਮ੍ਰਿਤਸਰ ਪ੍ਰੈਸ ਲਾਉਣ ਦਾ ਸਾਰੇ ਜੱਥੇ ਦੇ ਸਿੰਘਾਂ ਨੇ ਫ਼ੈਸਲਾ ਕਰ ਲਿਆ। ਜਗ੍ਹਾ ਵੀ ਮਿਲ ਗਈ। ਭਾਈ ਹਰਿਭਜਨ ਸਿੰਘ ਜੀ ਗ੍ਰੰਥੀ ਨੇ ਚੌਕ ਬਾਬਾ ਸਾਹਿਬ ਵਿਖੇ ਡੇਰੇ ਹਿਤ ਖਰੀਦੀ ਜਗ੍ਹਾ ਦੇਣ ਦਾ ਵਚਨ ਦੇ ਦਿੱਤਾ ਇਸ ਜਗ੍ਹਾ ਹੁਣ ਬੁੰਗਾ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਬਣਿਆ ਹੋਇਆ ਹੈ। ਸੰਤਾਂ ਨੂੰ ਸਿੰਘਾਂ ਨੇ ਦਸਿਆ ਕਿ ਪ੍ਰੈਸ ਲਾਉਣ ਦਾ ਸਾਰਾ ਪ੍ਰਬੰਧ ਹੋ ਗਿਆ ਹੈ ਹੁਣ ਆਪ ਹੁਕਮ ਕਰੋ ਕਿ ਕਿਸ ਦਿਨ ਇਹ ਕਾਰਜ ਅਰਦਾਸ ਕਰਕੇ ਆਪ ਅਰੰਭ ਕਰੋਗੇ। ਆਪ ਨੇ ਕਿਹਾ ਸੁਬ੍ਹਾ ਇਸ ਬਾਰੇ ਮੈਂ ਆਪਣੇ ਵਿਚਾਰ ਤੁਹਾਨੂੰ ਦਸਾਂਗਾ। ਅੰਮ੍ਰਿਤ ਵੇਲੇ ਸੋਚ ਇਸ਼ਨਾਨ ਤੋਂ ਬਾਦ ਪੰਜ ਸਿੰਘਾਂ ਨੂੰ ਭੇਜਿਆ ਕਿ ਜਾਉ ਸ੍ਰੀ ਹਰਿਮੰਦਰ ਸਾਹਿਬ ਵਿਖੇ ਆਏ ਹੋਏ ਅੰਮ੍ਰਿਤ ਵੇਲੇ ਦੇ ਪਹਿਲੇ ਮਹਾਂਵਾਕ ਨੂੰ ਸੁਣ ਕੇ ਆਉ। ਆਪ ਇਹਨਾਂ ਦਿਨਾਂ 'ਚ ਬੀਮਾਰੀ ਕਾਰਨ ਕਾਫ਼ੀ ਕਮਜ਼ੋਰ ਸਨ। ਜਿਸ ਕਰਕੇ ਦਿਨ ਚੜ੍ਹੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਜਾਂਦੇ ਸਨ। ਪੰਜ ਸਿੰਘ ਸ੍ਰੀ ਦਰਬਾਰ ਸਾਹਿਬ ਗਏ ਤੇ ਮਹਾਂਵਾਕ ਸੁਣ ਕੇ ਆਏ ਉਹਨਾਂ ਆ ਕੇ ਦੱਸਿਆ ਕਿ ਮਹਾਰਾਜ ਇਹ ਮਹਾਂਵਾਕ ਆਇਆ ਹੈ।

ਧਨਾਸਰੀ ਮਹਲਾ ੧ ਘਰੁ ੩ ॥
ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥
ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥
ਕਲ ਮਹਿ ਰਾਮ ਨਾਮੁ ਸਾਰੁ ॥
ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥੧॥ਰਹਾਉ॥ (ਪੰ: ੬੬੩)

ਇਹ ਉਪਰੋਕਤ ਸਾਰਾ ਸ਼ਬਦ ਸਿੰਘਾਂ ਨੇ ਜਦ ਸੁਣਾਇਆ ਤਾਂ ਸੰਤਾਂ ਕਿਹਾ ਕਿ ਮਹਾਰਾਜ ਦਾ ਹੁਕਮ ਨਹੀਂ ਮਹਾਂਵਾਕ ਦਾ ਭਾਵ ਹੈ ਕਿ ਪ੍ਰੈਸ ਲਾਉਣ ਦਾ ਸਮਾਂ ਨਹੀਂ ਨਾਮ ਜਪਹੁ ਇਹੋ ਹੀ ਅਸਲ ਕਾਰਜ

ਹੈ। ਸਿੰਘਾਂ ਦੀ ਪ੍ਰੈਸ ਲਾਉਣ ਦੀ ਸਕੀਮ ਧਰੀ ਧਰਾਈ ਰਹਿ'ਗਈ।

ਆਪ ਦੇ ਲਿਖੇ ਗ੍ਰੰਥ ਸ੍ਰੀ ਗੁਰਮੁਖ ਪ੍ਰਕਾਸ਼ ਦੇ ਅਧਿਆਇ ਬਾਰਵਾਂ ਪੰਨਾ ੧੮੯ ਤੋਂ ੧੯੧ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਤੱਖ ਸਰੂਪ, ਗੁਰਬਾਣੀ ਦੀ ਮਹਿਮਾ ਬੜੇ ਸੁੰਦਰ ਕਾਵਿਰੰਗ 'ਚ ਵਰਣਨ ਕੀਤੀ ਹੈ। ਇੱਥੇ ਸਿਰਫ਼ ਦੋ ਛੰਦ ਪਾਠਕਾਂ ਦੀ ਭੇਟ ਕਰਦੇ ਹਾਂ।

ਨਾਮ ਦਾਤਾ ਪ੍ਰੇਮ ਦਾਤਾ ਸ਼ਾਂਤਿ ਸੁਖ ਖੇਮ ਦਾਤਾ, ਗਿਆਨ ਨਿਤਨੇਮ ਦਾਤਾ ਸਾਚੋ ਸਿਰਤਾਜ ਹੈ।<br>
ਸਤਿ ਦਾਤਾ ਮਤਿ ਦਾਤਾ ਭਾਣਾ ਮੰਨੇ ਪਤਿ ਦਾਤਾ, ਧੀਰਜ ਤੇ ਜਤ ਦਾਤਾ ਨਿੰਮ੍ਰਤਾ ਵਿਰਾਜ ਹੈ।<br>
ਵੈਰਾਗ ਤੇ ਤਿਆਗ ਦਾਤਾ, ਪੂਰਨ ਸੁਭਾਗ ਦਾਤਾ, ਵਿਦਿਆ ਜੋ ਰਾਗ ਦਾਤਾ, ਦਾਤਾ ਜੋਗ ਸਾਜ ਹੈ।<br>
ਰਾਜ ਦਾਤਾ ਤੇਜ ਦਾਤਾ ਅੰਮ੍ਰਿਤ ਰੇਜ ਦਾਤਾ, ਸ੍ਰੀ ਗੁਰੂ ਗ੍ਰੰਥ ਸਾਹਿਬ ਸਾਚੋ ਮਹਾਰਾਜ ਹੈ।੧੧੨।

ਚਾਰੋ ਚੱਕ ਨਵਖੰਡ ਸਭ ਦੀਪ ਬ੍ਰਹਮੰਡ, ਉੱਤਰ ਦਖਣ ਪ੍ਰਬ ਪੱਛਮ ਮਹਿ ਜਾਈਐ॥<br>
ਸਬ ਥਾਇ ਨਾਮ ਧਜਾਵੈ, ਗੁਰੂ ਗ੍ਰੰਥ ਕੋ ਮਨਾਵੈ, ਭੇਟਾ ਪ੍ਰਸ਼ਾਦ ਆਵੈ, ਇਛ ਕੋ ਪੁਰਾਈਐ॥<br>
ਸ੍ਰੀ ਹਰਿਮੰਦਰ ਮੇ, ਅੰਮ੍ਰਿਤ ਤਾਲ ਮਧ, ਪੂਜਾ ਗੁਰੂ ਗ੍ਰੰਥ ਹੋਵੇ ਕੀਰਤਨ ਗਾਈਐ॥<br>
ਦੀਨ ਦੁਨੀ ਨਾਮ ਰਾਖਾ ਧਰਮ ਅਰਥ ਮੋਖ ਦਾਤਾ,ਸ੍ਰੀ ਗੁਰੂ ਗ੍ਰੰਥ ਸਾਹਿਬ ਸਦਾ ਹੀ ਮਨਾਈਐ॥੧੧੩॥

ਆਪ ਕਿਹਾ ਕਰਦੇ ਸਨ ਕਿ ਵੱਡੇ ਮਹਾਂ ਪੁਰਖ ਸ੍ਰੀ ਮਾਨ ਸੰਤ ਗਿਆਨੀ ਸੁੰਦਰ ਸਿੰਘ, ਜੀ, ਭਿੰਡਰਾਂ ਵਾਲਿਆਂ ਨੇ ਗੁਰਬਾਣੀ ਦੇ ਅਰਥਾਂ ਦੀ ਟਕਸਾਲ ਦਾ ਮੁਖੀ ਹੋਣ ਦਾ ਜੋ ਮਾਣ ਦਾਸ ਨੂੰ ਬਖਸ਼ਿਆ ਹੈ। ਉਸ ਪਿੱਛੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੇਵਾ ਦਾ ਬਹੁਤ ਵੱਡਾ ਹੱਥ ਹੈ ਸੰਤ ਜੀ ਦਾਸ ਤੇ ਖਾਸ ਤੌਰ ਤੇ ਇਸ ਕਰਕੇ ਬਹੁਤੇ ਪ੍ਰਸੰਨ ਸਨ ਕਿ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਗ੍ਰੰਥੀ ਦੀ ਸੇਵਾ ਪੂਰਨ ਸ਼ਰਧਾ ਸਿਦਕ ਤੇ ਭਰੋਸੇ ਨਾਲ ਦਸਾਂ ਸਤਿਗੁਰਾਂ ਦੀ ਪ੍ਰਤੱਖ ਜੋਤਿ ਜਾਣ ਕੇ ਕਰਦਾ ਸਾਂ। ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜ਼ਾਹਰੀ ਕਲਾ ਦੀ ਇਕ ਪ੍ਰਤੱਖ ਘਟਨਾ ਸੰਗਤਾਂ ਨੂੰ ਸੁਣਾਇਆ ਕਰਦੇ ਸਨ ਜੋ ਇਸ ਪ੍ਰਕਾਰ ਹੈ :—

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜ਼ਾਹਰੀ ਕਲਾ :—**

ਮਹਾਂਰਾਸ਼ਟਰ ਪ੍ਰਾਂਤ ਦੇ ਜ਼ਿਲਾ ਅਹਿਮਦ ਨਗਰ ਵਿਚ ਸ੍ਰੀ ਰਾਮਪੁਰ ਤੋਂ ਅੱਗੇ ਗੋਦਾਵਰੀ ਨਦੀ ਦੇ ਕੰਢੇ ਪਿੰਡ ਦੋਮੇ ਗਾਉਂ ਹੈ। ਇੱਥੇ ਇਕ ਉਦਾਸੀ ਸੰਤ ਜਿਸ ਨੂੰ ਆਮ ਲੋਕ ਬਾਵਾ ਜੀ ਸੱਦਦੇ ਸਨ, ਰਹਿੰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੱਥ ਲਿਖਤ ਬੀੜ ਉਨ੍ਹਾਂ ਪਾਸ ਸੀ ਜਿਸ ਦੀ ਉਹ ਬਹੁਤ ਸ਼ਰਧਾ ਨਾਲ ਸੇਵਾ ਕਰਦੇ ਅਤੇ ਦਰਸ਼ਨ ਕਰਦੇ ਸਨ। ਇਕ ਦੋ ਵਾਰ ਗੋਦਾਵਰੀ 'ਚ ਹੜ੍ਹ ਆ ਕੇ ਪਿੰਡ ਦਾ ਨੁਕਸਾਨ ਕਰ ਗਿਆ। ਇਕ ਵਾਰ ਹੜ੍ਹ ਆਉਣ ਤੇ ਲੋਕਾਂ ਨੇ ਬਾਵਾ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ ਹੜ੍ਹ ਤੋਂ ਪਿੰਡ ਦੀ ਰਖਿਆ ਕਰੋ ਤਾਂ ਉਨ੍ਹਾਂ ਨੇ ਸੰਗਤ ਇਕੱਠੀ ਕਰਕੇ ਸ੍ਰੀ ਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਉਸ ਬੀੜ ਅੱਗੇ ਖੜੇ ਹੋ ਕੇ ਬੜੀ ਸ਼ਰਧਾ ਤੇ ਪ੍ਰੇਮ ਨਾਲ ਭਿੱਜ ਕੇ ਅਰਦਾਸ ਕੀਤੀ ਤੇ ਬੀੜ ਆਪਣੇ ਸੀਸ ਤੇ ਚੁੱਕ ਕੇ ਅੱਗੇ ਹੋ ਤੁਰੇ ਮਗਰ ਸਾਰੇ ਪਿੰਡ ਦੀ ਆਮ ਸੰਗਤ। ਜਿਥੋਂ ਤੱਕ ਹੜ੍ਹ ਦਾ ਪਾਣੀ ਚੜ੍ਹ ਆਇਆ ਸੀ। ਉਸ ਪਾਣੀ ਵਿਚ ਜਾ ਕੇ ਖੜ੍ਹੇ ਹੋ ਗਏ। ਥੋੜੀ ਹੀ ਦੇਰ ਵਿਚ ਪਾਣੀ ਪਿੱਛੇ ਹਟਣਾ ਸ਼ੁਰੂ ਹੋ ਗਿਆ ਤੇ ਗੋਦਾਵਰੀ ਕਿਨਾਰਿਆਂ ਦੇ ਅੰਦਰ ਹੋ ਕੇ ਵਗਣ ਲੱਗ ਪਈ। ਉਸ ਨਗਰ ਦੇ ਲੋਕਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉਸ ਬੀੜ ਉੱਪਰ ਅਥਾਹ ਸ਼ਰਧਾ ਹੋ ਗਈ। ਬਾਵਾ ਜੀ ਦੇ ਸਰੀਰ ਤਿਆਗਣ ਤੋਂ ਬਾਦ ਫਿਰ ਵੀ ਜਦ ਕਦੀ ਹੜ੍ਹ ਆਇਆ ਤਾਂ ਉਨ੍ਹਾਂ ਨੇ ਉਸੇ ਤਰ੍ਹਾਂ ਇਸ਼ਨਾਨ ਕਰਕੇ ਸੰਗਤ ਸਮੇਤ ਅਰਦਾਸ ਕਰਕੇ ਬੀੜ ਸੀਸ ਤੇ ਲੈ ਕੇ ਪਾਣੀ 'ਚ ਇਕ ਸੱਜਣ ਆ ਖੜ੍ਹਦਾ ਤੇ ਪਾਣੀ ਪਿਛੇ ਹਟਣਾ ਸ਼ੁਰੂ ਹੋ ਜਾਂਦਾ। ਇਹ ਘਟਨਾ ਸੰਤ ਜੀ ਨੇ ਕਈ ਵਾਰ ਸੰਗਤਾਂ ਵਿਚ ਸੁਣਾਈ ਸੀ ਪਰ ਮੈਨੂੰ ਪਿੰਡ ਦਾ ਨਾਂ ਤੇ

ਇਲਾਕਾ ਭੁਲ ਗਿਆ ਸੀ। ਹੁਣ ਰੀਵਾੜੀ ਸਮਾਗਮ ਸਮੇਂ ਅੰਮ੍ਰਿਤਸਰ ਵਿਖੇ ਗਲੀ ਤੇਲੀਆਂ ਚੌਕ ਚਿੰਤ-ਪੁਰਣੀ ਦੇ ਮਹੰਤ ਸਾਹਿਬ ਮਹਾਤਮਾ ਸੰਤ ਸਰੂਪ ਜੀ ਉਦਾਸੀਨ ਨੇ ਫਿਰ ਸੁਣਾਈ ਜੋ ਉਥੇ ਖੁਦ ਜਾ ਕੇ ਆਏ ਹਨ ਕਿ ਹੁਣ ਸ੍ਰ: ਜੈ ਸਿੰਘ ਅਹੂਜਾ ਜੋ ਸ਼ਾਕਰ ਵਾੜੀ ਫੈਕਟਰੀ ਦਾ ਮੈਨੇਜਰ ਹੈ ਤੇ ਲੱਛਮੀ ਫੈਕਟਰੀ ਦਾ ਵੀ ਵੱਡਾ ਮੈਨੇਜਰ ਹੈ ਜੋ ਅੰਮ੍ਰਿਤਸਰ ਦੇ ਸਾਬਕ ਐਮ. ਐਲ. ਏ. ਸ: ਸਰੂਪ ਸਿੰਘ ਕੱਲ੍ਹਾ ਦਾ ਕੁੜਮ ਹੈ, ਨੇ ਉਦਮ ਕਰਕੇ ਹੁਣ ਉੱਥੇ ਸੁੰਦਰ ਗੁਰਦਵਾਰਾ ਬਣਾਇਆ ਹੈ ਤੇ ਉਹ ਹੱਥ ਲਿਖਤ ਬੀੜ ਉਥੇ ਰੱਖੀ ਹੋਈ ਹੈ। ਮਨਵਾੜ ਤੋਂ ਕੂਪਰ ਗਾਉਂ, ਅਗੋਂ ਬੇਰਾਪੁਰ (ਰਾਮਪੁਰ) ਇਸ ਤੋਂ ਅੱਗੇ ਦੋਮੇ ਗਾਉਂ ਉਹ ਪਿੰਡ ਹੈ।

ਕੂਪਰ ਗਾਉਂ ਦੇ ਸ੍ਰ: ਹਰਬੰਸ ਸਿੰਘ ਪਿਆਰਾ ਸਿੰਘ ਨਿਊ ਨੈਸ਼ਨਲ ਟਰਾਂਸਪੋਰਟ ਵਾਲਿਆਂ ਨੇ ਵੀ ਗੁਰਦੁਆਰਾ ਬਣਾਉਣ ਵਿਚ ਕਾਫ਼ੀ ਮਾਇਕ ਤੇ ਸ਼ਰੀਰਕ ਮਦਦ ਕੀਤੀ ਹੈ।

# ਸ੍ਰੀ ਗੁਰੂ ਗ੍ਰੰਥ ਸਾਹਿਬ ਮਹਿਮਾ

ਮਹਾਨ ਕੋਸ਼ ਵਿਚ ਦਰਜ ਹੇਠ ਲਿਖੇ ਮਹਿਮਾ ਦੇ ਛੰਦ ਸੰਤ ਜੀ ਸੰਗਤ ਵਿਚ ਸੁਣਾਇਆ ਕਰਦੇ ਸਨ।

(ੳ) ਆਨੰਦ ਕੋ ਘਰ ਹੈ ਕਿ ਅੰਮ੍ਰਿਤ ਕੋ ਸਰ ਹੈ ਕਿ ਦੇਵਨ ਕੋ ਤਰੁ ਹੈ ਕਿ ਗਯਾਨ ਕੋ ਸਮਾਜ ਹੈ।
ਕਾਲ ਹੂੰ ਕੋ ਕਾਲ ਹੈ ਕਿ ਰੀਤਿ ਹੀ ਕੀ ਪਾਲ ਹੈ ਕਿ ਭਾਰਤੀ ਕੋ ਮਾਲ ਹੈ ਕਿ ਭਵ ਕੋ ਜਹਾਜ ਹੈ।
ਵੇਦ ਕੋ ਸਿਧਾਂਤ ਹੈ ਕਿ ਧਾਰਯੋ ਰੂਪ ਸ਼ਾਂਤਿ ਹੈ ਕਿ ਮੋਖ ਹੂੰ ਕੋ ਕਾਂਤਿ ਹੈ ਕਿ ਬ੍ਰਹਮ ਹੀ ਵਿਰਾਜ ਹੈ।
ਰਾਗਨ ਕੋ ਬਾਗ ਹੈ ਕਿ ਜੀਵਨ ਕੋ ਭਾਗ ਹੈ ਕਿ ਧਰਾ ਕੋ ਸੁਹਾਗ ਹੈ ਕਿ ਗ੍ਰੰਥ ਮਹਾਰਾਜ ਹੈ ॥੧॥

(ਅ) ਏਕ ਹੀ ਚਢਾਏ ਫਲ ਚਾਰੋਂ ਫਲ ਦੇਤ ਜੋਈ, ਯਾ ਮੈ ਕੋਟਿ ਜੀਵਨ ਕੇ ਚੀਤਿ ਆਛੇ ਧਸਗੇ।
ਪਾਤਕੀ ਮਲੀਨ ਅਕੁਲੀਨ ਛੀਨ ਦੀਨਨ ਕੇ, ਜਾਂ ਕੇ ਨੈਕ ਦੇਖਤੇ ਕਰੋਰੋਂ ਪਾਪ ਨਸਗੇ।
ਆਲਸੀ ਅਭਾਗੀ ਭੀਰੁ ਭੋਗਨ ਕੇ ਰਾਗੀ ਮੂਢ, ਬਾਨੀ ਕੇ ਪ੍ਰਤਾਪ ਸੇ ਸੁ ਪ੍ਰੇਮ ਸੁਧਾ ਰਸਗੇ।
ਫਸਗੇ ਫਬੀਲੇ ਰੰਗ ਰੂਪ ਜੋ ਨਿਹਾਰੇ ਨੈਨ, ਗ੍ਰੰਥ ਮਹਾਰਾਜ ਜੂ ਹਮਾਰੇ ਮਨ ਬਸਗੇ ॥੨॥

(ੲ) ਤੋ ਲੋ ਹੀਯੇ ਧੀਰਜ ਪ੍ਰਮਾਨ ਕੇ ਬਸੇਰੋ ਕੀਨ, ਜੌ ਲੋ ਮ੍ਰਿਗਨੈਨੀ ਨ ਕਟਾਛ ਬਾਨ ਮਾਰਯੋ ਹੈ।
ਤੌ ਲੌ ਤਮ ਤੋਮ ਹੈ ਜਹਾਨ ਮੇ ਘਨੇਰੋ ਨੀਚ, ਜੌ ਲੌ ਮਾਰਤੰਡ ਨ ਪ੍ਰਤਾਪ ਕੋ ਬਿਥਾਰਯੋ, ਹੈ।
ਤੌ ਲੋ ਦੂਖ ਦਾਰਦ ਸੋਂ ਦੀਨਤਾ ਦਿਖਾਈ ਦੇਤ, ਜੋ ਲੌ ਦੇਵਤਰੁ ਕੇ ਸਮੀਪ ਨ ਪਧਾਰਯੋ ਹੈ।
ਤੌ ਲੋ ਪੀਨ ਪਾਪਨ ਕੇ ਝੁੰਡਨ ਕੇ ਝੁੰਡ ਗਾਜੈਂ, ਜੋ ਲੌ ਮਹਾਰਾਜ ਗੁਰੂ ਗ੍ਰੰਥ ਨ ਨਿਹਾਰਯੋ ਹੈ ॥੩॥

(ਸ) ਧੰਨਯ ਕੁਲ ਗੋਤ੍ਰ ਤਾਂ ਕੇ ਜਨਨੀ ਜਨਕ ਧੰਨਯ ਪੂਜਨੀਯ ਸੋਈ ਚੰਦ੍ਰ ਸੂਰਜ ਵਰਨ ਕੋ।
ਕੇਸਰੀ ਨਿਹਾਲ ਸੋ ਨਿਹਾਲ ਹੈ ਪ੍ਰਨਾਮ ਤਾਂਕੋ, ਹੋਤ ਭ੍ਰਾ ਪ੍ਰਮੋਦ ਵਾਂ ਕੋ ਲਾਖੋਂ ਹੀ ਵਰਨ ਕੋ।
ਨੈਕ ਜੋ ਨਿਹਾਰੇ ਕੋਟਿ ਪਾਤਕ ਪਲੈਹੈਂ ਬੇਗ, ਚਾਰੋਂ ਫਲ ਦੇਤ ਚੋਖੇ ਚਾਰੋਂ ਹੀ ਵਰਨ ਕੋ।
ਪ੍ਰੀਤਿ ਸੋਂ ਪ੍ਰਤੀਤ ਸੋਂ ਅਭੀਤ ਹ੍ਵੈ ਉਚਾਰਯੋ ਜਾਸ, ਗ੍ਰੰਥ ਮਹਾਰਾਜ ਜੂ ਕੇ ਏਕ ਹੀ ਵਰਨ ਕੋ ॥੪॥

(ਹ) ਸੂਨ ਕੰਠ ਕੀਏ ਖੁਸ਼ੀ ਮੌਜ ਬੇਸ਼ੁਮਾਰ ਬੇਸ਼, ਗੰਠ ਜੋ ਅਨਾਦਿ ਕੀ ਝਟਾਕ ਹੀਏ ਖੋਲ੍ਹ ਹੈ।
ਕੇਸਰੀ ਨਿਹਾਲ ਭਾਗ ਭਾਲ ਕੇ ਭਲਾਈ ਭੂਰਿ, ਧੂੰਸਕੈ ਅਘੋਘ ਭਾਰੀ ਮੋਦ ਮੈ ਝਕੋਲ ਹੈ।
ਭੂਲਤੋ ਪ੍ਰਪੰਚ ਭੂਪ ਭੀਤਿ ਕੋ ਜੁ ਭੌਨ ਭੀਮ, ਪ੍ਰੇਮ ਸੁਧਾ ਸਿੰਧ ਮੈਂ ਧਕੇਲ ਜੀਵ ਘੋਲ ਹੈ।
ਹ੍ਵੈ ਰਹਯੋ ਅਲੋਲ ਚੀਤਿ ਛੋਰ ਕੈ ਕਲੋਲ ਝੂਲ, ਏਕ ਏਕ ਬੋਲ ਗ੍ਰੰਥ ਨਾਥ ਕੋ ਅਮੋਲ ਹੈ ॥੫॥

(ਙ) ਕਾਹੂ ਕੋ ਭਰੋਸੋ ਹੈ ਜਮੀਨ ਕੋ ਜਮਾਨੇ ਬੀਚ, ਕਾਹੂ ਕੋ ਭਰੋਸੋ ਜੋਰ ਚਾਕਰੀ ਜਹਾਜ ਪੈ।
ਕਾਹੂ ਕੋ ਭਰੋਸੋ ਭਾਰੀ ਸ਼ਾਹ ਪਾਤਸ਼ਾਹ ਮੀਤ, ਕਾਹੂ ਕੋ ਭਰੋਸੋ ਹੈ ਕੁਟੰਬੀ ਕਰੈਂ ਕਾਜ ਪੈ।
ਕਾਹੂ ਕੋ ਭਰੋਸੋ ਦੇਵ ਬਾਨੀ ਅਰੁ ਪਾਰਸੀ ਕੋ, ਕਾਹੂ ਕੋ ਭਰੋਸੋ ਸੰਤਗੀਰੀ ਕੀ ਮਿਜਾਜ ਪੈ।
ਕਾਹੂ ਕੋ ਭਰੋਸੋ ਚਾਰੁ ਚਾਤੁਰੀ ਚਲਾਕੀ ਚੋਖ, ਮੋ ਕੋ ਤੋ ਭਰੋਸੋ ਏਕ ਗ੍ਰੰਥ ਮਹਾਰਾਜ ਪੈ ॥੬॥

(ਖ) ਦਰਸ ਪਰਸ ਕੀਨੇ ਗ੍ਰੰਥ ਮਹਾਰਾਜ ਜੂ ਕੇ, ਪਾਪ ਜਨਮਾਂਤਰ ਕੇ ਪੁੰਨ ਰੂਪ ਧਾਰਤੇ।
ਦਾਰਦ ਘਨੇਰੇ ਸੇ ਅਨੇਕਧਾ ਵਿਭੂਤਿ ਹੋਤ, ਹੋਤ ਹੈ ਪ੍ਰਕਾਸ਼ ਆਛੋ ਭਾਰੀ ਅੰਧਕਾਰ ਤੇ।
ਮੰਦਧੀ ਸੁਬੁੱਧ ਹ੍ਵੈ ਛਿਨੇਕ ਮੈ ਅਨੇਕ ਭਾਂਤਿ, ਰੋਗ ਤੇ ਪ੍ਰਮੋਦ ਭਲੀ ਰੀਤਿ ਦੁਰਾਚਾਰ ਤੇ।
ਜੇਤੇ ਰਿਪੁ ਝੁੰਡਨ ਕੇ ਝੁੰਡ ਅਪਕਾਰੀ ਨੀਚ, ਤੇਤੇ ਮੀਤ ਹ੍ਵੈ ਕੇ ਨੀਤ ਕਾਜ ਕੋ ਸਵਾਰਤੇ ॥੭॥

(ਗ) ਹੋਤੋ ਜਬੈ ਭੋਰ ਤਬੈ ਹੋਤ ਹੈ ਘਨੇਰੋ ਦੂਖ, ਚੋਰਨ ਕੇ ਝੁੰਡ ਕੋ ਚਕੋਰਨ ਕੀ ਪਾਲ ਕੋ।
ਹੋਤੋ ਜਬੈ ਚੰਦ੍ਰਮਾ ਅਕਾਸ ਮੈਂ ਪ੍ਰਕਾਸ ਤਬੈ, ਹੋਤ ਹੈ ਸੰਕੋਚ ਕੰਜ ਪੰਥ ਸਯਾਮਾ ਬਾਲ ਕੋ।
ਹੋਤ ਹੈ ਚਢਾਈ ਜਬੈ ਸੂਰਬੀਰ ਸਿੰਘਨ ਕੀ, ਤਬੈ ਭੂਮੀ ਹੀਯੋ ਹਾਲੈ ਦੁੱਜਨ ਕਰਾਲ ਕੋ।
ਹੋਤ ਹੈ ਸੁ ਪਾਠ ਜਬੈ ਗ੍ਰੰਥ ਮਹਾਰਾਜ ਜੂ ਕੋ, ਤਬੈ ਕਾਲੋ ਹੋਤੋ ਮੁਖ ਕਾਲ ਕਲਿ ਕਾਲ ਕੋ ॥੮॥

(ਘ) ਜੇਤੇ ਦੇਵ ਰਾਛਸ ਅਧੀਨ ਹ੍ਵੈਂ ਅਧੇਨ ਹੂੰ ਤੇ, ਜਾਂਹਿ ਕੀ ਤ੍ਰਿਲੋਕੀ ਬੀਚ ਜਾਗਤੀ ਸੁ ਜੋਤ ਹੈ।
ਕੇਸਰੀ ਨਿਹਾਲ ਜਾਂਕੇ ਨੈਸਕ ਹੂੰ ਧਯਾਨ ਧਾਰੇ, ਪਾਪ ਜੋ ਬਿਦਾਰੇ ਜਾਤ ਪੁੰਨ ਤੋ ਉਦੋਤ ਹੈ।
ਭਾਨੁ ਸੋ ਪਧਾਰੇ ਜਹਾਂ ਟਾਰੇ ਅੰਧਕਾਰ ਕਲੂ, ਭੂਲੇ ਹੂੰ ਨਿਹਾਰੇ ਤੇ ਕ੍ਰਿਤਾਂਤ ਦੁਖੀ ਰੋਤ ਹੈ।
ਝਾਕੀ ਗੁਰੂ ਗ੍ਰੰਥ ਮਹਾਰਾਜ ਕੀ ਬਿਲੋਕੀ ਜਬੈ, ਬਾਕੀ ਈਸ ਦੂਸਰੇ ਕੀ ਲਾਲਸਾ ਨ ਹੋਤ ਹੈ ॥੯॥

# ਗੁਰੂ ਤੇ ਭਰੋਸਾ

੧. ਇਕ ਵਾਰ ਗੁ: ਅਖੰਡ ਪ੍ਰਕਾਸ਼ ਭਿੰਡਰ ਕਲਾਂ ਦੇ ਗੁਰਦੁਆਰੇ ਦੀ ਸਾਰੀ ਛੱਤ ਬਦਲ ਕੇ ਪੁਖਤਾ ਕੀਤੀ, ਅੰਦਰੋਂ ਬਾਹਰੋਂ ਸੀਮਿੰਟ ਨਾਲ ਪਲੱਸਤਰ, ਆਦਿ ਕਰਵਾਣ ਅਤੇ ਸਾਲਾਨਾ ਜੋੜ ਮੇਲੇ ਸਮੇਂ ਹੋਏ ਖਰਚਾਂ ਦਾ ੨੦ ਹਜ਼ਾਰ ਰੁਪਇਆ ਉਧਾਰ ਸਿਰ ਹੋ ਗਿਆ। ਗਿਆਨੀ ਗੱਜਣ ਸਿੰਘ ਜੀ ਜੱਸੋਵਾਲ, ਆਦਿ ਸਿੰਘ ਸੰਤਾਂ ਨੂੰ ਪ੍ਰੇਰ ਕੇ ਬੰਬਈ ਲੈ ਗਏ ਕਿ ਉਥੋਂ ਸੰਗਤਾਂ ਤੋਂ ਰੁਪਏ ਉਗ੍ਰਾਹ ਕੇ ਉਧਾਰ ਲਾਹ ਦਿਆਂਗੇ ਪਰ ਸੰਤਾਂ ਨੇ ਕਿਸੇ ਸੱਜਣ ਨੂੰ ਵੀ ਮਾਇਆ ਦੇਣ ਬਾਰੇ ਨਹੀਂ ਕਿਹਾ। ਗਿਆਨੀ ਗੱਜਣ ਸਿੰਘ ਜੀ ਨੇ ਬੰਬਈ ਦੇ ਸਿੰਘਾਂ ਨੂੰ ਪ੍ਰੇਰ ਕੇ ਕੁਝ ਮਾਇਆ ਭੇਟ ਕਰਵਾਈ। ਹਜ਼ੂਰ ਸਾਹਿਬ ਆ ਕੇ ਉਸ਼ ਮਾਇਆ ਦੇ ਅਖੰਡ ਪਾਠ ਕਰਵਾ ਦਿੱਤੇ ਤੇ ਪੱਕੇ ਭੰਡਾਰੇ ਕਰਕੇ ਸਾਰੀ ਮਾਇਆ ਖਰਚ ਕਰ ਦਿੱਤੀ। ਸਿੰਘ ਹੈਰਾਨ ਸਨ ਕਿ ਕੰਮ ਤਾਂ ਉਥੇ ਦਾ ਉਥੇ ਹੀ ਰਿਹਾ, ਫਿਰ ਹਜ਼ੂਰ ਸਾਹਿਬ ਤੋਂ ਕਲਕੱਤੇ ਚਲੇ ਗਏ। ਉਥੇ ਵੀ ਕਿਸੇ ਨਾਲ ਗੱਲ ਨ ਕੀਤੀ ਕਿ ਅਸੀਂ ਮਾਇਆ ਦੀ ਉਗ੍ਰਾਹੀ ਲਈ ਆਏ ਹਾਂ। ਜਦ ਮੁੜਦੇ ਕਾਨ੍ਹਪੁਰ ਆਏ ਤਾਂ ਸੰਤ ਜੀ ਸਿੰਘਾਂ ਨਾਲ ਹੱਸ ਰਹੇ ਸਨ ਕਿ ਕਿਸੇ ਜੋਤਸ਼ੀ ਨੂੰ ਹੀ ਪੁੱਛੋ ਕਿ ਸਾਨੂੰ ਮਾਇਆ ਮਿਲੇਗੀ ਵੀ ਕਿ ਨਹੀਂ। ਦੋ ਘੰਟੇ ਬਾਦ ਇਕ ਬਜ਼ੁਰਗ ਸੱਜਣ ਆਇਆ। ਚਿੱਟਾ ਸਫੈਦ ਦਾਹੜਾ, ਚਿੱਟੇ ਬਸਤ੍ਰ, ਚਿਹਰਾ ਨੂਰਾਨੀ, ਜ਼ਬਾਨ 'ਚ ਮਿਠਾਸ, ਦਰਸ਼ਨ ਕਰਨ ਨਾਲ ਮਨ ਸ਼ਾਂਤ ਹੋਵੇ। ਸੰਤਾਂ ਦੀ ਉਸ ਨਾਲ ਨਾ ਜਾਣ

ਨਾ ਪਛਾਣ ਆਉਂਦਿਆਂ ਹੀ ਫਤਹਿ ਬੁਲਾ ਕੇ ਇਕ ਝੋਲੇ ਚੋਂ ਸੌ ਸੌ ਰੁਪਇਆਂ ਦੇ ਨੋਟਾਂ ਦੀਆਂ ਥਹੀਆਂ ਕੱਢ ਕੇ ਸੰਤਾਂ ਦੇ ਮੰਜੇ ਦੇ ਸਰਹਾਣੇ ਉਪਰ ਰੱਖੀ ਗਿਆ ਤੇ ਪੁੱਛਣ ਤੋਂ ਉਸ ਨੇ ਆਪਣਾ ਕੋਈ ਨਾਂ ਥਾਂ ਨਹੀਂ ਦੱਸਿਆ ਤੇ ਇਹ ਕਿਹਾ ਕਿ ਕਿਸੇ ਨੂੰ ਦੱਸਣ ਦੀ ਲੋੜ ਨਹੀਂ ਕਿ ਇਹ ਰੁਪਏ ਕਿਸ ਨੇ ਦਿੱਤੇ ਹਨ। ਜਿੱਥੇ ਲੋੜ ਹੋਵੇ ਵਰਤ ਲੈਣੇ। ਉਹ ਗੁਰਮੁਖ ਫਤਹ ਬੁਲਾ ਕੇ ਚਲਾ ਗਿਆ। ਸੰਤਾਂ ਨੇ ਸਿੰਘਾਂ ਨੂੰ ਕਿਹਾ ਇਹਨਾਂ ਨੂੰ ਜਲ ਪਾਣੀ ਛਕਾਉ। ਜਦ ਸਿੰਘ ਬਾਹਰ ਨਿਕਲੇ ਤਾਂ ਉਹ ਸੱਜਣ ਥੋੜੇ ਕਦਮਾਂ ਤੇ ਜਾ ਕੇ ਅਲੋਪ ਹੋ ਗਿਆ। ਸਿੰਘ ਹੈਰਾਨ ਹੋ ਕੇ ਪੁੱਛਣ ਲੱਗੇ ਜੀ ਇਹ ਬਜ਼ੁਰਗ ਕੌਣ ਸਨ ਤਾਂ ਸੰਤਾਂ ਨੇ ਕਿਹਾ ਕਿ ਕੀ ਜਾਣੀਏ ਕੌਣ ਸਨ। ਗੁਰੂ ਸਾਹਿਬ ਜੀ ਨੇ ਹੀ ਇਹਨਾਂ ਨੂੰ ਭੇਜਿਆ ਹੋਵੇਗਾ ਅਜਿਹੇ ਵਾਕਿਆ ਕਈ ਵਾਰ ਹੋਏ ਹਨ। ਆਪ ਕਿਹਾ ਕਰਦੇ ਸਨ ਕਿ ਇਹ ਉਧਾਰ ਤਾਂ ਚੜ੍ਹਦਾ ਤੇ ਲਹਿੰਦਾ ਹੀ ਰਹਿੰਦਾ ਹੈ। ਆਪਾਂ ਨੂੰ ਫੁਰਨਾ ਕਰਨ ਦੀ ਲੋੜ ਨਹੀਂ। ਉਹ ਆਪ ਹੀ ਸਾਰਿਆਂ ਦੇ ਅੰਦਰ ਦੀਆਂ ਬਾਤਾਂ ਨੂੰ ਜਾਣਦਾ ਹੈ।

੨. ਦੋ ਸਿਮਰਨ ਅਭਿਆਸੀ ਇਕ ਬਾਬਾ ਦਇਆ ਸਿੰਘ ਜੀ ਥੋਪਾ ਰਾਇ ਅਤੇ ਇਕ ਹੋਰ ਸੱਜਣ ਜਿਸ ਨੂੰ ਮੈਂ ਜਾਣਦਾ ਨਹੀਂ ਸਾਂ। ਮਹਾਂ ਪੁਰਖਾਂ ਨੂੰ ਏਕਾਂਤ ਜਗ੍ਹਾ ਮਿਲੇ। ਵਾਰਤਾਲਾਪ ਵਿਚ ਸਿਮਰਨ ਅਭਿਆਸ ਸਬੰਧੀ ਉੱਚੀਆਂ ਆਤਮਿਕ ਮੰਡਲਾਂ ਦੀਆਂ ਗੱਲਾਂ ਚਲਦੀਆਂ ਰਹੀਆਂ। ਮੈਂ ਵੀ ਕੋਲ ਬੈਠਾ ਖਿਆਲ ਨਾਲ ਸੁਣਦਾ ਰਿਹਾ। ਦੋਹਾਂ ਗੁਰਮੁਖਾਂ ਨੇ ਫਿਰ ਆਪੋ ਆਪਣੀ ਆਤਮਿਕ ਅਵੱਸਥਾ ਬਾਰੇ ਦੱਸਿਆ ਇਕ ਨੇ ਕਿਹਾ ਕਿ ਮੈਂ ਕਿਸੇ ਪਦਾਰਥ ਪ੍ਰਾਪਤੀ ਦੀ ਇੱਛਾ ਕਰਾਂ ਤਾਂ ਉਹ ਇਕ ਜਾਂ ਦੋ ਦਿਨਾਂ 'ਚ ਪ੍ਰਾਪਤ ਹੋ ਜਾਂਦਾ ਹੈ ਦੂਜੇ ਨੇ ਕਿਹਾ ਮੇਰਾ ਫੁਰਨਾ ਅੱਠਾਂ ਪਹਿਰਾਂ ਦੇ ਅੰਦਰ ਅੰਦਰ ਪੂਰਾ ਹੋ ਜਾਂਦਾ ਹੈ। ਫਿਰ ਦੋਹਾਂ ਨੇ ਸੰਤ ਜੀ ਪਾਸੋਂ ਉਨ੍ਹਾਂ ਦੇ ਫੁਰਨੇ ਬਾਰੇ ਪੁੱਛਿਆ ਤਾਂ ਸੰਤਾਂ ਨੇ ਕਿਹਾ ਕਿ ਪਹਿਲੀ ਗੱਲ ਤਾਂ ਇਹ ਕਿ ਮੈਂ ਕਿਸੇ ਪਦਾਰਥ ਦੀ ਪ੍ਰਾਪਤੀ ਲਈ ਫੁਰਨਾ ਕਰਦਾ ਹੀ ਨਹੀਂ ਪਰ ਜੇ ਕਦੀ ਆਪਣੇ ਆਪ ਕੋਈ ਫੁਰਨਾ ਹੋ ਜਾਵੇ ਤਾਂ ਉਸ ਫੁਰਨੇ ਤੋਂ ਬਾਦ ਜਦ ਪਤਾ ਕਰੀਦਾ ਹੈ ਤਾਂ ਉਹ ਪਦਾਰਥ ਜਿਸ ਦੀ ਪ੍ਰਾਪਤੀ ਦੀ ਇੱਛਾ ਕੀਤੀ ਸੀ ਉਹ ਪਦਾਰਥ ਉਸ ਇੱਛਾ ਕਰਨ ਤੋਂ ਪਹਿਲਾਂ ਹੀ ਪਹੁੰਚ ਗਿਆ ਹੁੰਦਾ ਹੈ ਇਸ ਲਈ ਮੈਨੂੰ ਫੁਰਨਾ ਕਰਨ ਦੀ ਲੋੜ ਹੀ ਨਹੀਂ ਰਹੀ।

**ਗੁਰਦੁਆਰਿਆਂ ਦੀ ਯਾਤਰਾ :—**

ਗੁਰਬਾਣੀ ਦੇ ਪਵਿੱਤ੍ਰ ਮਹਾਂ ਵਾਕ ਹਨ।

ਜਿੱਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮਰਾਜੇ ॥
ਗੁਰ ਸਿਖੀਂ ਸੋ ਥਾਨ ਭਾਲਿਆ ਲੈ ਧੂਰਿ ਮੁਖਿ ਲਾਵਾ।' (ਪੰ: ੪੫੦)
"ਸਾ ਧਰਤਿ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ" ॥ (ਪੰ: ੩੧੦)
ਜਿਥੈ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਸੋਆ ॥
(ਵਾਰ ੧ ਪਉੜੀ ੨੭ ਭਾਈ ਗੁਰਦਾਸ ਜੀ)

ਗੁਰਬਾਣੀ ਦੇ ਅਰਥਾਂ ਤੇ ਭਾਵਾਂ ਦੇ ਮਹਾਨ ਗਿਆਤਾ ਤੇ ਅਚਾਰਯ ਅਤੇ ਗੁਰਮਤਿ ਦੇ ਸਿਧਾਂਤਾਂ ਮੁਤਾਬਕ ਜ਼ਿੰਦਗੀ ਨੂੰ ਢਾਲਣ ਵਾਲੇ ਮਹਾਂਪੁਰਖ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਜੀ ਦੇ ਮਨ ਅੰਦਰ ਇਤਿਹਾਸਕ ਗੁਰਧਾਮਾਂ ਦੇ ਦਰਸ਼ਨਾਂ ਤੇ ਧੂੜੀ ਮੱਥੇ ਤੇ ਲਾਉਣ ਲਈ ਹਰ ਵਕਤ ਬੜੀ ਹੀ ਤੀਬਰ ਇੱਛਾ ਬਣੀ ਰਹਿੰਦੀ ਸੀ। ਜਿਸ ਦੇ ਫਲ ਸਰੂਪ ਜਿਸ ਨਗਰ, ਸ਼ਹਿਰ, ਕਸਬੇ ਜਾਂ ਪਿੰਡ ਵਿਚ ਜੱਥੇ ਦਾ ਪ੍ਰੋਗਰਾਮ ਹੁੰਦਾ ਉਸਦੇ ਇਰਦ ਗਿਰਦ ਜੋ ਵੀ ਇਤਿਹਾਸਕ ਗੁਰਧਾਮ ਹੁੰਦਾ ਪੈਦਲ ਚੱਲ ਕੇ ਯਾਤ੍ਰਾ ਕਰਦੇ ਤੇ ਦਰਸ਼ਨ ਪਰਸਨ ਕਰਕੇ ਗਦ ਗਦ ਹੋ ਜਾਂਦੇ। ਇਕ ਵਾਰ ਦਾਉਧਰ ਤੋਂ ਜੱਥਾ ਢੁੱਡੀਕੇ ਰਾਹੀਂ ਭਿੰਡਰਾਂ ਨੂੰ ਜਾ ਰਿਹਾ ਸੀ। ਆਪ ਸਭ ਸਿੰਘਾਂ ਤੋਂ ਪਿੱਛੇ ਆ ਰਹੇ ਸਨ, ਹਜ਼ੂਰੀਆ (ਗੜਵਈ) ਸਿੰਘ ਵੀ ਨਾਲ

ਨਹੀਂ ਸੀ। ਜਦ ਗੁਰਦੁਆਰਾ ਗੁਰੂ ਸਰ ਮੱਦੋਕੇ ਪਾਤਸ਼ਾਹੀ ੬ਵੀਂ ਦੇ ਗੁਰਦੁਆਰੇ ਸਾਹਿਬ ਦਾ ਨਿਸ਼ਾਨ ਸਾਹਿਬ ਝੂਲਦਾ ਦਿੱਸਿਆ ਤਾਂ ਫੌਰਨ ਆਪ ਦਾ ਸ਼ਰਧਾ ਨਾਲ ਸੀਸ ਝੁਕ ਗਿਆ ਤੇ ਦਰਸ਼ਨਾਂ ਦੀ ਖਿੱਚ ਦੇ ਧੂਹੇ ਹੋਏ ਖੇਤਾਂ ਵਿਚ ਦੀ ਸਿੱਧੇ ਹੀ ਬਿਨਾ ਰਸਤੇ ਜਾਂ ਡੰਡੀ ਤੋਂ ਵਾਹਣੋ ਵਾਹਣੀ ਗੁਰਦੁਆਰੇ ਸਾਹਿਬ ਆ ਗਏ, ਦਰਸ਼ਨ ਕੀਤੇ, ਨਮਸ਼ਕਾਰਾਂ ਕੀਤੀਆਂ, ਪ੍ਰਕਰਮਾ ਕੀਤੀਆਂ। ਮੈਂ ਉਸ ਸਮੇਂ ਬੀਮਾਰ ਸਾਂ ਤੇ ਮੱਦੋਕੇ ਗੁਰਦੁਆਰੇ ਇਕ ਕਮਰੇ 'ਚ ਪਿਆ ਸਾਂ। ਇਕ ਸਿੰਘ ਨੇ ਆ ਕੇ ਦੱਸਿਆ ਕਿ ਸੰਤ ਭਿੰਡਰਾਂ ਵਾਲੇ ਆਏ ਹਨ। ਮੈਂ ਕਪੜਾ ਲੈ ਕੇ ਬਾਹਰ ਆਇਆ ਦਰਸ਼ਨ ਕਰਕੇ ਸਿੰਘ ਸਾਰੇ ਹੀ ਬਹੁਤ ਖੁਸ਼ ਹੋਏ ਫਤਹ ਬੁਲਾਈ ਸੀਸ ਝੁਕਾਇਆ। ਧੰਨਵਾਦ ਕੀਤਾ ਤੇ ਜੱਥੇ ਦੇ ਪ੍ਰੋਗਰਾਮ ਬਾਰੇ ਪੁਛਿਆ ਤਾਂ ਕਹਿਣ ਲੱਗੇ ਕਿ ਜੱਥਾ ਤਾਂ ਅੱਗੇ ਲੰਘ ਗਿਆ ਹੈ ਅਸੀਂ ਵੀ ਢੁੱਡੀਕੇ ਪਿੰਡ ਨੂੰ ਹੀ ਜਾ ਰਹੇ ਸਾਂ ਪਰ ਗੁਰੂ ਕਾ ਨਿਸ਼ਾਨ ਸਾਹਿਬ ਝੂਲਦਾ ਦੇਖ ਕੇ ਅੱਗੇ ਨਹੀਂ ਤੁਰ ਸਕਿਆ ਤੇ ਇੱਧਰ ਨੂੰ ਅਗੰਮੀ ਖਿੱਚ ਦਾ ਖਿਚਿਆ ਆ ਗਿਆ ਜਲ ਪਾਣੀ ਤੇ ਪ੍ਰਸ਼ਾਦ ਛਕਿਆ ਦੁਪਹਿਰ ਇੱਥੇ ਹੀ ਰਹੇ, ਸ਼ਾਮ ਨੂੰ ਭਿੰਡਰਾਂ ਨੂੰ ਚਲੇ ਗਏ ਇਹ ਮੇਰਾ ਚਸ਼ਮਦੀਦ (ਅੱਖੀਂ ਦੇਖਿਆ) ਵਾਕਿਆ ਹੈ।

ਪਹਿਲੀ ਜਵਾਨ ਉਮਰ ਸਮੇਂ ਯਾਤ੍ਰਾ ਪੈਦਲ ਕਰਦੇ, ਪੈਦਲ ਤੁਰ ਕੇ ਖੁਸ਼ ਰਹਿੰਦੇ ਸ਼ਰੀਰ ਵਿਚ ਭਾਰੀ ਬਲ ਦੇ ਕਾਰਨ ਕੋਈ ਵੀ ਸਿੰਘ ਤੁਰ ਕੇ ਆਪ ਨਾਲ ਨਹੀਂ ਸੀ ਰਲ ਸਕਦਾ। ਇਕ ਵਾਰ ਦਾਸ ਨਾਲ ਸੀ ਜਦ ਸ੍ਰੀ ਨਨਕਾਣਾ ਸਾਹਿਬ ਦੇ ਕੱਤਕ ਪੂੰਨਿਆਂ ਸਾਲਾਨਾ ਜੋੜ ਮੇਲ ਤੋਂ ਜੱਥੇ ਸਮੇਤ ਚੂਹੜਕਾਣੇ ਗੁਰਦੁਆਰਾ ਖਰਾ ਸੌਦਾ ਵਿਖੇ ਪੈਦਲ ਪੁੱਜੇ, ੨੦ ਕੋਹ ਰਸਤਾ ਸੰਤ ਜੀ ਪੈਦਲ ਚਲੇ। ਸਭ ਤੋਂ ਅੱਗੇ ਜਾ ਰਹੇ ਸਨ। ਕੋਈ ਵੀ ਸਿੰਘ ਆਪ ਦੇ ਨਾਲ ਨਹੀਂ ਸੀ ਰਲ ਸਕਦਾ। ਬਹੁਤ ਸਾਰੇ ਸਿੰਘ ਥੱਕ ਕੇ ਰਾਹ 'ਚ ਰਹਿ ਗਏ ਪਰ ਸੰਤ ਜੀ ਲਗਾਤਾਰ ਪੈਦਲ ਤੁਰਦੇ ਗਏ ਅਗੋਂ ਨਗਰ ਦੀ ਸੰਗਤ ਘੋੜਾ ਲੈ ਕੇ ਆਈ ਫਿਰ ਵੀ ਆਪ ਨਹੀਂ ਚੜ੍ਹੇ ਸਗੋਂ ਬਿਰਧ ਬਾਬੇ ਨੂੰ ਘੋੜੇ ਤੇ ਚੜ੍ਹਾ ਦਿੱਤਾ ਤੇ ਆਪ ਸੰਗਤ ਨਾਲ ਪੈਦਲ ਹੀ ਤੁਰੇ ਗਏ। ਸਾਰੀਆਂ ਯਾਤ੍ਰਾਵਾਂ ਵਿਚੋਂ ਕੁਝ ਕੁ ਦਾ ਵੇਰਵਾ ਇਸ ਪ੍ਰਕਾਰ ਹੈ:—

੧. ਸ੍ਰੀ ਮਾਨ ਸਤਿਕਾਰ ਯੋਗ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਪਾਸ ਆਉਣ ਤੋਂ ਪਹਿਲਾਂ ਬਿਹੰਗਮੀ ਸ਼ਕਲ ਵਿਚ ਕਈ ਵਾਰ ਗੁਰਦੁਆਰਿਆਂ ਦੀ ਯਾਤ੍ਰਾ ਕਰਦੇ ਰਹੇ ਪਰ ੧੯੨੧ ਈ: ਨੂੰ ਨਨਕਾਣਾ ਸਾਹਿਬ ਵਿਖੇ ਹੋਏ ਸਾਕੇ ਦੀ ਖਬਰ ਸੁਣ ਕੇ ਰਾਤੋ ਰਾਤ ਗੱਡੀ ਰਾਹੀਂ ਨਨਕਾਣਾ ਸਾਹਿਬ ਪੁੱਜੇ। ਸ਼ਹੀਦਾਂ ਦੇ ਸਸਕਾਰ ਬਾਦ ਸਾਰੇ ਗੁਰਦੁਆਰਿਆਂ ਦੀ ਯਾਤ੍ਰਾ ਕਰਕੇ ਸ੍ਰੀ ਅੰਮ੍ਰਿਤਸਰ ਆ ਗਏ। ਸ਼ਹਿਰ ਤੋਂ ਇਲਾਵਾ ਜ਼ਿਲ੍ਹੇ ਭਰ ਦੇ ਸਾਰੇ ਇਤਿਹਾਸਕ ਗੁਰਧਾਮਾਂ ਦੀ ਯਾਤ੍ਰਾ ਸ਼ਰਧਾ ਨਾਲ ਕੀਤੀ।

੨. ੧੯੩੨ ਈ: ਦੇ ਬੋਪਾਰਾਇ ਦੇ ਸਾਲਾਨਾ ਜੋੜ ਮੇਲੇ ਤੇ ਕਥਾ ਦਾ ਭੋਗ ਪਾ ਕੇ ਆਪ ਅੰਮ੍ਰਿਤਸਰ ਦੇ ਦਰਸ਼ਨਾਂ ਨੂੰ ਚਲੇ ਗਏ। ਬੋਪਾਰਾਇ ਤੋਂ ਰਾਜੇਆਣੇ ਵਿਚ ਸੁਧਾਰ ਤੋਂ ਜੱਥੇਦਾਰ ਕਪੂਰ ਸਿੰਘ ਨੂੰ ਨਾਲ ਲੈ ਕੇ ਦੋਰਾਹੇ ਤੱਕ ਪੈਦਲ ਗਏ। ਗੱਡੀ ਤੇ ਪੰਜੋਖਰੇ ਪਹੁੰਚ ਗਏ। ਉਥੋਂ ੧੨-੧੩ ਸਿੰਘਾਂ ਸਮੇਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੀ ਯਾਤਰਾ ਨੂੰ ਚੱਲ ਪਏ। ਇਸ ਯਾਤਰਾ ਵਿਚ ਆਪ ਜੀ ਦੇ ਨਾਲ ਆਪ ਦੇ ਸਤਿਕਾਰ ਯੋਗ ਪਿਤਾ ਬਾਬਾ ਅਰੂੜ ਸਿੰਘ ਜੀ, ਜੱਥੇਦਾਰ ਕਪੂਰ ਸਿੰਘ ਜੀ ਸੁਧਾਰ, ਗਿਆਨੀ ਸੂਬਾ ਸਿੰਘ ਜੀ, ਗਿਆਨੀ ਗੁਰਬਚਨ ਸਿੰਘ ਜੀ ਚੱਕ ੮੯ ਵਾਲਾ, ਬਾਬਾ ਮੇਹਰ ਸਿੰਘ ਜੀ ਪੰਜੋਖਰਾ ਤੇ ਉਸਦੀ ਧਰਮ ਪਤਨੀ ਮਾਤਾ ਚਤਰ ਕੌਰ ਨਾਲ ਸਨ। ਇਸ ਯਾਤ੍ਰਾ ਸਮੇਂ ਦਿੱਲੀ ਦੇ ਇਤਿਹਾਸਕ ਗੁਰਦੁਆਰੇ, ਆਗਰਾ ਮਥਰਾ, ਗੁ: ਬੰਦੀ ਛੋੜ ਗਵਾਲੀਅਰ, ਗੁ: ਗੁਪਤਸਰ ਮਨਵਾੜ ਤੋਂ ਹੁੰਦੇ ਹੋਏ ਹਜ਼ੂਰ ਸਾਹਿਬ ਸੱਚਖੰਡ ਪੁੱਜੇ ਤਖਤ ਸ੍ਰੀ ਹਜ਼ੂਰ ਸਾਹਿਬ ਤੋਂ ਇਲਾਵਾ ਇਰਦ ਗਿਰਦ ਦੇ ਸਾਰੇ ਸਬੰਧਤ ਗੁਰਦੁਆਰਿਆਂ ਦੀ ਯਾਤ੍ਰਾ ਕੀਤੀ। ਇੱਥੋਂ ੧੨੦ ਮੀਲ ਦੂਰ, ਗੁਰੂ ਨਾਨਕ ਝੇਰਾ ਦੇ ਗੁਰਦੁਆਰੇ ਸਾਹਿਬ ਦੀ ਯਾਤਰਾ ਕੀਤੀ।

ਨਾਮਦੇਵ ਦਾ ਦੇਹੁਰਾ ਤੇ ਹੋਰ ਰਾਮੇਸ਼ਵਰ ਤੀਰਥ ਤੇ ਜਗਨ ਨਾਥ ਪੁਰੀ ਤੱਕ ਦੇਖ ਕੇ ਆਏ।

੩. ੧੯੩੪ ਈ: ਨੂੰ ਬੋਪਾਰਾਇ ਦਾ ਸਾਲਾਨਾ ਜੋੜ ਮੇਲਾ ਮਨਾ ਕੇ ੧੬ ਸਿੰਘਾਂ ਸਮੇਤ ਪੈਦਲ ਸ੍ਰੀ, ਅਨੰਦਪੁਰ ਸਾਹਿਬ ਹੋਲੇ ਮਹੱਲੇ ਤੇ ਪੁੱਜੇ ਸਾਰੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ਜਾਂਦਿਆਂ ਰਸਤੇ ਦੇ ਇਤਿਹਾਸਕ ਨਗਰ ਗੁਰਧਾਮਾਂ ਦੀ ਯਾਤਰਾ ਕਰਦੇ ਗਏ। ਹੋਲੇ ਮਹੱਲੇ ਤੋਂ ਬਾਦ ਬਿਭੌਰ, ਊਨਾ ਰਵਾਲਸਰ, ਕੁੱਲੂ, ਬਿਆਸ, ਕੁੰਡ, ਜੋਗਿੰਦਰ ਨਗਰ, ਪਠਾਨਕੋਟ ਬੈਜ-ਨਾਥ, ਬਾਸਠ, ਕਰਤਾਰਪੁਰ ਰਾਹੀਂ ਅਚਲ ਵਟਾਲੇ ਤੇ ਅੰਮ੍ਰਿਤਸਰ ਤੋਂ ਹੋ ਕੇ ਪਿੰਡ ਮਹਿਤਾ ਵਿਖੇ ਪੁੱਜ ਗਏ ਇਹ ਸਾਰੀ ਪਹਾੜੀ ਯਾਤਰਾ ਪੈਦਲ ਕੀਤੀ।

੪. ੧੯੪੦ ਈ: ਚ ਭਿੰਡਰਾਂ ਦੇ ਸਲਾਨਾ ਜੋੜ ਮੇਲੇ ਤੋਂ ਬਾਦ ੨੦ ਕੁ ਸਿੰਘਾਂ ਦੇ ਜੱਥੇ ਸਮੇਤ ਸੱਚਖੰਡ ਤਖ਼ਤ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਨੂੰ ਚਲੇ ਗਏ। ਯਾਦ ਰਹੇ ਕਿ ਆਪ ਜਦ ਵੀ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਨੂੰ ਜਾਂਦੇ ਤਾਂ ਮੁੜਦੇ ਹੋਏ ਤਖ਼ਤ ਸ੍ਰੀ ਪਟਨਾ ਸਾਹਿਬ, ਤਖ਼ਤ ਸ੍ਰੀ ਦਮਦਮਾ ਸਾਹਿਬ, ਅਤੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਦੀ ਯਾਤ੍ਰਾ ਜ਼ਰੂਰ ਕਰਕੇ ਵਾਪਸ ਭਿੰਡਰੀਂ ਆਉਂਦੇ। ਸ੍ਰੀ ਹਜ਼ੂਰ ਸਾਹਿਬ ਵਿਖੇ ਤਾਂ ਕਈ ਵਾਰ ਕਈ ਕਈ ਮਹੀਨੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਰਹਿ ਕੇ ਸਿਮਰਨ ਅਭਿਆਸ ਕਰਦੇ ਰਹਿੰਦੇ। ਦਸ ਵਾਰੀ ਸ੍ਰੀ ਹਜ਼ੂਰ ਸਾਹਿਬ ਦੀ ਯਾਤ੍ਰਾ ਬਾਰੇ ਤਾਂ ਆਪ ਨੇ ਆਪਣੀ ਲਿਖਤ ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥ ਦੇ ਪੰਨਾ ੬੧੯ ਉਪਰ ਐਉਂ ਲਿਖਿਆ ਹੈ।

ਸ੍ਰੀ ਹਜ਼ੂਰ ਸਾਹਿਬ ਬਹੁ ਰਹਯੋ ॥ ਦਸ ਵਾਰੀਂ ਯਾਤ੍ਰਾ ਸੁਖ ਲਹਯੋ ॥੧੪੫॥

੫. ਕੁਲ ਹਿੰਦ ਗੁਰਧਾਮਾਂ ਦੀ ਯਾਤ੍ਰਾ–ਪ੍ਰਸਿੱਧ ਤੇ ਪ੍ਰਮੁੱਖ ਇਤਿਹਾਸਕ ਗੁਰਦੁਆਰਿਆਂ ਦੀ ਇਕ ਵਾਰ ਤਾਂ ਹਰ ਹਾਲਤ ਵਿਚ ਯਾਤ੍ਰਾ ਕੀਤੀ ਹੋਵੇਗੀ। ਪੰਜਾਬ ਦਾ ਤਾਂ ਕੋਈ ਵੀ ਅਜਿਹਾ ਗੁਰ ਅਸਥਾਨ ਨਹੀਂ ਹੋਵੇਗਾ ਕਿ ਜਿਸ ਦੀ ਆਪ ਜੀ ਨੇ ਯਾਤਰਾ ਨ ਕੀਤੀ ਹੋਵੇ। ਆਪ ਦੇ ਜੀਵਨ ਸਬੰਧੀ ਲਿਖੀਆਂ ਡਾਇਰੀਆਂ ਦੇ ਪੜ੍ਹਨ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਦੇ ਤਾਂ ਸਾਲ 'ਚ ਤਿੰਨ ਤਿੰਨ ਵਾਰ ਤੇ ਕਈ ਵਾਰ ਪੰਜ ਪੰਜ ਵਾਰ ਦਰਸ਼ਨਾਂ ਲਈ ਉਚੇਚੇ ਪਹੁੰਚ ਜਾਇਆ ਕਰਦੇ ਸਨ।

**ਗੁਰਦੁਆਰਿਆਂ ਦੀ ਸੇਵਾ :–**

ਉਂਝ ਤਾਂ ਖਾਲਸਾ ਜੀ ਦਾ ਦਿਲੀ ਵਿਚਾਰ ਇਹ ਸੀ ਕਿ ਗੁਰਦੁਆਰਿਆਂ ਦੀਆਂ ਚੰਗੀਆਂ ਸ਼ਾਨਦਾਰ ਇਮਾਰਤਾਂ ਬਣਾਉਣ ਤੋਂ ਪਹਿਲਾਂ ਸਿੱਖੀ ਰਹਿਤ ਬਹਿਤ, ਸਿੱਖੀ ਸਰੂਪ ਤੇ ਸਿੱਖੀ ਆਚਰਨ ਦੀਆਂ ਸੁੰਦਰ ਇਮਾਰਤਾਂ ਉਸਾਰੀਆਂ ਜਾਣੀਆਂ ਚਾਹੀਦੀਆਂ ਹਨ, ਜਿਨ੍ਹਾਂ ਰਾਹੀਂ ਸਿੱਖ ਸਿਧਾਂਤਾਂ ਤੇ ਪੰਥ ਦਾ ਸੰਸਾਰ ਵਿਚ ਬੋਲ ਬਾਲਾ ਹੋਵੇ। ਉਹ ਅਪਣੀ ਰਸਨਾ ਤੋਂ ਕਿਹਾ ਕਰਦੇ ਸਨ ਕਿ ਪੱਕੇ ਗੁਰਦੁਆਰੇ ਉਸਾਰਨ ਦੀ ਥਾਂ ਪੱਕੇ ਸਿੱਖ ਬਣਾਉ। ਜਦ ਸਿੱਖ ਪੱਕੇ ਹੋ ਜਾਣਗੇ ਤਾਂ ਆਪੇ ਹੀ ਪੱਕੇ ਗੁਰਦੁਆਰੇ ਬਣਾ ਲੈਣਗੇ। ਵੱਡੇ ਆਲਮ ਵਾਲੇ ਦੇ ਸੰਤ ਕਿਸ਼ਨ ਸਿੰਘ ਜੀ ਬੜੇ ਮਹਾਂਪੁਰਖ ਹੋ ਗੁਜਰੇ ਹਨ, ਬੀਤਰਾਗ, ਬਾਲਜਤੀ, ਤਿਆਗੀ, ਵਿਦਵਾਨ ਤੇ ਨਾਮ ਬਾਣੀ ਦੇ ਰਸੀਏ ਗੁਰਮੁਖ ਸੰਤ ਸਨ ਜਿਨ੍ਹਾਂ ਨੇ ਮਹਾਂਪੁਰਖ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਸੰਗਤ ਰਾਹੀਂ ਆਪਣੀ ਜ਼ਿੰਦਗੀ ਰੁਸ਼ਨਾਈ ਹੋਈ ਸੀ। ਇਕ ਵਾਰ ਭਿੰਡਰਾਂ ਦੇ ਸਾਲਾਨਾ ਜੋੜ ਮੇਲੇ ਤੇ ਜਾਂਦਿਆਂ ਮੇਰੇ ਪਾਸ ਲੰਘੇ ਕੇ ਆਏ ਤੇ ਵਿਚਾਰ ਵਟਾਂਦਰੇ 'ਚ ਕਹਿਣ ਲੱਗੇ। ਗਿਆਨੀ ਜੀ ਮੈਂ ਤੁਹਾਨੂੰ ਇਕ ਗੱਲ ਦਸਾਂ ਤੁਹਾਨੂੰ ਕਥਾ 'ਚ ਸੁਣਾਉਣ ਲਈ ਕੰਮ ਆਵੇਗੀ ਮੈਂ ਕਿਹਾ ਹਾਂ ਜੀ ਦੱਸੋ ਤਾਂ ਉਨ੍ਹਾਂ ਬੜੇ ਗੁਰਮੁਖੀ ਲਹਿਜੇ ਵਿਚ ਫੁਰਮਾਇਆ ਕਿ "ਮੇਰੇ ਖਿਆਲ ਵਿਚ ਪੁਰਾਤਨ

ਸਮੇਂ ਵਿਚ ਗੁਰਦੁਆਰੇ ਤਾਂ ਕੱਚੇ ਸਨ ਪਰ ਸਿੱਖ ਪੱਕੇ ਸਨ ਪਰ ਹੁਣ ਗੁਰਦੁਆਰੇ ਪੱਕੇ ਹਨ ਤੇ ਸਿੱਖ ਕੱਚੇ ਹਨ। ਮੈਂ ਕਿਹਾ ਜੀ ਤੁਹਾਡਾ ਬਚਨ ਸੱਤ ਹੈ। ਖਾਲਸਾ ਜੀ ਦੇ ਬਚਨਾਂ ਤੋਂ ਇਰਾਦੇ ਅੰਦਰ ਵੀ ਇਹੋ ਭਾਵ ਕੰਮ ਕਰ ਰਿਹਾ ਸੀ। ਇਸੇ ਕਰਕੇ ਉਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਦਾ ਬਹੁਤ ਕੀਮਤੀ ਸਮਾਂ ਗੁਰਮਤਿ ਰਹਿਣੀ, ਗੁਰਮਤਿ ਨਾਮ ਸਿਮਰਨ ਤੇ ਗੁਰਮਤਿ ਵਿਦਿਆ ਪੜ੍ਹਨ ਪੜ੍ਹਾਉਣ ਵਿਚ ਹੀ ਖਰਚ ਕੀਤਾ ਪਰ ਫਿਰ ਵੀ ਕੁਝ ਕੁ ਗੁਰ ਅਸਥਾਨਾਂ ਦੀ ਸੇਵਾ ਸੁਤੇ ਸਿੱਧ ਹੀ ਆਪ ਪਾਸੋਂ ਸਤਿਗੁਰਾਂ ਨੇ ਕਰਵਾਈ ਜਿਸ ਦਾ ਵੇਰਵਾ ਕੁਝ ਇਸ ਪ੍ਰਕਾਰ ਹੈ :—

੧. ਗੁਰਦੁਆਰਾ ਸ੍ਰੀ ਹਰਿਗੋਬਿੰਦਪੁਰਾ ਜਿਲ੍ਹਾ ਗੁਰਦਾਸਪੁਰ ਜਿੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦੂਸਰਾ ਭਾਰੀ ਜੰਗ ਕਰਕੇ ਫਤਹ ਪ੍ਰਾਪਤ ਕੀਤੀ ਤੇ ਦੀਵਾਨ ਵਿਚ ਭਾਈ ਗੋਪਾਲਾ ਜੀ ਤੋਂ ਸ਼ੁੱਧ ਜਪੁ ਜੀ ਦਾ ਪਾਠ ਸੁਣਿਆ ਸੀ। ਇਸ ਗੁਰਦੁਆਰੇ ਦੇ ਸਰੋਵਰ ਦੇ ਪਉੜਾਂ ਤੇ ਪ੍ਰਕਰਮਾ ਦੀ ਸਾਰੀ ਸੇਵਾ ਜੱਥੇ ਸਮੇਤ ਇਥੇ ਰਹਿ ਕੇ ਆਪ ਜੀ ਨੇ ਕਰਵਾਈ। ਨਾਲ ਦੋਨੋਂ ਸਮੇਂ ਕਥਾ ਕੀਰਤਨ ਦਾ ਪ੍ਰਵਾਹ ਵੀ ਚਲਦਾ ਰਿਹਾ। ਇਸ ਸੇਵਾ ਵਿਚ ਜਥੇਦਾਰ ਗੁਰਦਿਆਲ ਸਿੰਘ ਜੀ ਬੋਪਾਰਾਇ, ਸੰਤ ਅਜਾਇਬ ਸਿੰਘ ਜੀ, ਸੰਤ ਹਜ਼ੂਰਾ ਸਿੰਘ ਜੀ, ਭਾਈ ਜੱਸਾ ਸਿੰਘ ਜੀ, ਮਿਸਤਰੀ ਕਰਮ ਸਿੰਘ ਜੀ, ਭਾਈ ਗੁਰਨਾਮ ਸਿੰਘ ਜੀ ਅਤੇ ਲਾਂਗਰੀ ਭਾਈ ਬੇਲਾ ਸਿੰਘ ਜੀ ਦਾ ਹਿਸਾ ਮਿਲਵਰਣ ਤੇ ਪਿਆਰ ਵੀ ਸ਼ਲਾਘਾਯੋਗ ਹੈ।

੨. ਜਿਲ੍ਹਾ ਗੁਰਦਾਸਪੁਰ ਵਿਚ ਪਿੰਡ ਭਾਮ ਵਿਖੇ ਸਥਾਨਕ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਦੀ ਸੇਵਾ ਕਰਵਾਈ ਤੇ ਸੰਗਤਾਂ ਨੂੰ ਜੁੜ ਕੇ ਕਥਾ ਕੀਰਤਨ ਕਰਨ ਦੀ ਪ੍ਰੇਰਨਾ ਕੀਤੀ।

੩. ਜ਼ਿਲਾ ਫੀਰੋਜ਼ਪੁਰ ਦੇ ਪਿੰਡ ਮੁਨਾਵਾਂ ਵਿਖੇ ਗੁਰਦੁਆਰੇ ਸਾਹਿਬ ਦੀ ਨਵੀਂ ਇਮਾਰਤ ਦੀ ਸੇਵਾ ਕਰਵਾਈ। ਇਥੇ ਆਪ ਜੱਥੇ ਸਮੇਤ ਬਹੁਤ ਵਾਰ ਆਇਆ ਕਰਦੇ ਸਨ।

੪. ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੀ ਯਾਦ ਵਿਚ ਬਣਿਆ ਗੁਰਦੁਆਰਾ ਪੰਜੋਖਰਾ ਸਾਹਿਬ ਜਿੱਥੇ ਸਤਿਗੁਰਾਂ ਨੇ ਗੂੰਗੇ ਤੇ ਬੋਲੇ ਛੱਜੂ ਨਾਮੀ ਝਿਉਰ ਤੋਂ ਗੀਤਾ ਦੇ ਅਰਥ ਕਰਵਾ ਕੇ ਲਾਲ ਨਾਮ ਪੰਡਿਤ ਦਾ ਹੰਕਾਰ ਤੋੜਿਆ ਸੀ। ਸੁੰਦਰ ਗੁਰਦੁਆਰਾ ਸਾਹਿਬ ਅਤੇ ਪਵਿੱਤ੍ਰ ਸਰੋਵਰ ਦੀ ਸੇਵਾ ਜੱਥੇ ਸਮੇਤ ਆਪਣੀ ਨਿਗਰਾਨੀ ਵਿਚ ਕਰਵਾਈ, ਆਪ ਵੀ ਹੱਥੀਂ ਸੇਵਾ ਕਰਦੇ ਰਹੇ। ਇਸ ਮੌਕੇ ਤੇ ਪਟਿਆਲੇ ਦੇ ਮਹਾਰਾਜਾ ਭੁਪਿੰਦਰ ਸਿੰਘ ਦੀ ਰਾਣੀ ਰਾੜੇਵਾਲੀ ਨੇ ਕਾਫ਼ੀ ਮਾਇਕ ਸੇਵਾ ਕੀਤੀ।

੫. ਚੰਡੀਗੜ੍ਹ ਤੋਂ ਰਾਜਪੁਰੇ ਨੂੰ ਜਾਣ ਵਾਲੀ ਸੜਕ ਉਤੇ ਗੁਰਦੁਆਰਾ ਨਾਭਾ ਸਾਹਿਬ ਹੈ ਜਿਸ ਅਸਥਾਨ ਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਰੱਬ ਦੇ ਪਿਆਰੇ ਦਰਗਾਹੀ ਸ਼ਾਹ ਫਕੀਰ ਨੂੰ ਦਰਸ਼ਨ ਦੇਣ ਹਿੱਤ ਚਰਨ ਪਾਏ ਸਨ। ਇੱਥੇ ਹੀ ਪਹਿਲੇਂ ਭਾਈ ਜੇਤਾ (ਰੰਗਰੇਟਾ ਗੁਰੂ ਕਾ ਬੇਟਾ) ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਦਿੱਲੀ ਤੋਂ ਸੀਸ ਲਈ ਆਉਂਦਾ ਇਸੇ ਫਕੀਰ ਪਾਸ ਠਹਿਰਿਆ ਸੀ। ਇਸ ਇਤਿਹਾਸਕ ਗੁਰਦੁਆਰੇ ਅਤੇ ਸਰੋਵਰ ਦੀ ਸੇਵਾ ਵੀ ਸੰਤਾਂ ਨੇ ਜੱਥੇ ਸਮੇਤ ਆਪਣੇ ਹੱਥੀਂ ਆਪ ਪ੍ਰੇਮ ਤੇ ਸ਼ਰਧਾ ਨਾਲ ਕਰਵਾਈ।

੬. ਗੁ: ਨਾਭਾ ਸਾਹਿਬ ਤੋਂ ਇਕ ਕਿਲੋਮੀਟਰ ਦੂਰ ਇਕ ਪਾਸੇ ਜਿੱਥੇ ਦਸਮ ਪਾਤਸ਼ਾਹ ਜੀ ਨੇ ਲੰਗਰ ਛਕਿਆ ਸੀ ਗੁਰਦੁਆਰਾ ਲੋਹਗੜ੍ਹ ਸਾਹਿਬ ਦੇ ਬਣਾਉਣ ਦੀ ਸੇਵਾ ਵੀ ਆਪ ਦੇ ਉਦਮ ਪ੍ਰੇਰਨਾ ਅਤੇ ਨਿਗਰਾਨੀ ਹੇਠ ਸੰਗਤਾਂ ਤੇ ਜੱਥੇ ਦੇ ਸਿੰਘਾਂ ਨੇ ਭਾਵਨਾ ਨਾਲ ਸਿਰੇ ਚੜ੍ਹਾਈ।

੭. ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਦੀ ਬਿਲਡਿੰਗ ਪੁਰਾਣੀ ਤੇ ਖਸਤਾ ਹੋਣ ਦੇ ਕਾਰਨ ਛੱਤ ਚੋਂਦੀ ਸੀ ਤੇ ਸਿਲ੍ਹਾਬ ਕੰਧਾਂ ਦੇ ਅੰਦਰ ਆ ਜਾਂਦੀ ਸੀ। ਤਾਂ ਸਾਰੀ ਬਿਲਡਿੰਗ ਅੰਦਰੋਂ ਬਾਹਰੋਂ ਦੋਬਾਰਾ ਪਲੱਸਤਰ ਕਰਵਾਈ ਅਤੇ ਛੱਤ ਤੋਂ ਪੁਰਾਣਾ ਮਟੀਰੀਅਲ ਲਾਹ ਕੇ ਲੋਹਾ ਬਜਰੀ ਸੀਮੈਂਟ ਨਾਲ

ਪੁਖਤਾ ਲੈਂਟਰ ਲਾਇਆ। ਪਹਿਲਾਂ ਗਾਡਰਾਂ ਤੇ ਡਾਟਾਂ ਸਨ ਜੋ ਚੂਨੇ ਨਾਲ ਲੱਗੀਆਂ ਹੋਈਆਂ ਸਨ। ਇਸ ਤੇ ਕਈ ਹਜ਼ਾਰਾਂ ਦਾ ਖਰਚ ਹੋਇਆ।

੮. ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਦਾ ਲੰਗਰ ਪੁਰਾਣਾ ਕੱਚੀਆਂ ਕੰਧਾਂ ਤੇ ਸ਼ਤੀਰੀਆਂ ਬਾਲਿਆਂ ਤੇ ਕਾਨਿਆਂ ਦੀਆਂ ਛੱਤਾਂ ਵਾਲਾ ਸੀ। ਸਾਰੇ ਨੂੰ ਢਾਹ ਕੇ ਪੱਕਾ ਲੰਗਰ ਲੈਂਟਰ ਤੇ ਸੀਮਿੰਟ ਪਲੱਸਤਰ ਕਰਕੇ ਬਣਾਇਆ। ਪੱਕੇ ਸੀਮੈਂਟ ਤੇ ਬਜਰੀ ਦੇ ਫਰਸ਼ ਪੁਆਏ।

ਗੁਰਦੁਆਰੇ ਸਾਹਿਬ ਦੀ ਵੱਡੀ ਬਿਲਡਿੰਗ ਤੇ ਲੰਗਰ ਦੀ ਸੇਵਾ ਜੱਥੇਦਾਰ ਕਪੂਰ ਸਿੰਘ ਜੀ ਸੁਧਾਰ ਦੀ ਨਿਗਰਾਨੀ ਹੇਠ ਜੱਥੇ ਦੇ ਸਿੰਘਾਂ ਤੇ ਸੰਗਤਾਂ ਨੇ ਸਿਰੇ ਚਾੜ੍ਹੀ ਸੰਤ ਖਾਲਸਾ ਜੀ ਵੀ ਆਪ ਸਿੰਘਾਂ ਨਾਲ ਹੱਥੀਂ ਵੀ ਸੇਵਾ ਕਰਦੇ ਰਹੇ।

੯. ੫ ਫਰਵਰੀ, ੧੯੫੨ ਈ: ਨੂੰ ਪਿੰਡ ਮੂਲੋਵਾਲ ਨੌਵੇਂ ਪਾਤਸ਼ਾਹ ਜੀ ਦੇ ਗੁਰਦੁਆਰੇ ਦਾ ਨੀਂਹ ਪੱਥਰ ਪੰਜਾਂ ਪਿਆਰਿਆਂ 'ਚ ਸ਼ਾਮਲ ਹੋ ਕੇ ਸੰਤ ਜੀ ਨੇ ਰਖਿਆ।

੧੦. ਗੁਰਦੁਆਰਾ ਪਾਤਸ਼ਾਹੀ ੧੦ ਆਲਮਗੀਰ ਦੇ ਵੱਡੇ ਹਾਲ ਦਾ ਨੀਂਹ ਪੱਥਰ ਆਪ ਨੇ ਪੰਜਾਂ ਪਿਆਰਿਆਂ 'ਚ ਸ਼ਾਮਲ ਹੋ ਕੇ ਰਖਿਆ। ਹੋਰ ਅਨੇਕਾਂ ਗੁਰਦੁਆਰਿਆਂ, ਸਕੂਲਾਂ, ਕਾਲਜਾਂ ਦੀਆਂ ਇਮਾਰਤਾਂ ਦੇ ਨੀਂਹ ਪੱਥਰ ਸੰਗਤਾਂ ਸ਼ਰਧਾ ਸਹਿਤ ਪੰਜਾਂ ਪਿਆਰਿਆਂ ਰਾਹੀਂ ਆਪ ਦੀ ਜੱਥੇਦਾਰੀ ਹੇਠ ਹੀ ਰਖਾਉਂਦੀਆਂ ਸਨ।

**ਗੁਰੂ ਸਾਹਿਬਾਨ ਦੇ ਪ੍ਰਤੱਖ ਦਰਸ਼ਨ :–**

੧. ਪਹਿਲੀ ਵਾਰ ਸ੍ਰੀ ਹਜ਼ੂਰ ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੇ ਚਿੱਟੇ ਬਸਤ੍ਰਾਂ ਵਿਚ ਦਰਸ਼ਨ ਹੋਏ।

੨. ਚਮਕੌਰ ਸਾਹਿਬ ਅੰਮ੍ਰਿਤ ਵੇਲੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਇੱਥੋਂ ਦੇ ਚਾਲੀ ਸ਼ਹੀਦ ਸਿੰਘਾਂ ਸਮੇਤ ਉਦੋਂ ਦਰਸ਼ਨ ਹੋਏ ਜਦ ਆਪ ਜੀ ਨੇ ੪੦ ਦਿਨ ਬਾਉਲੀ ਸਾਹਿਬ ਵਿਚ ਖੜ੍ਹੇ ਹੋ ਕੇ ਮੂਲ ਮੰਤ੍ਰ ਦਾ ਜਾਪ ਕੀਤਾ ਸੀ। ਕਲਗੀਧਰ ਚਾਲੀ ਸਿੰਘਾਂ ਨੂੰ ਜੱਫੀ ਵਿਚ ਲਈ ਖਲੋਤੇ ਸਨ ਤੇ ਸੰਤਾਂ ਨੇ ਕਿਹਾ ਕਿ ਸਾਨੂੰ ਵੀ ਕਲਗੀਧਰ ਜੀ ਕਹਿਣ ਲੱਗੇ ਕਿ ਤੁਸੀਂ ਵੀ ਨਾਲ ਹੀ ਆ ਜਾਉ। ਅਸੀਂ ਨੇੜੇ ਹੋਏ ਤਾਂ ਸਾਨੂੰ ਵੀ ਜਫੀ 'ਚ ਲੈਣ ਲੱਗੇ ਸਿਰਫ ਗੁਰੂ ਜੀ ਦੀਆਂ ਉਂਗਲਾਂ ਦੇ ਪੋਟੇ ਹੀ ਸਾਡੀਆਂ ਵੱਖੀਆਂ ਨੂੰ ਲੱਗੇ।

੩. ਗੁਰਦੁਆਰਾ ਭੱਠਾ ਸਾਹਿਬ ਰੋਪੜ ਵਿਖੇ ਅੰਮ੍ਰਿਤ ਵੇਲੇ ੩ ਵਜੇ ਜਦ ਕਿ ਸੰਤਾਂ ਨੇ ਆ ਕੇ ਅਜੇ ਇਸ਼ਨਾਨ ਨਹੀਂ ਸੀ ਕੀਤਾ। ਦਸਮ ਪਾਤਸ਼ਾਹ ਆਪ ਦੇ ਪਿੱਛੇ ਆ ਕੇ ਖੜ੍ਹੇ ਹੋ ਗਏ ਜਦ ਸੰਤਾਂ ਪਿੱਛੇ ਵੇਖਿਆ ਕਿ ਕੌਣ ਹੈ ਤਾਂ ਗੁਰੂ ਮਹਾਰਾਜ ਦੂਜੇ ਪਾਸੇ ਪਿੱਠ ਪਿੱਛੇ ਹੋ ਗਏ। ਇਸ ਤਰ੍ਹਾਂ ਕਾਫੀ ਸਮਾ ਚੋਜ ਕਰਦੇ ਰਹੇ ਫਿਰ ਸੰਤਾਂ ਨੂੰ ਜਫੀ 'ਚ ਲੈਣ ਲੱਗੇ। ਸੰਤ ਪਿੱਛੇ ਨੂੰ ਹਟਣ ਕਿ ਮੈਂ ਅਜੇ ਇਸ਼ਨਾਨ ਨਹੀਂ ਕੀਤਾ। ਪਰ ਮਹਾਰਾਜ ਨੇ ਜਫ਼ੀ 'ਚ ਲੈ ਲਿਆ। (ਇਹ ਬਚਿੱਤ੍ਰ ਸਿੰਘ ਰਾਗੀ ਦੀ ਜ਼ਬਾਨੀ ਹੈ)।

੪. ਸੰਤਾਂ ਨੇ ਕਰਤਾਰ ਸਿੰਘ ਪ੍ਰੇਮੀ ਨੂੰ ਦੱਸਿਆ ਕਿ ਅੱਜ ਦਸੇ ਪਾਤਸ਼ਾਹੀਆਂ ਸੁਪਨੇ ਵਿਚ ਘੋੜਿਆਂ ਤੇ ਚੜ੍ਹੀਆਂ ਹੋਈਆਂ ਅੱਗੋਂ ਦੀ ਲੰਘੀਆਂ ਬਾਦ ਵਿਚ ਸੰਤ ਬਾਬਾ ਅਤਰ ਸਿੰਘ ਜੀ ਵੀ ਘੋੜੇ ਤੇ ਚੜ੍ਹੇ ਹੋਏ ਆਏ ਉਹ ਰੁਮਾਲ ਦੇ ਲੜ ਬੱਧੇ ਹੋਏ ਕੁਝ ਕਾਗਜ਼ ਸਾਨੂੰ ਫੜਾ ਗਏ ਤੇ ਕਹਿਣ ਲੱਗੇ ਕਿ ਇਨ੍ਹਾਂ ਸੰਪ੍ਰਦਾਈ ਅਰਥਾਂ ਨੂੰ ਸਾਂਭ ਕੇ ਰੱਖਣਾ।

**ਦਿੱਬਯ ਵਿਅਕਤੀ ਦੇ ਰੂਪ ਵਿਚ ਦਰਸ਼ਨ :—**

੧. ਇਕ ਵਾਰ ਹਰਖੋਵਾਲ ਦੇ ਡੇਰੇ ਤੋਂ ਚੋ ਵਾਲੇ ਪਾਸੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਉਤਰੇ ਹੋਏ ਸਨ। ਦਿਨ ਛਿਪਣ ਦਾ ਸਮਾਂ ਸੀ ਕਿ ਇਕ ਬਾਬਾ ਆਇਆ ਜਿਸ ਦੇ ਕਪੜੇ ਚਿੱਟੇ ਸਨ। ਸੰਤਾਂ ਨੂੰ ਸਤਿਕਾਰ ਨਾਲ ਫਤਹ ਬੁਲਾਈ। ਸੰਤਾਂ ਨੇ ਵੀ ਚੰਗਾ ਸਤਿਕਾਰ ਕੀਤਾ। ਸੰਤਾਂ ਨਾਲ ਇਕੱਲਿਆਂ ਕੁਝ ਗੁਪਤ ਬਚਨ ਬਿਲਾਸ ਕੀਤੇ। ਫਿਰ ਸੰਤ ਜੀ ਦੇ ਨਾਲ ਹੀ ਬਾਣੀ ਸੁਣਦੇ ਰਹੇ। ਬਾਦ 'ਚ ਸੰਤਾਂ ਨੇ ਬਲਵੰਤ ਸਿੰਘ ਜੋਗੇ ਨੂੰ ਕਿਹਾ ਪ੍ਰਸ਼ਾਦਾ ਲੈ ਆ। ਬਾਬਾ ਜੀ ਵਾਸਤੇ ਵੀ ਲਈ ਆਉਣਾ। ਉਹ ਪ੍ਰਸ਼ਾਦਾ ਲੈਣ ਚਲਾ ਗਿਆ ਬਾਦ ਵਿਚ ਫਿਰ ਸੰਤਾਂ ਨਾਲ ਬਾਬਾ ਜੀ ਪ੍ਰਮਾਰਥੀ ਬਚਨ ਬਿਲਾਸ ਕਰਦੇ ਰਹੇ। ਜੋਗੇ ਨੇ ਆ ਕੇ ਜਦ ਥਾਲ ਸੰਤਾਂ ਅੱਗੇ ਰਖਿਆ ਤਾਂ ਸੰਤਾਂ ਕਿਹਾ ਪਹਿਲਾਂ ਬਾਬਾ ਜੀ ਨੂੰ ਪ੍ਰਸ਼ਾਦ ਛਕਾਉ ਜਦ ਜੋਗਾ ਥਾਲ ਉਨ੍ਹਾਂ ਅੱਗੇ ਰੱਖਣ ਲੱਗਾ ਤਾਂ ਉਨ੍ਹਾਂ ਕਿਹਾ ਕਿ ਸਾਡਾ ਤਾਂ ਨਾਮ ਹੀ ਅਹਾਰ ਹੈ। ਐਉਂ ਕਹਿ ਕੇ ਫਤਹਿ ਬੁਲਾ ਕੇ ਤੁਰ ਚੱਲੇ। ਸੰਤਾਂ ਨੇ ਜੋਗੇ ਨੂੰ ਕਿਹਾ ਮਗਰ ਜਾਹ ਵੇਖ ਕਿਧਰ ਨੂੰ ਜਾਂਦੇ ਹਨ। ਦਸ ਪੰਦਰ੍ਹਾਂ ਕਰਮਾਂ ਤੇ ਜਾ ਕੇ ਉਹ ਅਲੋਪ ਹੋ ਗਏ ਜਦ ਜੋਗੇ ਨੇ ਆ ਕੇ ਦੱਸਿਆ ਤਾਂ ਸੰਤਾਂ ਕਿਹਾ ਖਬਰ ਨਹੀਂ ਇਹ ਆਪ ਹੀ ਰੱਬ ਸੀ।

੨. ਦਿੱਲੀ ਦੇ ਇਕ ਸਰਦਾਰ ਤੇ ਸਰਦਾਨੀ ਹਰਖੋਵਾਲ ਵਾਲੇ ਸੰਤ ਜਵਾਲਾ ਸਿੰਘ ਜੀ ਦੇ ਸ਼ਰਧਾਲੂ ਸਨ। ਇਨ੍ਹਾਂ ਦੀ ਕੋਠੀ ਦੇ ਇਕ ਕਮਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹਰ ਰੋਜ਼ ਹੁੰਦਾ ਤੇ ਦੋਨੋਂ ਪਤੀ ਪਤਨੀ ਇਸ ਕਮਰੇ ਵਿਚ ਬੈਠ ਕੇ ਨਿਤਨੇਮ ਕਰਦੇ। ਸਰਦਾਰ ਨਿਤਨੇਮ ਕਰਕੇ ਬਾਹਰ ਨਿਕਲਿਆ ਸਰਦਾਰਨੀ ਅਜੇ ਨਿਤਨੇਮ ਕਰ ਰਹੀ ਸੀ। ਇਕ ਦਮ ਕਮਰੇ 'ਚ ਪ੍ਰਕਾਸ਼ ਹੀ ਪ੍ਰਕਾਸ਼ ਹੋ ਗਿਆ। ਉਸ ਪ੍ਰਕਾਸ਼ ਵਿਚ ਦਸਮ ਪਾਤਸ਼ਾਹ ਜੀ ਦੇ ਦਰਸ਼ਨ ਹੋਏ। ਉਨ੍ਹਾਂ ਦੇ ਪਿੱਛੇ ਇਕ ਸਿੰਘ ਆਇਆ ਜਿਸ ਦਾ ਨੀਲਾ ਦਸਤਾਰਾ ਕਾਲਾ ਗਾਤਰਾ ਸੁੰਦਰ ਨੂਰਾਨੀ ਹਸਮੁਖ ਚਿਹਰਾ ਸੀ। ਬੀਬੀ ਨੇ ਸੰਤ ਬਾਬਾ ਜੁਆਲਾ ਸਿੰਘ ਜੀ ਪਾਸੋਂ ਪੁੱਛਣਾ ਚਾਹਿਆ ਕਿ ਉਹ ਸਿੰਘ ਕੌਣ ਹੋਇਆ ਤਾਂ ਸੰਤਾਂ ਨੇ ਕਿਹਾ ਕਿ ਅਜਿਹੀ ਸ਼ਕਲ ਸੂਰਤ ਵਾਲੇ ਤਾਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ ਹੀ ਹਨ। ਉਹ ਅਜ ਕੱਲ੍ਹ ਹਜ਼ੂਰ ਸਾਹਿਬ ਹਨ। ਬੀਬੀ ਦਰਸ਼ਨ ਕਰਨ ਹਿਤ ਹਜ਼ੂਰ ਸਾਹਿਬ ਪਹੁੰਚ ਗਈ। ਸੰਤਾਂ ਦੇ ਸੱਚਖੰਡ ਕਥਾ ਕਰਦਿਆਂ ਦੇ ਦਰਸ਼ਨ ਕਰਕੇ ਨਿਹਾਲ ਹੋਈ। ਆਸਨ ਤੇ ਆ ਕੇ ਉਸ ਨੇ ਸੰਤਾਂ ਨੂੰ ਦੱਸਿਆ ਕਿ ਮੈਨੂੰ ਦਸਮ ਪਾਤਸ਼ਾਹ ਜੀ ਦੇ ਦਰਸ਼ਨਾਂ ਦੇ ਨਾਲ ਤੁਹਾਡੇ ਵੀ ਦਰਸ਼ਨ ਹੋਏ। ਸੰਤ ਟਾਲਣ ਲੱਗੇ ਕਿ ਬੀਬੀ ਤੈਨੂੰ ਭੁਲੇਖਾ ਲੱਗਾ ਹੋਵੇਗਾ। ਕਿਤੇ ਸਾਡੀ ਫ਼ੋਟੋ ਦੇਖੀ ਹੋਵੇਗੀ ਜਾਂ ਕਿਤੇ ਸਾਨੂੰ ਵੇਖਿਆ ਹੋਵੇਗਾ। ਉਹੋ ਹੀ ਖਿਆਲ ਤੁਹਾਡੇ ਮਨ ਵਿਚ ਰਹਿ ਗਿਆ ਹੋਵੇਗਾ। ਉਸ ਨੇ ਕਿਹਾ ਜੀ ਨ ਮੈਂ ਅਜ ਤੱਕ ਤੁਹਾਡਾ ਕੋਈ ਫ਼ੋਟੋ ਦੇਖਿਆ ਹੈ ਨ ਹੀ ਅੱਜ ਤੋਂ ਪਹਿਲਾਂ ਤੁਹਾਨੂੰ ਕਿਤੇ ਦੇਖਿਆ ਹੈ ਸੰਤਾਂ ਦੇ ਦੱਸਣ ਤੋਂ ਪਹਿਲਾਂ ਮੈਨੂੰ ਇਹ ਵੀ ਪਤਾ ਨਹੀਂ ਸੀ ਕਿ ਭਿੰਡਰਾਂ ਵਾਲੇ ਵੀ ਕੋਈ ਸੰਤ ਹਨ। ਮੈਂ ੪ ਮਹੀਨੇ ਦੀ ਲੜਕੀ ਪਿੱਛੇ ਛੱਡ ਕੇ ਆਈ ਹਾਂ। ਮੈਂ ਦੇਖਾਂ ਕਿ ਆਪ ਉਹੀ ਹੋ ਜਿਨ੍ਹਾਂ ਦੇ ਕਿ ਦਰਸ਼ਨ ਮੈਨੂੰ ਗੁਰੂ ਮਹਾਰਾਜ ਜੀ ਦੇ ਨਾਲ ਹੋਏ ਸਨ। ਮਾਈ ਨੇ ਬੇਨਤੀ ਕੀਤੀ ਕਿ ਜਦ ਮੈਨੂੰ ਗੁਰੂ ਸਾਹਿਬ ਦੇ ਦਰਸ਼ਨ ਹੋਏ ਸਨ ਤਾਂ ਉਸ ਦਰਸ਼ਨਾਂ ਦੇ ਝਲਕਾਰੇ ਵੱਜਣ ਨਾਲ ਮੇਰੀ ਨਿਗਾਹ ਮਧਮ ਹੋ ਗਈ ਹੈ। ਆਪ ਅਰਦਾਸ ਕਰੋ ਕਿ ਮੇਰੀ ਨਿਗਾਹ ਠੀਕ ਹੋ ਜਾਵੇ। ਸੰਤਾਂ ਨੇ ਪੰਜਾਂ ਸਿੰਘਾਂ ਤੋਂ ਸੱਚਖੰਡ ਅਰਦਾਸ ਕਰਵਾਈ ਜਿਸ ਨਾਲ ਮਾਤਾ ਦੀ ਨਿਗਾਹ ਠੀਕ ਹੋ ਗਈ।

**ਸੰਤਾਂ ਦੀਆਂ ਆਤਮਕ ਸ਼ਕਤੀਆਂ :—**

੧. ਇਕ ਨਾਮ ਅਭਿਆਸੀ ਸੱਜਣ (ਜਿਸ ਦਾ ਮੈਂ ਨਾਮ ਭੁਲ ਗਿਆ ਹਾਂ) ਨੇ ਮੇਰੇ ਕੋਲ ਆ ਕੇ ਪ੍ਰਸ਼ਨ ਕੀਤਾ ਕਿ ਗਿਆਨੀ ਜੀ ਮੈਂ ਕਈ ਸਾਲਾਂ ਤੋਂ ਵਾਹਿਗੁਰੂ ਗੁਰਮੰਤ੍ਰ ਦਾ ਜਾਪ ਕਰਦਾ ਹਾਂ ਅੰਮ੍ਰਿਤਧਾਰੀ ਹਾਂ

ਮੇਰਾ ਸਿਮਰਨ ਏਨਾ ਪੱਕ ਗਿਆ ਸੀ ਕਿ ਚਲਦੇ ਫਿਰਦੇ, ਰੋਟੀ ਖਾਂਦੇ, ਗੱਲਾਂ ਕਰਦੇ ਵੀ ਵਿਸਰਦਾ ਨਹੀਂ ਸੀ ਪਰ ਕੁਝ ਸਮੇਂ ਤੋਂ ਮੇਰਾ ਉਹ ਸਿਮਰਨ ਰੁਕ ਗਿਆ ਹੈ। ਮੈਂ ਸਿਮਰਨ ਕਰਨ ਲਈ ਪਹਿਲੇ ਨਾਲੋਂ ਵੱਧ ਸਮਾਂ ਦੇਂਦਾ ਹਾਂ ਪਰ ਫਿਰ ਵੀ ਪਹਿਲੇ ਵਾਂਗ ਸਿਮਰਨ ਚਾਲੂ ਨਹੀਂ ਹੁੰਦਾ ਕੋਈ ਉਪਾਉ ਦੱਸੋ। ਮੈਂ ਕਿਹਾ ਇਸ ਪ੍ਰਸ਼ਨ ਦਾ ਉਤਰ ਮੈਂ ਤਾਂ ਨਹੀਂ ਦੇ ਸਕਦਾ। ਅਗਲੇ ਹਫਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ ਪਿੰਡ ਰੌਲੀ ਸਰਦਾਰ ਹਰਜੰਤ ਸਿੰਘ ਦੇ ਘਰ ਅਖੰਡ ਪਾਠ ਕਰਨ ਲਈ ਕੁਝ ਸਿੰਘਾਂ ਸਮੇਤ ਆ ਰਹੇ ਹਨ। ਮੈਂ ਤੈਨੂੰ ਉਨ੍ਹਾਂ ਨਾਲ ਮਿਲਾ ਦਿਆਂਗਾ ਇਸ ਪ੍ਰਸ਼ਨ ਦਾ ਸਹੀ ਹੱਲ ਉਹ ਹੀ ਦੱਸ ਸਕਣਗੇ। ਉਹ ਸਿੰਘ ਨੀਅਤ ਸਮੇਂ ਤੇ ਮੇਰੇ ਪਾਸ ਪੁੱਜ ਗਿਆ। ਮੈਂ ਉਸ ਨੂੰ ਨਾਲ ਲੈ ਕੇ ਸੰਤਾਂ ਪਾਸ ਰੌਲੀ ਪਿੰਡ ਅੱਪੜ ਗਿਆ। ਏਕਾਂਤ ਸਮੇਂ ਵਿਚ ਉਸ ਸਿੰਘ ਦਾ ਪ੍ਰਸ਼ਨ ਆਪ ਜੀ ਪਾਸ ਰੱਖਿਆ ਤਾਂ ਸੰਤ ਜੀ ਨੇ ਉਸ ਸਿੰਘ ਨੂੰ ਮੁਖਾਤਬ ਕਰਕੇ ਕਿਹਾ ਕਿ ਚਲਦਾ ਸਿਮਰਨ ਰੁਕਣ ਦੇ ਚਾਰ ਵੱਡੇ ਕਾਰਨ ਹਨ। ਪਹਿਲਾ ਇਹ ਕਿ ਅਭਿਆਸੀ ਨੂੰ ਸਿਮਰਨ ਦਾ ਹੰਕਾਰ ਹੋ ਜਾਣਾ ਜਿਵੇਂ ਕਿ ਹਜ਼ੂਰ ਦਾ ਮਹਾਂਵਾਕ ਹੈ।

"ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥" (ਪੰ: ੫੬੦)

ਹੰਕਾਰੀ ਹਿਰਦੇ ਵਿਚ ਨਾਮ ਨਹੀਂ ਵਸਦਾ ਤੇ ਨਾਮ ਸਿਮਰਨ ਵਾਲੇ ਹਿਰਦੇ 'ਚ ਹਉਮੈਂ ਨਹੀਂ ਠਹਿਰਦੀ, ਉਸ ਸਿੰਘ ਨੇ ਕਿਹਾ ਜੀ ਮੇਰੇ ਅੰਦਰ ਕੋਈ ਹੰਕਾਰ ਨਹੀਂ। ਦੂਜਾ ਕਾਰਨ ਆਪ ਜੀ ਨੇ ਦੱਸਿਆ ਕਿ ਨਾਮ ਅਭਿਆਸੀ ਸੱਜਣ ਆਲਸੀ ਹੋ ਜਾਵੇ ਸਿਮਰਨ ਦਾ ਸਮਾ ਘਟਦਾ ਘਟਦਾ ਬਹੁਤਾ ਹੀ ਘਟ ਜਾਵੇ ਫਿਰ ਵੀ ਸਿਮਰਨ ਰੁਕ ਜਾਂਦਾ ਹੈ। ਤਾਂ ਉਸ ਸਿੰਘ ਨੇ ਕਿਹਾ ਜੀ ਇਹ ਕਾਰਨ ਵੀ ਨਹੀਂ ਮੈਂ ਉੱਦਮ ਨਾਲ ਪਹਿਲਾਂ ਨਾਲੋਂ ਵੱਧ ਸਮਾ ਸਿਮਰਨ ਕਰਦਾ ਹਾਂ । ਤੀਜਾ ਕਾਰਨ ਦੱਸਦਿਆਂ ਅਪ ਨੇ ਫੁਰਮਾਇਆ ਕਿ ਅਭਿਆਸੀ ਪੁਰਸ਼ ਵਿਕਾਰੀ ਹੋ ਜਾਵੇ ਵਿਸ਼ੇ ਵਿਕਾਰਾਂ ਵਿਚ ਹਦੋਂ ਵੱਧ ਪ੍ਰਵਿਰਤ ਹੋ ਜਾਵੇ ਤਦ ਵੀ ਸਿਮਰਨ ਰੁਕ ਜਾਂਦਾ ਹੈ। ਉਸ ਸੱਜਣ ਨੇ ਇਸ ਪਖੋਂ ਵੀ ਨਾਂਹ ਵਿਚ ਹੀ ਉਤਰ ਦਿੱਤਾ ਤਾਂ ਫਿਰ ਸੰਤਾਂ ਨੇ ਕਿਹਾ ਚੌਥਾ ਕਾਰਨ ਇਹ ਹੋ ਸਕਦਾ ਹੈ ਕਿ ਜਿਸ ਗੁਰਮੁਖ ਮਹਾਂ ਪੁਰਖ ਦੀ ਪ੍ਰੇਰਨਾ ਜਾਂ ਸੰਗਤ ਦੁਆਰਾ ਸਿਮਰਨ ਵਿਚ ਜੁੜਿਆ ਹੋਵੇ ਜੇ ਕਦੀ ਉਨ੍ਹਾਂ ਦੀ ਨਾਰਾਜ਼ਗੀ ਹੋ ਜਾਵੇ ਤਦ ਵੀ ਸਿਮਰਨ ਵਿਚ ਰੁਕਾਵਟ ਖੜ੍ਹੀ ਹੋ ਜਾਂਦੀ ਹੈ। ਉਸ ਨਾਮ ਅਭਿਆਸੀ ਸੱਜਣ ਨੇ ਕਿਹਾ ਜੀ ਇਹ ਕਾਰਨ ਤਾਂ ਹੈ ਉਹ ਗੁਰਮੁਖ ਮਹਾਂਪੁਰਖ ਮੇਰੇ ਨਾਲ ਨਾਰਾਜ਼ ਹਨ। ਸੰਤਾਂ ਨੇ ਕਿਹਾ ਕਿ ਫਿਰ ਜਾਹ ਉਨ੍ਹਾਂ ਦੀ ਪ੍ਰਸੰਨਤਾ ਪ੍ਰਾਪਤ ਕਰ। ਸੰਤ ਜੀ ਦਾ ਬਚਨ ਮੰਨ ਕੇ ਉਹ ਸੱਜਣ ਵਾਪਸ ਉਨ੍ਹਾਂ ਗੁਰਮੁਖਾਂ ਪਾਸ ਗਿਆ ਭੁੱਲ ਦੀ ਖਿਮਾ ਮੰਗੀ, ਆਜਜ਼ੀ ਤੇ ਅਧੀਨਗੀ ਨਾਲ ਬੇਨਤੀਆਂ ਕੀਤੀਆਂ ਤੇ ਨਿਰਹੰਕਾਰ ਹੋ ਕੇ ਰਾਤ ਦਿਨ ਉਨ੍ਹਾਂ ਦੀ ਸੇਵਾ ਵਿਚ ਲੱਗਾ ਰਿਹਾ ਇਸ ਤਰ੍ਹਾਂ ਕਰਦਿਆਂ ਜਦ ਉਨ੍ਹਾਂ ਦੀ ਨਾਰਾਜ਼ਗੀ ਹਟ ਕੇ ਪੂਰਨ ਪ੍ਰਸੰਨਤਾ ਹੋ ਗਈ ਤਾਂ ਉਸ ਅਭਿਆਸੀ ਸੱਜਣ ਦਾ ਫਿਰ ਸਿਮਰਨ ਚਾਲੂ ਹੋ ਗਿਆ ਉਹ ਫਿਰ ਮੈਨੂੰ ਨਾਲ ਲੈ ਕੇ ਸੰਤ ਜੀ ਦਾ ਧੰਨਵਾਦ ਕਰਨ ਲਈ ਆਪ ਪਾਸ ਪੁੱਜਾ ਤਾਂ ਸੰਤ ਜੀ ਨੇ ਕਿਹਾ ਕਿ ਧੰਨਵਾਦ ਤਾਂ ਗੁਰੂ ਦਾ ਕਰੋ। ਅੰਮ੍ਰਿਤਧਾਰੀ ਸਿੰਘਾਂ ਨੂੰ ਗੁਰਮਤਿ ਵਿਦਿਆ ਪੜ੍ਹਾਉਣੀ, ਨਾਮ ਸਿਮਰਨ ਵਿਚ ਜੋੜਨਾ, ਅਭਿਆਸ ਵਿਚ ਆਈਆਂ ਔਕੜਾਂ ਦੇ ਹੱਲ ਲਈ ਸੁਝਾਉ ਦੇਣੇ ਇਹ ਤਾਂ ਸਾਡੀ ਡਿਊਟੀ ਹੈ। ਅਸਾਂ ਆਪਣਾ ਫ਼ਰਜ਼ ਪੂਰਾ ਕੀਤਾ ਹੈ ਤੇਰੇ ਤੇ ਕੋਈ ਅਹਿਸਾਨ ਨਹੀਂ ਕੀਤਾ। ਐਉਂ ਆਪ "ਸੰਤ ਸਹਾਈ ਪ੍ਰੇਮ ਕੇ" ਅਤੇ "ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ" ਅਨੁਸਾਰ ਪਰਉਪਕਾਰ ਕਰਦੇ ਹੋਏ ਸਦਾ ਨਿੰਮਰਤਾ ਵਿਚ ਰਹਿੰਦੇ ਸਨ।

੨. ਬਿਆਨ ਗਿ: ਵੀਰ ਸਿੰਘ ਜੀ ਮੱਦੋਕੇ।

੧੯੬੦ ਈ: ਦੇ ਜੋੜ ਮੇਲੇ ਸਮੇਂ ਮੱਦੋਕੇ ਦੇ ਬਣੇ ਹੋਏ ਪ੍ਰੋਗਰਾਮ ਸਮੇਂ ਇਕ ਦਿਨ ਮੱਦੋਕੇ ਤੇ ਢੁਡੀਕੇ ਦੋਹਾਂ ਪਿੰਡਾਂ ਦੇ ਸਿੰਘਾਂ ਨੇ ਸੰਤਾਂ ਨੂੰ ਬੇਨਤੀ ਕੀਤੀ ਕਿ ਮਹਾਰਾਜ ਢੁਡੀਕੇ ਪਿੰਡ ਤੋਂ

ਸਿੱਧਾ ਰਸਤਾ ਗੁਰਦੁਆਰੇ ਸਾਹਿਬ ਨੂੰ ਆਉਣਾ ਚਾਹੀਦਾ ਹੈ। ਤਾਂ ਸੰਤਾਂ ਨੇ ਕਿਹਾ ਕਿ ਜੇ ਮੇਰੇ ਵਸ ਹੋਵੇ ਤਾਂ ਅਜੀਤਵਾਲ ਤੋਂ ਗੁਰਦੁਆਰੇ ਸਾਹਿਬ ਤੱਕ ਸਿੱਧੀ ਸੜਕ ਬਣਾ ਦੇਵਾਂ (ਉਹਨਾਂ ਦਿਨਾਂ 'ਚ ਅਜੀਤ ਵਾਲ ਤੋਂ ਢੁਡੀਕੇ ਤੇ ਮਦੋਕੇ ਪਿੰਡ ਤਕ ਦਾ ਰਸਤਾ ਕੱਚਾ ਸੀ। ਸੰਤਾਂ ਦੇ ਬਚਨ ਕਰਕੇ ਹੁਣ ਅਜੀਤ ਵਾਲ ਤੋਂ ਢੁਡੀਕੇ ਤੇ ਅਗੋਂ ਪਿੰਡ ਮੱਦੋਕੇ ਵਿਚ ਦੀ ਗੁਰਦੁਆਰੇ ਸਾਹਿਬ ਤੱਕ ਪੱਕੀ ਸੜਕ ਪਹੁੰਚ ਗਈ ਹੈ)। ਜਿਸ ਸਿੰਘ ਦੀ ਜ਼ਮੀਨ ਵਿਚ ਦੀ ਮੁੱਢੋਂ ਪਹੀ ਛੱਡਣੀ ਸੀ ਉਸਨੂੰ ਜਦ ਸੰਤਾਂ ਕਿਹਾ ਤਾਂ ਉਹ ਪਹੀ ਛੱਡਣੀ ਮੰਨ ਗਿਆ। ਉਸ ਨੂੰ ਪੁੱਛ ਕੇ ਪਹੀ ਛੱਡ ਦਿੱਤੀ । ਸਿੰਘ ਮਿੱਟੀ ਪਾਉਣ ਲੱਗ ਪਏ। ਜਦ ਸੰਤਾਂ ਨੇ ਨੇੜੇ ਹੋ ਕੇ ਵੇਖਿਆ ਤਾਂ ਕਹਿਣ ਲੱਗੇ ਪਹੀ ਚੌੜੀ ਘੱਟ ਹੈ। ਸਿੰਘਾਂ ਕਿਹਾ ਜੀ ਮਹਾਰਾਜ ਪੈਲੀ ਵਾਲੇ ਨੂੰ ਪੁੱਛ ਲਵੋ ਅਸੀਂ ਤਾਂ ਜਿਤਨੀ ਕਹੋ ਉਤਨੀ ਮਿੱਟੀ ਪਾ ਦੇਂਦੇ ਹਾਂ। ਸੰਤਾਂ ਨੇ ਕੋਲ ਖਲੋਤੇ ਢੁਡੀਕੇ ਪਿੰਡ ਦੇ ਭਾਈ ਬਚਨ ਸਿੰਘ ਨੂੰ ਪੁੱਛਿਆ ਕਿਉਂ ਭਾਈ ਤੇਰੀ ਕੀ ਮਰਜ਼ੀ ਹੈ ਤਾਂ ਉਸ ਨੇ ਕਿਹਾ ਜੀ ਜਿਤਨੀ ਆਪ ਦੀ ਖੁਸ਼ੀ ਹੈ ਉਤਨੀ ਪੈਲੀ ਰੋਕ ਲਵੋ। ਸੰਤਾਂ ਨੇ ਆਪਣਾ ਇਕ ਕਦਮ ਅੱਗੇ ਰੱਖ ਕੇ ਕਿਹਾ ਕਿ ਏਥੋਂ ਤੱਕ ਮਿੱਟੀ ਪਾਉ। ਸੰਤ ਜੀ ਆਪ ਗੁਰਦੁਆਰੇ ਸਾਹਿਬ ਆ ਕੇ ਨਿਤਨੇਮ ਕਰਨ ਲੱਗ ਪਏ। ਸਿੰਘ ਵੀ ਮਿੱਟੀ ਪਾਉਂਦੇ ਗੁਰਦੁਆਰੇ ਸਾਹਿਬ ਪਹੁੰਚ ਗਏ। ਭਾਈ ਜਾਗੀਰ ਸਿੰਘ ਢੁਡੀਕੇ, ਗਿਆਨੀ ਵੀਰ ਸਿੰਘ ਜੀ ਅਤੇ ਭਾਈ ਭਾਗ ਸਿੰਘ ਸ: ਬਚਨ ਸਿੰਘ ਨੂੰ ਨਾਲ ਲੈ ਕੇ ਗੁਰਦੁਆਰੇ ਸਾਹਿਬ ਤੋਂ ਉਤਰਦਿਆਂ ਸੰਤਾਂ ਪਾਸ ਪਹੁੰਚ ਗਏ। ਜਾਗੀਰ ਸਿੰਘ ਨੇ ਕਿਹਾ ਜੀ ਇਹ ਭਾਈ ਬਚਨ ਸਿੰਘ ਹੈ ਜਿਸ ਨੇ ਪਹੀ ਵਾਸਤੇ ਪੈਲੀ ਖੁਸ਼ ਹੋ ਕੇ ਛੱਡੀ ਹੈ। ਇਸ ਦੀ ਹੁਣ ਚੌਥੀ ਸ਼ਾਦੀ ਹੋਈ ਨੂੰ ਵੀ ਕਈ ਸਾਲ ਹੋ ਗਏ ਹਨ। ਬਹੁਤ ਯਤਨ ਕੀਤੇ ਹਨ ਪਰ ਹੁਣ ਤੱਕ ਲੜਕਾ ਜਾਂ ਲੜਕੀ ਨਹੀਂ ਹੋਈ। ਆਪ ਜੀ ਕ੍ਰਿਪਾ ਕਰਕੇ ਅਰਦਾਸ ਕਰ ਦਿਉ ਜਿਸ ਕਰਕੇ ਇਸ ਦੇ ਘਰ ਲੜਕਾ ਹੋ ਜਾਵੇ, ਸੰਤ ਜੀ ਆਮ ਤੌਰ ਤੇ ਅਜਿਹਾ ਬਚਨ ਘੱਟ ਹੀ ਕਰਦੇ ਸਨ ਪਰ ਪਹੀ ਲਈ ਵਧੇਰੇ ਥਾਂ ਖੁਸ਼ੀ ਨਾਲ ਛੱਡਣ ਦੇ ਕਾਰਨ ਬਹੁਤ ਪ੍ਰਸੰਨ ਸਨ ਤੇ ਨਿਤਨੇਮ ਕਰਕੇ ਆਏ ਸਨ ਸੰਤਾਂ ਦੇ ਮੁੱਖੋਂ ਝੱਟ ਪੱਟ ਹੀ ਇਹ ਬਚਨ ਨਿਕਲ ਗਿਆ ਕਹਿਣ ਲੱਗੇ ਸਿੰਘੋ ਸਾਡੀ ਅਰਦਾਸ ਨੂੰ ਕੀਹ ਹੈ ਕੋਈ ਵੀ ਸਿੰਘ ਅਰਦਾਸ ਕਰ ਦਿਉ ਮੁੰਡਾ ਹੋ ਜਾਵੇਗਾ। ਭਾਈ ਜਾਗੀਰ ਸਿੰਘ ਨੇ ਮੰਜੀ ਸਾਹਿਬ ਅੱਗੇ ਖੜ੍ਹੇ ਹੋ ਕੇ ਅਰਦਾਸ ਕੀਤੀ ਸਾਲ ਦੇ ਬਾਦ ਲੜਕਾ ਹੋ ਗਿਆ ਹੁਣ ਬਚਨ ਸਿੰਘ ਦੇ ਚਾਰ ਲੜਕੇ ਹਨ।

੩. ਜ਼ਿਲਾ ਲਾਇਲਪੁਰ ਦੇ ਚੱਕ ਨੰ: ੯ ਵਿਚ ਦੋ ਵੱਡੀਆਂ ਪਾਰਟੀਆਂ ਸਨ ਆਪਸੀ ਵੈਰ ਵਿਰੋਧ ਦੇ ਕਾਰਨ ਆਮ ਲੜਾਈ ਝਗੜੇ ਤੋਂ ਵੱਧ ਕੇ ਕਈ ਵਾਰ ਦੋਹਾਂ ਧਿਰਾਂ ਦੇ ਬੰਦਿਆਂ ਦੇ ਕਤਲ ਵੀ ਹੋ ਚੁੱਕੇ ਸਨ। ਇਕ ਧੜਾ ਦੂਜੇ ਧੜੇ ਦਾ ਬੰਦਾ ਕਤਲ ਕਰ ਦੇਂਦਾ ਤਾਂ ਦੂਜਾ ਧੜਾ ਪਹਿਲੇ ਧੜੇ ਦਾ ਬੰਦਾ ਮਾਰ ਦੇਂਦਾ। ਇਸ ਚੱਕ ਦੇ ਬੰਦਿਆਂ ਨੂੰ ਇਸ ਧੜੇਬੰਦੀ ਵਿਚ ਮੁਕੱਦਮਿਆਂ ਰਾਹੀਂ ਜੋ ਹੈਰਾਨੀ ਹੋਈ ਉਹ ਵੱਖਰੀ ਸੀ। ਦੋਹਾਂ ਧੜਿਆਂ ਦਾ ਏਕਾ ਕਰਵਾਉਣ ਲਈ ਕਈ ਵਾਰ ਜ਼ਿਲੇ ਭਰ ਦੀਆਂ ਪੰਚਾਇਤਾਂ ਦੇ ਮੁਖੀਆਂ ਨੇ ਸੁਲਾਹ ਕਰਵਾਈ ਪਰ ਥੋੜ੍ਹੇ ਦਿਨਾਂ ਬਾਦ ਫਿਰ ਲੜਾਈਆਂ ਸ਼ੁਰੂ ਹੋ ਜਾਂਦੀਆਂ। ਲੜਾਈ ਝਗੜੇ ਵੈਰ ਵਿਰੋਧ ਤੇ ਖ਼ੂਨ ਖਰਾਬੇ ਕਾਰਨ ਇਹ ਚੱਕ ਸਾਰੇ ਜ਼ਿਲੇ 'ਚ ਮਸ਼ਹੂਰ ਸੀ ਤੇ ਮੁਕੱਦਮਿਆਂ ਦੇ ਕਾਰਨ ਤਸੀਲ ਤੇ ਜ਼ਿਲਾ ਕਚਹਿਰੀਆਂ ਵਿਚ ਵੀ ਪ੍ਰਸਿੱਧ ਸੀ। ਕਈ ਵਾਰ ਤਸੀਲਦਾਰ, ਐਸ. ਐਸ. ਪੀ. ਤੇ ਡੀ. ਸੀ. ਆਦਿਕਾਂ ਨੇ ਵੀ ਏਕਤਾ ਕਰਵਾਈ ਪਰ ਥੋੜ੍ਹੇ ਸਮੇਂ ਬਾਦ ਏਕਤਾ ਭੰਗ ਹੋ ਜਾਂਦੀ ਰਹੀ।

ਦੇਵਨੇਤ ਨਾਲ ਇਸ ਨਗਰ ਦੇ ਕੁਝ ਅੰਮ੍ਰਿਤਧਾਰੀ ਸਿੰਘਾਂ ਨੇ ਸੰਤਾਂ ਦਾ ਜੱਥੇ ਸਮੇਤ ਪ੍ਰੋਗਰਾਮ ਬਣਾ ਲਿਆ। ਦੋਨੋਂ ਸਮੇਂ ਦੇ ਕੀਰਤਨ ਅਤੇ ਕਥਾ ਤੇ ਵੀ ਦੋਹਾਂ ਧੜਿਆਂ ਦੇ ਬੰਦੇ ਆਉਣ ਲੱਗ ਪਏ। ਸੰਤਾਂ ਦੇ ਅਲੌਕਿਕ ਦਰਸ਼ਨ, ਸ਼ਹਿਦ ਤੋਂ ਵੀ ਮਿੱਠੇ ਤੇ ਪਿਆਰੇ ਬਚਨ, ਅਸਚਰਜ ਕਥਾ, ਰੂਹਾਨੀ ਜੀਵਨ ਦੀ ਕਸ਼ਸ਼ ਦਾ ਸਦਕਾ ਦੋਵੇਂ ਧੜੇ ਸ਼ਰਧਾ ਨਾਲ ਨਰਮ ਹੋ ਗਏ ਤਾਂ ਇਕ ਦਿਨ ਕਥਾ ਵਿਚ ਫੁੱਟ ਦੇ ਨੁਕਸਾਨ

ਵਿਸਥਾਰ ਸਹਿਤ ਬਿਆਨ ਕਰਦਿਆਂ ਗੁਰਬਿਲਾਸ ਪਾ: ੬ ਅਧਯਾਯ ੩ ਚੋਂ ਇਕ ਕਬਿੱਤ ਪੜ੍ਹ ਕੇ ਉਸ ਦੇ ਅਰਥ ਤੇ ਵਿਆਖਿਆ ਸੰਗਤ ਨੂੰ ਸ੍ਰਵਣ ਕਰਾਈ।

"ਫੂਟ ਪ੍ਰਹਿਲਾਦ ਹਰਨਾਖ ਨਰਹਰ ਹਤਯੋ, ਫੂਟ ਕੇ ਬਿਭੀਖਨ ਲੁਟਾਇ ਲੰਕ ਦਈ ਹੈ।
ਫੂਟ ਕੁਰੁ ਪੰਡ ਗਏ, ਸਭੈ ਕੁਲ ਨਾਸ ਭਏ, ਫੂਟੀ ਦੇਖੋ ਕੇਕਈ ਸੁ ਰਾਮ ਸੀਆ ਗਈ ਹੈ।
ਫੂਟੇ ਰਾਜਪੂਤ ਜੋਈ, ਬਡੋ ਦੁਖ ਪਾਯੋ ਸੋਈ ਔਰ ਹੈ ਅਨੇਕ ਗਾਥ ਜੋਊ ਪਾਛੈ ਭਈ ਹੈ।
ਮੇਲ ਕੀਏ ਹੋਤ ਸੁਖ, ਫ਼ਾਟਨ ਤੇ ਮਹਾਂ ਦੁਖ ਤਾਂ ਤੇ ਮੇਲ ਕਰੋ ਪਾਛੈ ਭਈ ਬੀਤ ਗਈ ਹੈ। (੯)

ਉਪਰੋਕਤ ਕਬਿੱਤ ਸੁਣਾ ਕੇ ਅਜਿਹੇ ਦ੍ਰਵੇ ਮਨ ਨਾਲ ਫੁੱਟ ਦੇ ਨੁਕਸਾਨ ਤੇ ਇਤਫਾਕ ਦੇ ਲਾਭ ਵਰਣਨ ਕੀਤੇ ਤੇ ਬੜੀ ਨਿੰਮ੍ਰਤਾ ਸਹਿਤ ਭਿੱਜੇ ਮਨ ਨਾਲ ਨਗਰ ਨਿਵਾਸੀਆਂ ਨੂੰ ਅਪੀਲ ਕੀਤੀ ਕਿ ਦੋਹਾਂ ਧੜਿਆਂ ਦੇ ਮੁਖੀ ਭਰੇ ਨੇਤ੍ਰਾਂ ਨਾਲ ਉਠ ਖੜ੍ਹੇ ਹੋਏ ਤੇ ਬੜਾ ਪਸਚਾਤਾਪ ਕਰਦਿਆਂ ਬੇਨਤੀ ਕੀਤੀ ਕਿ ਮਹਾਰਾਜ ਅਸਾਂ ਅਗੋਂ ਤੋਂ ਵੈਰ ਵਿਰੋਧ ਛੱਡਿਆ, ਅਗੋਂ ਜਿਵੇਂ ਆਪ ਦੀ ਆਗਿਆ ਹੋਵੇ ਉਵੇਂ ਹੀ ਅਮਲ ਕਰਾਂਗੇ। ਸੰਤਾਂ ਨੇ ਕਥਾ ਤੋਂ ਬਾਦ ਦੋਹਾਂ ਧਿਰਾਂ ਦੇ ਮੁਖੀਆਂ ਨੂੰ ਖੜ੍ਹੇ ਕਰਕੇ ਪ੍ਰਣ ਕਰਵਾਇਆ ਕਿ ਅੱਗੋਂ ਤੋਂ ਕੋਈ ਵੀ ਇਕ ਦੂਜੇ ਵਿਰੁੱਧ ਕੋਈ ਵੀ ਹਰਕਤ ਨਹੀਂ ਕਰੇਗਾ। ਪਿਛਲੇ ਚਲਦੇ ਝਗੜਿਆਂ ਦੇ ਨਿਪਟਾਰੇ ਲਈ ਦੋਵੇਂ ਮੁਖੀ ਇਕੱਠੇ ਜਾ ਕੇ ਰਾਜ਼ੀ ਨਾਮਾ ਲਿਖ ਕੇ ਅਦਾਲਤ 'ਚ ਦੇ ਆਉਂ। ਦੋਨੋਂ ਮੁਖੀ ਜਦ ਰਾਜ਼ੀਨਾਮਾ ਲਿਖ ਕੇ ਦੇਣ ਹਿਤ ਅਦਾਲਤ ਵਿਚ ਪੁੱਜੇ ਤਾਂ ਜੱਜ, ਕਰਮਚਾਰੀ, ਪੁਲੀਸ ਅਫ਼ਸਰ ਤੇ ਡੀ. ਸੀ. ਤੱਕ ਸਾਰੇ ਹੈਰਾਨ ਰਹਿ ਗਏ ਤੇ ਪੁੱਛਣ ਲੱਗੇ ਤੁਸੀਂ ਦੋਨੋਂ ਇਕੱਠੇ ਕਿਵੇਂ ਤੁਰ ਪਏ, ਤੁਹਾਡਾ ਏਕਾ ਕਿਵੇਂ ਹੋ ਗਿਆ। ਉਹ ਕਹਿਣ ਲੱਗੇ ਸਾਡਾ ਮਨ ਨਹੀਂ ਮੰਨਦਾ ਕਿ ਤੁਸਾਂ ਏਕਤਾ ਕਰ ਲਈ ਹੈ। ਇਹ ਤਾਂ ਕ੍ਰਿਸ਼ਮਾ ਹੈ। ਤੁਹਾਡਾ ਏਕਾ, ਜ਼ਿਲੇ ਦੀਆਂ ਪੰਚਾਇਤਾਂ, ਐਸ. ਐਸ. ਪੀ., ਡੀ. ਸੀ. ਰਾਜਨੀਤਕ ਪਾਰਟੀਆਂ ਦੇ ਮੁਖੀ ਨ ਕਰਵਾ ਸਕੇ, ਕਿਵੇਂ ਏਕਾ ਹੋ ਗਿਆ ਕੀ ਕੋਈ ਮੁਅਜ਼ਜ਼ਾ ਜਾਂ ਕਰਾਮਾਤ ਹੋਈ ਹੈ। ਕੋਈ ਰੱਬ ਹੀ ਆ ਕੇ ਭਾਵੇਂ ਤੁਹਾਡਾ ਏਕਾ ਕਰਵਾ ਗਿਆ ਹੋਵੇ ਤਾਂ ਦੋਹਾਂ ਨੇ ਇਕ ਜ਼ਬਾਨ ਹੋ ਕੇ ਕਿਹਾ ਕਿ ਜਿਵੇਂ ਤੁਸੀਂ ਕਹਿੰਦੇ ਹੋ ਗੱਲ ਇਵੇਂ ਹੀ ਹੈ। ਸਾਨੂੰ ਵੀ ਯਕੀਨ ਨਹੀਂ ਆਉਂਦਾ ਕਿ ਸਾਡਾ ਏਕਾ ਹੋ ਗਿਆ ਹੈ। ਪਰ ਹੋ ਗਿਆ ਹੈ ਤੁਹਾਡੇ ਕਥਨ ਅਨੁਸਾਰ ਰੱਬ ਤਾਂ ਨਹੀਂ ਪਰ ਰੱਬ ਵਰਗੀ ਆਤਮਾ ਵਾਲੇ ਰੱਬ ਦੇ ਪਿਆਰੇ ਗੁਰੂ ਦੇ ਦੁਲਾਰੇ ਮਹਾਂਪੁਰਖ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਸਾਡੇ ਨਗਰ ਆਏ ਉਹਨਾਂ ਦੇ ਬਚਨਾਂ ਨੇ, ਦਰਸ਼ਨ ਨੇ, ਕਥਾ ਨੇ, ਸਾਨੂੰ ਮੋਮ ਕਰ ਦਿੱਤਾ, ਸਾਨੂੰ ਅਹਿਸਾਸ ਕਰਵਾ ਦਿੱਤਾ ਕਿ ਅਸੀਂ ਗ਼ਲਤ ਰਾਹ ਪਏ ਹੋਏ ਸਾਂ।

ਸ਼ੁਕਰ ਹੈ ਵਾਹਿਗੁਰੂ ਦਾ ਕਿ ਉਸ ਨੇ ਮਹਾਂਪੁਰਖਾਂ ਨੂੰ ਭੇਜ ਕੇ ਸਾਡੀ ਵਿਗੜੀ ਸਵਾਰ ਦਿੱਤੀ ਹੈ। ਅਦਾਲਤ ਨੇ ਰਾਜ਼ੀਨਾਮੇ ਦੀ ਪ੍ਰਵਾਨਗੀ ਦੇ ਕੇ ਚਲਦੇ ਸਾਰੇ ਝਗੜੇ ਵਾਪਸ ਕਰ ਦਿੱਤੇ। ਅਗਲੇ ਦਿਨ ਇਕ ਮੁਖੀ ਦੇ ਘਰ ਸੰਗਤ ਨੂੰ ਲੰਗਰ ਸੀ ਦੂਜੇ ਮੁਖੀ ਨੇ ਆ ਕੇ ਲੰਗਰ ਵਰਤਾਇਆ। ਦੂਜੇ ਦਿਨ ਦੂਜੇ ਦੇ ਘਰ ਲੰਗਰ ਪਹਿਲੇ ਮੁਖੀ ਨੇ ਵਰਤਾਇਆ ਦੋਨੋਂ ਦਿਨ ਦੋਹਾਂ ਨੇ ਇਕ ਦੂਜੇ ਦੇ ਘਰ ਲੰਗਰ ਛੱਕਿਆ ਦੋਹਾਂ ਦੀਆਂ ਜੱਫੀਆਂ ਪੁਆ ਦਿੱਤੀਆਂ। ਦੋਹਾਂ ਧੜਿਆਂ ਦੀਆਂ ਜੱਫੀਆਂ ਪੁਆ ਦਿੱਤੀਆਂ। ਦੋਹਾਂ ਧਿਰਾਂ ਦੇ ਆਪਸ ਵਿਚ ਦੀ ਮਨ ਮਿਲਾ ਦਿੱਤੇ। ਨਗਰ ਨੂੰ ਨਰਕ ਚੋਂ ਕੱਢ ਕੇ ਸੁਰਗ ਦਾ ਵਾਤਾਵਰਨ ਪੈਦਾ ਕਰ ਦਿੱਤਾ ਕੀ ਇਹ ਕਰਾਮਾਤ ਨਹੀਂ ਤਾਂ ਹੋਰ ਕੀ ਹੈ ?

੪. ਇਕ ਵਾਰ ਸੰਤ ਜੀ ਬਿਨਾ ਪ੍ਰੋਗਰਾਮ ਤੋਂ ਉਸਦੀ ਪਿਆਰ ਖਿੱਚ ਦਾ ਸਦਕਾ ਬਾਬਾ ਮੁਕੰਦ ਸਿੰਘ ਢੁਡੀਕੇ ਨੂੰ ਮਿਲਣ ਆਏ। ਸ਼ਾਮ ਨੂੰ ਕਾਰ ਤੇ ਗੁਰਦੁਆਰਾ ਗੁਰੂ ਸਰ ਮੱਦੋਕੇ ਦਰਸ਼ਨਾਂ ਹਿੱਤ ਪੁੱਜੇ। ਮਹਾਰਾਜ ਦੇ ਨਿਵਾਸ ਅਸਥਾਨ ਵਾਲਾ ਨਵਾਂ ਤੇ ਸੁੰਦਰ ਚੁਬਾਰਾ ਦੇਖ ਕੇ ਬਹੁਤ ਪ੍ਰਸੰਨ ਹੋਏ ਤੇ ਕਹਿਣ

ਲੱਗੇ ਗਿਆਨੀ ਵੀਰ ਸਿੰਘ ਜੀ ! ਇਹ ਤਾਂ ਚੰਗਾ ਹੋਇਆ ਕਿ ਸਤਿਗੁਰੂ ਜੀ ਦੇ ਨਿਵਾਸ ਦਾ ਅਸਥਾਨ ਸੁੰਦਰ ਬਣ ਗਿਆ ਹੈ ਹੁਣ ਗੁਰਦੁਆਰਾ ਵੀ ਨਵਾਂ ਬਣਾ । ਤਾਂ ਗਿਆਨੀ ਵੀਰ ਸਿੰਘ ਨੇ ਕਿਹਾ ਕਿ ਮਹਾਰਾਜ ਜੀ ਜਿੱਡਾ ਕੁ ਮੈਂ ਛੋਟਾ ਜੇਹਾ ਹਾਂ ਉਹੋ ਜੇਹਾ ਛੋਟਾ ਹੀ ਕੰਮ ਸ਼ੁਰੂ ਕਰਦਾ ਹਾਂ ਜਦ ਮਾਇਆ ਮੁੱਕ ਜਾਂਦੀ ਹੈ ਤਾਂ ਕੰਮ ਬੰਦ ਕਰ ਦੇਂਦਾ ਹਾਂ । ਗੁਰਦੁਆਰਾ ਪਾਉਣਾ ਤਾਂ ਬਹੁਤ ਵੱਡਾ ਕੰਮ ਹੈ ਆਪ ਜੀ ਵੱਡੇ ਹੋ ਆਪ ਹੀ ਆਪਣੇ ਹੱਥੀਂ ਅਰੰਭ ਕਰੋ ਤਾਂ ਸੰਤਾਂ ਨੇ ਫੁਰਮਾਇਆ ਕਿ ਗਿਆਨੀ ਵੀਰ ਸਿੰਘ ਜੀ ! ਗੁਰਦੁਆਰਾ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਹੈ । ਤੂੰ ਇਕ ਵਾਰ ਸ਼ੁਰੂ ਤਾਂ ਕਰ ਗੁਰੂ ਸਾਹਿਬ ਆਪੇ ਹੀ ਬਣਵਾ ਲੈਣਗੇ । ਸੰਤਾਂ ਦੇ ਉਪਰੋਕਤ ਬਚਨਾਂ ਅਨੁਸਾਰ ਇਸ ਸਮੇਂ ਲੱਖਾਂ ਰੁਪਏ ਲੱਗ ਕੇ ਗੁਰਦੁਆਰੇ ਸਾਹਿਬ ਦੀ ਸ਼ਾਨਦਾਰ ਇਮਾਰਤ ਤਿਆਰ ਹੋ ਗਈ ਹੈ ।

੫. ਜ਼ਿਲਾ ਲੁਧਿਆਣਾ ਦੇ ਪਿੰਡ ਪੱਖੋਵਾਲ ਦੇ ਡੇਹਲੋਂ ਵਾਲੇ ਪਾਸੇ ਗੁਰਦੁਆਰਾ ਹੈ । ਜਿਸ ਦੇ ਪ੍ਰਕਾਸ਼ ਅਸਥਾਨ ਦੇ ਪਿਛਲੇ ਪਾਸੇ ਕੰਧ ਵਿਚ ਕੋਈ ਬਾਰੀ ਨ ਹੋਣ ਕਰਕੇ ਨ ਚਾਨਣ ਪੈਂਦਾ ਸੀ ਤੇ ਨਾਂ ਹੀ ਹਵਾ ਲੱਗਦੀ ਸੀ । ਸੰਤ ਜੀ ਨੇ ਪਿੰਡ ਦੇ ਸਿੰਘਾਂ ਨੂੰ ਕਿਹਾ ਕਿ ਪ੍ਰਕਾਸ਼ ਅਸਥਾਨ ਦੇ ਪਿਛਲੇ ਪਾਸੇ ਕੋਈ ਬਾਰ ਜਾਂ ਬਾਰੀ ਨ ਹੋਣ ਕਰਕੇ ਗੁਰੂ ਸਾਹਿਬ ਨੂੰ ਹਵਾ ਨਹੀਂ ਲੱਗਦੀ । ਪਿਛਲੇ ਪਾਸੇ ਦੀ ਜਗ੍ਹਾ ਭਾਵੇਂ ਐਵੇਂ ਲਵੋ ਭਾਵੇਂ ਮੁੱਲ ਲਵੋ ਬਾਰੀਆਂ ਜ਼ਰੂਰ ਕਢਵਾਉ । ਜਿਸ ਜ਼ਿਮੀਂਦਾਰ ਦਾ ਪਿੱਛੇ ਥਾਂ ਸੀ ਉਸ ਨੇ ਸੰਤਾਂ ਦਾ ਬਚਨ ਮੰਨ ਕੇ ਉਹ ਥਾਂ ਮੁਫ਼ਤ ਹੀ ਅਰਦਾਸ਼ ਕਰਵਾ ਦਿੱਤੀ । ਪਿਛਲੀ ਕੰਧ 'ਚ ਬਾਰ ਤੇ ਬਾਰੀਆਂ ਰੱਖਣ ਨਾਲ ਜਦ ਠੰਡੀ ਪਉਣ ਆਈ ਤਾਂ ਸੰਤ ਜੀ ਨੇ ਖੁਸ਼ ਹੋ ਕੇ ਕਿਹਾ, ਲਉ ਭਾਈ ਤੁਸਾਂ ਗੁਰੂ ਮਹਾਰਾਜ ਦਾ ਬੂਹਾ ਖੋਲ੍ਹਿਆ ਹੈ । ਗੁਰੂ ਮਹਾਰਾਜ ਤੁਹਾਡਾ ਬੂਹਾ ਖੋਲ੍ਹਣਗੇ ।

ਉਹਨਾਂ ਦੇ ਘਰ ਵਿਚ ਉਦੋਂ ਤੱਕ ਕੋਈ ਬੱਚਾ ਬੱਚੀ ਪੈਦਾ ਨਹੀਂ ਸੀ ਹੋਇਆ । ਸੰਤ ਜੀ ਦੇ ਸੁਤੇ ਸਿੱਧ ਕਹੇ ਹੋਏ ਬਚਨਾਂ ਦਾ ਸਦਕਾ ਸਾਲ ਦੇ ਅੰਦਰ ਅੰਦਰ ਉਹਨਾਂ ਦੇ ਘਰ ਲੜਕਾ ਪੈਦਾ ਹੋ ਗਿਆ । ਇਸ ਤਰ੍ਹਾਂ ਉਹਨਾਂ ਦੀਆਂ ਆਸਾਂ ਦੇ ਦੀਵੇ ਜਗ ਪਏ ਤੇ ਬੂਹੇ ਖੁੱਲ ਗਏ ।

੬. ਬਿਆਨ ਗਿ: ਜੋਗਿੰਦਰ ਸਿੰਘ ਵੇਦਾਂਤੀ ।

ਗੰਗਾ ਨਗਰ ਸਰਦਾਰ ਮੱਖਣ ਸਿੰਘ ਠੇਕੇਦਾਰ ਦੇ ਘਰ ਲੜਕਾ ਜਾਂ ਲੜਕੀ ਨਹੀਂ ਸੀ । ਜਦ ਸੰਤ ਜੀ, ਜੱਥੇ ਸਮੇਤ ਗੰਗਾ ਨਗਰ ਦੇ ਪ੍ਰੋਗਰਾਮ 'ਚ ਉਥੇ ਗਏ ਤਾਂ ਸ: ਜਵਾਹਰ ਸਿੰਘ ਦੀ ਪ੍ਰੇਰਨਾ ਦੁਆਰਾ ਸ: ਮੱਖਣ ਸਿੰਘ ਜੀ ਤੇ ਉਹਨਾਂ ਦੇ ਘਰੋਂ ਬੀਬੀ ਜੀ ਬੜੀ ਸ਼ਰਧਾ ਪਿਆਰ ਤੇ ਭਾਵਨਾ ਨਾਲ ਸੰਗਤ ਦੀ ਸੇਵਾ ਤਨ ਮਨ ਤੇ ਧਨ ਨਾਲ ਕਰਨ ਲੱਗ ਪਏ । ਉਨ੍ਹਾਂ ਨੇ ਇਕ ਦਿਨ ਦਾ ਲੰਗਰ ਜੱਥੇ ਨੂੰ ਆਪਣੇ ਘਰ ਕੀਤਾ ਜਦ ਸੰਤ ਜੀ ਜੱਥੇ ਸਮੇਤ ਪ੍ਰਸ਼ਾਦਾ ਛਕ ਤੇ ਜਦ ਅਰਦਾਸ ਕਰਨ ਲੱਗੇ ਤਾਂ ਸਰਦਾਰ ਜਵਾਹਰ ਸਿੰਘ ਨੇ ਬੇਨਤੀ ਕੀਤੀ ਕਿ ਮਹਾਰਾਜ ਇਹ ਸ: ਮੱਖਣ ਸਿੰਘ ਤੇ ਬੀਬੀ ਜੀ ਦੋਨੋਂ ਹੀ ਬਹੁਤ ਗੁਰਮੁਖ ਹਨ ਤੇ ਸੰਗਤ ਦੀ ਸੇਵਾ ਬੜੇ ਚਾਅ ਨਾਲ ਕਰਦੇ ਹਨ । ਇਹਨਾਂ ਦੇ ਘਰ ਬੱਚਾ ਨਹੀਂ ਆਪ ਅਰਦਾਸ ਕਰੋ ਸੰਤ ਜੀ ਵੀ ਸ: ਮੱਖਣ ਸਿੰਘ ਅੰਤੇ ਬੀਬੀ ਜੀ ਦੀ ਸੇਵਾ ਭਾਵਨਾ ਤੇ ਸਿੱਖੀ ਸਿਦਕ ਨੂੰ ਜਾਣਦੇ ਸਨ ਇਸ ਲਈ ਅਰਦਾਸ ਵਿਚ ਇਹ ਸ਼ਬਦ ਕਹੇ ਕਿ ਸਤਿਗੁਰੂ ਜੀ ਇਸ ਜੋੜੀ ਦੀ ਮਨੋ ਕਾਮਨਾ ਜ਼ਰੂਰ ਪੂਰੀ ਕਰੋ । ਸੰਤਾਂ ਦੇ ਬਚਨਾਂ ਦੇ ਬਲ ਅਨੁਸਾਰ ਸਾਲ ਦੇ ਅੰਦਰ ਲੜਕਾ ਹੋ ਗਿਆ ਅਗਲੇ ਸਾਲ ਜੱਥੇ ਦੇ ਪ੍ਰੋਗਰਾਮ ਸਮੇਂ ਜੱਥੇ ਦੇ ਸਿੰਘਾਂ ਪਾਸੋਂ ਘਰ ਅਖੰਡ ਪਾਠ ਕਰਵਾਇਆ ਕੀਰਤਨ ਕਥਾ ਹੋਈ ਸੰਗਤ ਨੂੰ ਲੰਗਰ ਕੀਤਾ ।

**ਬਿਆਨ ਭਾਈ ਪੂਰਨ ਸਿੰਘ ਦਾਉਧਰ :—**

੭. ਇਕ ਚੰਗੇ ਅਭਿਆਸੀ ਸੰਤ ਮਹਾਤਮਾ ਮਿਲੇ ਤੇ ਸੰਤਾਂ ਨੂੰ ਕਹਿਣ ਲੱਗੇ ਮੈਂ ਤੁਹਾਡਾ ਫੁਰਨਾ ਬੁੱਝ ਲਿਆ ਹੈ ਤੁਸਾਂ ਫੁਰਨਾ ਕੀਤਾ ਹੈ ਕਿ ਮੇਰੇ ਕਿਰਪਾਨ ਗਾਤਰੇ ਨਹੀਂ ਪਾਈ ਹੋਈ। ਹੁਣ ਤੁਸੀਂ ਦਸੋ ਕਿ ਮੇਰੀ ਮੁੱਠੀ ਵਿਚ ਕੀ ਹੈ। ਸੰਤਾਂ ਕਿਹਾ ਸੰਤ ਜੀ ਇਸ ਨਾਟਕ ਚੇਟਕ ਤੋਂ ਕੀ ਲੈਣਾ ਹੈਂ। ਜਦ ਉਸ ਨੇ ਜਿਦ ਕੀਤੀ ਤਾਂ ਸੰਤਾਂ ਨੇ ਕਿਹਾ ਕਿ ਤੇਰੀ ਮੁੱਠੀ ਵਿਚ ਮੱਕੀ ਦੇ ਦੋ ਦਾਣੇ ਹਨ। ਜਦ ਮੁੱਠੀ ਖੋਲ੍ਹੀ ਤਾਂ ਉਹੋ ਹੀ ਨਿਕਲੇ, ਸੰਤ ਬੜਾ ਹੀ ਸ਼ਰਮਿੰਦਾ ਹੋ ਕੇ ਚਰਨੀ ਪੈ ਗਿਆ. ਅੱਗੋਂ ਤੋਂ ਅੰਮ੍ਰਿਤ ਛਕ ਕੇ ਗਾਤਰੇ ਕਿਰਪਾਨ ਪਹਿਨਣ ਲੱਗ ਪਿਆ ਤੇ ਸੰਤਾਂ ਦਾ ਪੂਰਾ ਸ਼ਰਧਾਲੂ ਬਣ ਗਿਆ।

੮. ਇਕ ਵਾਰ ਭਿੰਡਰੀਂ ਸੰਤ ਜੀ ਅੱਗੇ ਤੇ ਮੈਂ ਪਿੱਛੇ ਜਾ ਰਿਹਾ ਸਾਂ। ਸੰਤਾਂ ਦੇ ਪੈਰਾਂ 'ਚ ਲਕੜ ਦੇ ਪਊਏ ਸਨ। ਸੰਤ ਆਪਣੇ ਰੰਗ 'ਚ ਤੁਰੇ ਜਾ ਰਹੇ ਸਨ ਮੈਂ ਦੇਖਿਆ ਕਿ ਅੱਗੇ ਕੀੜਿਆਂ ਦਾ ਭਉਣ ਹੈ ਸੰਤਾਂ ਨੇ ਉਨ੍ਹਾਂ ਦੇ ਉਪਰ ਦੀ ਲੰਘਣਾ ਸੀ। ਮੇਰੇ ਮਨ 'ਚ ਫੁਰਨਾ ਹੋਇਆ ਕਿ ਸੰਤ ਤਾਂ ਆਪਣੀ ਮੌਜ 'ਚ ਜਾ ਰਹੇ ਹਨ। ਲੱਕੜ ਦੇ ਪਊਆਂ ਹੇਠ ਆ ਕੇ ਕੀੜੇ ਮਰ ਜਾਣਗੇ ਪਰ ਜਦ ਸੰਤ ਉਥੇ ਪਹੁੰਚੇ ਤਾਂ ਉਥੋਂ ਵੱਡੀ ਉਲਾਂਘ ਪੁੱਟ ਕੇ ਕੀੜਿਆਂ ਨੂੰ ਟੱਪ ਗਏ ਅੱਗੇ ਜਾ ਕੇ ਖੜ੍ਹੇ ਹੋ ਗਏ ਤੇ ਕਹਿਣ ਲੱਗੇ ਪੂਰਨ ਸਿੰਘ ਜੀ ਕੋਈ ਕੀੜਾ ਤਾਂ ਨਹੀਂ ਮਰਿਆ ਮੈਂ ਸੁਣ ਕੇ ਹੱਕਾ ਬੱਕਾ ਰਹਿ ਗਿਆ ਤੇ ਕਿਹਾ ਕਿ ਮਹਾਰਾਜ ਤੁਹਾਡੀਆਂ ਤੁਸੀਂ ਹੀ ਜਾਣੋ ਐਉਂ ਏਡੇ ਰਹਿਮ ਦਿਲ ਕਿ ਕੀੜਾ ਵੀ ਨਹੀਂ ਸਨ ਮਾਰਦੇ ਤੇ ਦੂਜੇ ਦੇ ਮਨ ਦਾ ਫੁਰਨਾ ਪਹਿਲਾਂ ਹੀ ਬੁੱਝ ਲੈਂਦੇ ਸਨ।

**ਰਾਗੀ ਬਚਿੱਤ੍ਰ ਸਿੰਘ ਦਾ ਬਿਆਨ :—**

੯. ਗੁਰਪਾਲ ਸਿੰਘ ਪਿੰਡ ਭਿੰਡਰ ਕਲਾਂ ਨੇ ਦੱਸਿਆ ਕਿ ਅਸੀਂ ਮਹਾਂਰਾਸ਼ਟਰ ਵਿਚ ਟਰੱਕ ਲੈ ਕੇ ਗਏ ਸਾਂ। ਰਸਤੇ 'ਚ ਇਕ ਪਾਣੀ ਦੇ ਡ੍ਰੰਮ ਵਿਚ ਮੁਰਗਾਈਆਂ ਤਰਦੀਆਂ ਫਿਰਨ। ਉਥੋਂ ਦੇ ਬੰਦਿਆਂ ਦੇ ਕਹਿਣ ਤੇ ਅਸਾਂ ਮੁਰਗਾਈਆਂ ਮਾਰ ਦਿੱਤੀਆਂ। ਉਨ੍ਹਾਂ ਨੂੰ ਚੁੱਕਣ ਲਈ ਮੇਰੇ ਭਤੀਜੇ ਨੇ ਡ੍ਰੰਮ ਵਿਚ ਛਾਲ ਮਾਰ ਦਿੱਤੀ ਉਸ ਨੂੰ ਡੁਬਦਾ ਦੇਖ ਕੇ ਮਗਰ ਹੀ ਮੈਂ ਛਾਲ ਮਾਰ ਦਿੱਤੀ, ਹੇਠੋਂ ਸੱਪ ਨੇ ਸਾਡੀਆਂ ਲੱਤਾਂ ਨੂੰ ਨਾਗ ਵਲ੍ਹ ਪਾ ਲਿਆ ਜਦ ਦੋਨੋਂ ਡੁਬਣ ਲੱਗੇ ਤਾਂ ਧਿਆਨ ਸੰਤਾਂ ਵੱਲ ਚਲਾ ਗਿਆ। ਧਿਆਨ ਵਿਚ ਸੰਤ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਚੌਰ ਕਰਦੇ ਦਿੱਸੇ ਤੇ ਪਤਾ ਉਦੋਂ ਲੱਗਾ ਜਦ ਅਸੀਂ ਕਿਨਾਰੇ ਤੇ ਆ ਗਏ ਤੇ ਸਹੀ ਸਲਾਮਤ ਬਾਹਰ ਨਿਕਲ ਆਏ। ਉਹਨਾਂ ਨੇ ਕਿਹਾ ਅਸਾਂ ਇਹ ਸੰਤਾਂ ਦੀ ਬਖਸ਼ਸ਼ ਸਮਝੀ।

੧੦. ਸਰਦਾਰ ਰਤਨ ਸਿੰਘ ਪਿੰਡ ਅਬੂਵਾਲ ਦਾ ਬਿਆਨ।

ਜਦ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ ਪੱਖੋਵਾਲ ਜਾਂ ਹਲਵਾਰੇ ਜੱਥੇ ਸਮੇਤ ਆਉਂਦੇ ਤਾਂ ਸਾਲ 'ਚ ਇਕ ਵਾਰ ਜ਼ਰੂਰ ਸੰਤਾਂ ਨੂੰ ਜੱਥੇ ਸਮੇਤ ਆਪਣੇ ਨਗਰ ਲਿਆ ਕੇ ਇਕ ਜਾਂ ਦੋ ਦਿਨ ਦੀਵਾਨ ਕਰਵਾਉਂਦੇ ਤੇ ਇਕ ਵਾਰ ਮੈਂ ਆਪਣੇ ਘਰ ਸਾਰੀ ਸੰਗਤ ਦੇ ਚਰਨ ਪੁਆਉਂਦਾ ਤੇ ਪ੍ਰਸਾਦਾ ਛਕਾਉਂਦਾ।

੧੯੬੦ ਈ ਦੇ ਦਿਨਾਂ ਵਿਚ ਭਾਈ ਮਹਿੰਗਾ ਸਿੰਘ ਜੀ ਗੁਰਦੁਆਰੇ ਦੀ ਚੱਠ ਲਈ ਸੰਤਾਂ ਨੂੰ ਜੱਥੇ ਸਮੇਤ ਅੱਬੂਵਾਲ ਲਿਆਏ ਦੀਵਾਨ ਸਜਾਇਆ। ਉਹਨਾਂ ਦਿਨਾਂ 'ਚ ਮੇਰਾ ਲੜਕਾ ੨੩ ਦਿਨਾਂ ਦਾ ਗੁਜ਼ਰ ਗਿਆ ਮੈਂ ਬੇਨਤੀ ਕੀਤੀ ਕਿ ਮਹਾਰਾਜ ਘਰ ਚਰਨ ਪਾਉ। ਸੰਗਤ ਸਮੇਤ ਸੰਤ ਜੀ ਜਦ ਪ੍ਰਸ਼ਾਦ ਛਕਣ ਹਿਤ ਘਰ ਪੁੱਜੇ। ਘਰ ਵਾਲੀ ਨੂੰ ਉਦਾਸ ਵੇਖ ਕੇ ਸੰਤਾਂ ਨੇ ਕਾਰਨ ਪੁਛਿਆ ਤਾਂ ਮੈਂ ਕਿਹਾ ਜੀ ਮਹਾਰਾਜ ੨੩ ਦਿਨਾਂ ਦਾ ਭੁਜੰਗੀ ਗੁਜ਼ਰ ਗਿਆ ਹੈ। ਇਸ ਲਈ ਉਦਾਸ ਤੇ ਚਿੰਤਤ ਰਹਿੰਦੀ ਹੈ। ਸੰਤਾਂ ਨੇ ਬਚਨ ਕੀਤਾ ਕਿ ਬੀਬੀ ਬਸੰਤ ਕੌਰ ਨੂੰ ਸ੍ਰੀ ਅੰਮ੍ਰਿਤਸਰ ਲੈ ਜਾ ਕੇ ਦਰਸ਼ਨ ਇਸ਼ਨਾਨ ਕਰਾਉ।

ਸ੍ਰੀ ਹਰਿਮੰਦਰ ਸਾਹਿਬ ਕੜਾਹ ਪ੍ਰਸ਼ਾਦ ਚੜ੍ਹਾਉ ਤੇ ਅਰਦਾਸ ਕਰਕੇ ਆਉ। ਸਤਿਗੁਰੂ ਤੁਹਾਡੀ ਮਨੋਕਾਮਨਾ ਜ਼ਰੂਰ ਹੀ ਪੂਰੀ ਕਰਨਗੇ। ਸੰਤਾਂ ਦੇ ਹੁਕਮ ਅਨੁਸਾਰ ਕੀਤਾ ਗਿਆ। ਦੋ ਸਾਲ ਦੇ ਅੰਦਰ ਦੂਜਾ ਲੜਕਾ ਜਨਮਿਆ। ਮੈਂ ਬੋਪਾਰਾਇ ਤੋਂ ਸੰਤਾਂ ਨੂੰ ਘਰ ਚਰਨ ਪੁਆਉਣ ਹਿਤ ਲੈ ਗਿਆ। ਭੁਜੰਗੀ ਚਾਰ ਮਹੀਨਿਆਂ ਦਾ ਸੀ। ਸੰਤਾਂ ਨੇ ਸਿਰ ਤੇ ਹੱਥ ਰਖਿਆ ਤੇ ਪੰਜ ਰੁਪਏ ਕਾਕੇ ਨੂੰ ਦਿੱਤੇ ਤੇ ਬਚਨ ਕੀਤਾ ਕਿ ਰਤਨ ਸਿੰਘਾ ਜਿਸ ਸਿੱਖ ਦਾ ਗੁਰੂ ਤੇ ਦ੍ਰਿੜ੍ਹ ਵਿਸ਼ਵਾਸ਼ ਹੁੰਦਾ ਹੈ ਉਸ ਦੇ ਘਰ ਵਿਚ ਭੂਤ ਪ੍ਰੇਤ ਤੇ ਅਠਰਾਹ ਆਦਿ ਬੀਮਾਰੀਆਂ ਦਾ ਵੀ ਕੋਈ ਅਸਰ ਨਹੀਂ ਹੋ ਸਕਦਾ। ਨਾਲ ਹੀ ਬਚਨ ਕੀਤਾ ਕਿ ਹੁਣ ਕਾਕੇ ਨੂੰ ਨਾਲ ਲੈ ਕੇ ਬੀਬੀ ਜੀ ਸਮੇਤ ਤੁਸਾਂ ਨਾਲ ਜਾ ਕੇ ਸ੍ਰੀ ਅੰਮ੍ਰਿਤਸਰ ਇਸ਼ਨਾਨ ਕਰਾਉਣਾ ਤੇ ਸ੍ਰੀ ਹਰਿਮੰਦਰ ਸਾਹਿਬ ਦਰਸ਼ਨ ਕਰਕੇ ਕੜਾਹ ਪ੍ਰਸ਼ਾਦ ਭੇਟ ਕਰਨਾ। ਸਤਿਗੁਰੂ ਜੀ ਭਲੀ ਕਰਨਗੇ। ਸੰਤ ਦੇ ਕਹਿਣ ਅਨੁਸਾਰ ਸਭ ਕੁਝ ਕੀਤਾ ਉਹ ਕਾਕਾ ਸੰਤੋਖ ਸਿੰਘ ਹੁਣ ਤੇਈ ਵਰ੍ਹਿਆਂ ਦਾ ਹੈ।

**੧੨. ਭਾਈ ਸਰਦਾਰਾ ਸਿੰਘ ਕੋਕਰੀ ਕਲਾਂ ਦਾ ਬਿਆਨ :—**

ਜਦ ਸੰਤ ਜੀ ਜੱਥੇ ਸਮੇਤ ਭਿੰਡਰੀਂ ਰਹਿੰਦੇ ਤਾਂ ਹਰ ਬੁਧਵਾਰ ਨੂੰ ਜੱਥੇ ਦੇ ਸਿੰਘਾਂ ਦੇ ਕੇਸੀ ਇਸ਼ਨਾਨ ਲਈ ਕੋਕਰੀ ਕਲਾਂ ਤੋਂ ਲੱਸੀ ਲਿਆਉਣ ਦੀ ਮੇਰੀ ਡਿਊਟੀ ਲਾ ਦੇਂਦੇ। ਇਕ ਵਾਰ ਜੇਠ ਹਾੜ ਦੇ ਦਿਨਾਂ ਵਿਚ ਤਿੱਖੜ ਦੁਪਹਿਰੇ ਕੋਕਰੀ ਕਲਾਂ ਤੋਂ ਭਿੰਡਰਾਂ ਨੂੰ ਆਉਂਦੇ ਰਸਤੇ ਵਿਚ ਇਕ ਮੱਠ ਦੇ ਪਾਸ ਚੋਰਾਂ ਨੇ ਕਿਸੇ ਰਾਹੀ ਦੇ ਕਪੜੇ ਲਾਹ ਲਏ ਅਗਲੇ ਦਿਨ ਬੁਧਵਾਰ ਸੀ ਮੈਨੂੰ ਕਿਸੇ ਨੇ ਕਿਹਾ ਤੇਰੀ ਕੋਲੋਂ ਲੱਸੀ ਵਾਲੀ ਵਲਟੋਹੀ ਚੋਰ ਨ ਖੋਹ ਲੈਣ, ਮੈਂ ਇਹ ਸੁਣ ਕੇ ਡਰ ਗਿਆ ਤੇ ਇਰਾਦਾ ਬਦਲ ਲਿਆ ਕਿ ਅੱਜ ਲੱਸੀ ਲੈ ਕੇ ਨਹੀਂ ਜਾਣਾ ਏਨੇ ਨੂੰ ਇਕ ਸੁੰਦਰ ਦਗਦੇ ਚਿਹਰੇ ਮੁਹਰੇ ਵਾਲਾ ਸਿੰਘ ਆ ਗਿਆ ਉਸ ਨੇ ਕਿਹਾ ਮੈਂ ਭਿੰਡਰੀਂ ਜਾਣਾ ਹੈ ਮੈਨੂੰ ਰਾਹ ਦੱਸੋ। ਸਿੰਘਾਂ ਨੇ ਮੈਨੂੰ ਕਿਹਾ ਇਸ ਸਿੰਘ ਦੇ ਨਾਲ ਜਾਹ, ਨਾਲੇ ਲੱਸੀ ਲੈ ਜਾਹ ਤੇ ਨਾਲੇ ਇਸ ਨੂੰ ਰਾਹ ਦੱਸੀ ਜਾਈਂ। ਮੈਂ ਉਸ ਸਿੰਘ ਨਾਲ ਤੁਰ ਪਿਆ। ਭਿੰਡਰੀਂ ਗੁਰਦੁਆਰੇ ਆ ਕੇ ਮੈਂ ਲੱਸੀ ਦੀ ਵਲਟੋਹੀ ਲੰਗਰ 'ਚ ਰਖ ਕੇ ਉਸ ਸਿੰਘ ਨੂੰ ਟੋਲਿਆ ਕਿ ਉਸ ਨੂੰ ਜਲ ਪਾਣੀ ਛਕਾਈਏ ਪਰ ਉਹ ਲੱਭਾ ਹੀ ਨ, ਛਪਨ ਹੀ ਹੋ ਗਿਆ ਮੈਂ ਤੇ ਸਾਰੇ ਸਿੰਘਾਂ ਨੇ ਇਹ ਸੰਤ ਜੀ ਦੀ ਆਤਮਿਕ ਸ਼ਕਤੀ ਦਾ ਹੀ ਕ੍ਰਿਸ਼ਮਾ ਸਮਝਿਆ।

**੧੩. ਸਰਦਾਰ ਕਰਤਾਰ ਸਿੰਘ ਸਪੁੱਤਰ ਸਰਦਾਰ ਜਗਤ ਸਿੰਘ ਬੋਪਾਰਾਏ ਕਲਾਂ, ਜ਼ਿਲਾ ਲੁਧਿਆਣਾ ਦਾ ਬਿਆਨ :—**

ਸ੍ਰੀ ਮਾਨ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਜੀ ਦੇ ਮੁਖਾਰਬਿੰਦ ਤੋਂ ਕੀਤੇ ਹੋਏ ਬਚਨ।

ਬਜ਼ੁਰਗ ਬਾਬਾ ਜਗਤ ਸਿੰਘ ਜੀ ਦਾ ਗਿਆਨੀ ਸੁੰਦਰ ਸਿੰਘ ਜੀ ਨਾਲ ਪਿਆਰ ਸੀ। ਉਹਨਾਂ ਦੇ ਪਿਆਰ ਦੇ ਵਿਚ ਰੰਗੇ ਹੋਏ, ਸੰਤ ਜੀ ਵਾਸਤੇ ਹਰ ਸਮੇਂ ਜੋੜੇ ਦੀ ਸੇਵਾ ਕਰਦੇ ਸਨ। ਸ੍ਰ: ਜਗਤ ਸਿੰਘ ਦਾ ਪਿਆਰ ਦੇਖਦੇ ਹੋਏ ਉਹਨਾਂ ਦੇ ਸਪੁੱਤਰਾਂ ਨੇ ਵੀ ਇਸ ਟਕਸਾਲ ਦੇ ਨਾਲ ਹੋਰ ਪਿਆਰ ਵਧਾਇਆ। ਜਿਸ ਤਰ੍ਹਾਂ ਗਿਆਨੀ ਸੁੰਦਰ ਸਿੰਘ ਜੀ ਬਜ਼ੁਰਗਾਂ ਨਾਲ ਪਿਆਰ ਕਰਦੇ ਸਨ। ਉਸੇ ਤਰ੍ਹਾਂ ਹੀ ਸ੍ਰੀ ਮਾਨ ਗਿਆਨੀ ਗੁਰਬਚਨ ਸਿੰਘ ਜੀ ਵੀ ਉਹਨਾਂ ਦੇ ਪੁੱਤਰਾਂ ਨਾਲ ਪਿਆਰ ਕਰਨ ਲੱਗ ਪਏ। ਇਕ ਸਮੇਂ (੧੯੪੦) ਵਿਚ ਸੰਤ ਜੀ ਪਿਆਰ ਵਿਚ ਰੰਗੇ ਹੋਏ ਜਗਤ ਸਿੰਘ ਦੇ ਪੁਤਰਾਂ ਕਰਤਾਰ ਸਿੰਘ, ਬਚਿੱਤਰ ਸਿੰਘ, ਭਜਨ ਸਿੰਘ ਜੀ ਹੋਰਾਂ ਨੂੰ ਮਿਲਣ ਵਾਸਤੇ ਕਾਨ੍ਹੇ ਕਾਛੇ ਗਏ। ਜਿਸ ਸਮੇਂ ਸੰਤ ਜੀ ਕਾਨ੍ਹੇ ਕਾਛੇ ਗਏ ਤਾਂ ਜਾਣ ਸਾਰ ਹੀ ਉਨ੍ਹਾਂ ਨੇ ਗੁਰਦਵਾਰਾ ਸਾਹਿਬ ਵਿਖੇ ਕਥਾ ਅਰੰਭ ਕਰ ਦਿੱਤੀ ਅਤੇ ਇਕ ਦਿਨ ਕਥਾ ਦੀ ਸਮਾਪਤੀ ਪਿੱਛੋਂ ਸੰਤ ਜੀ ਕਰਤਾਰ ਸਿੰਘ ਜੀ ਦੀ ਦੁਕਾਨ ਤੇ ਮਿਲਣ ਗਏ। ਜਿਸ ਵਕਤ ਸੰਤ ਜੀ ਦੁਕਾਨ ਤੇ ਪਹੁੰਚੇ ਤਾਂ ਸਾਰੇ ਪ੍ਰੀਵਾਰ ਨੇ ਸਤਿਕਾਰ ਕੀਤਾ। ਜੀ ਆਇਆ ਨੂੰ ਕਿਹਾ ਅਤੇ ਬੜੇ

ਮਾਣ ਸਤਿਕਾਰ ਨਾਲ ਉਨ੍ਹਾਂ ਨੂੰ ਬਿਠਾਇਆ। ਜਿਸ ਵਕਤ ਸੰਤ ਜੀ ਬੈਠ ਰਹੇ ਸਨ ਤਾਂ ਅੰਦਰੋਂ ਇਕ ਭੁਜੰਗੀ (ਕਰਮ ਸਿੰਘ) ਰਿੜਦਾ ਰਿੜਦਾ ਸੰਤ ਜੀ ਪਾਸ ਆਇਆ।

ਜਿਸ ਵਕਤ ਭੁਜੰਗੀ ਸੰਤਾਂ ਪਾਸ ਆਇਆ ਤਾਂ ਸੰਤਾਂ ਨੇ ਵਚਨ ਕੀਤਾ ਕਿ ਭਾਈ ਇਹ ਭੁਜੰਗੀ ਕਰਤਾਰ ਸਿੰਘ ਦਾ ਹੈ। ਬਚਿੱਤਰ ਸਿੰਘ ਨੇ ਕਿਹਾ ਸੰਤ ਜੀ ਇਹ ਲੜਕਾ ਮੇਰਾ ਹੈ। ਕਰਤਾਰ ਸਿੰਘ ਦੇ ਚਾਰ ਬੀਬੀਆਂ ਹੀ ਹਨ ਲੜਕਾ ਕੋਈ ਨਹੀਂ ਹੈ। ਸੰਤਾਂ ਨੇ ਉਸ ਵਕਤ ਕੋਈ ਬਚਨ ਨਹੀਂ ਕੀਤਾ। ਹੋਰ ਬਚਨ ਬਿਲਾਸ ਕਰਦੇ ਹੋਏ ਗੁਰਦਵਾਰਾ ਸਾਹਿਬ ਵਾਪਸ ਚਲੇ ਗਏ। ਜਿਸ ਤਰ੍ਹਾਂ ਕਰਤਾਰ ਸਿੰਘ ਜੀ ਨਿਤਾ ਪ੍ਰਤੀ ਸੰਤ ਜੀ ਪਾਸ ਜਾਇਆ ਕਰਦਾ ਸੀ। ਉਸ ਦਿਨ ਵੀ ਤਕਰੀਬਨ ਦਿਨ ਦੇ ਪੰਜ ਵਜੇ ਬਚਨ ਸੁਣਨ ਵਾਸਤੇ ਗਿਆ। ਸੰਤਾਂ ਨੇ ਕਰਤਾਰ ਸਿੰਘ ਨੂੰ ਬਚਨ ਕੀਤਾ ਕਿ ਤੂੰ ਕਰਤਾਰ ਸਿੰਘ ਇਸ਼ਨਾਨ ਕਰਨ ਵਾਸਤੇ ਸ੍ਰੀ ਤਰਨ ਤਾਰਨ ਸਾਹਿਬ ਵਿਖੇ ਜਾਈਂ। ਤੜਕੇ ਚਾਰ ਵਜੇ ਇਸ਼ਨਾਨ ਕਰਨ ਸਮੇਂ ਜਪੁਜੀ ਸਾਹਿਬ ਦਾ ਪਾਠ ਪੌੜੀਆਂ ਤੇ ਬੈਠ ਕੇ ਕਰਨਾ। ਇਸ਼ਨਾਨ ਕਰਨ ਤੋਂ ਬਾਦ ਫਿਰ ਦੇਗ ਕਰਵਾਣੀ। ਅਰਦਾਸਾ ਆਪ ਕਰਨਾ, ਹੱਥ ਜੋੜ ਕੇ ਬੇਨਤੀ ਕਰਨੀ ਕਿ ਗੁਰੂ ਮਹਾਰਾਜ ਇਕ ਭੁਜੰਗੀ ਬਖਸ਼ ਦੇਹ ਤੇਰੇ ਘਰ ਕੀ ਘਾਟਾ ਹੈ। ਤੂੰ ਸਮਰੱਥ ਹੈਂ। ਕੋਹੜੀਆਂ ਦੇ ਕੋਹੜ ਦੂਰ ਕਰਦਾ ਹੈਂ। ਦਾਤਾ ਬਖਸ਼ਦਾ ਹੈਂ। ਇਕ ਮੇਰੀ ਵੀ ਗਰੀਬ ਦੀ ਸੁਣ ਇਕ ਭੁਜੰਗੀ ਬਖਸ਼ ਦੇ। ਕਰਤਾਰ ਸਿੰਘ ਨੇ ਸੰਤਾਂ ਦੇ ਹੁਕਮ ਅਨੁਸਾਰ ਤਰਨ ਤਾਰਨ ਸਾਹਿਬ ਜਾ ਕੇ ਇਸ਼ਨਾਨ ਕੀਤਾ ਕੜਾਹ ਪ੍ਰਸ਼ਾਦ ਕਰਵਾਇਆ ਤੇ ਭੁਜੰਗ ਲਈ ਅਰਦਾਸ ਵੀ ਕੀਤੀ।

ਗੁਰਦਵਾਰਾ ਸਾਹਿਬ ਤੋਂ ਦੇਗ ਲੈ ਕੇ ਕਰਤਾਰ ਸਿੰਘ ਜੀ ਫਿਰ ਕਾਨ੍ਹੇ ਕਾਛੇ ਆ ਗਏ। ਉਥੇ ਪਹੁੰਚ ਕੇ ਉਹਨਾਂ ਦੇਗ ਸਾਰੇ ਪ੍ਰੀਵਾਰ ਵਿਚ ਵਰਤਾਈ।

ਸਮਾਂ ਬੀਤਦਾ ਗਿਆ ਸੰਤਾਂ ਦੇ ਬਚਨਾਂ ਅਨੁਸਾਰ ਇਕ ਘੜੀ ਖੁਸ਼ੀਆਂ ਦੀ ਆਈ। ਸੰਤਾਂ ਦੇ ਬਚਨ ਪੂਰੇ ਹੋ ਗਏ ਜਦੋਂ ਕਰਤਾਰ ਸਿੰਘ ਪਿੰਡ ਬੋਪਾਰਾਏ ਕਲਾਂ (ਲੁਧਿਆਣਾ) ਮਿਲਣ ਵਾਸਤੇ ਆਇਆ ਤਾਂ ਘਰ ਪਹੁੰਚਦਿਆਂ ਨੂੰ ਪਤਾ ਲੱਗਾ ਕਿ ਕਰਤਾਰ ਸਿੰਘ ਦੇ ਘਰ ਭੁਜੰਗੀ ਨੇ ਜਨਮ ਲਿਆ ਹੈ। ਸਾਰੇ ਪ੍ਰੀਵਾਰ ਨੇ ਖੁਸ਼ੀ ਮਨਾਈ। ਇਸ ਤੋਂ ਬਾਦ ਕਰਤਾਰ ਸਿੰਘ ਨੇ ਗੁਰਦਵਾਰਾ ਸਾਹਿਬ (ਬੋਪਾਰਾਏ ਕਲਾਂ) ਤੋਂ ਪਤਾ ਕੀਤਾ ਕਿ ਸੰਤ ਕਿੱਥੇ ਕਥਾ ਕਰਾਂਦੇ ਹਨ। ਤਾਂ ਜੱਥੇਦਾਰ ਗੁਰਦਿਆਲ ਸਿੰਘ ਜੀ ਨੇ ਦੱਸਿਆ ਕਿ ਸੰਤ ਜੀ ਕਾਲਖ ਮਾਜਰੀ ਕਥਾ ਕਰ ਰਹੇ ਹਨ। ਕਰਤਾਰ ਸਿੰਘ ਉਸੇ ਟਾਈਮ ਸੰਤਾਂ ਕੋਲ ਨੂੰ ਚੱਲ ਪਏ। ਭੁਜੰਗੀ ਦੀ ਦੇਗ ਦੇਣ ਵਾਸਤੇ। ਸੰਤਾਂ ਨੂੰ ਜਾ ਕੇ ਬੇਨਤੀ ਕੀਤੀ ਕਿ ਭੁਜੰਗੀ ਦੀ ਦੇਗ ਦੇਣ ਵਾਸਤੇ ਆਇਆ ਹਾਂ। ਸੰਤਾਂ ਨੇ ਹੱਸ ਕੇ ਆਪਣੇ ਨਿਕਟ ਵਰਤੀ ਸੇਵਕ ਨੂੰ ਸੱਦਿਆ ਅਤੇ ਬਚਨ ਕੀਤਾ ਕਿ ਆਪਣਾ ਵੀ ਹਿੱਸਾ ਹੈ। ਢਾਈ ਰੁਪਏ ਉਹਨਾਂ ਨੇ ਭੰਡਾਰੀ ਤੋਂ ਲੈ ਕੇ ਦੇਗ ਵਿਚ ਹਿੱਸਾ ਪਾਇਆ। ਸੰਤਾਂ ਨੇ ਇਹ ਬਚਨ ਕੀਤਾ ਕਿ ਚਾਰ ਵਜੇ ਦੀ ਕਥਾ ਕਰਨ ਲੱਗੇ ਆਪਾਂ ਭੁਜੰਗੀ ਦਾ ਨਾਂ ਰੱਖਾਂਗੇ ਅਤੇ ਨਾਲੇ ਅਰਦਾਸਾ ਕਰਾਂਗੇ। ਭੰਡਾਰੀ ਨੂੰ ਕਿਹਾ ਕਿ ਇਕ ਬਸਤਰ ਲਿਆ ਤੇ ਬਸਤਰ ਦੀ ਇਕ ਖਫਨੀ ਸੀ ਕੇ ਭੁਜੰਗੀ ਦੇ ਗੱਲ ਪਾ ਦਿਉ। ਮਹਾਰਾਜ ਜੀ ਦੀ ਹਜ਼ੂਰੀ ਵਿਚ ਸੰਤ ਪਹੁੰਚ ਗਏ ਅਤੇ ਅਰਦਾਸਾ ਕੀਤਾ ਹੇ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਆਪ ਦੀ ਸੰਗਤ ਵਿਚੋਂ ਫਲ ਆਇਆ ਹੈ। ਆਪ ਰਾਖੇ ਹੋ ਤੁਸੀਂ ਸਹਾਇਤਾ ਉਸਦੀ ਕਰਨੀ ਹੈ। ਫਿਰ ਹੁਕਮਨਾਮਾ ਲਿਆ ਪਹਿਲਾ ਅੱਖਰ ਰ ਨਿਕਲਿਆ ਸੰਤਾਂ ਨੇ ਕਰਤਾਰ ਸਿੰਘ ਨੂੰ ਪੁਛਿਆ ਕਿ ਭਾਈ ਤੁਹਾਡੇ ਪ੍ਰੀਵਾਰ ਵਿਚ ਰਾਮ ਸਿੰਘ ਨਾਂ ਦਾ ਕੋਈ ਹੋਰ ਸਿੰਘ ਤਾਂ ਨਹੀਂ ਕਰਤਾਰ ਸਿੰਘ ਨੇ ਬੇਨਤੀ ਕੀਤੀ ਮਹਾਰਾਜ ਇਸ ਨਾਮ ਦਾ ਸਾਡੇ ਪ੍ਰੀਵਾਰ ਵਿਚ ਕੋਈ ਨਹੀਂ। ਸੰਤਾਂ ਨੇ ਸੰਗਤ ਨੂੰ ਆਖਿਆ ਕਿ ਰਾਮ ਸਿੰਘ ਦੇ ਨਾਂ ਦਾ ਜੈਕਾਰਾ ਛੱਡ ਦਿਉ। ਸੰਤਾਂ ਨੇ ਆਪ ਦੇਗ ਕਰਤਾਰ ਸਿੰਘ ਨੂੰ ਦਿੱਤੀ ਅਤੇ ਸੰਗਤ ਨੂੰ ਵਰਤਾਈ ਅਤੇ ਸਾਰੀ ਸੰਗਤ ਨੂੰ ਵਰਤਾ ਕੇ ਸੰਤਾਂ ਨੇ ਫਿਰ ਇਕ ਛਾਂਦਾ ਕਰਤਾਰ ਸਿੰਘ ਨੂੰ

ਦੇ ਦਿੱਤਾ ।

੧੪. ਗੁਰਪੁਰ ਵਾਸੀ ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ 'ਬਰਾੜ' ਸਾਬਕਾ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਨੇ ਸੰਤਾਂ ਦੀ ਆਤਮਕ ਸ਼ਕਤੀ ਦਾ ਉਨ੍ਹਾਂ ਨਾਲ ਵਰਤਿਆ ਇਕ ਵਾਕਿਆ ਇਸ ਤਰ੍ਹਾਂ ਸੁਣਾਇਆ :—

ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਜਦੋਂ ਤੱਕ ਉਨ੍ਹਾਂ ਦੀ ਸਿਹਤ ਠੀਕ ਰਹੀ ਸੰਗਤ ਵਿਚ ਬੈਠ ਕੇ ਸਿੰਘਾਂ ਨਾਲ ਪ੍ਰਸ਼ਾਦਾ ਛਕਦੇ ਰਹੇ । 'ਬਰਾੜ ਸਾਹਿਬ' ਜੀ ਨੂੰ ਪ੍ਰਸ਼ਾਦਾ ਛਕਣ ਸਮੇਂ ਆਪਣੇ ਕੋਲ ਬਿਠਾ ਲੈਂਦੇ ਤੇ ਜਦ ਪ੍ਰਸ਼ਾਦਾ ਵਰਤ ਜਾਂਦਾ ਤਾਂ ਪ੍ਰਸ਼ਾਦਾ ਛਕਣ ਤੋਂ ਪਹਿਲਾਂ ਹੀ ਆਪਣੇ ਥਾਲ ਵਿਚੋਂ ਘਿਉ ਵਾਲੀ ਕੌਲੀ ਬਰਾੜ ਸਾਹਿਬ ਜੀ ਨੂੰ ਦੇ ਦੇਂਦੇ । ਬਰਾੜ ਜੀ ਨੇ ਦਸਿਆ ਕਿ ਇਕ ਦਿਨ ਮੈਂ ਲੰਗਰ ਸਮੇਂ ਕੁਝ ਪਛੜ ਕੇ ਆਇਆ ਇਸ ਲਈ ਬਾਹਰ ਹੀ ਪੰਗਤ ਵਿਚ ਬੈਠ ਗਿਆ । ਸੰਤ ਜੀ ਕਮਰੇ ਦੇ ਅੰਦਰ ਪੰਗਤ ਵਿਚ ਬੈਠੇ ਸਨ । ਮੇਰੇ ਮਨ ਵਿਚ ਫੁਰਨਾ ਹੋਇਆ ਕਿ ਅੱਗੇ ਤਾਂ ਕੋਲ ਬੈਠਾ ਹੋਣ ਕਰਕੇ ਸੰਤ ਜੀ ਆਪਣੀ ਘਿਉ ਵਾਲੀ ਕੌਲੀ ਮੈਨੂੰ ਦੇ ਦੇਂਦੇ ਸਨ ਜੇ ਅੱਜ ਮੈਨੂੰ ਇੱਥੇ ਬਾਹਰ ਪੰਗਤ ਵਿਚ ਬੈਠੇ ਨੂੰ ਅੰਦਰੋਂ ਘਿਉ ਵਾਲੀ ਕੌਲੀ ਭੇਜਣ ਤਾਂ ਮੈਂ ਸਮਝਾਂ ਕਿ ਸੰਤ ਜੀ ਅੰਤ੍ਰਜਾਮੀ ਹਨ । ਮੇਰੇ ਇਸ ਫੁਰਨੇ ਕਰਨ ਤੋਂ ਦੋ ਮਿੰਟ ਬਾਦ ਹੀ ਇਕ ਸਿੰਘ ਨੂੰ ਘਿਉ ਵਾਲੀ ਕੌਲੀ ਫੜਾ ਕੇ ਕਹਿਣ ਲੱਗੇ ਜਾਹ ਬਾਹਰਲੀ ਪੰਗਤ ਵਿਚ 'ਬਰਾੜ' ਬੈਠਾ ਹੈ ਉਸ ਨੂੰ ਦੇ ਆ ਜਦ ਉਸ ਸਿੰਘ ਨੇ ਘਿਉ ਵਾਲੀ ਕੌਲੀ ਮੈਨੂੰ ਫੜਾਈ ਤਾਂ ਮੇਰਾ ਸਰੀਰ ਪਾਣੀ ਪਾਣੀ ਹੋ ਗਿਆ ਤੇ ਸੰਤਾਂ ਦੀ ਆਤਮਕ ਸ਼ਕਤੀ ਉਪਰ ਨਿਸਚਾ ਪੱਕਾ ਹੋ ਗਿਆ ।

੧੫. ਲਾਇਲਪੁਰ ਦੇ ਨੇੜੇ ਇਕ ਚੱਕ ਵਿਚ ਦੋ ਭਰਾ ਭਾਈ ਤਾਰਾ ਸਿੰਘ ਜੀ ਅਤੇ ਭਾਈ ਵਰਿਆਮ ਸਿੰਘ ਜੀ ਰਹਿੰਦੇ ਸਨ । ਭਾਈ ਤਾਰਾ ਸਿੰਘ ਸੰਤਾਂ ਦੀ ਸੰਗਤ ਕਰਕੇ ਸੰਤਾਂ ਦਾ ਸ਼ਰਧਾਲੂ ਬਣ ਗਿਆ ਤੇ ਭਾਈ ਵਰਿਆਮ ਸਿੰਘ ਕਿਸੇ ਡਾਕਟਰ ਦਾ ਸ਼ਰਧਾਲੂ ਸੀ ਜੋ ਚੰਗਾ ਨਾਮ ਅਭਿਆਸੀ ਸੀ । ਇਕ ਵਾਰ ਭਾਦ੍ਰੋਂ ਦੇ ਜੋੜ ਮੇਲੇ ਸਮੇਂ ਭਾਈ ਤਾਰਾ ਸਿੰਘ ਜੀ ਨੇ ਆਪਣੇ ਭਰਾ ਭਾਈ ਵਰਿਆਮ ਸਿੰਘ ਨੂੰ ਕਿਹਾ ਚੱਲ ਤੈਨੂੰ ਸੰਤ ਭਿੰਡਰਾਂ ਵਾਲਿਆਂ ਦੇ ਦਰਸ਼ਨ ਕਰਵਾਵਾਂ ਤੇ ਨਾਲੇ ਕਥਾ ਸੁਣਵਾਵਾਂ ਤਾਂ ਕਿ ਤੈਨੂੰ ਪਤਾ ਲੱਗੇ ਕਿ ਸੰਤ ਜੀ ਕਿੰਨੀ ਉੱਚੀ ਅਵੱਸਥਾ ਦੇ ਮਾਲਕ ਹਨ । ਵਰਿਆਮ ਸਿੰਘ ਨੇ ਅੱਗੋਂ ਉਤਰ ਦਿੱਤਾ ਮੈਂ ਏਹੋ ਜੇਹੇ ਬਥੇਰੇ ਪਖੰਡੀ ਸਾਧ ਦੇਖੇ ਹਨ ਮੈਨੂੰ ਨਹੀਂ ਲੋੜ ਪਰ ਭਾਈ ਤਾਰਾ ਸਿੰਘ ਦੇ ਬਹੁਤਾ ਜ਼ੋਰ ਦੇਣ ਤੇ ਉਹ ਨਾਲ ਚੱਲ ਪਿਆ । ਇਕ ਰਾਤ ਰਸਤੇ 'ਚ ਰਹਿ ਕੇ ਅਗਲੇ ਸਵੇਰ ਕਥਾ ਤੋਂ ਪਹਿਲਾਂ ਦੋਨੋਂ ਭਿੰਡਰੀਂ ਪਹੁੰਚ ਗਏ । ਜਲ ਪਾਣੀ ਛਕ ਕੇ ਦੀਵਾਨ 'ਚ ਜਾ ਬੈਠੇ । ਸੰਤ ਜੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਸਨ । ਭਾਈ ਤਾਰਾ ਸਿੰਘ ਨੇ ਦੱਸਿਆ ਕਿ ਜੋ ਤਾਬਿਆ ਬੈਠੇ ਹਨ ਇਹ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ ਸੰਤ ਹਨ । ਪਹਿਲਾਂ ਤਾਂ ਉਹ ਦਰਸ਼ਨ ਕਰਕੇ ਹੀ ਬਹੁਤ ਪ੍ਰਭਾਵਤ ਹੋਇਆ । ਨੀਲਾ ਦਸਤਾਰਾ, ਚਿੱਟਾ ਚੋਲਾ ਤੇ ਉਪਰ ਦੀ ਕਾਲਾ ਚੌੜਾ ਗਾਤਰਾ ਤੇ ਉਸ ਵਿਚ ਪਹਿਨੀ ਹੋਈ ਸੁੰਦਰ ਲਗਭਗ ਸਵਾ ਫੁੱਟ ਲੰਬੀ ਕਿਰਪਾਨ, ਹੱਥ ਵਿਚ ਤੀਰ, ਸੁੰਦਰ ਗੋਰਾ ਗੋਲ ਗੁਲਾਬ ਵਾਂਗ ਖਿੜਿਆ ਹਸਮੁਖ ਚਿਹਰਾ, ਗੋਲ ਦਾਹੜਾ ਅਤੇ ਮੋਟੇ ਤੇ ਸੁੰਦਰ ਰੰਗ ਰੱਤੇ ਰਸੀਲੇ ਨੇਤ੍ਰ ਜੋ ਦਰਸ਼ਕਾਂ ਨੂੰ ਆਪਣੇ ਵੱਲ ਖਿੱਚਦੇ ਸਨ । ਭਾਈ ਵਰਿਆਮ ਸਿੰਘ ਕਹਿਣ ਲੱਗਾ ਮੈਂ ਕੁਝ ਪ੍ਰਸ਼ਨ ਲਿਖ ਕੇ ਲਿਆਇਆ ਹਾਂ ਕਥਾ ਤੋਂ ਬਾਦ ਸੰਤਾਂ ਨੂੰ ਪੁੱਛਾਂਗਾ ਜੇ ਮੇਰੇ ਪ੍ਰਸ਼ਨਾਂ ਦਾ ਤਸੱਲੀਬਖਸ਼ ਉੱਤਰ ਦਿੱਤਾ ਤਾਂ ਸਮਝਾਂਗਾ ਕਿ ਇਹ ਪੂਰਨ ਸੰਤ ਹਨ । ਏਨੇ ਵਿਚ ਸੰਤਾਂ ਨੇ ਸ਼ਬਦ ਦੀ ਕਥਾ ਸ਼ੁਰੂ ਕਰ ਦਿੱਤੀ । ਭਾਈ ਵਰਿਆਮ ਸਿੰਘ ਕਥਾ ਸੁਣਦਿਆਂ ਸੁਣਦਿਆਂ ਉਸ ਵਕਤ ਏਨਾ ਹੈਰਾਨ ਤੇ ਹੱਕਾ ਬੱਕਾ ਰਹਿ ਗਿਆ ਜਦੋਂ ਉਸ ਦੇ ਲਿਖੇ ਪ੍ਰਸ਼ਨਾਂ ਦੇ ਉੱਤਰ ਸੰਤ ਜੀ ਨੇ ਕਥਾ ਵਿਚ ਹੀ ਅਜਿਹੇ ਢੰਗ ਨਾਲ ਸੁਣਾਏ ਕਿ ਉਸਦੀ ਪੂਰਨ ਤਸੱਲੀ ਹੋ ਗਈ । ਕਥਾ ਤੋਂ ਬਾਦ ਭਾਈ ਤਾਰਾ ਸਿੰਘ ਨੂੰ ਕਹਿਣ ਲੱਗਾ ਕਿ ਸੰਤ ਜੀ ਤਾਂ ਬ੍ਰਹਮ ਗਿਆਨੀ ਹਨ ਤੇ

ਬੇਅੰਤ ਆਤਮਕ ਸ਼ਕਤੀਆਂ ਦੇ ਮਾਲਕ ਹਨ ਜਿਨ੍ਹਾਂ ਨੇ ਮੇਰੇ ਅੰਦਰ ਦੇ ਪ੍ਰਸ਼ਨਾਂ ਨੂੰ ਜਾਣ ਕੇ ਕਥਾ ਵਿਚ ਹੀ ਉਹਨਾਂ ਦੇ ਸੁਚੱਜੇ ਉੱਤਰ ਦੇ ਦਿੱਤੇ। ਆਮ ਨਾਮ ਅਭਿਆਸੀ ਅੰਦਰ ਇੰਨੀ ਸ਼ਕਤੀ ਨਹੀਂ ਹੋ ਸਕਦੀ। ਉਸ ਦਿਨ ਤੋਂ ਉਹ ਸੰਤਾਂ ਦਾ ਸ਼ਰਧਾਲੂ ਬਣ ਗਿਆ।

# ਸੰਤ ਜੀ ਸਮਕਾਲੀ ਵਿਦਵਾਨਾਂ ਦੀਆਂ ਨਜ਼ਰਾਂ ਵਿਚ

(੧) ਪੰਡਿਤ ਨਿੱਕਾ ਸਿੰਘ ਜੀ ਬ੍ਰਿੱਕਤ, ਨਿਰਮਲ ਭੇਖ ਦੇ ਭੂਸ਼ਣ :—

ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੀ ਕਥਾ, ਦੁਨੀਆਂ ਤੋਂ ਉੱਚੀ ਸੁਰਤਿ ਵਾਲਿਆਂ ਦੀ ਅਗਾਧ ਕਥਾ ਹੈ। (੨) ਬਾਵਾ ਪ੍ਰੇਮ ਸਿੰਘ ਜੀ ਹੋਤੀ :—

ਮੇਰਾ ਖਿਆਲ ਸੀ ਕਿ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ ਚੜ੍ਹਾਈ ਕਰ ਗਏ ਹਨ। ਉਹਨਾਂ ਦੀ ਥਾਂ ਪੂਰ ਕਰਨ ਵਾਲਾ ਇਸ ਸਮੇਂ ਪੰਥ ਵਿਚ ਹੋਰ ਕੋਈ ਵਿਦਵਾਨ ਨਹੀਂ ਪਰ ਅਜ ਸੰਤ ਗਿਆਨੀ ਗੁਰਬਚਨ ਸਿੰਘ ਖਾਲਸਾ ਜੀ ਤੋਂ ਕਥਾ ਸੁਣ ਕੇ ਮੇਰਾ ਉਪਰੋਕਤ ਭੁਲੇਖਾ ਦੂਰ ਹੋ ਗਿਆ ਹੈ। ਇਹ ਠੀਕ ਹੈ ਕਿ ਜੋ ਗ੍ਰੰਥ ਇਨ੍ਹਾਂ ਨੇ ਪੜ੍ਹੇ ਹਨ ਅਸੀਂ ਵੀ ਉਹੋ ਹੀ ਗ੍ਰੰਥ ਪੜ੍ਹੇ ਹਨ। ਪਰੰਤੂ ਇਨ੍ਹਾਂ ਵਾਲੀ ਕਥਾ ਗ੍ਰੰਥ ਪੜ੍ਹ ਕੇ ਆਉਣ ਵਾਲੀ ਨਹੀਂ ਇਹ ਤਾਂ ਧੁਰੋਂ ਬਖਸ਼ਸ਼ ਰਾਹੀਂ ਪ੍ਰਾਪਤ ਹੋਈ ਕਥਾ ਹੈ।

(੩) ਸੰਤ ਦਲੀਪ ਸਿੰਘ 'ਸ਼ੇਖਵਾਂ' :—

ਹਰਦਵਾਰ ਕੁੰਭ ਦੇ ਮੇਲੇ ਸਮੇਂ ਸ਼ੇਖਵਾਂ ਦੇ ਡੇਰੇ ਕਥਾ ਤੋਂ ਬਾਦ ਕਿਹਾ ਕਿ ਭਿੰਡਰਾਂ ਵਾਲੇ ਸੰਤ ਸੁਣੇ ਸਨ ਪਰ ਵੇਖੇ ਨਹੀਂ ਸਨ। ਅੱਜ ਕਥਾ ਸੁਣ ਕੇ ਮੇਰੀ ਤਸੱਲੀ ਹੋ ਗਈ ਹੈ ਜੇਹੋ ਜੇਹੇ ਸੁਣੇ ਸਨ ਉਸ ਤੋਂ ਵੱਧ ਅੱਖਾਂ ਨਾਲ ਵੇਖ ਲਏ ਹਨ। ਇਸ ਤੋਂ ਵੱਧ ਕਹਿਣ ਦੀ ਮੇਰੇ ਵਿਚ ਸਮਰੱਥਾ ਨਹੀਂ।

(੪) ਪੰਡਿਤ ਕਰਤਾਰ ਸਿੰਘ ਜੀ 'ਦਾਖਾ' :—

ਅਖਾੜੇ ਪਿੰਡ 'ਚ ਕਥਾ ਸੁਣਨ ਉਪ੍ਰੰਤ ਕਿਹਾ ਕਿ ਮੈਂ ਆਪ ਜੀ ਦੀ ਅਨੁਭਵੀ ਵਿਦਿਆ ਤੋਂ ਇਲਾਵਾ ਪੂਰਨ ਗੁਰਸਿੱਖ ਜਾਣ ਕੇ ਆਪ ਦੇ ਦਰਸ਼ਨਾਂ ਨੂੰ ਆਇਆ ਹਾਂ।

(੫) ਗਿਆਨੀ ਚੰਨਣ ਸਿੰਘ 'ਗੁਰਨੇ' :

ਪਟਿਆਲੇ ਘੋੜ ਦੌੜ ਵਾਲੀ ਕੋਠੀ 'ਚ ਬੋਲਦਿਆਂ ਕਿਹਾ ਕਿ ਵਿਦਿਆ ਦੀ ਦਾਤ ਤਾਂ ਸਾਨੂੰ ਵੀ ਪ੍ਰਾਪਤ ਹੈ ਪਰ ਤੁਹਾਡੀ ਕਥਾ ਦੇ ਅਲੌਕਕ ਰਸ ਨੂੰ ਮੰਨਣ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

(੬) ਗਿਆਨੀ ਤੇਜਾ ਸਿੰਘ ਹੈਡ ਗ੍ਰੰਥੀ ਸ੍ਰੀ ਨਨਕਾਣਾ ਸਾਹਿਬ ਜਿਨ੍ਹਾਂ ਨੇ ਸੰਤ ਗਿਆਨੀ ਸੁੰਦਰ ਸਿੰਘ ਜੀ ਪਾਸੋਂ ਭਗਤਾਂ ਦੀ ਬਾਣੀ ਦੀ ਕਥਾ ਸੁਣੀ ਸੀ। ਜ਼ਿਲਾ ਲਾਇਲਪੁਰ ਦੇ ਸਧਾਰ ਚੱਕ 'ਚ ਕਥਾ ਸੁਣਨ ਉਪ੍ਰੰਤ ਕਿਹਾ ਮੈਂ ਸਮਝਦਾ ਸੀ ਕਿ ਮੇਰੇ ਵਰਗੀ ਕੋਈ ਕਥਾ ਨਹੀਂ ਕਰ ਸਕਦਾ ਪਰ ਅੱਜ ਤੁਹਾਡੀ ਕਥਾ ਸੁਣ ਕੇ ਮੇਰਾ ਮਾਣ ਟੁੱਟ ਗਿਆ ਹੈ।

(੭) ਜ਼ਿਲਾ ਹੁਸ਼ਿਆਰਪੁਰ ਦੇ ਪ੍ਰਸਿੱਧ ਡੇਰਾ ਜੈਅਨ 'ਚ ਅੰਬਾ ਦੇ ਸਮੇਂ ਵਿਦਵਾਨਾਂ ਤੇ ਸਾਧੂਆਂ ਦੇ ਭਾਰੀ ਇਕੱਠ ਵਿਚ ਕਥਾ ਸੁਣਨ ਤੋਂ ਬਾਦ ਇਕ ਪੰਡਿਤ ਨੇ ਕਿਹਾ ਕਿ ਮੇਰੇ ਪ੍ਰਸ਼ਨ ਦਾ ਉੱਤਰ ਕੋਈ ਨਹੀਂ ਦੇ ਸਕਿਆ ਤਾਂ ਇਕ ਸਿੰਘ ਉਸ ਨੂੰ ਸੰਤਾਂ ਕੋਲ ਲੈ ਆਇਆ ਤੇ ਜਦ ਸੰਤਾਂ ਨੇ ਉਸ ਦੇ ਪ੍ਰਸ਼ਨ ਦਾ ਉੱਤਰ ਦਿੱਤਾ ਤਾਂ ਕਹਿਣ ਲੱਗਾ ਮੇਰੀ ਸੋਲਾਂ ਆਨੇ ਤਸੱਲੀ ਹੋ ਗਈ ਹੈ। ਬਾਦ ਵਿਚ ਪੰਡਿਤ ਸਿੰਘਾਂ ਨੂੰ ਕਹਿਣ ਲੱਗਾ ਕਿ ਮੈਂ ਤਾਂ ਇਹ ਵਿਸ਼ਵਾਸ ਹੀ ਨਹੀਂ ਕਰ ਸਕਦਾ ਸਾਂ ਕਿ ਨੀਲੀ ਪੱਗ ਵਾਲਾ ਵੀ ਕੋਈ ਐਡਾ ਵਿਦਵਾਨ ਹੋ ਸਕਦਾ ਹੈ ਪਰ ਇਨ੍ਹਾਂ ਤਾਂ ਮੇਰੇ ਪ੍ਰਸ਼ਨ ਦਾ ਉੱਤਰ ਦੇ ਕੇ ਮੈਨੂੰ ਚੱਕ੍ਰਿਤ ਹੀ ਕਰ ਦਿੱਤਾ ਹੈ।

**ਗਿਆਨੀ ਕ੍ਰਿਪਾਲ ਸਿੰਘ ਜੀ ਸਤੋਂਵਾਲੀ ਗਲੀ ਅੰਮ੍ਰਿਤਸਰ :—**

ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ ੧੦੮ ਪਰਮ ਪੂਜਯ, ਸਤਿਕਾਰ ਯੋਗ, ਨਾਮ ਰਸੀਏ, ਗੁਰਬਾਣੀ ਦੇ ਪੂਰਨ ਪ੍ਰੇਮੀ, ਦ੍ਰਿੜ੍ਹ ਵਿਸ਼ਵਾਸੀ, ਨਿਤਨੇਮ ਦੇ ਅਭਿਆਸੀ, ਰਹਿਣੀ, ਕਹਿਣੀ, ਬਹਿਣੀ ਤੇ ਸਹਿਣੀ ਦੇ ਪੂਰਨ ਧਨੀ,ਸ਼ਾਂਤਾਦਿ ਸ਼ੁਭ ਗੁਣ ਅਲੰਕ੍ਰਿਤ ਤੇ ਸ੍ਰੀ ਦਸਮੇਸ਼ ਪਿਤਾ ਸ੍ਰੀ ਕਲਗੀਧਰ ਜੀ ਦੀ ਚਲਾਈ ਹੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਦੀ ਟਕਸਾਲ ਦੇ ਹੋਣਹਾਰ ਵਿਦਿਆ ਦੇ ਭੰਡਾਰ,ਮਹਾਨ ਪਵਿੱਤ੍ਰ ਵਿਅਕਤੀ ਸਨ

**ਗਿਆਨੀ ਵੀਰ ਸਿੰਘ ਮਦੋਕੇ ਦੇ ਸ਼ਬਦਾਂ ਵਿਚ :—**

ਸੰਤ ਜੀ ਦੀ ਜ਼ਿੰਦਗੀ ਮਹਾਨ ਗੁਣਾਂ ਦਾ ਮੂਲ ਸੋਮਾ ਸੀ—ਉਹ ਧਰਮ ਦੀ ਧੁਜਾ, ਨਾਮ ਦੇ ਨੇਮੀ ਤੇ ਬਾਣੀ ਦੇ ਬਹਾਦਰ ਸਨ। ਉਹ ਕਥਾ ਦੇ ਕਬੀਰ, ਗਿਆਨ ਦੇ ਗਗਨ, ਅਤੇ ਕ੍ਰਿਪਾਲਤਾ ਦਾ ਕਲਸ ਸਨ। ਉਹ ਭਗਤੀ ਦੇ ਭਗਵਾਨ, ਸਾਵਧਾਨਤਾ ਦੇ ਸਫੀਰ ਅਤੇ ਪੁੰਨਾ ਦਾ ਪੁਰਬ ਸਨ।

ਉਹ ਖਿਮਾ ਦੇ ਖੇਮੇ, ਸਿੱਖੀ ਦੀ ਸਜਾਵਟ, ਅਤੇ ਸ਼ਗਨਾ ਦੀ ਸੀਮਾ ਸਨ। ਉਹ ਪਉਣ ਤੋਂ ਪਵਿੱਤ੍ਰ ਪਾਣੀ ਤੋਂ ਨਿਰਮਲ, ਅਤੇ ਮਨ ਦੇ ਸਰਫ ਤੋਂ ਵੀ ਚਿੱਟੇ ਸਨ। ਉਹ ਹੰਗਤਾ ਤੋਂ ਹਲਕੇ, ਕਰਾਮਾਤ ਦੇ ਕ੍ਰਿਸ਼ਮੇ ਅਤੇ ਸ਼ਕਤੀ ਦੇ ਸਮੁੰਦ੍ਰ ਸਨ। ਉਹ ਕੁਦਰਤਿ ਦੀ ਸ਼ਾਨ, ਸਿੱਖੀ ਦੀ ਸੋਹਜ ਅਤੇ ਮੌਲਕਤਾ ਦੇ ਮੰਦਰ ਸਨ। ਉਹ ਸ਼ੁਭ ਗੁਣਾਂ ਦੀ ਸੈਰਗਾਹ, ਧਰਤੀ ਦਾ ਧਨ ਅਤੇ ਮਨੁਖਤਾ ਦਾ ਮਨ ਸਨ। ਉਹ ਵਿਦਿਆ ਦਾ ਸਾਗਰ, ਕੋਮਲਤਾ ਦਾ ਕਮਾਲ ਅਤੇ ਸ਼ਰਧਾ ਦੀ ਸੁਗੰਧ ਸਨ। ਉਹ ਵੈਰਾਗ ਦੀ ਮੂਰਤਿ, ਧਰਮ ਦੀ ਧੜਕਣ ਅਤੇ ਜਗਿਆਸੂਆਂ ਦਾ ਗਿਆਨ ਸਨ। ਉਹ ਚੰਦ੍ਰਮਾ ਦੀ ਚਾਨਣੀ, ਲਾਲਾਂ ਦੀ ਦਮਕ, ਅਤੇ ਤਾਰਿਆਂ ਦਾ ਤੱਤ ਸਨ। ਉਹ ਕੇਸਰ ਦੀ ਕਿਆਰੀ, ਰੱਬ ਦੀ ਰੀਝ, ਅਤੇ ਬਸੰਤ ਰੁੱਤ ਦਾ ਅਨੰਦ ਸਨ। ਉਹ ਦਿਆਲਤਾ ਦਾ ਦਿਲ, ਉਹ ਸਿਫਤ ਦੀ ਸੁਰ, ਖੁਸ਼ੀਆਂ ਦਾ ਖੇੜਾ ਅਤੇ ਸੰਤੋਖ ਦੇ ਸਰੋਵਰ ਸਨ। ਉਹ ਗਰੀਬਾਂ ਦਾ ਸਹਾਰਾ, ਮੋਤੀਆਂ ਦੀ ਲੜੀ, ਹੀਰਿਆਂ ਦਾ ਹਾਰ ਅਤੇ ਚਿਤ ਨੂੰ ਹਰਨ ਵਾਲੀ ਹਰਿਆਵਲਤਾ ਸਨ। ਉਹ ਗੌਰਵਤਾ ਦੇ ਗੁਰੂ, ਮਾਨਨੀਕਤਾ ਦੇ ਮੁਨੀ, ਸੁਰਤੀ ਦੇ ਸੂਰਮੇ, ਅਤੇ ਬ੍ਰਿਤੀ ਦੇ ਬ੍ਰਿਕੱਤ ਸਨ। ਉਹ ਜਤ ਦੇ ਜੇਤੂ, ਪ੍ਰਤਿਸ਼ਟਾ ਦੇ ਪਤੀ, ਪੁਰਾਤਨਤਾ ਦੇ ਪੁਜਾਰੀ ਅਤੇ ਨਵੀਨਤਾ ਦਾ ਨਿਖਾਰ ਸਨ। ਉਹ ਸੱਚ ਦੇ ਸੂਰਜ, ਸਮਾਨਤਾ ਦੀ ਸਿਖਰ, ਜੁਗਤੀ ਦਾ ਜੁਗ, ਅਤੇ ਮੁਕਤੀ ਦਾ ਮਾਰਗ ਸਨ ਉਹ ਸ਼ਾਂਤੀ ਦੇ ਸੋਮੇ, ਸੁਤੰਤ੍ਰਤਾ ਦਾ ਸਿਰ, ਸੁਸ਼ੀਲਤਾ ਦੀ ਸ਼ੋਭਾ ਅਤੇ ਪ੍ਰਸੰਨਤਾ ਦੀ ਪੂਰਨਤਾ ਸਨ। ਉਹ ਪੰਜਾਬ ਦਾ ਪ੍ਰਮਾਰਥ, ਭਾਰਤ ਦਾ ਕੋਹਨੂਰ ਤੇ ਵਿਸ਼ਵ ਦਾ ਸਨਮਾਨ ਸਨ। ਉਹ ਇਕ ਨੂਰ ਸੀ, ਪ੍ਰਕਾਸ਼ ਸੀ, ਇਕ ਜਲਵਾ ਸੀ, ਅਤੇ ਰੂਹਾਨੀਅਤ ਦੀ ਇਕ ਰੌਸ਼ਨੀ ਸੀ।

**ਸੰਤ ਬਾਬਾ ਰਣ ਸਿੰਘ ਜੀ ਡੇਰਾ ਚੌਕ ਬਾਬਾ ਸਾਹਿਬ ਅੰਮ੍ਰਿਤਸਰ :—**

ਗੁਰਮੁਖ ਪਿਆਰੇ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦੀ ਮਹਾਨ ਘਾਲਣਾ ਦਾ ਵਰਨਣ ਸ਼ਬਦਾਂ ਦੁਆਰਾ ਕਰਨਾ ਕਠਨ ਸਮਝਿਆ ਹੈ।

ਗੁਰਮਤਿ ਪ੍ਰਚਾਰ, ਸਿੱਖੀ ਰਹਿਤ ਬਹਿਤ ਤਥਾ ਗਿਆਨ ਉਪਦੇਸ਼ ਦੇ ਗੂੜ ਭਾਵਾਂ ਨੂੰ ਆਪ ਆਪਣੀ ਕਥਾ ਵਿਚ ਇਸ ਤਰ੍ਹਾਂ ਵਰਣਨ ਕਰਦੇ ਸਨ ਕਿ ਸੁਣਨ ਵਾਲੇ ਅਦਭੁਤ ਰਸ ਵਿਚ ਝੂਮਣ ਲੱਗ ਪੈਂਦੇ ਸਨ।

**ਗਿਆਨੀ ਮਹਾਂ ਸਿੰਘ ਜੀ ਐਡੀਟਰ ਖਾਲਸਾ ਸਮਾਚਾਰ :—**

ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਸੰਪ੍ਰਦਾਈ ਗਿਆਨੀ ਤੇ ਪੰਥ ਵਿਚ ਇਕ ਮੰਨੀ ਪ੍ਰਮੰਨੀ ਸੰਤ ਵਿਅਕਤੀ ਸਨ। ਸ਼੍ਰੋ: ਗੁ: ਪ੍ਰਬੰਧਕ ਕਮੇਟੀ ਦੇ ਆਪ ਸਲਾਹਕਾਰ ਵੀ ਰਹੇ ਸਨ ਤੇ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਅਣਗਿਣਤ ਸਿੰਘਾਂ ਨੂੰ ਗੁਰਬਾਣੀ ਗੁਰਮਤਿ ਤੇ ਗੁਰ ਇਤਿਹਾਸ ਦਾ ਚੱਕ੍ਰਵਰਤੀ ਰਹਿ ਕੇ ਥਾਂ ਪਰ ਥਾਂ ਨੇੜੇ ਦੂਰ ਸੁਹਣਾ ਪ੍ਰਚਾਰ ਕੀਤਾ ਸੀ।

# ਸੰਤ ਜੀ ਸਿੱਖ ਲੀਡਰਾਂ ਦੀਆਂ ਨਜ਼ਰਾਂ ਵਿਚ

**(੧) ਮਾਸਟਰ ਤਾਰਾ ਸਿੰਘ ਜੀ :–**

ਪਟਿਆਲੇ ਮੋਤੀ ਬਾਗ ਨੇੜੇ ਜੰਗਲ ਜੇਹੇ ਵਿਚ ਮਾਸਟਰ ਤਾਰਾ ਸਿੰਘ ਜੀ ਮਿਲਣ ਲਈ ਆਏ। ਬਹੁਤ ਸਾਰੀਆਂ ਧਾਰਮਕ, ਪ੍ਰਬੰਧਕ ਤੇ ਪੰਥਕ ਰਾਜਨੀਤੀ ਨਾਲ ਸਬੰਧਤ ਵਿਚਾਰਾਂ ਹੋਈਆਂ। ਅੰਤ ਵਿਚ ਮਾਸਟਰ ਜੀ ਨੇ ਆਪ ਦੇ ਬਚਨਾਂ, ਦਰਸ਼ਨਾਂ ਤੇ ਸੁਭਾਵ ਤੋਂ ਪ੍ਰਭਾਵਤ ਹੋ ਕੇ ਕਿਹਾ ਕਿ ਗਿਆਨੀ ਜੀ ਆਪ ਪੰਥ ਦੀ ਨਿੱਗਰ ਸੇਵਾ ਕਰਕੇ ਸਿੱਖ ਕੌਮ ਦਾ ਨਾ ਉੱਚਾ ਕੀਤਾ ਹੈ ਏਸੇ ਲਈ ਮੇਰੇ ਮਨ ਵਿਚ ਆਪ ਲਈ ਸਭ ਤੋਂ ਵੱਧ ਸਤਿਕਾਰ ਹੈ।

**(੨) ਜੱਥੇਦਾਰ ਊਧਮ ਸਿੰਘ ਜੀ ਨਾਗੋਕੇ :–**

ਸ੍ਰ: ਚੰਨਣ ਸਿੰਘ ਜੀ ਦੋਰਾਹਾ ਦੀ ਕੋਠੀ ਵਿਚ ਮਿਲਣ ਲਈ ਆਏ ਸਿੱਖ ਧਰਮ ਦੇ ਪ੍ਰਚਾਰ ਨੂੰ ਵਿਉਂਤ ਬੱਧ ਢੰਗ ਨਾਲ ਚਲਾਉਣ ਲਈ ਕਾਫ਼ੀ ਸਮਾਂ ਵਿਚਾਰ ਵਟਾਂਦਰਾ ਹੁੰਦਾ ਰਿਹਾ। ਅੰਤ 'ਚ ਜੱਥੇਦਾਰ ਜੀ ਨੇ ਕਿਹਾ ਕਿ ਆਪ ਸ੍ਰੀ ਅੰਮ੍ਰਿਤਸਰ ਰਹਿ ਕੇ ਮਿਸ਼ਨਰੀ ਕਾਲਜ ਵਾਂਗ ਵਿਦਿਆਰਥੀਆਂ ਨੂੰ ਗੁਰਮਤਿ ਵਿਦਿਆ ਦਾ ਦਾਨ ਦਿਉ ਤਾਂ ਕਿ ਚੰਗੇ ਰਹਿਣੀ ਤੇ ਕਹਣੀ ਵਾਲੇ ਸਿੰਘ ਪ੍ਰਚਾਰਕ ਤਿਆਰ ਹੋ ਸਕਣ ਤਾਂ ਆਪ ਨੇ ਇਕ ਥਾਂ ਟਿਕਣ ਤੋਂ ਮਜ਼ਬੂਰੀ ਪ੍ਰਗਟ ਕੀਤੀ ਤੇ ਵਿਚਰ ਕੇ ਪ੍ਰਚਾਰ ਕਰਨ ਨੂੰ ਪੰਥ ਲਈ ਵਧੇਰੇ ਲਾਹੇਵੰਦਾ ਦੱਸਿਆ। ਜੱਥੇਦਾਰ ਜੀ ਨੇ ਕਿਹਾ ਕਿ ਆਪ ਧੰਨ ਹੋ ਆਪ ਸੰਤਾਂ ਚੋਂ ਮਹਾਂ ਸੰਤ ਹੋ ਤੇ ਖਾਲਸਿਆਂ ਚੋਂ ਵੀ ਮਹਾਨ ਖਾਲਸੇ ਹੋ ਇਸ ਲਈ ਆਪ ਦੇ ਸਤਿਕਾਰ ਵਿਚ ਸਾਡਾ ਸੀਸ ਝੁਕ ਜਾਂਦਾ ਹੈ।

**(੩) ਸੰਤ ਫਤਹ ਸਿੰਘ ਜੀ :–**

ਦਸਹਿਰੇ ਸਮੇਂ ਬੋਲਦਿਆਂ ਆਪ ਨੇ ਕਿਹਾ ਸੀ ਕਿ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ ਸ਼ਬਦ ਦੇ ਸਹੀ ਅਰਥਾਂ ਵਿਚ ਸੰਤ ਸਨ। ਸਿੱਖ ਕੌਮ ਦਾ ਮਹਾਨ ਸਰਮਾਇਆ ਸੀ ਜੋ ਸਾਥੋਂ ਖੁੱਸ ਗਿਆ ਹੈ। ਆਪ ਦੇ ਗੁਰਪੁਰੀ ਪਿਆਨੇ ਨਾਲ ਪੰਥ ਨੂੰ ਨ ਪੂਰਾ ਹੋਣ ਵਾਲਾ ਘਾਟਾ ਪਿਆ ਹੈ।

**(੪) ਸੰਤ ਚੰਨਣ ਸਿੰਘ ਜੀ :–**

ਕਿਹਾ ਕਰਦੇ ਸਨ ਕਿ ਸੰਤ ਜੀ ਹੀ ਕੌਮ ਵਿਚ ਇਕ ਪਰਮ ਸੰਤ, ਪੂਰਨ ਖਾਲਸਾ, ਮਹਾਨ ਤਿਆਗੀ, ਨਿੰਮ੍ਰਤਾ ਦੇ ਪੁੰਜ, ਪੰਥ ਨੂੰ ਨਵਾਂ ਖ਼ੂਨ ਦਾਨ ਦੇਣ ਵਾਲੇ ਮਹਾਨ ਵਿਅਕਤੀ ਹਨ ਜਿਨ੍ਹਾਂ ਦਾ ਇਸ ਸਮੇ ਕੋਈ ਸਾਨੀ ਨਹੀਂ ਹੈ।

**(੫) ਗਿਆਨੀ ਕਰਤਾਰ ਸਿੰਘ ਜੀ :–**

ਸੰਤ ਜੀ ਪੰਥ ਦਾ ਥੰਮ ਹਨ। ਧਰਮ ਪ੍ਰਚਾਰ ਤੇ ਗੁਰਮਤਿ ਵਿਦਿਆ ਦਾਨ ਦੁਆਰਾ ਜੋ ਯੋਗਦਾਨ ਆਪ ਨੇ ਆਪਣੇ ਸਮੇਂ ਵਿਚ ਪਾ ਕੇ ਪੰਥ ਨੂੰ ਧਰਮ ਪੱਖੋਂ ਤਾਕਤਵਰ ਬਣਾਇਆ ਹੈ ਉਸ ਦੀ ਦੂਜੀ ਮਿਸਾਲ ਨਹੀਂ ਮਿਲਦੀ।

### ਸਰਦਾਰ ਸੋਹਣ ਸਿੰਘ ਜੀ ਬਾਸੀ :-

ਸੰਤਾਂ ਨੇ ਕਿਹਾ ਜਿੱਤੇ ਹਾਰ ਜਾਂਦੇ ਹਨ ਹਾਰੇ ਜਿੱਤ ਜਾਂਦੇ ਹਨ। ੧੯੬੭ ਈ: ਦੀਆਂ ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਤੋਂ ਬਾਦ ਜਦ ਅਕਾਲੀ ਵਜਾਰਤ ਬਣੀ ਜਿਸ ਦੇ ਮੁੱਖ ਮੰਤਰੀ ਜਸਟਸ ਗੁਰਨਾਮ ਸਿੰਘ ਤੇ ਵਿਦਿਆ ਮੰਤਰੀ ਸਰਦਾਰ ਲਛਮਣ ਸਿੰਘ ਬਣੇ। ਪਰ ਦਸ ਕੁ ਮਹੀਨੇ ਬਾਅਦ ੧੯੬੮ ਈਸਵੀ ਵਿਚ ਸਰਦਾਰ ਲਛਮਣ ਸਿੰਘ ਗਿੱਲ ਅਕਾਲੀ ਦਲ ਨੂੰ ਛੱਡ ਕੇ ੧੭ ਅਕਾਲੀ ਵਧਾਇਕ ਆਪਣੇ ਨਾਲ ਲੈ ਕੇ ਕਾਂਗਰਸ ਪਾਰਟੀ ਦੀ ਹਮਾਇਤ ਨਾਲ ਮੁੱਖ ਮੰਤਰੀ ਬਣ ਗਏ। ੧੭ ਅਕਾਲੀ ਵਧਾਇਕਾਂ ਨੂੰ ਆਪਣੇ ਮੰਤਰੀ ਮੰਡਲ ਵਿਚ ਮੰਤ੍ਰੀ, ਰਾਜ ਮੰਤ੍ਰੀ ਅਤੇ ਉਪ ਮੰਤ੍ਰੀ ਬਣਾ ਲਿਆ। ਕਾਂਗਰਸ ਪਾਰਟੀ ਬਿਨਾਂ ਸ਼ਰਤ ਹਮਾਇਤ ਕਰਦੀ ਰਹੀ। ਜਦ ਦੱਸਾਂ ਕੁ ਮਹੀਨਿਆਂ ਬਾਦ ਕਾਂਗਰਸ ਪਾਰਟੀ ਵਲੋਂ ਹਮਾਇਤ ਵਾਪਸ ਲੈ ਲੈਣ ਕਰਕੇ ਸਰਦਾਰ ਲਛਮਣ ਸਿੰਘ ਗਿੱਲ ਦਾ ਮੰਤ੍ਰੀ ਮੰਡਲ ਟੁੱਟ ਗਿਆ ਤੇ ੧੯੬੯ ਈਸਵੀ ਵਿਚ ਪੰਜਾਬ ਵਿਧਾਨ ਸਭਾ ਦੀ ਦੁਬਾਰਾ ਚੋਣ ਕਰਵਾਉਣ ਦੇ ਪ੍ਰੋਗਰਾਮ ਦਾ ਸਰਕਾਰ ਵਲੋਂ ਐਲਾਨ ਹੋ ਗਿਆ ਤਾਂ ਸਰਦਾਰ ਲਛਮਣ ਸਿੰਘ ਗਿੱਲ ਆਪਣੇ ਪਹਿਲੇ ਹਲਕੇ ਧਰਮਕੋਟ ਤੋਂ ਆਪਣੀ ਨਵੀਂ ਬਣਾਈ ਪੰਜਾਬ ਜਨਤਾ ਪਾਰਟੀ ਦੇ ਟਿਕਟ ਤੇ ਖੜ੍ਹੇ ਹੋ ਗਏ। ਜਦ ਕਿ ੧੯੬੭ ਈਸਵੀ ਵਿਚ ਇਸੇ ਹਲਕੇ ਤੋਂ ਸ਼ਰੋਮਣੀ ਅਕਾਲੀ ਦਲ ਦੇ ਟਿਕਟ ਤੇ ਜਿੱਤੇ ਸਨ। ਇਸ ਵਾਰ ਸਰਦਾਰ ਲਛਮਣ ਸਿੰਘ ਗਿੱਲ ਦੇ ਮੁਕਾਬਲੇ ਤੇ ਧਰਮਕੋਟ ਹਲਕੇ ਤੋਂ ਅਕਾਲੀ ਟਿਕਟ ਤੇ ਕੋਈ ਵੀ ਉਮੀਦਵਾਰ ਖੜ੍ਹਾ ਹੋਣ ਲਈ ਤਿਆਰ ਨਹੀਂ ਸੀ। ਕਿਉਂਕਿ ਸਰਦਾਰ ਲਛਮਣ ਸਿੰਘ ਗਿੱਲ ਨੇ ਆਪਣੇ ਮੁਖ ਮੰਤ੍ਰੀ ਕਾਲ ਵਿਚ ਇਸ ਇਲਾਕੇ ਨੂੰ ਬਿਜਲੀ ਦੇਣ, ਹੜ੍ਹਾਂ ਦਾ ਪਾਣੀ ਕੱਢਣ ਲਈ ਡਰੇਨਾਂ ਬਣਾਉਣ, ਸੜਕਾਂ ਤੇ ਸਕੂਲ ਖੋਹਲਣ ਲਈ ਹੱਦੋਂ ਵੱਧ ਕੰਮ ਕੀਤਾ ਹੋਇਆ ਸੀ। ਜਦ ਗਿੱਲ ਦੇ ਮੁਕਾਬਲੇ ਤੇ ਹੋਰ ਕੋਈ ਉਮੀਦਵਾਰ ਖੜ੍ਹਨ ਨੂੰ ਤਿਆਰ ਨਾ ਹੋਇਆ ਤਾਂ ਉਸ ਸਮੇਂ ਦੇ ਸ਼ਰੋਮਣੀ ਅਕਾਲੀ ਦਲ ਦੇ ਪਰਧਾਨ ਸੰਤ ਫਤਹਿ ਸਿੰਘ ਜੀ ਅਤੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸੰਤ ਚੰਨਣ ਸਿੰਘ ਜੀ ਨੇ ਸਰਦਾਰ ਸੋਹਣ ਸਿੰਘ ਬਾਸੀ ਨੂੰ ਧਰਮਕੋਟ ਹਲਕੇ ਤੋਂ ਵਿਧਾਨ ਸਭਾ ਦੀ ਚੋਣ ਲੜਨ ਲਈ ਕਿਹਾ। ਪਰ ਬਾਸੀ ਸਾਹਿਬ ਇਹ ਜਾਣਦੇ ਸਨ ਕਿ ਗਿੱਲ ਸਾਹਿਬ ਦੇ ਮੁਕਾਬਲੇ ਤੇ ਜਿੱਤਣਾ ਬਹੁਤ ਮੁਸ਼ਕਲ ਹੀ ਨਹੀਂ ਸਗੋਂ ਅਸੰਭਵ ਹੈ। ਬਾਸੀ ਸਾਹਿਬ ਨੇ ਕਿਹਾ ਕੋਈ ਹੋਰ ਬੰਦਾ ਖੜ੍ਹਾ ਕਰ ਲਵੋ ਤੇ ਮਾਇਆ ਮੈਂ ਖਰਚ ਦਿਆਂਗਾ। ਪਰ ਦੋਨੋਂ ਸੰਤ, ਬਾਸੀ ਸਾਹਿਬ ਨੂੰ ਖੜ੍ਹਾ ਕਰਨਾ ਚਾਹੁੰਦੇ ਸਨ। ਜਦ ਬਾਸੀ ਸਾਹਿਬ ਨਾ ਮੰਨੇ ਤਾਂ ਦੋਨਾਂ ਸੰਤਾਂ ਨੇ ਮੇਰੇ ਨਾਲ ਗੱਲ ਕੀਤੀ ਤੇ ਕਹਿਣ ਲੱਗੇ ਕਿ ਬਾਸੀ ਸਾਹਿਬ ਸਾਡੀ ਗੱਲ ਤਾਂ ਨਹੀਂ ਮੰਨਦੇ ਪਰ ਜੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਬਾਸੀ ਸਾਹਿਬ ਨੂੰ ਹੁਕਮ ਕਰਨ ਤਾਂ ਫਿਰ ਉਹ ਨਾਂਹ ਨਹੀਂ ਕਰ ਸਕੇਗਾ। ਤੁਸੀਂ ਇਸ ਕੰਮ ਵਿਚ ਸਾਡੀ ਮਦਦ ਕਰੋ। ਭਿੰਡਰਾਂ ਦੇ ਸਾਲਾਨਾ ਜੋੜ ਮੇਲੇ ਤੇ ਮੈਂ ਤੇ ਦੋਨੋਂ ਸੰਤ ਮਹਾਂਪੁਰਖਾਂ ਪਾਸ ਗੁਰਦੁਆਰਾ ਅਖੰਡ ਪ੍ਰਕਾਸ਼ ਪਹੁੰਚ ਗਏ। ਸੰਤ ਫਤਹਿ ਸਿੰਘ ਜੀ ਅਤੇ ਸੰਤ ਚੰਨਣ ਸਿੰਘ ਜੀ ਦਾ ਆਪ ਨੇ ਬਹੁਤ ਸਤਿਕਾਰ ਕੀਤਾ। ਹੋਰ ਬਚਨ ਬਿਲਾਸ ਕਰਨ ਤੋਂ ਬਾਦ ਮੈਂ ਬੇਨਤੀ ਕੀਤੀ ਕਿ ਮਹਾਰਾਜ ਇਸ ਸਮੇਂ ਦੋਨੋਂ ਸੰਤ ਸਿੱਖ ਕੌਮ ਦੀ ਜੱਥੇਬੰਦੀ ਦੇ ਮੁਖੀ ਲੀਡਰ ਹਨ। ਆਪ ਪਾਸ ਇਕ ਬੇਨਤੀ ਕਰਨ ਲਈ ਆਏ ਹਨ। ਖਾਲਸਾ ਜੀ ਦੋਵਾਂ ਸੰਤਾਂ ਨੂੰ ਕਹਿਣ ਲੱਗੇ ਦੱਸੋ ਮਹਾਰਾਜ ਜੀ ਕੀ ਹੁਕਮ ਹੈ। ਤਾਂ ਸੰਤ ਫਤਹਿ ਸਿੰਘ ਜੀ ਕਹਿਣ ਲੱਗੇ ਸਰਦਾਰ ਲਛਮਣ ਸਿੰਘ ਗਿੱਲ ਦੇ ਮੁਕਾਬਲੇ ਧਰਮ ਕੋਟ ਦੇ ਹਲਕੇ ਵਿਚੋਂ ਅਕਾਲੀ ਦਲ ਦੇ ਟਿਕਟ ਤੇ ਅਸੀਂ ਸਰਦਾਰ ਸੋਹਣ ਸਿੰਘ ਬਾਸੀ ਨੂੰ ਖੜ੍ਹਾ ਕਰਨਾ ਚਾਹੁੰਦੇ ਹਾਂ। ਉਸ ਤੋਂ ਬਿਨਾਂ ਗਿੱਲ ਦਾ ਹੋਰ ਕੋਈ ਬੰਦਾ ਮੁਕਾਬਲਾ ਨਹੀਂ ਕਰ ਸਕਦਾ, ਸਾਡੇ ਕਹਿਣ ਤੇ ਬਾਸੀ ਸਾਹਿਬ ਨਹੀਂ

ਮੰਨੇ ਪਰ ਜੇ ਆਪ ਹੁਕਮ ਕਰੋ ਤਾਂ ਬਾਜੀ ਸਾਹਿਬ ਨਾਂਹ ਨਹੀਂ ਕਰ ਸਕਦੇ। ਖਾਲਸਾ ਜੀ ਨੇ ਆਪਣਾ ਸੇਵਾਦਾਰ ਭੇਜ ਕੇ ਬਾਜੀ ਸਾਹਿਬ ਨੂੰ ਬੁਲਾ ਲਿਆ। ਉਸ ਨੇ ਆ ਕੇ ਫਤਹਿ ਬੁਲਾਈ ਤੇ ਨਮਸਕਾਰ ਕੀਤੀ ਤੇ ਕਹਿਣ ਲੱਗਾ ਕਿ ਮਹਾਰਾਜ ਜੀ ਕੀ ਹੁਕਮ ਹੈ। ਤਾਂ ਸੰਤ ਖਾਲਸਾ ਜੀ ਕਹਿਣ ਲੱਗੇ ਇਹ ਦੋਨੋਂ ਮਹਾਂਪੁਰਸ਼ ਸਾਡੀ ਕੌਮ ਦੇ ਮੁਖੀ ਲੀਡਰ ਹਨ। ਸਾਨੂੰ ਇਹਨਾਂ ਦਾ ਹਰ ਹੁਕਮ ਮੰਨਣਾ ਚਾਹੀਦਾ ਹੈ। ਇਹਨਾਂ ਵਲੋਂ ਹੁਕਮ ਹੈ ਕਿ ਤੁਸੀਂ ਧਰਮਕੋਟ ਹਲਕੇ ਤੋਂ ਗਿੱਲ ਸਾਹਿਬ ਦੇ ਮੁਕਾਬਲੇ ਅਕਾਲੀ ਦਲ ਦੇ ਟਿਕਟ ਤੇ ਵਿਧਾਇਕ ਖੜ੍ਹੇ ਹੋਵੋ। ਬਾਜੀ ਸਾਹਿਬ ਕਹਿਣ ਲੱਗੇ ਕਿ ਮਹਾਰਾਜ ਮੈਂ ਹਰ ਜਾਵਾਂਗਾ। ਤਾਂ ਖਾਲਸਾ ਜੀ ਹੱਸ ਕੇ ਕਹਿਣ ਲੱਗੇ ਕਿ ਮਹਾਂਪੁਰਖਾਂ ਦਾ ਬਚਨ ਮੰਨਣਾ ਚਾਹੀਦਾ ਹੈ। ਕਈ ਵਾਰ ਜਿੱਤੇ ਹੋਏ ਹਾਰ ਜਾਂਦੇ ਹਨ, ਤੇ ਹਾਰੇ ਹੋਏ ਜਿੱਤ ਜਾਂਦੇ ਹਨ। ਬਾਜੀ ਸਾਹਿਬ ਦੀ ਆਪ ਉਪਰ ਅਥਾਹ ਸ਼ਰਧਾ ਹੋਣ ਕਰਕੇ ਆਪ ਨੂੰ ਜਵਾਬ ਨਾ ਦੇ ਸਕੇ ਤੇ ਖੜ੍ਹਾ ਹੋਣਾ ਮੰਨ ਗਏ। ਚੋਣ ਹੋਈ ਬਾਜੀ ਸਾਹਿਬ ਹਾਰ ਗਏ ਤੇ ਲਛਮਣ ਸਿੰਘ ਗਿੱਲ ਜਿੱਤ ਗਿਆ। ਪਰ ਚੋਣ ਵਿਚ ਬਹੁ ਸੰਮਤੀ ਅਕਾਲੀ ਦਲ ਤੇ ਆਪੋਜੀਸ਼ਨ ਨੂੰ ਮਿਲ ਗਈ ਜਿਸ ਕਰਕੇ ਮੰਤ੍ਰੀ ਮੰਡਲ ਦਾ ਮੁਖ ਮੰਤ੍ਰੀ ਜਸਟਸ ਗੁਰਨਾਮ ਸਿੰਘ ਬਣਾਇਆ ਗਿਆ ਤੇ ਬਾਜੀ ਸਾਹਿਬ ਨੂੰ ਬਿਨਾਂ ਮੈਂਬਰ ਹੀ ਵਿਦਿਆ ਮੰਤਰੀ ਬਣਾ ਦਿੱਤਾ ਗਿਆ। ਜਦ ਬਾਜੀ ਸਾਹਿਬ ਨੇ ਮੰਤਰੀ ਬਣਨ ਦੀ ਸਹੁੰ ਚੁੱਕੀ ਤਾਂ ਸੰਤਾਂ ਦੇ ਉਸ ਬਚਨ ਦੇ ਅਰਥ ਸਪੱਸ਼ਟ ਹੋਏ ਕਿ ਜਿੱਤੇ ਹੋਏ ਕਿਵੇਂ ਹਾਰ ਜਾਂਦੇ ਹਨ ਤੇ ਹਾਰੇ ਹੋਏ ਕਿਵੇਂ ਜਿੱਤ ਜਾਂਦੇ ਹਨ। ਵੇਖੋ ਲਛਮਣ ਸਿੰਘ ਗਿੱਲ ਜਿੱਤਿਆ ਹੋਇਆ ਵੀ ਹਾਰਨ ਵਾਲੇ ਪਾਸੇ ਆਪੋਜੀਸ਼ਨ ਵਿਚ ਬੈਠਾ ਹੈ ਤੇ ਸਰਦਾਰ ਸੋਹਣ ਸਿੰਘ ਬਾਜੀ ਹਾਰਿਆ ਹੋਇਆ ਵੀ ਮੰਤਰੀ ਬਣ ਕੇ ਜਿੱਤ ਗਿਆ ਹੈ। ਸੰਤਾਂ ਦੇ ਕਹੇ ਹੋਏ ਬਚਨ ਸੱਤ ਹੋ ਗਏ ਅਤੇ ਐਉਂ ਅੱਗੋਂ ਲਈ ਬਾਜੀ ਸਾਹਿਬ ਦੀ ਸੰਤਾਂ ਤੇ ਹੋਰ ਸ਼ਰਧਾ ਵੱਧ ਗਈ। ਕਿਉਂਕਿ ਕਾਨੂੰਨ ਅਨੁਸਾਰ, ਜੇਤੂ ਪਾਰਟੀ ਆਪਣੇ ਕਿਸੇ ਬੰਦੇ ਨੂੰ ਛੇ ਮਹੀਨਿਆਂ ਤੱਕ ਬਿਨਾਂ ਮੈਂਬਰ ਦੇ ਵਜ਼ਾਰਤ ਵਿਚ ਲੈ ਸਕਦੀ ਹੈ। ਫਿਰ ਛੇ ਮਹੀਨਿਆਂ ਦੇ ਅੰਦਰ ਅੰਦਰ ਕਿਸੇ ਹਲਕੇ ਤੋਂ ਚੋਣ ਲੜਾਕੇ ਵਿਧਾਨ ਸਭਾ ਦਾ ਮੈਂਬਰ ਬਣਾਉਣਾ ਜ਼ਰੂਰੀ ਹੁੰਦਾ ਹੈ।

### ਸ: ਗਿਆਨ ਸਿੰਘ ਰਾੜੇ ਵਾਲਾ :—

ਗੁਰਮਤਿ ਵਿਦਯਾ ਦੇ ਮਾਰਤੰਡ ਪੰਥ ਦੇ ਧੁਰੰਧਰ ਵਿਦਵਾਨ, ਅਗਿਆਨੀਆਂ ਨੂੰ ਗਿਆਨਵਾਨ ਬਨਾਉਣ ਵਾਲੇ, ਆਪ ਜਪਣ ਤੇ ਦੂਜਿਆਂ ਨੂੰ ਨਾਮ ਜਪਾਉਣ ਵਾਲੇ, ਸੈਂਕੜੇ ਨਹੀਂ ਹਜ਼ਾਰਾਂ ਗੁਰਸਿੱਖਾਂ ਨੂੰ ਸ਼ੁੱਧ ਗੁਰਬਾਣੀ ਦੇ ਪਾਠ ਅਤੇ ਅਰਥ ਸਿਖਾਉਣ ਵਾਲੇ ਲੱਖਾਂ ਪਰਾਣੀਆਂ ਨੂੰ ਅੰਮ੍ਰਿਤ ਛਕਾਉਣ ਵਾਲੇ ਪੂਰਨ ਗੁਰਸਿੱਖ, ਮਹਾਨ ਕਥਾਕਾਰ ਤੇ ਮਿਠ ਬੋਲੜੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ ਅਚਾਨਕ ਹੀ ਇਸ ਦੁਨੀਆਂ ਤੋਂ ਹਮੇਸ਼ਾਂ ਲਈ ਮੁਖ ਮੋੜ ਗਏ ਹਨ। ਸਿੱਖ ਜਗਤ ਵਿਚ ਇਕ ਐਧਾ ਖਲਾਅ ਪੈਦਾ ਕਰ ਗਏ ਹਨ ਜੋ ਚਿਰਾਂ ਤੀਕ ਪੂਰਾ ਹੋਣ ਦੀ ਆਸ ਨਹੀਂ। ਆਪ ਇਕ ਤੁਰਦਾ ਫਿਰਦਾ ਸਿੱਖ ਧਰਮ ਦਾ ਵਿਦਿਆਲਾ ਸਨ। ਸੈਂਕੜੇ ਹੀ ਸੇਵਕ ਆਪ ਦੇ ਪਾਏ ਪੂਰਨਿਆਂ ਤੇ ਚੱਲ ਕੇ ਆਪ ਦੀ ਪ੍ਰੇਰਨਾ ਦੇ ਸਦਕੇ ਸਿੱਖ ਧਰਮ ਦਾ ਪ੍ਰਚਾਰ ਕਰਦੇ ਰਹੇ। ਇਨ੍ਹਾਂ ਸਾਰੇ ਸ਼ਾਗਿਰਦਾਂ ਦੇ ਹੁੰਦਿਆਂ ਹੋਇਆਂ ਵੀ ਇਨ੍ਹਾਂ ਦੇ ਸਿਰਤਾਜ ਜੋ ਸੂਰਜ ਬਣ ਕੇ ਸਿੱਖ ਧਰਮ ਮੰਡਲ ਵਿਚ ਆਪਣੀ ਵੱਖਰੀ ਵਿਦਵਤਾ ਦੀ ਰੋਸ਼ਨੀ ਦੇ ਮਾਲਿਕ ਸਨ, ਦੀ ਘਾਟ ਕਿਸੇ ਹੋਰ ਕੋਲੋਂ ਪੂਰੀ ਹੁੰਦੀ ਪ੍ਰਤੀਤ ਨਹੀਂ ਹੁੰਦੀ। ਮੇਰਾ ਇਸ ਮਹਾਨ ਆਤਮਾ ਦੇ ਨਾਲ ਚਿਰਾਂ ਤੋਂ ਡੂੰਘਾ ਸਬੰਧ ਚਲਿਆ ਆ ਰਿਹਾ ਸੀ ਤੇ ਮੈਂ ਇਨ੍ਹਾਂ ਦੇ ਉਚੇ ਤੇ ਸੁਚੇ ਜੀਵਨ ਨੂੰ ਬਹੁਤ ਨੇੜੇ ਤੋਂ ਹੋ ਕੇ ਤਕਿਆ ਸੀ। ਸ਼ਾਇਦ ਹੀ ਕਿਸੇ ਹੋਰ ਗੁਰਸਿੱਖ ਦਾ ਇਨ੍ਹਾਂ ਉੱਚਾ ਜੀਵਨ ਹੋਵੇ। ਆਪ ਦੀ ਮਿਰਤੂ ਦੇ ਨਾਲ ਸਿੱਖ ਧਰਮ ਦੇ ਗਗਨ ਵਿਚੋਂ ਇਕ ਅਨਮੋਲ ਸਿਤਾਰਾ ਹਮੇਸ਼ਾਂ ਲਈ ਡੁੱਬ

ਗਿਆ ਹੈ। ਦੇਰ ਤੋਂ ਇਕ ਕਹਾਵਤ ਚਲੀ ਆਉਂਦੀ ਹੈ ਕਿ ਸੂਰਜ ਡੂਬਣ ਤੇ ਕਿਸੇ ਨੇ ਪੁਛਿਆ ਸੀ ਕਿ ਸੂਰਜ ਦੀ ਰੌਸ਼ਨੀ ਨੂੰ, ਸੂਰਜ ਉਦੇ ਹੋਣ ਤੀਕ ਦੁਨੀਆਂ ਨੂੰ ਠੀਕ ਰਾਹ ਦਸਣ ਲਈ ਕੌਣ ਕਾਇਮ ਰਖੇਗਾ। ਉਤਰ ਮਿਲਿਆ ਸੀ ਕਿ ਇਕ ਟਿਮਟਮਾਂਦੇ ਦੀਵੇ ਨੇ ਕਿਹਾ ਕਿ 'ਮੈਂ ਆਪਣੀ ਰੱਤ ਦਾ ਆਖਰੀ ਤੁਪਕਾ ਵੀ ਇਸ ਰੌਸ਼ਨੀ ਨੂੰ ਕਾਇਮ ਰੱਖਣ ਲਈ ਅਗਨੀ ਦੀ ਭੇਟ ਕਰ ਦਿਆਂਗਾ'। ਇਸ ਤਰ੍ਹਾਂ ਸਿੱਖ ਜਗਤ ਆਸ ਕਰਦਾ ਹੈ ਕਿ ਕਿਸੇ ਹੋਰ ਇਸੇ ਪਾਏ ਦੀ ਪਵਿੱਤਰ ਆਤਮਾਂ ਦੇ ਪੈਦਾ ਹੋਣ ਤੀਕ ਤੇ ਸਿੱਖ ਜਗਤ ਦੇ ਗਗਨ ਤੇ ਇਕ ਹੋਰ ਅਜਿਹਾ ਰਵੀ ਉਦੇ ਹੋਣ ਤੀਕ ਆਪ ਦੇ ਸ਼ਿਸ਼ ਇਸ ਜੋਤ ਨੂੰ ਜੋ ਸੰਤ ਜੀ ਨੇ ਪਰਚਾਰ ਦੇ ਰਾਹੀਂ ਲੋਕਾਂ ਦੇ ਹਿਰਦਿਆਂ ਵਿਚ ਜਗਾਈ ਸੀ, ਦੀਵੇ ਵਾਂਗੂੰ ਆਪਾ ਵਾਰ ਕੇ ਕਾਇਮ ਰਖਣਗੇ। ਤਾਂ ਕਿ ਸਿੱਖ ਧਰਮ ਵਿਚ ਸੰਤ ਜੀ ਦੇ ਪਾਏ ਹੋਏ ਪੂਰਨਿਆਂ ਨੂੰ ਨੇਪਰੇ ਚਾੜ੍ਹਿਆ ਜਾ ਸਕੇ। ਅੰਤ ਵਿਚ ਮੈਂ ਆਪ ਦੇ ਅਕਾਲ ਚਲਾਣੇ ਤੇ ਹਾਰਦਿਕ ਦੁਖ ਤੇ ਅਫ਼ਸੋਸ ਪ੍ਰਗਟ ਕਰਦਾ ਹਾਂ ਤੇ ਪ੍ਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਇਹ ਪੈਦਾ ਹੋ ਚੁੱਕਾ ਖਲਾਅ ਜਲਦੀ ਪੂਰਾ ਹੋਵੇ।

**ਗਿਆਨੀ ਬਲਵੰਤ ਸਿੰਘ ਜੀ ਕੋਠਾ ਗੁਰੂ ਜ਼ਿਲਾ ਬਠਿੰਡਾ :–**

ਪ੍ਰਾਤਹ ਸਮਰਣੀਯ, ਪੂਜਯ ਚਰਨ, ਅਨੰਤ ਸ੍ਰੀ ਵਿਭੂਸ਼ਤ, ਬ੍ਰਹਮ ਸ੍ਰੋਤ੍ਰੀਯ, ਬ੍ਰਹਮ ਨਿਸ਼ਠ, ਬ੍ਰਹਮ ਗਿਆਨੀ, ਸੰਤ ਗਿ: ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਪੰਥ ਦੇ ਅਮੋਲ ਰਤਨ ਸਨ। ਪੰਥ ਦੇ ਪਰਮ ਵਿਅਕਤੀ ਸਨ, ਪੂਰਨ ਪੁਰਸ਼ ਸਨ। ਸੰਸਾਰ ਸਾਗਰ ਵਿਚ ਰਹਿ ਕੇ ਵੀ ਅਣ-ਭਿੱਜ ਸਨ। ਉਹ ਗੁਰਮੁਖ ਸਨ, ਗੁਸਾਂਈ ਦੇ ਪਹਿਲਵਾਨੜੇ ਸਨ, ਇਸ ਅਲੌਕਿਕ ਪਹਿਲਵਾਨ ਨੇ "ਅਖਾੜੇ" ਵਿਚ ਉਤਰ ਕੇ ਸੰਸਾਰ ਜੰਜਾਲ ਦੀਆਂ ਮਾਇਆਵੀ ਮੋਹਨ ਹਾਰੀਆਂ ਸ਼ਕਤੀਆਂ ਉਤੇ ਵਿਜਯ ਪ੍ਰਾਪਤ ਕੀਤੀ ਹੋਈ ਸੀ। ਗੁਰਮਤਿ ਦਾ ਪ੍ਰਚਾਰ ਅਤੇ ਧਰਮ ਦੀ ਜੈਕਾਰ ਦੀ ਘੋਸ਼ਨਾ ਨਾਲ ਬ੍ਰਹਮੰਡ ਗੁੰਜਾ ਦਿੱਤਾ ਸੀ। ਜਿਨ੍ਹਾਂ ਨੇ ਅਸੁਰੀ-ਸ਼ਕਤੀਆਂ ਉਤੇ ਵਿਜਯ ਪ੍ਰਾਪਤ ਕਰਕੇ ਗੁਰਮਤਿ ਦੀ ਧੁਜਾ ਸਦੈਵ ਵਾਸਤੇ ਗੱਡ ਦਿੱਤੀ ਸੀ। ਇਸ ਧਰਮਾਵਤਾਰ ਗੁਰਮਤਿ ਦਰਸ਼ਨਾਚਾਰਯ, ਸਤਿਪੁਰਸ਼ ਨੂੰ ਸਿੱਖ ਸੰਗਤਾਂ ਕੇਵਲ 'ਸੰਤ ਗਿ: ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ' ਕਹਿ ਕੇ ਸਮਰਣ ਕਰਦੀਆਂ ਸਨ। ਸ੍ਵਯੰ ਸ੍ਰੀ ਜੀ "ਖਾਲਸਾ" ਅਖਵਾਂਦੇ ਸਨ। 'ਭਿੰਡਰ' ਸ੍ਰੀ ਜੀ ਦੇ ਵਿਦਿਆ-ਦਾਤਾ ਪੂਰਯ ਚਰਨ ਸ੍ਰੀ ਮਾਨ ਪੰਥ ਰਤਨ ਸੰਤ ਸੁੰਦਰ ਸਿੰਘ ਜੀ ਦਾ ਜਨਮ ਨਗਰ ਸੀ। ਜਿਨ੍ਹਾਂ ਨੂੰ ਭਿੰਡਰਾਂ ਵਾਲੇ ਕਹਿ ਕੇ ਪੰਥ ਵਿਚ ਸਨਮਾਨਿਆ ਜਾਂਦਾ ਸੀ। ਉਸੇ ਸਿਮ੍ਰਤੀ ਨੂੰ ਸਦੈਵ ਸਮਰਣ ਰੱਖਣ ਵਾਸਤੇ 'ਸ੍ਰੀ ਜੀ' ਭਿੰਡਰਾਂ ਵਾਲੇ ਅਖਵਾ ਕੇ ਵੀ ਪਰਮ ਪ੍ਰਸੰਨ ਹੁੰਦੇ ਸਨ। ਭਾਵੇਂ ਭਿੰਡਰਾਂ ਵਿਖੇ ਤਾਂ ਕੇਵਲ ਵਿਸ਼ੇਸ਼ ਸਮਾਗਮਾਂ ਸਮੇਂ ਹੀ ਦਰਸ਼ਨਾਰਥ ਪੁਜਦੇ ਸਨ। 'ਭਿੰਡਰ' ਸ੍ਰੀ ਜੀ ਦਾ ਜਨਮ ਨਗਰ ਨਹੀਂ ਸੀ। ਸ੍ਰੀ ਜੀ ਚਕਰਵਰਤੀ ਵਹੀਰੀਏ ਸਨ, ਚਲਦੇ ਵਹੀਰ ਦੇ ਅਧਸ੍ਰਤਾ, ਆਪ ਮਹਾਂ ਮੰਡਲੇਸ਼ਵਰ ਸਨ, ਭਾਰਤ ਦੇ ਕੋਨੇ ਕੋਨੇ ਆਪ ਜੀ ਦੀ ਮੰਡਲੀ ਗੁਰਮਤਿ ਦਿਗਯ ਵਿਜਯ ਦੀ ਜੈ ਘੋਸ਼ਨਾ ਬੋਲ ਰਹੀ ਸੀ। ਆਪ ਕੁਲਪਤੀ ਸਨ, ਆਪ ਜੀ ਦੀ ਚਕਰਵਰਤੀ ਵਿਦਿਆ ਪੀਠ ਘਰ ਘਰ, ਪਿੰਡ ਪਿੰਡ, ਸ਼ਹਿਰ ਸ਼ਹਿਰ, ਦੇਸ਼ ਦੇ ਕੋਨੇ ਕੋਨੇ ਅਤੇ ਤੀਰਥਾਂ ਉਤੇ ਸ੍ਵਯੰ ਚੱਲ ਕੇ, ਨਾਮ, ਕਥਾ, ਸਿਮਰਨ, ਉਪਦੇਸ਼ ਪ੍ਰਚਾਰ, ਸਿੱਖ ਸਿਧਾਂਤ ਦਾ ਨਿਰੂਪਨ, ਭਾਰਤੀ ਧਰਮ ਦਰਸ਼ਨ ਦਾ ਅਧਿਐਨ, ਨਿਆਏ, ਵੇਦਾਂਤ ਆਦਿਕ ਤਰ੍ਹਾਂ ਤਰ੍ਹਾਂ ਦੀ ਵਿਦਿਆ ਦਾ ਪ੍ਰਕਾਸ਼ ਕਰਕੇ "ਬੁਧ ਸੁ ਦੀਪਕ ਜਿਉਂ ਉਜਿਆਰੇ" ਨਾਲ ਵਿਸ਼ਵ ਵਿਚੋਂ ਅਗਿਆਨ ਦੇ ਅੰਧੇਰੇ ਦੀ ਨਵਿਰਤੀ ਕਰਦੀ ਹੋਈ, ਧਰਮ ਅਤੇ ਸੱਤਿ ਦਾ ਪ੍ਰਕਾਸ਼ ਕਰਦੀ ਹੋਈ, "[illegible] ਆਨਹਿ ਕੀ ਬਦਨੀ ਮਨਹੁ ਹਾਥ ਲੈ" ਕੇ ਕੰਟਕ ਰਸਤਾ ਸਾਫ਼ ਕਰਕੇ, ਸਦ–ਮਾਰਗ ਤੇ ਪਾ ਕੇ 'ਗੁਰਮੁਖ ਗਾ[illegible]' ਰਾਹ ਉਪਰ ਤੋਰਦੀ ਆਈ ਹੈ।

'ਵਿਦਿਆ ਵੀਚਾਰੀ ਤਾਂ ਪਰਉਪਕਾਰੀ' ਦੇ ਤਤੂ ਸਿਧਾਂਤ ਨੂੰ ਕੇਵਲ ਸ੍ਰੀ ਜੀ ਨੇ ਕ੍ਰਿਆਤਮਿਕ ਰੂਪ ਵਿਚ ਅਪਣਾਇਆ ਹੋਇਆ ਸੀ। ਜਿਸ ਪਰ ਉਪਕਾਰੀ ਵਿਦਿਆ ਪੀਠ ਵਿਚੋਂ ਉੱਤੀਰਣ ਹੋਏ ਹਜ਼ਾਰਾਂ ਸਨਾਤਕ ਪਰਮ ਮਾਨੀਖੀ ਭਾਰਤ ਭੂ ਖੰਡ ਅੰਦਰ ਅੱਜ ਵੀ ਬਾਣੀ ਕਥਾ ਕੀਰਤਨ ਦੀ ਪਾਵਨ ਭਗੀਰਥੀ ਵਿਚ ਗੋਤੇ ਲਵਾਕੇ ਜਨ ਸਧਾਰਨ ਦਾ ਕਾਇਆ ਕਲਪ ਕਰ ਰਹੇ ਹਨ।

ਆਪ ਜੀ ਦੀ ਟਕਸਾਲ ਵਿਚ ਵਿਦਿਆਰਥੀ ਜਿੱਥੇ ਗੁਰਮਤਿ ਦਾ ਅਦੁਤੀਯ ਵਿਦਵਾਨ ਰਹਿਤ ਦਾ ਧਾਰਨੀ, ਪੂਰਨ ਮਾਨੁਸ਼ ਅਤੇ ਗੁਰਸਿਖੀ ਦੀ ਸਖਯਾਤ ਮੂਰਤਿ ਹੁੰਦਾ, ਉੱਥੇ ਆਪ ਜੀ ਦੇ ਅਧਿਆਤਮਿਕ ਦਰਸ਼ਨ ਤੇ ਸੰਗ ਨੇ ਲੱਖਾਂ ਵਿਅਕਤੀਆਂ ਨੂੰ ਗੁਰਮਤਿ ਦੇ ਧਾਰਨੀ ਬਣਾਇਆ।

ਆਪ ਨਾਮ ਦੇ ਰਸੀਏ, ਦਇਆ, ਖਿਮਾ, ਸੀਤਲਤਾ ਦੇ ਭੰਡਾਰ ਗਿਆਨ ਦੇ ਪ੍ਰਭਾਕਰ, ਗੁਰਬਾਣੀ ਵਿਆਖਿਆ ਪ੍ਰਮਾਰਥ ਦੇ ਸੋਮੇਂ ਸਨ। ਆਪ ਜੀ ਦੇ ਨਾਮ ਰਤੜੇ ਨੈਣਾਂ ਵਿਚ ਅੰਮ੍ਰਿਤ-ਮਈ ਫੁਹਾਰੇ ਡੁੱਲ ਡੁੱਲ ਪੈਂਦੇ ਸਨ। ਜਿਨ੍ਹਾਂ ਗੁਰਮੁਖ ਪਿਆਰਿਆਂ ਨੇ ਸ੍ਰੀ ਜੀ ਦੀ ਸੰਗਤ ਨੂੰ, ਇਸ ਦੈਵੀ ਸੀਤਲਤਾ ਨੂੰ ਮਾਣਿਆ ਹੈ ਉਹੋ ਹੀ ਅਨੁਭਵ ਕਰ ਸਕਦੇ ਹਨ। ਆਪ ਨੇ "ਗੁਰ ਸਿਖ ਮਿਠਾ ਬੋਲਣਾ ਨਿਵ ਚਲਣਾ ਗੁਰ ਸਿੱਖ ਪਰਵਾਣਾ।" "ਗੁਰਸਿਖ ਥੋੜਾ ਬੋਲਣਾ ਥੋੜਾ ਸੌਣਾ ਥੋੜਾ ਖਾਣਾ।" ਆਦਰਸ਼ਜ ਨੂੰ ਧਾਰਨ ਕੀਤਾ ਹੋਇਆ ਸੀ। ਆਪ ਉਚ ਮੰਡਲਾਂ 'ਚ ਉਡਾਰੀਆਂ ਲਾਉਣ ਵਾਲੇ ਬ੍ਰਹਮ ਗਿਆਨੀ ਸਨ। ਬਲਕੇ ਲੇਖਕ ਗੁਰਬਾਣੀ ਦੀਆਂ ਇਨ੍ਹਾਂ ਪੰਕਤੀਆਂ ਵਿਚ ਪੂਰਨ ਵਿਸਵਾਸ਼ ਰੱਖਦਾ ਹੈ।

ਹਰਿ ਕਾ ਸੇਵਕੁ ਸੋ ਹਰਿ ਜੇਹਾ। ਭੇਦੁ ਨ ਜਾਣਹੁ ਮਾਨਸ ਦੇਹਾ।" (ਪੰ: ੧੦੭੬)

ਬੀਸਵੀਂ ਸ਼ਤਾਬਦੀ ਵਿਚ 'ਭਿੰਡਰਾਂ' ਗੁਰਮਤਿ ਅਧਿਆਤਮਕ ਧਾਰਾ ਦਾ ਸੋਮਾ ਬਣੇ ਰਹੇ ਹਨ। ਸ੍ਰੀ ਮਾਨ ਸ੍ਰੀ ੧੦੮ ਨਿਰਮਲ ਪੰਥ ਭੂਸ਼ਨ ਵਿਦਿਆ ਮਾਰਤੰਡ ਪੰਡਿਤ ਸਵਾਮੀ ਸੁੱਚਾ ਸਿੰਘ ਅਤੇ ਮਹਾਂ ਮੰਡਲੇਸ਼ਵਰ ਪੂਜਯਪਾਦ ਬ੍ਰਹਮ ਗਿਆਨੀ ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਵਰਗਾ ਚੰਦਨ ਦਾ ਬਿਰਵਾ ਦੇ ਕੇ 'ਭਿੰਡਰਾਂ' ਨੇ ਵਿਸ਼ਵ ਨੂੰ ਆਪਣਾ ਰਿਣੀ ਬਣਾ ਲਿਆ ਹੈ। ਆਪ ਵਰਤਮਾਨ ਯੁਗ ਦੇ ਅਵਤਾਰ ਸਨ। ਸ੍ਰੀ ਜੀ ਦੀ ਮਹਾਨ ਹਸਤੀ ਤੇ ਸਮੁਚੇ ਭਾਰਤ ਨੂੰ ਆਮ ਕਰਕੇ ਅਤੇ ਪੰਥ ਨੂੰ ਵਿਸ਼ੇਸ਼ ਕਰਕੇ ਮਾਣ ਸੀ।

੧੯੩੦ ਵਿਚ ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਬ੍ਰਹਮਲੀਨ ਹੋ ਗਏ, ਤਾਂ ਉਨ੍ਹਾਂ ਦੀ ਮੰਡਲੀ ਤੇ ਵਿਦਿਅਕ ਟਕਸਾਲ ਨੂੰ ਚਲਾਉਣ ਵਾਸਤੇ ਆਪ ਜੀ ਨੂੰ ਮੰਡਲੀ ਦੇ 'ਮਹਾਂ ਮੰਡਲੇਸ਼ਵਰ,' ਥਾਪਿਆ ਗਿਆ। ਇਸ ਪਦਵੀ ਦੇ ਯੋਗ ਵੀ ਕੇਵਲ ਆਪ ਹੀ ਸਨ। ਇਸ ਟਕਸਾਲ ਨੂੰ ਅੰਤਮ ਸਵਾਸਾਂ (ਬ੍ਰਹਮਲੀਨ) ਤੱਕ ਚਲਾਇਆ। ਜਿਸ ਨੂੰ ਆਧੁਨਿਕ ਵਿਦਵਾਨ ਤੁਰਦੀ ਫਿਰਦੀ (ਚਕਰਵਰਤੀ) ਯੂਨੀਵਰਸਟੀ ਕਹਿ ਕੇ ਸਨਮਾਨਦੇ ਸਨ। ਅਤੇ ਇਸ ਚਕਰਵਰਤੀ ਵਹੀਰ ਰਾਹੀਂ ਭਾਰਤ ਦੇ ਕੋਨੇ ਕੋਨੇ ਗੁਰਬਾਣੀ ਅੰਮ੍ਰਿਤ ਦਾ ਸੋਮਾ ਵਹਾਇਆ।

'ਸੇਵਕ ਕੀ ਓੜਕਿ ਨਿਬਹੀ ਪ੍ਰੀਤਿ' ਦੇ ਪਵਿੱਤ੍ਰ ਵਾਕ ਅਨੁਸਾਰ ਸ੍ਰੀ ਜੀ ਨੇ ਕਦੀ ਵਡਪਣ ਨਹੀਂ ਜਣਾਇਆ, ਅਭਿਮਾਨ ਨਹੀਂ ਕੀਤਾ, ਲੋਭ ਨਹੀਂ ਕੀਤਾ। ਸੰਪ੍ਰਦਾਇ ਨਹੀਂ ਚਲਾਈ, ਅੰਤਮ ਸਮੇਂ ਤਕ ਸਨਿਮਰ ਗੁਰਮਤਿ ਪ੍ਰਚਾਰ ਕਰਦੇ ਹੋਏ।

"ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥"

# ਗਿਆਨੀ ਗੁਰਬਚਨ ਸਿੰਘ ਜੀ ਖਾਲਸਾ

ਕਰਨੈਲ ਸਿੰਘ 'ਸੇਵਕ' ਅਖਾੜਾ

ਸਿੱਖੀ ਦੇ ਸੋਹਣੇ ਚਮਨ ਦਾ, ਮਾਲੀ ਰਵਾਨਾ ਹੋ ਗਿਆ।
ਫੁੱਲਾਂ ਦੇ ਸੀਨੇ ਰੋ ਉਠੇ, ਸਭ ਕੁਝ ਵੀਰਾਨਾ ਹੋ ਗਿਆ।
ਨੈਣਾਂ ਦੇ ਸਾਗਰ ਉੱਛਲੇ, ਜੀਵਨ ਕਿਨਾਰਾ ਖੁਰ ਗਿਆ।
ਜਿਊਂਦੇ ਸੀ ਜਿਸ ਦੇ ਆਸਰੇ, ਦਿਲ ਦਾ ਸਹਾਰ ਟੁਰ ਗਿਆ ॥੧॥

ਸਿੱਖੀ ਦਾ ਸੋਹਣਾ ਰੂਪ ਸਿੰਘ, ਲੱਖਾਂ ਨੂੰ ਸੋਹਣਾ ਕਰ ਗਿਆ।
ਵਿਦਵਾਨ ਗੁਣੀ ਗਿਆਨੀਆਂ ਦੀ, ਨੀਂਹ ਐਸੀ ਧਰ ਗਿਆ।
ਚਮਕੇਗਾ ਜਗ ਤੇ ਸਦਾ ਲਈ, ਰੌਸ਼ਨ ਮੀਨਾਰਿਆਂ ਵਾਂਗ ਉਹ।
ਚਾਨਣ ਦਏਗਾ ਕੌਮ ਨੂੰ, ਚੰਨ ਸੂਰਜ ਤਾਰਿਆਂ ਵਾਂਗ ਉਹ ॥੨॥

ਸ਼ਾਂਤੀ ਨੇਕੀ ਨਿੰਮਰਤਾ, ਤੇ ਦਇਆ ਵਿਚ ਭਰਪੂਰ ਸੀ।
ਪਰਖਣ ਵਾਲਿਆਂ ਪਰਖਿਆ, ਸਚਮੁਚ ਉਹ ਕੋਹਿਨੂਰ ਸੀ।
ਓਹਨੇ ਅੰਮ੍ਰਿਤ ਜੀਵਨ ਵੰਡਿਆ, ਰੱਜ ਰੱਜ ਕੇ ਜਿਨੇ ਪੀ ਲਿਆ।
ਸਵਰਗ ਦੇ ਬੂਹੇ ਖੁਲ੍ਹ ਗਏ, ਮਰਦਾਂ ਨੇ ਜੀਵਨ ਜੀ ਲਿਆ ॥੩॥

ਉਹ ਤਿਆਗ ਤੇ ਵੈਰਾਗ ਦੀ ਕਾਇਨਾਤ ਐਸੀ ਤਨ ਗਿਆ।
ਉਹਦਾ ਪੈਰ ਜਿਸ ਥਾਂ ਛੋਹ ਗਿਆ, ਸੋਨਾ ਹੀ ਸੋਨਾ ਬਣ ਗਿਆ।
ਉਹ ਸੰਤ–ਸਿਪਾਹੀ ਸੂਰਮਾ ਮਿਠੀਆਂ ਸੀ ਉਸਦੀਆਂ ਬੋਲੀਆਂ।
ਇਤਿਹਾਸ ਦੇ ਸਾਗਰ ਰਿੜਕ ਕੇ, ਅਖਰਾਂ ਦੀਆਂ ਘੁੰਡੀਆਂ ਖੋਲ੍ਹੀਆਂ ॥੪॥

ਉਹ ਅਨਮੋਲ ਵੀਰਾ ਕੌਮ ਦਾ, ਕਦ ਫੇਰ ਮੁੜ ਕੇ ਆਏਗਾ।
ਗੁਰਬਾਣੀ ਇਤਿਹਾਸ ਦੇ, ਸ਼ੁਧ ਅਰਥ ਕੌਣ ਸੁਣਾਏਗਾ।
ਉਹ ਕਲਗੀਧਰ ਦਾ ਲਾਡਲਾ ਸਿੱਖੀ ਕਮਾ ਕੇ ਦੱਸ ਗਿਆ।
ਮੌਤ ਆਉਂਦੀ ਵੇਖ ਕੇ, ਪ੍ਰਵਾਨਾ ਬਣ ਕੇ ਹੱਸ ਗਿਆ ॥੫॥

ਇਕ ਯਾਦ ਤੇਰੀ ਸੋਹਣਿਆ ਸਾਡੇ ਦਿਲਾਂ 'ਚ ਰੋ ਗਈ।
ਤੂੰ ਨਹੀਂ ਸੁੱਤਾ ਚਿਖਾ ਤੇ, ਤਕਦੀਰ ਸਾਡੀ ਸੌਂ ਗਈ।
ਨੈਣਾਂ ਚੋਂ ਸਾਗਰ ਉਛਲੇ, ਹੰਝੂਆਂ ਨੇ ਢਾਹਾਂ ਮਾਰੀਆਂ।
ਅਰਮਾਨ ਰਹਿ ਗਏ ਵਿਲਕਦੇ, ਟੁਰ ਗਿਆ ਕਰ ਤਿਆਰੀਆਂ ॥੬॥

ਸਿੱਖੀ ਦੇ ਸੋਹਣੇ ਰਹਿਬਰਾ, ਗੁਰਮਤਿ ਦੇ ਝੰਡੇ ਗੱਡ ਗਿਉਂ।
ਸਾਨੂੰ ਇਹ ਮੁੜ ਕੇ ਦਸ ਜ਼ਾਹ, ਕਿਸ ਦੇ ਸਹਾਰੇ ਛੱਡ ਗਿਉਂ।
ਤੀਰਾਂ ਕਿਰਪਾਨਾਂ ਵਾਲਿਆ, ਤੇ ਸੋਹਣੀਆਂ ਸ਼ਾਨਾਂ ਵਾਲਿਆ।
ਕਿਉਂ ਮੌਤ ਨੇ ਹੈ ਮੋਹ ਲਿਆ, ਸਦਾ ਲਈ ਸਾਥੋਂ ਖੋਹ ਲਿਆ ॥੭॥

ਕੀ ਹੋਇਆ ਕੁਝ ਨ ਦੱਸਿਆ ਕਿਉਂ ਚੁੱਪ ਏਡੀ ਵੱਟ ਲਈ।
ਅਜ ਤਕ ਨਹੀਂ ਕਿਸੇ ਨੂੰ ਮਿਲ ਸਕੀ, ਜੋ ਭਲ ਜਗਤੋਂ ਖੱਟ ਲਈ।
ਆਖ਼ਰ ਉਹ ਇਕ ਦਿਨ ਆ ਗਿਆ ਜਦ ਚੰਨ ਤਾਰੇ ਰੋ ਉਠੇ।
ਚਿਖਾ 'ਚੋਂ ਲਾਟਾਂ ਉੱਠੀਆਂ, ਲੱਖਾਂ ਪਿਆਰੇ ਰੋ ਉਠੇ ॥੮॥

ਸ਼ਕਤੀ ਤੇ ਭਗਤੀ ਦੁਹਾਂ ਨੇ, ਅਸਚਰਜ ਖੇਲ ਬਣਾ ਦਿੱਤਾ।
ਤਕਦਿਆਂ ਹੀ ਗੁਰਮੁਖ ਸਿੰਘ ਨੇ, ਲਾਟਾਂ 'ਚ ਘੋਲ ਮਚਾ ਦਿੱਤਾ।
ਉਹ ਗਾਨਾ ਬੰਨ ਕੇ ਸਿਦਕ ਦਾ, ਮੌਤ ਦੀ ਡੋਲੀ ਚੜ੍ਹ ਗਿਆ।
ਬਲਦੀ ਸ਼ਮ੍ਹਾਂ ਨੂੰ ਵੇਖ ਕੇ, ਪ੍ਰਵਾਨਾ ਬਣ ਕੇ ਸੜ ਗਿਆ ॥੯॥

ਦੁਨੀਆਂ ਤੋਂ ਵੱਖਰਾ ਜਿਉਣਾ ਸੀ, ਦੁਨੀਆਂ ਤੋਂ ਵਖਰਾ ਮਰਨ ਹੈ।
ਜਿਉਂਦਾ ਵੀ ਜੀਹਦੇ ਕੋਲ ਸੀ, ਮਰਕੇ ਵੀ ਉਹਦੀ ਸ਼ਰਨ ਹੈ।
ਸੱਚਖੰਡ ਦੇ ਸੋਹਣੇ ਪਾਂਧੀਆਂ, ਥਾਂ ਥਾਂ ਉਡੀਕਾਂ ਤੇਰੀਆਂ।
ਤੈਨੂੰ ਚਿਖਾ ਤੇ ਸੁੱਤਾ ਵੇਖ ਕੇ ਪੱਥਰਾਂ ਨੇ ਹੰਝੂ ਕੇਰੀਆਂ ॥੧੦॥

ਮੇਰੇ ਨਿਕੇ ਜਿਹੇ ਇਸ ਪਿੰਡ ਨੂੰ, ਦੁਨੀਆਂ ਤੇ ਚਮਕਣ ਲਾ ਗਿਆ।
ਗੁਰਬਾਣੀ ਪ੍ਰਚਾਰ ਦੇ ਹਰ ਥਾਂ, ਸੋਹਣੇ ਫੁੱਲ ਵਰਸਾ ਗਿਆ।
ਸੁਣ ਸੁਣ ਕੇ ਉਹਦੀ ਦਾਸਤਾਂ, ਕਈ ਵਹਿਣ ਵਹਿੰਦੇ ਰੁਕ ਗਏ।
ਉਹਦਾ ਅਨੁਭਵ ਮੰਡਲ ਦੇਖ ਕੇ, ਵਿਦਵਾਨ ਪੰਡਤ ਝੁਕ ਗਏ ॥੧੧॥

ਸਿੱਖ ਕੌਮ ਦੇ ਵਿਦਵਾਨ ਦਾ, ਘਾਟਾ ਨਹੀਂ ਪੂਰਾ ਹੋਏਗਾ।
ਉਹਦੇ ਜਿਉਣ ਨੂੰ ਉਹਦੇ ਮਰਨ ਨੂੰ, ਜਗ ਯਾਦ ਕਰਕੇ ਰੋਏਗਾ।
ਉਹ ਸ਼ੀਤਲ ਸੋਮਾ ਬਰਫ ਦਾ, ਦੁਨੀਆਂ 'ਚ ਅੰਮ੍ਰਿਤ ਭਰ ਗਿਆ।
ਬਣ ਪੂਰਨ ਸਿੰਘ ਅਕਾਲ ਦਾ, ਸਭ ਜੀਵਨ ਸਫਲਾ ਕਰ ਗਿਆ ॥੧੨॥

# ਸੰਤਾਂ ਦਾ ਪਰਵਾਰ

ਪਾਠਕ ਪਿੱਛੇ ਪੜ੍ਹ ਆਏ ਹਨ ਕਿ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਸਾਧੂ, ਤਿਆਗੀ ਮਹਾਤਮਾਵਾਂ ਵਾਲੇ ਸਾਰੇ ਗੁਣਾਂ ਦੇ ਮਾਲਕ ਹੁੰਦਿਆਂ ਹੋਇਆਂ ਵੀ ਗ੍ਰਿਹਸਥੀ ਸਨ। ਆਪ ਜੀ ਦਾ ਸ਼ੁਭ ਅਨੰਦ ਕਾਰਜ ੧੯੨੦ ਈ: ਵਿਚ ਹੋ ਗਿਆ ਸੀ। ਜਦ ਸੰਤ ਜੀ ਵੱਡੇ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਜੱਥੇ ਵਿਚ ਰਹਿਣ ਲੱਗ ਪਏ ਤਾਂ ਮਾਤਾ ਕਿਸ਼ਨ ਕੌਰ ਜੀ ਕੁਝ ਸਮਾਂ ਪਿੰਡ ਅਖਾੜਾ ਰਹਿੰਦੇ ਤੇ ਵਿਚ ਵਾਰ ਆਪਣੇ ਪੇਕੇ ਪਿੰਡ ਰਾਜੋਆਣੇ ਚਲੇ ਜਾਂਦੇ ਸਨ। ਕਈ ਵਾਰ ਸੰਤ ਖਾਲਸਾ ਜੀ ਵੱਡੇ ਸੰਤਾਂ ਪਾਸੋਂ ਆਗਿਆ ਲੈ ਕੇ ਅਖਾੜੇ ਤੇ ਰਾਜੋਆਣੇ ਆਪਣੇ ਪ੍ਰਵਾਰ ਵਿਚ ਕੁਝ ਸਮਾਂ ਰਹਿ ਆਉਂਦੇ ਸਨ।

ਆਪ ਜੀ ਦੇ ਘਰ ੧੯੨੩ ਈ: ਵਿਚ ਪਹਿਲੇ ਸੁਪੁੱਤਰ ਨੇ ਜਨਮ ਲਿਆ ਤਾਂ ਆਪ ਜੀ ਨੇ ਉਸ ਦਾ ਨਾਮ ਕਰਤਾਰ ਸਿੰਘ ਰਖਿਆ। ਦੂਜੇ ਸੁਪੁੱਤਰ ਦਾ ਜਨਮ ੧੯੩੨ ਈ: ਨੂੰ ਹੋਇਆ ਜਿਸ ਦਾ ਨਾਮ ਭੁਗਵਾਨ ਸਿੰਘ ਰਖਿਆ। ਭਗਵਾਨ ਸਿੰਘ ਤੋਂ ਛੋਟੀ ਇਕ ਬੀਬੀ ਨੇ ਜਨਮ ਲਿਆ ਜਿਸ ਦਾ ਨਾਮ ਅੰਮ੍ਰਿਤ ਕੌਰ ਰਖਿਆ ਪਰ ਉਹ ਛੇ ਸੱਤ ਸਾਲ ਦੀ ਹੋ ਕੇ ਸੁਰਗਵਾਸ ਹੋ ਗਈ। ਬਾਲ ਅਵੱਸਥਾ 'ਚ ਦੋਨੋਂ ਭੁਜੰਗੀ ਮਾਤਾ ਜੀ ਕੋਲ ਰਹੇ। ਜਦੋਂ ਭਾਈ ਕਰਤਾਰ ਸਿੰਘ ਜੀ ਜੱਥੇ ਵਿਚ ਰਹਿਣ ਦੇ ਯੋਗ ਹੋ ਗਿਆ ਤਾਂ ਸੰਤ ਜੀ ਨੇ ਉਸ ਨੂੰ ਜੱਥੇ ਵਿਚ ਬੁਲਾ ਲਿਆ। ਜੱਥੇ ਵਿਚ ਰਹਿ ਕੇ ਜਿੱਥੇ ਰਹਿਤ ਵਿਚ ਪ੍ਰਪੱਕਤਾ ਹਾਸਲ ਕੀਤੀ ਉੱਥੇ ਨਿਤਨੇਮ ਦੀਆਂ ਬਾਣੀਆਂ ਕੰਠ ਕਰ ਲਈਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਨੂੰ ਸੰਥਾ ਨਾਲ ਪਕਾਇਆ ਐਉਂ ਚੰਗਾ ਅਖੰਡ ਪਾਠੀ ਬਣ ਗਿਆ। ਫਿਰ ਪਿੰਡ ਅਖਾੜੇ ਆ ਕੇ ਰਹਿਣ ਲੱਗ ਪਿਆ। ਭਾਈ ਕਰਤਾਰ ਸਿੰਘ ਦਾ ੨੦ ਕੁ ਸਾਲ ਦੀ ਉਮਰ ਵਿਚ ਮੁਨਾਵਾਂ ਨਗਰ ਦੇ ਗੁਰਮੁਖ ਪਰਵਾਰ ਭਾਈ ਵਰਿਆਮ ਸਿੰਘ ਅਤੇ ਮਾਤਾ ਪ੍ਰਤਾਪ ਕੌਰ ਦੀ ਸਪੁੱਤਰੀ ਬੀਬੀ ਸ਼ਮਸ਼ੇਰ ਕੌਰ ਨਾਲ ਗੁਰਮਤਿ ਮਰਯਾਦਾ ਅਨੁਸਾਰ ਅਨੰਦ ਕਾਰਜ ਕੀਤਾ ਗਿਆ।

ਛੋਟੇ ਭੁਜੰਗੀ ਭਾਈ ਭਗਵਾਨ ਸਿੰਘ ਨੂੰ ਵੀ ਪਹਿਲਾਂ ਜੱਥੇ 'ਚ ਰੱਖ ਕੇ ਅਖੰਡਪਾਠੀ ਬਣਾਇਆ ਨਿਤਨੇਮ ਦੀਆਂ ਬਾਣੀਆਂ ਕੰਠ ਕਰਵਾਈਆਂ ਫਿਰ ਕੀਰਤਨ ਸਿੱਖਣ ਹਿੱਤ ਸੰਗੀਤ ਦੇ ਅਚਾਰਯ ਗਿਆਨੀ ਸ਼ੇਰ ਸਿੰਘ ਜੀ ਕੋਕਰੀ ਕਲਾਂ ਵਾਲਿਆਂ ਪਾਸ ਭੇਜ ਦਿੱਤਾ ਉਨ੍ਹਾਂ ਨੇ ਸੰਤਾਂ ਦਾ ਭੁਜੰਗੀ ਜਾਣ ਕੇ ਥੋੜੇ ਅਰਸੇ ਵਿਚ ਬੜੇ ਸ਼ੌਕ ਤੇ ਮਿਹਨਤ ਨਾਲ ਕੀਰਤਨ ਸਿਖਾਇਆ। ਵਾਹਿਗੁਰੂ ਵਲੋਂ ਆਵਾਜ਼ ਵਿਚ ਕਸ਼ਿਸ਼ ਤੇ ਰਸ ਹੋਣ ਕਰਕੇ ਸੁੰਦਰ ਕੀਰਤਨ ਕਰਨ ਲੱਗ ਪਏ। ਇਸੇ ਅਰਸੇ ਦੌਰਾਨ ਭੁਜੰਗੀ ਭਗਵਾਨ ਸਿੰਘ ਦਾ ਵੀ ਬੀਬੀ ਸਮਸ਼ੇਰ ਕੌਰ ਦੀ ਛੋਟੀ ਭੈਣ ਬੀਬੀ ਸੁਰਜੀਤ ਕੌਰ ਨਾਲ ਅਨੰਦ ਕਾਰਜ਼ ਕਰ ਦਿੱਤਾ ਗਿਆ। ਦੋਹਾਂ ਪਰਵਾਰਾਂ ਨੂੰ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰੀਂ ਬੁਲਾ ਕੇ ਤਿੰਨ ਦਿਨ ਜੋੜ ਮੇਲੇ ਵਾਂਗ ਵਿਦੁਵਾਨਾਂ, ਗਿਆਨੀਆਂ, ਰਾਗੀਆਂ, ਕਵੀਆਂ ਤੇ ਢਾਡੀਆਂ ਨੂੰ ਸੱਦਾ ਪੱਤਰ ਭੇਜ ਕੇ ਬੁਲਾਇਆ ਗਿਆ, ਉਹਨਾਂ ਨੇ ਦੀਵਾਨਾਂ ਵਿਚ ਆਪੋ ਆਪਣੇ ਢੰਗ ਨਾਲ ਸੰਗਤਾਂ ਨੂੰ ਕਥਾ ਕੀਰਤਨ ਤੇ ਕਵਿਤਾ ਸੁਣਾ ਕੇ

ਨਿਹਾਲ ਕੀਤਾ। ਅਗਲੇ ਦਿਨ ਆਸਾ ਜੀ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਉਪਰੰਤ ਗੁਰਮਤਿ ਮਰਯਾਦਾ ਅਨੁਸਾਰ ਅਨੰਦ ਕਾਰਜ ਦੀ ਰਸਮ ਅਦਾ ਹੋਈ। ਸੰਤਾਂ ਦੇ ਹੁਕਮ ਅਨੁਸਾਰ ਲਾਵਾਂ ਦਾ ਪਾਠ ਲੇਖਕ ਨੇ ਕੀਤਾ ਤੇ ਜੋੜੀ ਨੂੰ ਸ਼ੁਭ ਸਿਖਿਆ ਸੰਤ ਅਜਾਇਬ ਸਿੰਘ ਜੀ ਨੇ ਸੁਣਾਈ। ਇਸ ਅਨੰਦ ਕਾਰਜ ਦੀ ਰਸਮ ਨੂੰ ਦੇਖਣ ਲਈ ਦੋਹਾਂ ਪਿੰਡਰਾਂ ਦੀ ਸੰਗਤ, ਖਾਸ ਕਰਕੇ ਮਾਈਆਂ ਬੀਬੀਆਂ ਭਾਰੀ ਗਿਣਤੀ ਵਿਚ ਆਈਆਂ। ਵਿਸ਼ੇਸ਼ ਬਾਤ ਇਹ ਸੀ ਕਿ ਤਿੰਨੇ ਦਿਨ ਬੀਬੀ ਜੀ ਲੰਗਰ ਵਿਚ ਸੇਵਾ ਕਰਦੀ ਰਹੀ ਅਤੇ ਭੁਜੰਗੀ ਭਗਵਾਨ ਸਿੰਘ ਰੋਜ਼ਾਨਾ ਕੀਰਤਨ ਸਮੇਂ ਗਿਆਨੀ ਸ਼ੇਰ ਸਿੰਘ ਜੀ ਨਾਲ ਮਿਲ ਕੇ ਕੀਰਤਨ ਦੀ ਸੇਵਾ ਕਰਦੇ ਰਹੇ।

ਪਾਕਿਸਤਾਨ ਬਣਨ ਤੋਂ ਬਾਦ ਸ: ਜਵਾਹਰ ਸਿੰਘ ਤੇ ਪਿਆਰ ਸਿੰਘ ਪ੍ਰਵਾਰਾਂ ਸਮੇਤ ਲਾਇਲਪੁਰ ਤੋਂ ਗੰਗਾ ਨਗਰ ਆ ਗਏ। ਉਹ ਸੰਤਾਂ ਦੇ ਪ੍ਰਵਾਰ ਨੂੰ ਗੰਗਾ ਨਗਰ ਲੈ ਗਏ। ਭਾਈ ਕਰਤਾਰ ਸਿੰਘ ਜੀ ਉਨ੍ਹਾਂ ਦੇ ਕਾਰਖਾਨੇ ਵਿਚ ਸਰਵਿਸ ਕਰਦੇ ਰਹੇ। ੧੯੫੫ ਈ: ਤੋਂ ੧੯੬੫ ਈ: ਤੱਕ ਸਾਰਾ ਪ੍ਰਵਾਰ ਗੰਗਾ ਨਗਰ ਰਾਜਿਸਥਾਨ ਵਿਚ ਰਿਹਾ। ਭਾਈ ਭਗਵਾਨ ਸਿੰਘ ਜੀ ਕੁਝ ਸਮਾਂ ਗੰਗਾ ਨਗਰ ਤੇ ਜ਼ਿਆਦਾ ਸਮਾਂ ਸੰਤਾਂ ਦੇ ਪਾਸ ਜੱਥੇ 'ਚ ਰਹਿ ਕੇ ਗੁਰਬਾਣੀ ਦੇ ਨਿਰਬਾਣ ਤੇ ਰਸੀਲੇ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕਰਦੇ ਰਹੇ।

ਫਿਰ ਲਾਇਲਪੁਰ ਦੇ ਚੱਕ ਨੰਬਰ ੨੦੭ ਵਾਲੇ ਸਰਦਾਰ ਤ੍ਰਿਲੋਕ ਸਿੰਘ ਅਤੇ ਮਾਤਾ ਰਛਪਾਲ ਕੌਰ ਨੇ ਰਾਮਪੁਰ ਰਿਆਸਤ ਵਿਚ ਰੁਦ੍ਰਪੁਰ ਨੇੜੇ ਆਪਣੇ ਫਾਰਮ ਜਿਸ ਦਾ ਨਾਮ ਦਿਬਦਿਬਾ ਫਾਰਮ ਹੈ। ਆਪਣੇ ਹਿੱਸੇ ਦੀ ਜ਼ਮੀਨ ਵਿਚੋਂ ਸਾਢੇ ੧੨ ਏਕੜ ਅਰਥਾਤ ਅੱਧਾ ਮੁਰੱਬਾ ਜ਼ਮੀਨ ਸੰਤਾਂ ਦੇ ਭੁਜੰਗੀਆਂ ਦੇ ਨਾਮ ਕਰ ਦਿੱਤੀ ਤੇ ਫਿਰ ਸਰਦਾਰ ਤਰਲੋਕ ਸਿੰਘ ਦੇ ਸੁਪੁੱਤਰ ਸਰਦਾਰ ਉੱਤਮ ਸਿੰਘ ਨੇ ਆਪਣੀ ਜ਼ਮੀਨ ਚੋਂ ਅੱਧਾ ਮੁਰੱਬਾ ਸੰਤਾਂ ਦੇ ਭੁਜੰਗੀਆਂ ਦੇ ਨਾਮ ਰਜਿਸਟਰੀ ਕਰਵਾ ਦਿੱਤਾ। ਪੂਰਾ ਮੁਰੱਬਾ ਜ਼ਮੀਨ ਹੋ ਜਾਣ ਤੇ ੧੯੬੫ ਈ: ਵਿਚ ਸਰਦਾਰ ਤ੍ਰਿਲੋਕ ਸਿੰਘ, ਮਾਤਾ ਰਛਪਾਲ ਕੌਰ ਅਤੇ ਉਨ੍ਹਾਂ ਦੇ ਸੁਪੁੱਤਰ ਸਰਦਾਰ ਉੱਤਮ ਸਿੰਘ ਦੀ ਸ਼ਰਧਾ ਭਰੀ ਪ੍ਰੇਰਨਾ ਦਾ ਸਦਕਾ ਮਾਤਾ ਜੀ ਸਮੇਤ ਸਾਰਾ ਪ੍ਰਵਾਰ ਦਿਬਦਿਬਾ ਫਾਰਮ ਵਿਚ ਰਹਿਣ ਲੱਗ ਪਿਆ। ਭਾਈ ਕਰਤਾਰ ਸਿੰਘ ਤੇ ਉਨ੍ਹਾਂ ਦੇ ਭੁਜੰਗੀ ਤੇ ਭਾਈ ਭਗਵਾਨ ਸਿੰਘ ਦੇ ਭੁਜੰਗੀ ਖੇਤੀਬਾੜੀ ਦਾ ਕੰਮ ਕਰਨ ਲੱਗ ਪਏ। ਕੁਝ ਸਮੇਂ ਬਾਦ ਭੁਜੰਗੀਆਂ ਨੇ ੧੫ ਏਕੜ ਜ਼ਮੀਨ ਸਰਦਾਰ ਜੀ ਹੁਰਾਂ ਤੋਂ ਹੋਰ ਖਰੀਦ ਲਈ। ਸਰਦਾਰ ਤ੍ਰਿਲੋਕ ਸਿੰਘ ਹੁਰਾਂ ਦੇ ਰਿਹਾਇਸ਼ੀ ਮਕਾਨਾਂ ਦੇ ਨਾਲ ਲੱਗਦੇ ਇਕ ਏਕੜ ਖੇਤ੍ਰ ਵਿਚ ਸੰਤਾਂ ਦੇ ਪ੍ਰਵਾਰ ਨੇ ਆਪਣੇ ਰਿਹਾਇਸ਼ੀ ਤੇ ਪਸ਼ੂ ਡੰਗਰਾਂ ਲਈ ਨਵੇਂ ਮਕਾਨ ਬਣਾ ਲਏ। ਜਿਨ੍ਹਾਂ ਦੀ ਚੱਠ ਸਮੇਂ ਸੰਤ ਜੀ ਆਪ ਉਥੇ ਪਹੁੰਚੇ। ਅਖੰਡ ਪਾਠ ਦਾ ਭੋਗ ਪਾਇਆ ਕਥਾ ਤੇ ਕੀਰਤਨ ਹੋਇਆ। ਜਲੇਬੀਆਂ ਦਾ ਲੰਗਰ ਵਰਤਿਆ। ਸੰਤਾਂ ਨੇ ਫਿਰ ਤੁਰ ਕੇ ਸਾਰਾ ਮਕਾਨ ਦੇਖਿਆ ਉਪਰ ਛੱਤ ਤੇ ਚੜ੍ਹ ਕੇ ਦੇਖਿਆ। ਸੰਤ ਜੀ ਬਹੁਤ ਖੁਸ਼ ਹੋਏ। ਭੁਜੰਗੀਆਂ ਤੇ ਸਾਰੇ ਪ੍ਰਵਾਰ ਨੂੰ ਅਸੀਸਾਂ ਤੇ ਵਰਦਾਨ ਦਿੱਤੇ। ਗੁਰਸਿੱਖੀ ਵਿਚ ਪੱਕੇ ਰਹਿਣ ਦੀ ਹਦਾਇਤ ਕੀਤੀ। ਭਾਈ ਕਰਤਾਰ ਸਿੰਘ ਨੂੰ ਕਿਹਾ ਕਿ ਤੂੰ ਕੋਈ ਫਿਕਰ ਨ ਕਰੀਂ ਮਹਾਰਾਜ ਤੁਹਾਡੀ ਚੜ੍ਹਦੀ ਕਲਾ ਕਰਨਗੇ। ਇੱਥੇ ਪਿੰਡ ਵਸੇਗਾ।

ਫਿਰ ਹੋਰ ਮਿਹਨਤ ਕਰਕੇ ਥੋੜੇ ਹੀ ਸਾਲ ਹੋਏ ਹਨ ਕਿ ੨੫ ਏਕੜ ਜ਼ਮੀਨ ਤੇ ਮਾਤਾ ਰਛਪਾਲ ਕੌਰ, ਬੀਬੀ ਪ੍ਰੀਤਮ ਕੌਰ ਤੇ ਬੀਬੀ ਹਰਭਜਨ ਕੌਰ ਦੇ ਬਣੇ ਬਣਾਏ ਮਕਾਨ ਵੀ ਨਾਲ ਹੀ ਖਰੀਦ ਲਏ। ਇਸ ਸਮੇਂ ੬੫ ਏਕੜ ਜ਼ਮੀਨ ਹੈ। ਟਰੈਕਟਰ ਆਪਣਾ ਹੈ। ਭਾਈ ਕਰਤਾਰ ਸਿੰਘ ਜੀ ਅਤੇ ਸੰਤਾਂ ਦੇ ਪੋਤਰੇ ਖੇਤੀ ਦੇ ਕੰਮ ਨੂੰ ਬੜੀ ਲਗਨ ਨਾਲ ਕਰ ਰਹੇ ਹਨ। ਬੀਬੀ ਸ਼ਮਸ਼ੇਰ ਕੌਰ ਤੇ ਬੀਬੀ ਸੁਰਜੀਤ ਕੌਰ ਘਰ ਦੇ ਸਾਰੇ ਪ੍ਰਬੰਧ ਦਾ ਕੰਟਰੋਲ ਕਰਦੀਆਂ ਹਨ। ਆਏ ਗਏ ਸਿੰਘਾਂ ਦੀ ਬਹੁਤ ਸੇਵਾ ਕਰਦੇ ਹਨ।

ਮੈਂ ਵੀ ਪ੍ਰਵਾਰ ਸਮੇਤ ਕੁਝ ਦਿਨ ਉਥੇ ਰਹਿ ਕੇ ਆਇਆ ਹਾਂ। ਜਦੋਂ ਕਿ ਰੁੱਦ੍ਰਪੁਰ ਦੇ ਇਰਦ ਗਿਰਦ ਦੇ ਫਾਰਮਾਂ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੇ ਮਾਨਯੋਗ ਮੈਂਬਰ ਗਿਆਨੀ ਮੇਵਾ ਸਿੰਘ ਜੀ ਤੇ ਲੇਖਕ ਵਲੋਂ ਦੀਵਾਨ ਕੀਤੇ ਗਏ ਜਿਨ੍ਹਾਂ ਵਿਚ ਭਾਈ ਭਗਵਾਨ ਸਿੰਘ ਜੀ ਜੱਥੇ ਸਮੇਤ ਕੀਰਤਨ ਸੁਣਾ ਕੇ ਨਿਹਾਲ ਕਰਦੇ ਰਹੇ। ਮੇਰੇ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੰਜ ਪਿਆਰੇ ਵੀ ਗਏ ਸਨ। ਅਖੀਰਲੇ ਦਿਨ ਰੁੱਦ੍ਰਪੁਰ ਗੁਰਦੁਆਰਾ ਸਿੰਘ ਸਭਾ ਵਿਖੇ ਇਲਾਕੇ ਦੇ ਅਭਿਲਾਖੀ ਮਾਈ ਭਾਈ ਨੂੰ ਅੰਮ੍ਰਿਤ ਪਾਨ ਕਰਵਾਇਆ ਗਿਆ। ਸੰਤਾਂ ਦਾ ਸਾਰਾ ਪ੍ਰਵਾਰ, ਸੰਤਾਂ ਦੇ ਸਪੁੱਤਰ, ਨੂੰਹਾਂ, ਪੋਤਰੇ ਤੇ ਪੋਤਰੀਆਂ ਸਾਰੇ ਅੰਮ੍ਰਿਤਧਾਰੀ, ਰਹਿਤ 'ਚ ਪ੍ਰਪੱਕ, ਗੁਰਬਾਣੀ ਦੇ ਨਿਤਨੇਮੀ, ਆਏ ਗਏ ਸਿੰਘਾਂ ਤੇ ਸੰਗਤ ਦੀ ਸੇਵਾ ਬੜੇ ਪ੍ਰੇਮ ਤੇ ਸ਼ਰਧਾ ਨਾਲ ਕਰਦੇ ਹਨ। ਸੰਤਾਂ ਦੇ ਬਚਨਾਂ ਤੇ ਪਹਿਰਾ ਦੇਂਦੇ ਹਨ। ਮਾਤਾ ਕਿਸ਼ਨ ਕੌਰ ਜੀ ਦੀ ਹਰ ਪ੍ਰਕਾਰ ਦੀ ਸੇਵਾ ਤੇ ਸਤਿਕਾਰ ਸਾਰਾ ਪ੍ਰਵਾਰ ਬੜੀ ਸ਼ਰਧਾ ਨਾਲ ਕਰਦਾ ਹੈ। ਭਾਈ ਕਰਤਾਰ ਸਿੰਘ ਤੇ ਬੀਬੀ ਸ਼ਮਸ਼ੇਰ ਕੌਰ ਦੇ ਛੇ ਪੁੱਤਰ ਤ੍ਰਿਲੋਚਨ ਸਿੰਘ, ਮਹਿਤਾਬ ਸਿੰਘ, ਅਵਤਾਰ ਸਿੰਘ ਗਿਆਨੀ, ਹਰੀ ਸਿੰਘ, ਕੁਲਵੰਤ ਸਿੰਘ ਤੇ ਪ੍ਰੇਮ ਸਿੰਘ ਅਤੇ ਤਿੰਨ ਪੁੱਤਰੀਆਂ ਰਛਪਾਲ ਕੌਰ, ਹਰਵਿੰਦਰ ਕੌਰ ਤੇ ਪ੍ਰੇਮ ਕੌਰ ਹਨ।

ਭਾਈ ਭਗਵਾਨ ਸਿੰਘ ਤੇ ਬੀਬੀ ਸੁਰਜੀਤ ਕੌਰ ਦੇ ਦੋ ਪੁੱਤਰ ਅਮੋਲਕ ਸਿੰਘ ਤੇ ਗੁਰਮੁਖ ਸਿੰਘ ਅਤੇ ਇਕ ਪੁਤਰੀ ਪਰਮਜੀਤ ਕੌਰ ਹੈ।

## ੨੦੭ ਨੰ: ਚੱਕ ਲਾਇਲਪੁਰ ਵਾਲੇ

### ਸਰਦਾਰ ਤ੍ਰਿਲੋਕ ਸਿੰਘ ਤੇ ਮਾਤਾ ਰਛਪਾਲ ਕੌਰ :—

੧੯੩੮ ਈ: ਦੇ ਕੱਤਕ ਪੂੰਨਿਆ ਜੋੜ ਮੇਲਾ ਨਨਕਾਣਾ ਸਾਹਿਬ ਤੋਂ ਬਾਦ ਜਦ ਪਹਿਲੀ ਵਾਰ ਸੰਤ ਜੀ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਦੇ ਗੁਰਦੁਆਰੇ ਜੱਥੇ ਸਮੇਤ ਰਹੇ ਤੇ ਕਥਾ ਰਾਹੀਂ ਸ਼ਹਿਰ ਤੇ ਇਲਾਕੇ ਦੀਆਂ ਸੰਗਤਾਂ ਨੂੰ ਨਿਹਾਲ ਕਰਦੇ ਰਹੇ ਤਾਂ ਆਪ ਦੀ ਕਥਾ ਵਖਿਆਨ ਦੀ ਸ਼ੋਭਾ ਸੁਣ ਕੇ ਸ਼ਹਿਰ ਤੋਂ ਤਿੰਨ ਚਾਰ ਮੀਲ ਦੀ ਵਿੱਥ ਤੇ ੨੦੭ ਚੱਕ ਵਾਲੇ ਸ੍ਰ: ਤ੍ਰਿਲੋਕ ਸਿੰਘ ਜੀ ਅਤੇ ਉਨ੍ਹਾਂ ਦੇ ਘਰੋਂ ਮਾਤਾ ਰਛਪਾਲ ਕੌਰ ਜੀ ਵੀ ਸਰੋਤਿਆਂ ਵਿਚ ਆ ਕੇ ਕਥਾ ਸੁਣਦੇ ਸੁਣਦੇ ਸੰਤਾਂ ਦੇ ਸ਼ਰਧਾਲੂ ਬਣ ਗਏ। ਜੱਥੇ ਸਮੇਤ ਸੰਤਾਂ ਦੇ ਆਪਣੇ ਫਾਰਮ ਵਿਚ ਬਣੀ ਕੋਠੀ 'ਚ ਚਰਨ ਪੁਆਏ ਅਖੰਡਪਾਠ ਕਰਵਾਇਆ ਲੰਗਰ ਕੀਤਾ। ਹੌਲੀ ਹੌਲੀ ਬਹੁਤੀ ਨੇੜਤਾ ਪ੍ਰਾਪਤ ਕਰ ਲਈ ਦੋਹਾਂ ਪਤੀ ਸਤੀ ਨੇ ਸੰਤਾਂ ਸਮੇਤ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਪਾਨ ਕਰ ਲਿਆ ਬੱਚੇ ਬੱਚੀਆਂ ਨੇ ਅੰਮ੍ਰਿਤ ਛਕ ਲਿਆ। ਸਾਰਾ ਪ੍ਰਵਾਰ ਪੂਰਨ ਗੁਰਸਿੱਖੀ ਦੇ ਸਾਂਚੇ 'ਚ ਢਲ ਗਿਆ।

ਇਨ੍ਹਾਂ ਦੇ ਤਿੰਨ ਪੁੱਤਰ ਤੇ ਦੋ ਪੁੱਤਰੀਆਂ ਸਨ। ਸ੍ਰ: ਮੇਹਰ ਸਿੰਘ ਸ੍ਰ: ਪ੍ਰੀਤਮ ਸਿੰਘ ਸ੍ਰ: ਉਤਮ ਸਿੰਘ ਬੀਬੀ ਪ੍ਰੀਤਮ ਕੌਰ ਤੇ ਬੀਬੀ ਹਰਿਭਜਨ ਕੌਰ। ਵੱਡਾ ਪੁੱਤਰ ਸ੍ਰ: ਮੇਹਰ ਸਿੰਘ ਹਿੰਦੁਸਤਾਨ ਦੀ ਹਵਾਈ ਫ਼ੌਜ ਵਿਚ ਚੀਫ ਏਅਰ ਮਾਰਸ਼ਲ ਤੋਂ ਦੂਜੇ ਨੰਬਰ ਤੇ ਸੀ। ਜਦ ਮੇਹਰ ਸਿੰਘ ਛੁੱਟੀ ਆਉਂਦਾ। ਸੰਤਾਂ

ਦੇ ਦਰਸ਼ਨਾਂ ਲਈ ਆਉਂਦਾ। ਸੰਤਾਂ ਦੇ ਬਚਨਾਂ ਮੁਤਾਬਕ ਸਿਮਰਨ ਭਜਨ ਵੀ ਕਰਦਾ। ਇਸ ਉੱਚ ਪਦਵੀ ਤੇ ਪਹੁੰਚਣ ਵਿਚ ਵੀ ਸੰਤਾਂ ਦੀ ਪ੍ਰਸੰਨਤਾ ਅਤੇ ਬਖਸ਼ਸ਼ ਹੀ ਸਮਝਦਾ। ਇਹ ਸਰਦਾਰ ਸਾਧੂ ਸੁਭਾਵ ਅਤੇ ਨੇਕ ਦਿਲ ਇਨਸਾਨ ਸਿੱਖੀ ਸਿਦਕ ਵਾਲਾ ਗੁਰਸਿੱਖ ਸੀ। ਸ੍ਰ: ਪ੍ਰੀਤਮ ਸਿੰਘ ਤੇ ਸ੍ਰ: ਉਤਮ ਸਿੰਘ ਪਿਤਾ ਜੀ ਨਾਲ ਖੇਤੀਬਾੜੀ ਦੀ ਨਿਗਰਾਨੀ ਕਰਦੇ ਸਨ। ੧੯੪੭ ਈ: ਦੇ ਘਲੂਘਾਰੇ ਸਮੇਂ ਸ੍ਰ: ਮੇਹਰ ਸਿੰਘ ਨੇ ਹਵਾਈ ਜਹਾਜ਼ ਰਾਹੀਂ ਸਿੱਖਾਂ ਤੇ ਹਿੰਦੂਆਂ ਦੀਆਂ ਨੌਜਵਾਨ ਲੜਕੀਆਂ ਜਨਾਨੀਆਂ ਤੇ ਬੱਚਿਆਂ ਨੂੰ ਆਪਣੀ ਡਿਊਟੀ ਦੇ ਸਮੇਂ ਤੋਂ ਵਾਧੂ ਸਮੇਂ ਵਿਚ ਭਾਰਤ ਪੁਚਾਉਣ ਦੀ ਸ਼ਲਾਘਾ ਯੋਗ ਸੇਵਾ ਕੀਤੀ। ਬਾਦ ਵਿਚ ਸਾਰਾ ਪ੍ਰਵਾਰ ਪਟਿਆਲੇ ਆ ਗਿਆ। ਗੁਰਦੁਆਰਾ ਦੂਖ ਨਿਵਾਰਣ ਦੇ ਨੇੜੇ ਘੋੜ ਦੌੜ ਵਾਲੀ ਸਰਕਾਰੀ ਕੋਠੀ ਮਹਾਰਾਜੇ ਯਾਦਵਿੰਦਰ ਸਿੰਘ ਨੇ ਇਸ ਪ੍ਰਵਾਰ ਨੂੰ ਅਲਾਟ ਕਰ ਦਿੱਤੀ। ਲਾਇਲਪੁਰ ਵਾਲੀ ਜ਼ਮੀਨ ਦੇ ਬਦਲੇ ਸ਼ਹਿਰ ਦੇ ਨਾਲ ਲੱਗਦੀ ਜ਼ਮੀਨ ਸਰਦਾਰ ਤਿਰਲੋਕ ਸਿੰਘ ਦੇ ਨਾਮ ਕਰ ਦਿੱਤੀ। ਜਦ ਅੰਗ੍ਰੇਜ਼ ਚੀਫ ਏਅਰ ਮਾਰਸ਼ਲ ਚਲਾ ਗਿਆ ਤਾਂ ਸਰਦਾਰ ਮੇਹਰ ਸਿੰਘ ਦਾ ਦੂਜਾ ਨੰਬਰ ਹੋਣ ਕਰਕੇ ਉਨ੍ਹਾਂ ਦਾ ਚੀਫ ਏਅਰ ਮਾਰਸ਼ਲ ਬਣਨ ਦਾ ਹੱਕ ਬਣਦਾ ਸੀ। ਪਰ ਜਦ ਭਾਰਤ ਸਰਕਾਰ ਦੇ ਮੁਖੀਆਂ ਤੇ ਜਵਾਹਰ ਲਾਲ ਨਹਿਰੂ ਨੇ ਚੌਥੇ ਨੰਬਰ ਦੇ ਇਕ ਹਿੰਦੂ ਨੂੰ ਚੀਫ ਏਅਰ ਮਾਰਸ਼ਲ (ਹਵਾਈ ਫੌਜ ਦਾ ਮੁਖੀ) ਬਣਾ ਦਿੱਤਾ ਤਾਂ ਰੋਸ ਵਜੋਂ ਸਰਦਾਰ ਮੇਹਰ ਸਿੰਘ ਅਸਤੀਫਾ ਦੇ ਕੇ ਪਟਿਆਲੇ ਆ ਗਏ। ਯੂ. ਪੀ. ਦੀ ਰਿਆਸਤ ਰਾਮਪੁਰ ਦੇ ਨਵਾਬ ਨਾਲ ਆਪ ਦੀ ਦੋਸਤੀ ਸੀ। ਉਸ ਦੀ ਰਿਆਸਤ ਵਿਚ ਕਾਫੀ ਜ਼ਮੀਨ ਬੰਜਰ ਪਈ ਸੀ। ਨਵਾਬ ਪਾਸੋਂ ਕਈ ਹਜ਼ਾਰ ਏਕੜ ਜ਼ਮੀਨ ਬਹੁਤ ਹੀ ਸਸਤੇ ਭਾਅ ਸਰਦਾਰ ਮੇਹਰ ਸਿੰਘ ਨੇ ਖਰੀਦ ਕੇ ਆਪਣੇ ਸਾਰੇ ਪ੍ਰਵਾਰ ਤੇ ਸਬੰਧੀਆਂ ਦੇ ਨਾਮ ਲਗਵਾ ਦਿੱਤੀ। ਅੱਜ ਕੱਲ ਉਸ ਨੂੰ ਦਿਬਦਿਬਾ ਫਾਰਮ ਕਹਿੰਦੇ ਹਨ। ਏਧਰ ਇੱਥੇ ਮਹਾਰਾਜਾ ਪਟਿਆਲਾ ਨੇ ਉਨ੍ਹਾਂ ਨੂੰ ਆਪਣੇ ਪਾਸ ਰੱਖ ਕੇ ਹਵਾਈ ਜਹਾਜ਼ਾਂ ਦਾ ਕਾਰਖਾਨਾ ਲਾਉਣ ਤੇ ਆਪਣੇ ਫੌਜੀਆਂ ਨੂੰ ਪਾਇਲਟ ਦੀ ਸਿਖਲਾਈ ਕਰਾਉਣ ਲਈ ਸਕੀਮ ਤਿਆਰ ਕਰ ਲਈ ਤੇ ਆਪ ਸ੍ਰ: ਮੇਹਰ ਸਿੰਘ ਤੋਂ ਹਵਾਈ ਜਹਾਜ਼ ਚਲਾਉਣ ਦੀ ਟ੍ਰੇਨਿੰਗ ਪ੍ਰਾਪਤ ਕਰ ਲਈ। ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਉਨ੍ਹਾਂ ਦਿਨਾਂ ਵਿਚ ਇੰਗਲੈਂਡ ਕੈਨੇਡਾ ਤੇ ਅਮਰੀਕਾ ਦੇ ਚੋਟੀ ਦੇ ਹਵਾਬਾਜ਼ਾਂ ਨੇ ਇਕ ਜ਼ਬਾਨ ਹੋ ਕੇ ਇਹ ਕਿਹਾ ਸੀ ਕਿ ਹਵਾਈ ਜਹਾਜ਼ ਚਲਾਉਣ ਤੇ ਇਸ ਦੀ ਤੁਰੰਤ ਮੁਰੰਮਤ ਕਰਨ ਦੀ ਜੋ ਯੋਗਤਾ ਸਾਰੇ ਸੰਸਾਰ ਵਿਚ ਸ੍ਰ: ਮੇਹਰ ਸਿੰਘ ਰੱਖਦਾ ਹੈ ਕੋਈ ਨਹੀਂ ਰੱਖਦਾ। ਪਰ ਕਾਸ਼ ਕਿ ਇਕ ਹਵਾਈ ਜਹਾਜ਼ ਦੇ ਹਾਦਸੇ ਵਿਚ ਸ੍ਰ: ਮੇਹਰ ਸਿੰਘ ਜੀ ਹਾਦਸੇ ਦਾ ਸ਼ਿਕਾਰ ਹੋ ਗਏ। ਸ੍ਰ: ਤ੍ਰਿਲੋਕ ਸਿੰਘ ਅਤੇ ਮਾਤਾ ਰਛਪਾਲ ਕੌਰ ਤਾਂ ਗੁਰਪੁਰੀ ਸਿਧਾਰ ਗਏ ਹਨ। ਸ੍ਰ: ਉੱਤਮ ਸਿੰਘ ਪ੍ਰਵਾਰ ਸਮੇਤ ਦਿਬਦਿਬੇ ਫਾਰਮ ਵਿਚ ਹੀ ਰਹਿ ਰਹੇ ਹਨ।

**ਸ: ਪਿਆਰ ਸਿੰਘ ਜਵਾਹਰ ਸਿੰਘ ਲਾਇਲ ਪੁਰੀਏ :-**

ਇਨ੍ਹਾਂ ਉਪ੍ਰੋਕਤ ਸਰਦਾਰਾਂ ਦੀ ਲਾਇਲਪੁਰ ਸ਼ਹਿਰ ਵਿਚ ਕਪੜੇ ਦੀ ਬਹੁਤ ਵੱਡੀ ਫਰਮ ਸੀ। ਸੰਤ ਜਦ ਪਹਿਲੀ ਵਾਰ ਲਾਇਲਪੁਰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਰਾਤ ਰਹੇ ਤੇ ਅਗਲੇ ਦਿਨ ਕਥਾ ਕੀਤੀ ਤਾਂ ਸ਼ਹਿਰ ਦੀ ਸੰਗਤ ਵਿਚੋਂ ਉਪ੍ਰੋਕਤ ਸਰਦਾਰ ਤੇ ਇਨ੍ਹਾਂ ਦੇ ਪ੍ਰਵਾਰ ਜ਼ਿਆਦਾ ਸ਼ਰਧਾਲੂ ਬਣ ਗਏ। ਗੁਰਦੁਆਰੇ ਦੇ ਪ੍ਰਬੰਧ ਵਿਚ ਵੀ ਇਹ ਸਭ ਤੋਂ ਮੁਖੀ ਸਨ। ਆਪਣੀ ਕਿਰਤ ਕਮਾਈ ਚੋਂ ਦਸ਼ਵੰਧ ਦੀ ਮਾਇਆ ਧਰਮ ਕਾਰਜਾਂ ਲਈ ਖਰਚ ਕਰਦੇ ਸਨ। ਸੰਤਾਂ ਨੂੰ ਜੱਥੇ ਸਮੇਤ ਹਰ ਸਾਲ ਜਾਂ ਹਰ ਦੂਜੇ ਸਾਲ ਬੁਲਾਉਂਦੇ ਹਰ ਪ੍ਰਕਾਰ ਦੀ ਸੇਵਾ ਕਰਦੇ। ਪਾਕਿਸਤਾਨ ਬਣਨ ਤੋਂ ਬਾਦ ਗੰਗਾ ਨਗਰ ਆ ਗਏ। ਗੰਗਾ ਨਗਰ ਸੰਤਾਂ ਨੂੰ ਜੱਥੇ ਸਮੇਤ ਬੁਲਾਉਂਦੇ ਤੇ ਸੇਵਾ ਕਰਦੇ ਰਹੇ। ਪ੍ਰਵਾਰਾਂ ਦੇ ਕੁਝ ਮੈਂਬਰ ਦਿਲੀ, ਕੋਟਾ ਤੇ ਅਹਿਮਦਾਬਾਦ ਚਲੇ ਗਏ ਇਨ੍ਹਾਂ ਸ਼ਹਿਰਾਂ ਵਿਚ ਵੀ ਸੰਤਾਂ ਦੇ ਚਰਨ ਪੁਆਏ ਤੇ ਸੇਵਾ ਕਰਦੇ ਰਹੇ।

# ਸੰਤਾਂ ਦੇ ਉਤ੍ਰਾਧਿਕਾਰੀ

**ਸ੍ਰੀ ਮਾਨ ਸੰਤ ਗਿਆਨੀ ਮੋਹਣ ਸਿੰਘ ਜੀ ਭਿੰਡਰਾਂ ਵਾਲੇ :–**

ਆਪ ਜੀ ਦਾ ਜਨਮ ੨੬ (ਛੱਬੀ) ਮਾਰਚ, ੧੯੧੯ ਈ: ਮੁਤਾਬਕ ੧੩ ਚੇਤ ਸੰਮਤ ੧੯੭੬ ਬਿ: ਨੂੰ ਪਿਤਾ ਸਰਦਾਰ ਹਰੀ ਸਿੰਘ ਅਤੇ ਮਾਤਾ ਧਰਮ ਕੌਰ ਤੋਂ ਪਿੰਡ ਚੱਕ ਨੰਬਰ ੧੩੦ ਸਾਊਥ ਬਰਾਂਚ ਜ਼ਿਲਾ ਸਰਗੋਧਾ (ਪਾਕਿਸਤਾਨ) ਵਿਚ ਹੋਇਆ । ਪਿਤਾ ਜੀ ਪੈਨਸ਼ਨਰ ਹੌਲਦਾਰ ਸਨ। ਉਨ੍ਹਾਂ ਦਾ ਪੁਰਾਣਾ ਪਿੰਡ ਸਿੰਬਲੀ ਤਹਿਸੀਲ ਨਵਾਂ ਸ਼ਹਿਰ ਜ਼ਿਲਾ ਜਲੰਧਰ ਸੀ। ਫ਼ੌਜੀ ਹੋਣ ਦੇ ਨਾਤੇ ਆਪ ਨੂੰ ਗੌਰਮਿੰਟ ਵਲੋਂ ਡੇਢ ਮੁਰੱਬਾ ਜ਼ਮੀਨ ਇਸ ਚੱਕ ਵਿਚ ਮਿਲੀ ਹੋਈ ਸੀ। ਪੰਜ ਸਾਲ ਦੀ ਉਮਰ ਵਿਚ ਪਿਤਾ ਜੀ ਨੇ ਆਪ ਨੂੰ ਪਿੰਡ ਦੇ ਪ੍ਰਾਇਮਰੀ ਸਕੂਲ ਵਿਚ ਪੜ੍ਹਨੇ ਪਾ ਦਿੱਤਾ। ਪਿਤਾ ਅਤੇ ਮਾਤਾ ਜੀ ਪੂਰਨ ਧਾਰਮਿਕ ਵਿਚਾਰਾਂ ਦੇ ਸਨ। ਹਰ ਬੱਚੇ ਨੂੰ ਸਕੂਲ ਵਿਚ ਦਾਖਲ ਕਰਨ ਤੋਂ ਪਹਿਲਾਂ ਜਪੁਜੀ ਕੰਠ ਕਰਵਾ ਦਿਆ ਕਰਦੇ ਸਨ।

ਧਾਰਮਿਕ ਸਿਖਿਆ ਤੇ ਗੁਰਬਾਣੀ ਦਾ ਨਿਤਨੇਮ ਆਪ ਜੀ ਨੂੰ ਮਾਤਾ ਪਿਤਾ ਤੋਂ ਵਿਰਸੇ 'ਚ ਮਿਲਿਆ ਹੋਇਆ ਹੈ। ਏਥੇ ਚਾਰ ਜਮਾਤਾਂ ਪਾਸ ਕੀਤੀਆਂ। ਇਸੇ ਦੌਰਾਨ ਪਿਤਾ ਜੀ ਚੜ੍ਹਾਈ ਕਰ ਗਏ। ਤਿੰਨ ਜਮਾਤਾਂ ਖਾਲਸਾ ਹਾਈ ਸਕੂਲ ਸਰਗੋਧੇ 'ਚ ਦਾਖਲ ਹੋ ਕੇ ਪੜ੍ਹੀਆਂ। ਜਦ ਅਠਵੀਂ ਜਮਾਤ ਵਿਚ ਹੋਏ ਤਾਂ ਜਲੰਧਰ ਦੇ ਕਿੰਗ ਜਾਰਜਿਜ਼ ਰਾਇਲ ਇੰਡੀਅਨ ਮਿਲਟਰੀ ਸਕੂਲ ਵਿਚ ਦਾਖਲ ਕਰਵਾ ਦਿੱਤੇ। ਇਸ ਤਰ੍ਹਾਂ ਦੇ ਫ਼ੌਜੀ ਸਕੂਲ ਭਾਰਤ ਵਿਚ ਉਸ ਸਮੇਂ ਸਿਰਫ਼ ਤਿੰਨ ਹੀ ਸਨ । ਇਨ੍ਹਾਂ ਵਿਚ ਸਿਰਫ਼ ਫ਼ੌਜੀਆਂ ਦੇ ਲਾਇਕ ਬੱਚੇ ਹੀ ਦਾਖਲ ਕੀਤੇ ਜਾਂਦੇ ਸਨ। ਪਾਸ ਹੋ ਕੇ ਸਕੂਲ ਚੋਂ ਉਨ੍ਹਾਂ ਨੂੰ ਨਿਕਲਦਿਆਂ ਹੀ ਵੱਡੇ ਵੱਡੇ ਫ਼ੌਜੀ ਅਹੁਦਿਆਂ ਤੇ ਲਾਇਆ ਜਾਂਦਾ ਸੀ। ਗਿਆਨੀ ਜੀ ਦੇ ਕਈ ਹਮ ਜਮਾਤੀ ਇਸ ਸਮੇਂ ਫ਼ੌਜ ਵਿਚ ਬਰਗੇਡੀਅਰ ਲੱਗੇ ਹੋਏ ਹਨ। ਆਪ ਹਰ ਜਮਾਤ ਵਿਚ ਅਵੱਲ ਰਹਿੰਦੇ ਸਨ। ਜਿਸ ਕਰਕੇ ਫੀਸ ਮੁਆਫੀ ਦੇ ਨਾਲ ਹੌਸਲਾ ਅਫਜ਼ਾਈ ਲਈ ਸਕੂਲ ਵਲੋਂ ਵਜ਼ੀਫਾ ਵੀ ਮਿਲਦਾ ਸੀ। ਆਪ ਨੌਂਵੀਂ ਜਮਾਤ ਵਿਚ ਸਨ ਕਿ ਮਾਤਾ ਜੀ ਚੜ੍ਹਾਈ ਕਰ ਗਏ ਥੋੜ੍ਹੇ ਸਮੇਂ ਦੇ ਅੰਦਰ ਹੀ ਆਪ ਦੇ ਵੱਡੇ ਭ੍ਰਾਤਾ ਸੁੰਦਰ ਸਿੰਘ 'ਸੁੰਦਰ' ਜੋ ਐਫ. ਏ. ਪਾਸ ਤੇ ਪੰਜਾਬੀ ਦੇ ਚੰਗੇ ਕਵੀ ਸਨ, ਅਚਾਨਕ ਚਲਾਣਾ ਕਰ ਗਏ। ਆਪ ਨੇ ਦੂਜੇ ਭਰਾਵਾਂ ਨੂੰ ਭਾਣੇ 'ਚ ਰਾਜ਼ੀ ਰਹਿਣ ਦੇ ਖਤ ਲਿਖੇ।

ਜਨਰਲ ਨਾਲਜ (ਆਮ ਵਾਕਫੀਅਤ) ਦੇ ਮਜ਼ਮੂਨ ਦੇ ਪੀਰਡ ਸਮੇਂ ਆਪ ਜੀ ਨੇ ਪ੍ਰੋਫੈਸਰ ਪਾਸ ਪ੍ਰਸ਼ਨ ਕੀਤਾ ਕਿ ਇਹ ਸੰਸਾਰ ਕਿਸਨੇ, ਕਿਉਂ ਤੇ ਕਿਵੇਂ ਰਚਿਆ ਹੈ ਤੇ ਇਸ ਦੇ ਰਚਨ ਦਾ ਮਤਲਬ ਕੀ ਹੈ। ਪ੍ਰੋਫੈਸਰ ਕੋਈ ਉੱਤਰ ਨਾ ਦੇ ਸਕਿਆ । ਗਰਮੀ ਦੀਆਂ ਛੁਟੀਆਂ ਕੱਟਣ ਆਪਣੇ ਪਿੰਡ ਗਏ ਤਾਂ ਉਥੇ ਇਕ ਗੁਰਮੁਖ ਨਾਮ ਅਭਿਆਸੀ ਭਾਈ ਈਸ਼ਰ ਸਿੰਘ ਜੀ ਪਾਸ ਵੀ ਉਹੋ ਪ੍ਰਸ਼ਨ ਦੁਹਰਾਇਆ ਤਾਂ ਉਨ੍ਹਾਂ ਨੇ ਕਿਹਾ ਕਿ ਇਸ ਦੇ ਉਤਰ ਲਈ ਸੰਸਾਰ ਵਲੋਂ ਮੂਖ ਮੋੜਨਾ ਪਵੇਗਾ ਤੇ ਸਭ ਕੁਝ ਤਿਆਗਣਾ ਪਵੇਗਾ। ਭਾਈ ਈਸ਼ਰ ਸਿੰਘ ਅਤੇ ਹੋਰ ਸਾਧੂ ਸੰਤਾਂ ਦੀ ਸੰਗਤ ਤੇ ਉਪਦੇਸ਼ਾਂ ਦਾ ਸਦਕਾ ਆਪ ਦਾ ਮਨ ਵਧੇਰੇ ਭਜਨ ਸਿਮਰਨ 'ਚ ਜੁੜ ਗਿਆ ਤੇ ਸੰਸਾਰ ਵਲੋਂ ਉਪਰਾਮ ਰਹਿਣ ਲੱਗਾ। ਦਸਵੀਂ ਜਮਾਤ ਦੇ

ਇਮਤਿਹਾਨ ਤੋਂ ਕੁਝ ਮਹੀਨੇ ਪਹਿਲਾਂ ਹੀ ਸਕੂਲ ਦੇ ਇਨਚਾਰਜ਼ ਅੰਗਰੇਜ਼ ਕਰਨਲ ਨੂੰ ਆਪਣਾ ਅਸਤੀਫ਼ਾ ਲਿਖ ਦਿੱਤਾ। ਪ੍ਰੋਫ਼ੈਸਰਾਂ ਤੇ ਕਰਨਲ ਦੇ ਸਮਝਾਣ ਤੇ ਵੀ ਜਦ ਆਪ ਨਾ ਮੰਨੇ ਤਾਂ ਉਨ੍ਹਾਂ ਸਕੂਲ ਚੋਂ ਛੁੱਟੀ ਦੇ ਦਿੱਤੀ। ਆਪ ਸਕੂਲ ਛੱਡ ਕੇ ਭਾਈ ਈਸ਼ਰ ਸਿੰਘ ਕੋਲ ਪਿੰਡ ਆ ਗਏ ਉਨ੍ਹਾਂ ਪਠਲਾਵੇ ਵਾਲੇ ਸੰਤ ਘਨੱਈਆ ਸਿੰਘ ਜੀ ਪਾਸ ਭੇਜ ਦਿੱਤੇ, ਉਹ ਚੰਗੇ ਸਿਮਰਨ ਅਭਿਆਸੀ ਤੇ ਕਰਣੀ ਦੇ ਮਾਲਕ ਸਨ। ਉਨ੍ਹਾਂ ਪਾਸੋਂ ਖੰਡੇ ਦਾ ਅੰਮ੍ਰਿਤ ਪਾਨ ਕਰਕੇ ਤਿਆਰ ਬਰ ਤਿਆਰ ਸਿੰਘ ਸਜ ਗਏ ਤੇ ਗੁਰਮੰਤ੍ਰ ਦੇ ਸਿਮਰਨ ਵਿਚ ਜੁੱਟ ਗਏ। ਗਿਆਨੀ ਖੇਮ ਸਿੰਘ ਜੀ ਤੋਂ ਸਾਰਕੁਤਾਵਲੀ, ਭਾਵਰਸਾਂਮ੍ਰਿਤ, ਵਿਚਾਰ ਮਾਲਾ, ਅਧਿਆਤਮਕ ਪ੍ਰਕਾਸ਼, ਪ੍ਰਬੋਧ ਚੰਦਰ ਨਾਟਕ ਤੇ ਵੈਰਾਗ ਸ਼ੱਤਕ ਆਦਿ ਪੁਸਤਕ ਅਰਥਾਂ ਨਾਲ ਪੜ੍ਹੇ। ਵਿਚੋਂ ਹੀ ਛੇ ਮਹੀਨੇ ਅਨੰਦਪੁਰ ਕਲੌੜ ਬਾਹਰ ਕੁਟੀਆ ਵਿਚ ਸਿਮਰਨ ਕਰਦੇ ਰਹੇ। ਉਥੋਂ ਸ੍ਰੀ ਅਨੰਦਪੁਰ ਸਾਹਿਬ ਆ ਗਏ। ਇੱਥੇ ਗਿਆਨੀ ਹਰਦਿੱਤ ਸਿੰਘ ਨੇ ਪ੍ਰੇਰਨਾ ਦਿੱਤੀ ਕਿ ਨਾਮ ਅਭਿਆਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ੁੱਧ ਪਾਠ ਅਤੇ ਗੁਰਬਾਣੀ ਦਾ ਅਰਥ ਬੋਧ ਤੁਹਾਨੂੰ ਸਹਾਇਕ ਸਿੱਧ ਹੋਵੇਗਾ ਤੇ ਨਾਲ ਹੀ ਦੱਸਿਆ ਕਿ ਇਹ ਦਾਤ ਮਹਾਂਪੁਰਖ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲਿਆਂ ਪਾਸੋਂ ਹੀ ਪ੍ਰਾਪਤ ਹੋ ਸਕੇਗੀ। ਸੰਤ ਜੀ ਮਹਾਰਾਜ ਜਦ ਅਨੰਦਪੁਰ ਸਾਹਿਬ ਆਏ ਤਾਂ ਆਪ ਉਚੇਚੇ ਤੌਰ ਤੇ ਦਰਸ਼ਨ ਕਰਨ ਲਈ ਗਏ। ਮਹਾਂਪੁਰਖ ਬੜੇ ਪਿਆਰ ਤੇ ਸਤਿਕਾਰ ਨਾਲ ਮਿਲੇ ਸੁੰਦਰ ਦਰਸ਼ਨ ਤੇ ਮਿਠੇ ਬਚਨ ਬਿਲਾਸ ਸੁਣ ਕੇ ਆਪ ਦਾ ਮਨ ਖਿਚਿਆ ਗਿਆ ਤੇ ਥੋੜੇ ਹੀ ਦਿਨਾਂ ਬਾਦ ਸੰਮਤ ੧੯੩੯ ਈ: ਦੇ ਦਰਮਿਆਨ ਸੰਤਾਂ ਪਾਸ ਭਿੰਡਰੀਂ ਪਹੁੰਚ ਗਏ ਉਸ ਸਮੇਂ ਭਿੰਡਰੀਂ ੧੨੭ ਅਖੰਡ ਪਾਠਾਂ ਦੀ ਲੜੀ ਚਲ ਰਹੀ ਸੀ।

ਬਾਕੀ ਵਿਦਿਆਰਥੀਆ ਦੇ ਨਾਲ ਦੋਨੋਂ ਵਕਤ ਦੀ ਕਥਾ ਸੁਣਦੇ ਤੇ ਬਾਹਰ ਸਿਮਰਨ ਲਈ ਚਲੇ ਜਾਂਦੇ। ਸੰਤ ਜੀ ਮਹਾਰਾਜ ਅਤੇ ਮੇਰੇ ਵਰਗੇ ਸਾਥੀ ਵਿਦਿਆਰਥੀਆਂ ਦੇ ਜ਼ੋਰ ਦੇਣ ਤੇ ਆਪ ਬਾਕਾਇਦਾ ਕਥਾ ਵਿਚਾਰਨ ਤੇ ਕਾਪੀਆਂ ਤੇ ਅਰਥ ਲਿਖਣ ਲੱਗੇ। ਲਗਾਤਾਰ ਪੰਜ ਸਾਲ ਜੱਥੇ ਵਿਚ ਰਹਿ ਕੇ ਗੁਰਮਤਿ ਵਿਦਿਆ ਪੜ੍ਹਦੇ ਰਹੇ ਇਸ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਤਿੰਨ ਸੰਪੂਰਨ ਕਥਾਵਾਂ ਅਰਥਾਂ ਨਾਲ ਪੜ੍ਹੀਆਂ ਤੇ ਲਿਖੀਆਂ। ਇਨ੍ਹਾਂ ਪੰਜਾਂ ਹੀ ਸਾਲਾਂ ਵਿਚ ਦਸਮ ਗ੍ਰੰਥ ਸਾਹਿਬ, ਭਾਈ ਗੁਰਦਾਸ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ, ਸ੍ਰੀ ਗੁਰੂ ਨਾਨਕ ਪ੍ਰਕਾਸ਼, ਗੁਰ ਪ੍ਰਤਾਪ ਸੂਰਜ, ਸ੍ਰੀ ਗੁਰੂ ਪੰਥ ਪ੍ਰਕਾਸ਼, ਗੁਰ ਬਿਲਾਸ ਪਾ: ੬ ਅਤੇ ੧੦ ਵੀਂ ਅਰਥਾਂ ਨਾਲ ਵਿਚਾਰੇ ਅਤੇ ਲਿਖੇ।

ਜਦ ਗੁਰਮਤਿ ਵਿਦਿਆ 'ਚ ਆਪ ਪੂਰਨ ਨਿਪੁੰਨ ਹੋ ਗਏ ਤਾਂ ੧੯੪੪ ਈ: ਦੇ ਸ਼ੁਰੂ ਵਿਚ ਸੰਤ ਜੀ ਮਹਾਰਾਜ ਨੇ ਵੇਦਾਂਤ, ਨਯਾਯ, ਪਿੰਗਲ ਤੇ ਵੈਦਕ ਆਦਿ ਦੇ ਹੋਰ ਗਰੰਥਾਂ ਦੇ ਅਧਿਐਨ ਲਈ ਆਪ ਜੀ ਨੂੰ ਅੰਮ੍ਰਿਤਸਰ ਭੇਜ ਦਿੱਤਾ। ਏਥੇ ਚੌਕ ਮੋਨੀ 'ਚ ਠਾਕਰਾਂ ਦੇ ਡੇਰੇ ਰਿਹਾਇਸ਼ ਰੱਖਕੇ ਗਿਆਨੀ ਅਣੋਖ ਸਿੰਘ ਜੀ ਪਾਸੋਂ ਵਿਚਾਰ ਸਾਗਰ, ਮੋਖ ਪੰਥ ਤੇ ਬ੍ਰਿਤੀ ਪ੍ਰਭਾਕਰ ਜਿਹੇ ਵੇਦਾਂਤ ਦੇ ਕਠਨ ਗਰੰਥ ਪੜ੍ਹੇ ਲਿਖੇ ਤੇ ਯਾਦ ਕੀਤੇ। ਬ੍ਰਿਤੀ ਤੋਂ ਪਹਿਲਾਂ ਨਯਾਯ ਦੇ ਪੁਸਤਕ ਤਰਕ ਸੰਗ੍ਰਿਹ ਤੇ ਨਯਾਯ ਪ੍ਰਕਾਸ਼ ਪੜ੍ਹੇ ਤੇ ਵਿਚਾਰੇ ਅਤੇ ਗੁਰ ਪ੍ਰਤਾਪ ਸੂਰਜ ਦੀ ਪੰਜਵੀਂ ਰੁੱਤ ਦੁਹਰਾਈ। ਪੰਡਤ ਅਮਰ ਸਿੰਘ ਜੀ ਤੋਂ ਰੂਪ ਦੀਪ ਪਿੰਗਲ, ਤੇ ਛੰਤ ਰਤਨਾਵਲੀ ਪੜ੍ਹੀ। ਮਹੰਤ ਗਨੇਸ਼ਾ ਸਿੰਘ ਜੀ ਤੋਂ ਵੈਦਕ ਦੇ ਕੁਝ ਗ੍ਰੰਥ ਅਰਥਾਂ ਨਾਲ ਪੜ੍ਹੇ। ਗਿਆਨੀ ਰਾਮ ਸਿੰਘ ਜੀ ਨੂੰ ਆਪ ਨੇ ਉਰਦੂ ਪੜ੍ਹਾਇਆ ਤੇ ਉਨ੍ਹਾਂ ਤੋਂ ਪ੍ਰਬੋਧ ਚੰਦਰ ਨਾਟਕ ਅਤੇ ਵੈਰਾਗ ਸ਼ੱਤਕ ਦੋਬਾਰਾ ਪੜ੍ਹਿਆ। ਸੰਤ ਦਲੀਪ ਸਿੰਘ ਜੀ ਤੋਂ ਗਤਕਾ ਤੇ ਤਲਵਾਰ ਚਲਾਉਣ ਆਦਿ ਸ਼ਸਤ੍ਰ ਵਿਦਿਆ ਸਿੱਖੀ। ਮਹੰਤ ਜੀਵਨ ਸਿੰਘ ਜੀ, ਠਾਕੁਰਾਂ ਦੇ ਡੇਰੇ ਦੀ ਮਹੰਤੀ ਦੇਣ ਨੂੰ ਜ਼ੋਰ ਲਾ ਰਹੇ। ਪਰ ਆਪ ਨਾ ਮੰਨੇ। ਆਪਣੇ ਥਾਂ ਗਿਆਨੀ ਸੱਜਣ ਸਿੰਘ ਵੈਰੋ ਕੇ ਵਾਲਿਆਂ ਨੂੰ ਮਹੰਤੀ ਦੁਆ ਦਿੱਤੀ।

ਅੰਮ੍ਰਿਤਸਰ ਰਹਿਣ ਸਮੇਂ ਸ਼ਹਿਰ ਦੀ ਆਬੋ ਹਵਾ ਮੁਆਫਕ ਨਾ ਹੋਣ, ਸ਼ਾਸਤਰਾਂ ਦੀ ਵਧੇਰੇ ਡੂੰਘੀ ਪੜ੍ਹਾਈ ਤੇ ਅਣਥੱਕ ਮਿਹਨਤ ਦੇ ਕਾਰਨ ਆਪ ਦੀ ਸਿਹਤ ਬਹੁਤ ਖਰਾਬ ਹੋ ਗਈ, ਤੇ ਆਪ ਇਲਾਜ ਲਈ ਪਿੰਡ ਜਲਾਲ ਦੀ ਵਾਲ ਗਿਆਨੀ ਨਿਹਾਲ ਸਿੰਘ ਜੀ ਵੈਦ ਕੋਲ ਚਲੇ ਗਏ। ਮੈਨੂੰ ਪਤਾ ਲੱਗਾ ਤਾਂ ਮੈਂ ਜਾ ਕੇ ਉਥੋਂ ਭਿੰਡਰੀਂ ਲੈ ਆਇਆ। ਮੈਨੂੰ ਉਨ੍ਹਾਂ ਦਿਨਾਂ ਵਿਚ ਸੰਤ ਜੀ ਮਹਾਰਾਜ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਦਾ ਜੱਥੇਦਾਰ ਥਾਪ ਗਏ ਸਨ। ਗਿਆਨੀ ਕਰਨੈਲ ਸਿੰਘ ਜੀ ਬੱਡੂਵਾਲ ਦੀ ਸਹਾਇਤਾ ਨਾਲ ਅਸਾਂ ਇਲਾਜ ਸ਼ੁਰੂ ਕਰਵਾਇਆ। ਲਗ ਪਗ ਅੱਠ ਮਹੀਨੇ ਮੇਰੇ ਕੋਲ ਭਿੰਡਰੀਂ ਰਹੇ। ਸਿਹਤ ਕਾਫੀ ਠੀਕ ਹੋ ਗਈ। ੧੫ ਅਗਸਤ ੧੯੪੭ ਈ: ਦੀ ਗੜਬੜ ਸਮੇਂ ਆਪ ਮੇਰੇ ਕੋਲ ਸਨ ੨੭ ਭਾਦਰੋਂ ਦੇ ਜੋੜ ਮੇਲੇ ਤੋਂ ਬਾਦ ਮੈਂ ਭਿੰਡਰਾਂ ਦਾ ਪ੍ਰਬੰਧ ਛੱਡ ਕੇ ਲੰਢੇ ਕੇ ਚਲਾ ਗਿਆ ਤੇ ਗਿਆਨੀ ਜੀ ਅਨੰਦਪੁਰ ਸੰਤ ਘਨੱਈਆ ਸਿੰਘ ਜੀ ਦੇ ਜਾਨਸ਼ੀਨ ਸੰਤ ਸੇਵਾ ਸਿੰਘ ਜੀ ਪਾਸ ਚਲੇ ਗਏ। ਉਥੇ ਉਨ੍ਹਾਂ ਆਪਣੇ ਵਾਲੀ ਗੁਰਦਵਾਰਿਆਂ ਦੀਆਂ ਇਮਾਰਤਾਂ ਦੀ ਸੇਵਾ ਸੰਭਾਲਣ ਲਈ ਬਹੁਤ ਜ਼ੋਰ ਲਾਇਆ ਪਰ ਆਪ ਨਾ ਮੰਨੇ। ਸੰਤ ਸੇਵਾ ਸਿੰਘ ਜੀ ਦੇ ਬਹੁਤ ਕਹਿਣ ਤੇ ਅੰਤ ਨੂੰ ਏਨੀ ਗੱਲ ਮੰਨੇ ਕਿ ਜੇ ਅਰਦਾਸ ਤੋਂ ਬਾਦ ਸ੍ਰੀ ਗੁਰੂ ਗਰੰਥ ਸਾਹਿਬ ਦੇ ਆਏ ਮਹਾਂਵਾਕ ਵਿਚ ਸੇਵਾ ਦਾ ਕੋਈ ਸ਼ਬਦ ਆ ਗਿਆ ਤਾਂ ਮੈਂ ਸੇਵਾ ਸੰਭਾਲ ਲਵਾਂਗਾ। ਅਰਦਾਸ ਤੋਂ ਬਾਦ ਜਦ ਹੁਕਮ ਲਿਆ ਤੇ ਮਹਾਂਵਾਕ ਆਇਆ।

ਜੈਤਸਰੀ ਮਹਲਾ ੪ ॥

ਜਿਨਿ ਹਰਿ ਹਿਰਦੈ ਨਾਮੁ ਨ ਬਸਿਓ ਤਿਨਿ ਮਾਤ ਕੀਜੈ ਹਰਿ ਬਾਂਝਾ ॥ (ਪੰਨਾ ੬੯੭)

ਉਪਰੋਕਤ ਹੁਕਮ ਅਨੁਸਾਰ ਹੁਣ ਆਪ ਵਧੇਰੇ ਜ਼ੋਰ ਨਾਲ ਸਿਮਰਨ ਵਿਚ ਜੁੱਟ ਗਏ। ਇਕਾਂਤ ਸਿਮਰਨ ਦੇ ਖਿਆਲ ਨਾਲ ਰੋਪੜ ਦੇ ਬਾਹਰ ਵਾਰ ਸਦਾ ਵਰਤ ਗੁਰਦੁਆਰੇ ਗਿਆਰਾਂ ਮਹੀਨੇ ਰਹੇ। ਇਸੇ ਤਰ੍ਹਾਂ ੧੧ ਮਹੀਨੇ ਲਗਾਤਾਰ ਗੁਰਦੁਆਰਾ ਪਾਉਂਟਾ ਸਾਹਿਬ ਰਹੇ ਤੇ ਪਹਾੜੀਆਂ 'ਚ ਬੈਠ ਕੇ ਸਮਾਧੀ ਸਥਿਤ ਰਹਿੰਦੇ। ਫਿਰ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਚਲੇ ਗਏ ਉਥੇ ਨਿਹੰਗਾਂ ਸਿੰਘਾਂ ਦੀ ਛਾਉਣੀ ਤੇ ਕੁਝ ਸਮਾਂ ਮਾਤਾ ਜੀ ਦੇ ਗੁਰਦੁਆਰੇ ਗੋਦਾਵਰੀ ਦੇ ਕੰਢੇ ਤੇ ਬੈਠ ਕੇ ਪੁਰਾਣੇ ਰਿਸ਼ੀਆਂ ਮੁਨੀਆਂ ਵਾਂਗ ਭਜਨ ਕਰਦੇ ਰਹੇ। ਪੂਰਾ ਇਕ ਸਾਲ ਇੱਥੇ ਲਾਇਆ। ਮੁੜ ਵਾਪਸ ਭਿੰਡਰੀਂ ਸੰਤਾਂ ਦੇ ਪਾਸ ਜੱਥੇ ਵਿਚ ਆ ਗਏ।

ਸੰਤਾਂ ਦੇ ਇਕ ਵਿਦਿਆਰਥੀ ਗਿਆਨੀ ਜੂਝਾ ਸਿੰਘ ਜੀ ਸ੍ਰੀ ਦਮਦਮਾ ਸਾਹਿਬ ਮਸਤੂਆਣੇ ਬੁੰਗੇ ਵਿਖੇ ਸਿੰਘਾਂ ਨੂੰ ਪੜ੍ਹਾਉਂਦੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਕੀਤਾ ਕਰਦੇ ਸਨ। ਉਹ ਅਚਾਨਕ ਚੜ੍ਹਾਈ ਕਰ ਗਏ। ਦਮਦਮੇ ਸਾਹਿਬ ਦੀ ਸੰਗਤ ਸਾਲਾਨਾ ਜੋੜ ਮੇਲੇ ਤੇ ਸੰਤਾਂ ਪਾਸੋਂ ਕੋਈ ਕਥਾ ਕਰਨ ਵਾਲਾ ਗਿਆਨੀ ਸਿੰਘ ਲੈਣ ਆਈ ਤਾਂ ਸੰਤਾਂ ਨੇ ਗਿਆਨੀ ਮੋਹਨ ਸਿੰਘ ਜੀ ਨੂੰ ਦਮਦਮੇ ਸਾਹਿਬ ਜਾਣ ਲਈ ਹੁਕਮ ਕੀਤਾ ਤਾਂ ਆਪ ਸੰਗਤ ਨਾਲ ਚਲੇ ਗਏ। ਪੂਰੇ ਦੋ ਸਾਲ ਉਥੇ ਰਹੇ। ਸੋਰਠਿ ਰਾਗ ਤੋਂ ਸ਼ੁਰੂ ਕਰਕੇ ਕਥਾ ਸੰਪੂਰਨ ਕੀਤੀ। ਕਥਾ ਦਾ ਭੋਗ ਪਾ ਕੇ ਫੇਰ ਸੰਤਾਂ ਕੋਲ ਆ ਗਏ।

ਭਗਤ ਉਜਾਗਰ ਸਿੰਘ ਜੀ ਕਾਨ੍ਹੇ ਵਾਲਿਆਂ ਨਾਲ ਨਾਮ ਅਭਿਆਸੀ ਹੋਣ ਕਰਕੇ ਆਪ ਦਾ ਪਹਿਲਾਂ ਤੋਂ ਹੀ ਬਹੁਤ ਪਿਆਰ ਸੀ। ਭਗਤ ਜੀ ਸੰਤਾਂ ਤੋਂ ਅੰਮ੍ਰਿਤ ਛਕ ਕੇ ਨਾਮ ਅਭਿਆਸ ਵਿਚ ਜੁੱਟ ਗਏ। ਆਪਣੇ ਇਲਾਕੇ ਦੇ ਬੇਅੰਤ ਸਿੰਘਾਂ ਨੂੰ ਸੰਤਾਂ ਦੀ ਸੰਗਤ ਵਿਚ ਜੋੜ ਕੇ ਅੰਮ੍ਰਿਤ ਛਕਵਾ ਕੇ ਸਿੰਘ ਸਜਵਾਏ ਤੇ ਨਾਮ ਅਭਿਆਸੀ ਬਣਾਇਆ। ਆਪ ਸਾਰੀ ਉਮਰ ਇਸੇ ਪਰਉਪਕਾਰ ਵਿਚ ਲੱਗੇ ਰਹੇ ਤੇ ਖੁਦ ਘਰ ਵਿਚ ਰਹਿ ਕੇ ਆਪਣੀ ਖੇਤੀਬਾੜੀ ਦਾ ਕਮ ਕਰਕੇ ਦਸਾਂ ਨਹੁੰਆਂ ਦੀ ਕਿਰਤ ਵੀ ਕਰਦੇ ਰਹੇ। ਭਗਤ ਜੀ ਦੇ ਸੰਗੀ ਕਾਨ੍ਹੇ ਦੇ ਸਿੰਘ ਧੀਰੇ ਪਤਰੇ ਬੈਠੇ ਸਨ। ਉਨ੍ਹਾਂ ਦੇ ਪਰੇਮ ਕਰਕੇ ਸੰਤ ਗਿਆਨੀ

ਮੋਹਣ ਸਿੰਘ ਜੀ ੧੯੫੫ ਈ: ਵਿਚ ਆਪ ਧੀਰੇ ਪਤਰੇ ਚਲੇ ਗਏ । ਉਥੇ ਸਰਪੰਚ ਲਾਭ ਸਿੰਘ ਦੀ ਪਿੰਡੋਂ ਦੂਰ ਜ਼ਮੀਨ ਵਿਚ ਇਕ ਕੱਚੀ ਕੁਟੀਆ ਬਣਾ ਕੇ ਰਹਿਣ ਲੱਗ ਪਏ । ਏਥੋਂ ਕਬਰ ਵਾਲੇ ਚਲੇ ਗਏ ਤੇ ਭਾਈ ਟੇਕ ਸਿੰਘ ਦੀ ਜ਼ਮੀਨ ਵਿਚ ਕੁਟੀਆ ਬਣਾ ਕੇ ਕੁਝ ਚਿਰ ਭਜਨ ਸਿਮਰਨ ਕਰਦੇ ਰਹੇ। ਫਿਰ ਧੀਰੇ ਪਤਰੇ ਆ ਗਏ। ਸ੍ਰੀ ਗੁਰਪ੍ਰਤਾਪ ਸੂਰਜ ਦੀ ਕਥਾ ਇਕ ਟਾਈਮ ਰੋਜ਼ ਪਿੰਡ ਦੇ ਗੁਰਦੁਆਰੇ ਜਾ ਕੇ ਕਰਦੇ। ਇਕ ਪੂਰੀ ਕਥਾ ਦਾ ਭੋਗ ਪਾਇਆ। ਭੋਗ ਤੇ ਸੰਤਾਂ ਨੂੰ ਜੱਥੇ ਸਮੇਤ ਬੁਲਾਇਆ ਤੇ ਭਾਰੀ ਜੋੜ ਮੇਲਾ ਕੀਤਾ। ਮੈਂ ਵੀ ਉਸ ਸਮਾਗਮ ਦੇ ਦਰਸ਼ਨ ਕੀਤੇ। ਸੰਗਤ ਨੂੰ ਪਰੇਰ ਕੇ ਗੁਰਦੁਆਰਾ ਸਾਹਿਬ ਦੀ ਸੇਵਾ ਕਰਵਾਈ।

੧੯੫੬ ਈ: ਵਿਚ ਸੰਤ ਜੀ ਮਹਾਰਾਜ ਦਾ ਸਰੀਰ ਢਿੱਲਾ ਹੋ ਜਾਣ ਕਰਕੇ ਮੈਂ ਆਪਣੇ ਪ੍ਰੋਗਰਾਮ ਬੰਦ ਕਰਕੇ ਜੱਥੇ 'ਚ ਦੋਨੋਂ ਟਾਈਮ ਕਥਾ ਕਰਨ ਲੱਗ ਪਿਆ। ਥੋੜੀ ਦੇਰ ਬਾਦ ਸਿੰਘ ਭੇਜਕੇ ਗਿਆਨੀ ਮੋਹਨ ਸਿੰਘ ਜੀ ਹੁਰਾਂ ਨੂੰ ਵੀ ਸੰਤਾਂ ਨੇ ਜੱਥੇ 'ਚ ਬੁਲਾ ਲਿਆ । ਹੁਣ ਅੰਮ੍ਰਿਤ ਵੇਲੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਕਥਾ ਆਪ ਕਰਦੇ ਤੇ ਸ਼ਾਮ ਨੂੰ ਗੁਰਪ੍ਰਤਾਪ ਸੂਰਜ ਦੀ ਕਥਾ ਮੈਂ ਕਰਦਾ । ਜਦ ਮੈਂ ਬਾਹਰ ਜਾਂਦਾ ਤਾਂ ਦੋਨੋਂ ਸਮੇਂ ਆਪ ਹੀ ਕਥਾ ਕਰਦੇ। ਧਨੌਲੇ, ਸੇਵੇ ਵਾਲੇ ਅਤੇ ਰਾਮਗੜ੍ਹ ਆਦਿ ਪਿੰਡਾਂ ਵਿਚ ੧੦੧ ਅਖੰਡਪਾਠਾਂ ਦੀਆਂ ਲੜੀਆਂ ਸਮੇਂ ਆਪ ਸੰਤਾਂ ਦੇ ਥਾਂ ਕਥਾ ਕਰਦੇ ਰਹੇ।

ਸੰਤਾਂ ਦੇ ਸ਼ਰੀਰ ਦੇ ਠੀਕ ਹੋਣ ਸਮੇਂ ਆਪ ਜੱਥੇ ਦੇ ਵਿਦਵਾਨ ਸਿੰਘਾਂ ਨੂੰ ਵੇਦਾਂਤ ਦੇ ਪੁਸਤਕ ਵਿਚਾਰ ਸਾਗਰ ਤੇ ਮੋਖਸ਼ ਪੰਥ ਆਦਿ ਪੜ੍ਹਾਂਦੇ ਰਹਿੰਦੇ । ਜਦ ਤੋਂ ਸੰਤਾਂ ਦਾ ਸ਼ਰੀਰ ਢਿਲਾ ਰਹਿੰਦਾ ਆਪ ਬਹੁਤਾ ਸਮਾਂ ਜੱਥੇ ਵਿਚ ਹੀ ਰਹਿੰਦੇ ਰਹੇ ਪਰ ਕਈ ਵਾਰ ਬਾਹਰ ਸੁਤੰਤਰ ਵਿਚਰਨ ਲਈ ਚਲੇ ਜਾਂਦੇ। ਆਪ ਦੇ ਜ਼ਿਆਦਾ ਠਹਿਰਨ ਦਾ ਟਿਕਾਣਾ ਧੀਰਾ ਪਤ੍ਰਾ ਹੀ ਸੀ।

੮ ਜੁਲਾਈ, ੧੯੬੯ ਈ: ਦਿਨ ਮੰਗਲਵਾਰ ਨੂੰ ਸੰਤਾਂ ਦੇ ਦੁਸਹਿਰੇ ਦੇ ਭੋਗ ਸਮੇਂ ਸੰਤ ਜੀ ਮਹਾਰਾਜ ਦੇ ਬਚਨਾਂ ਅਨੁਸਾਰ ਭਿੰਡਰਾਂ ਦੀ ਸੰਪ੍ਰਦਾਇ ਦੇ ਸਾਰੇ ਮੁਖੀ ਮਹਾਂਪੁਰਸ਼ਾਂ, ਸੰਤਾਂ ਦੇ ਨਵੇਂ ਪੁਰਾਣੇ ਮੁਖੀ ਵਿਦਿਆਰਥੀਆਂ, ਦੋਹਾਂ ਭਿੰਡਰਾਂ ਦੀਆਂ ਪੰਚਾਇਤਾਂ ਤੇ ਇਲਾਕੇ ਦੇ ਮੁਖੀਆਂ ਨੇ ਬੜੀ ਲੰਮੀ ਚੌੜੀ ਸੋਚ ਵਿਚਾਰ ਤੋਂ ਬਾਦ ਆਪ ਨੂੰ ਹਰ ਪੱਖੋਂ ਪੂਰਨ ਤੇ ਯੋਗ ਸਮਝ ਕੇ ਸੰਤਾਂ ਦੀ ਥਾਂ ਥਾਪਣ ਲਈ ਆਪ ਜੀ ਦਾ ਨਾਮ ਤਜਵੀਜ਼ ਕੀਤਾ ਤਾਂ ਉਸ ਸਮੇਂ ਵੀ ਆਪਣੇ ਤਿਆਗੀ ਸੁਭਾਉ ਅਨੁਸਾਰ ਅੱਗੇ ਆਉਣ ਤੋਂ ਸੰਕੋਚਦੇ ਰਹੇ ਤੇ ਆਖਦੇ ਰਹੇ ਕਿ ਕਿਸੇ ਹੋਰ ਯੋਗ ਸਿੰਘ ਨੂੰ ਇਹ ਪਦਵੀ ਬਖਸ਼ੋ ਮੈਂ ਸੇਵਕ ਬਣ ਕੇ ਸੇਵਾ ਕਰਾਂਗਾ। ਇਹ ਆਪ ਦੇ ਤਿਆਗ ਤੇ ਨਿੰਮ੍ਰਤਾ ਦੀ ਮੂੰਹ ਬੋਲਦੀ ਤਸਵੀਰ ਹੈ। ਅੰਤ ਨੂੰ ਸਾਰੀ ਸੰਗਤ ਦਾ ਹੁਕਮ ਮੰਨ ਕੇ ਇਸ ਪੰਥਕ ਜ਼ਿਮੇਵਾਰੀ ਨੂੰ ਸੰਭਾਲਣਾ ਪ੍ਰਵਾਨ ਕਰ ਲਿਆ ੮ ਜੁਲਾਈ ੧੯੬੯ ਤੋਂ ਲੈ ਕੇ ਅਜ ਤੱਕ ਪੰਦਰ੍ਹਾਂ ਸਾਲ ਤੋਂ ਉਪਰ ਦੇ ਸਮੇਂ ਵਿਚ ੬੦-੭੦ ਸਿੰਘਾਂ ਦਾ ਜੱਥਾ ਆਪਣੇ ਨਾਲ ਲੈ ਕੇ ਭਾਰਤ ਵਰਸ਼ ਦੇ ਵੱਡੇ ਸ਼ਹਿਰਾਂ, ਤੀਰਥਾਂ ਤੇ ਪੰਜਾਬ ਦੇ ਪਿੰਡਾਂ ਵਿਚ ਵਿਚਰ ਕੇ ਗੁਰਬਾਣੀ ਤੇ ਗੁਰ ਇਤਿਹਾਸ ਦੀ ਕਥਾ ਸੰਥਾ ਰਾਹੀਂ ਸੰਗਤ ਤੇ ਵਿਦਿਆਰਥੀ ਨੂੰ ਲਾਭ ਪਹੁੰਚਾ ਰਹੇ ਹਨ ਤੇ ਸੰਤਾਂ ਦੇ ਨਕਸ਼ੇ ਕਦਮ ਤੇ ਚਲ ਰਹੇ ਹਨ ਤੇ ਹਰ ਪੜਾਅ ਤੇ ਅੰਮ੍ਰਿਤ ਛਕਾ ਕੇ ਨਵੇਂ ਸਿੰਘ ਸਜਾ ਰਹੇ ਹਨ।

ਸਤਿਗੁਰਾਂ ਦੇ ਚਰਨਾਂ ਵਿਚ ਸਨਿਮਰ ਅਰਦਾਸ ਹੈ ਕਿ ਸਤਿਗੁਰੂ ਆਪ ਜੀ ਨੂੰ ਪੂਰਨ ਦੇਹ ਅਰੋਗਤਾ ਤੇ ਲੰਮੀ ਆਯੂ, ਉੱਦਮ ਤੇ ਬਲ ਬਖਸ਼ਣ ਜਿਸ ਦਾ ਸਦਕਾ ਆਪ ਸੰਤਾਂ ਦੇ ਸ਼ੁਰੂ ਕੀਤੇ ਇਸ ਅੰਮ੍ਰਿਤ ਸੋਮੇ ਨੂੰ ਅੱਗੋਂ ਤੋਂ ਜਾਰੀ ਰੱਖ ਸਕਣ। ਅਤੇ ਸਿਖ ਸੰਗਤਾਂ ਗੁਰਮਤਿ ਗਿਆਨ ਦਾ ਲਾਭ ਪ੍ਰਾਪਤ ਕਰਦੀਆਂ ਰਹਿਣ।

# ਭਿੰਡਰਾਂ ਦੀ ਟਕਸਾਲ ਦੀਆਂ ਦੂਜੀਆਂ ਉਪ ਸ਼ਾਖਾਂ

ਪਾਠਕ ਪਿੱਛੇ ਪੰਨਾ ਉਪਰ ਭਿੰਡਰਾਂ ਦੀ ਟਕਸਾਲ ਦੀਆਂ ਉਪ ਸ਼ਾਖਾਂ ਦਾ ਜ਼ਿਕਰ ਪੜ੍ਹ ਆਏ ਹਨ ਪਰ ਉਨ੍ਹਾਂ ਸ਼ਾਖਾਂ ਦੇ ਮੁਖੀ ਉਹ ਵਿਦਵਾਨ ਸੱਜਣ ਸਨ, ਜਿਨ੍ਹਾਂ ਨੇ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਪਾਸੋਂ ਗੁਰਮਤਿ ਵਿਦਿਆ ਪ੍ਰਾਪਤ ਕੀਤੀ ਸੀ। ਪਰ ਦੂਜੀਆਂ ਉਪ ਸ਼ਾਖਾਂ ਹਨ। ਜਿਨ੍ਹਾਂ ਦੇ ਮੁਖੀ ਉਹ ਵਿਦਵਾਨ ਸੱਜਣ ਹਨ ਜਿਨ੍ਹਾਂ ਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਪਾਸੋਂ ਗੁਰਮਤਿ ਵਿਦਿਆ ਹਾਸਲ ਕਰਕੇ ਅੱਡ ਅੱਡ ਟਿਕਾਣਿਆਂ ਉਪਰ ਜਾਂ ਵਿਚਰ ਕੇ ਗੁਰਮਤਿ ਵਿਦਿਆ ਦਾ ਦਾਨ ਦੇ ਰਹੇ ਹਨ ਅਤੇ ਗੁਰਮਤਿ ਪ੍ਰਚਾਰ ਤੇ ਅੰਮ੍ਰਿਤ ਪ੍ਰਚਾਰ ਰਾਹੀਂ ਪੰਥ ਦੀ ਨਿੱਗਰ ਸੇਵਾ ਕਰ ਰਹੇ ਹਨ। ਪਾਠਕ ਪਿੱਛੇ ਪੜ੍ਹ ਆਏ ਹਨ ਕਿ ਭਿੰਡਰਾਂ ਦੇ ਕੇਂਦਰੀ ਅਸਥਾਨ ਗੁਰਦੁਆਰਾ ਅਖੰਡ ਪ੍ਰਕਾਸ਼ ਦਾ ਮੁਖ ਪ੍ਰਬੰਧਕ ਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਦਾ ਉਤ੍ਰਾਧਿਕਾਰੀ ਸੰਤ ਗਿਆਨੀ ਮੋਹਨ ਸਿੰਘ ਜੀ ਨੂੰ ਥਾਪਿਆ ਗਿਆ ਸੀ। ਉਹ ਇਸ ਅਸਥਾਨ ਨੂੰ ਆਪਣਾ ਕੇਂਦਰ ਬਣਾ ਕੇ ਵਿਚਰ ਕੇ ਸੰਤਾਂ ਵਾਂਗ ਗੁਰਮਤਿ ਵਿਦਿਆ ਦਾ ਦਾਨ ਦੇ ਰਹੇ ਹਨ। ਕੁਝ ਹੋਰ ਪ੍ਰਮੁਖ ਵਿਦਿਆਰਥੀ ਜੋ ਅੱਡ ਅੱਡ ਟਿਕਾਣਿਆਂ ਨੂੰ ਕੇਂਦਰ ਬਣਾ ਕੇ ਜਾਂ ਵਿਚਰ ਕੇ ਗੁਰਮਤਿ ਪ੍ਰਚਾਰ ਦੇ ਪੰਥਕ ਕਾਰਜ ਨੂੰ ਨਿਭਾ ਰਹੇ ਹਨ। ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ।

**ਪਿੰਡ ਮਹਿਤਾ ਜ਼ਿਲਾ ਅੰਮ੍ਰਿਤਸਰ :-**

ਸੰਤ ਕਰਤਾਰ ਸਿੰਘ ਦਾ ਜਨਮ ੧੯੩੨ ਈਸਵੀ ਨੂੰ ਪਿੰਡ ਪੁਰਾਣੇ ਭੂਰੇ ਜ਼ਿਲਾ ਅੰਮ੍ਰਿਤਸਰ ਵਿਚ ਹੋਇਆ। ਐਫ. ਏ. ਦੀ ਪੜ੍ਹਾਈ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਕੀਤੀ। ਆਪਣੀ ਭੂਆ ਦੇ ਪੁੱਤਰ ਭਗਤ ਉਜਾਗਰ ਸਿੰਘ ਜੀ ਕਾਹਨੇ ਵਾਲਿਆਂ ਨੇ ਆਪਣੇ ਨਾਲ ਭਿੰਡਰੀਂ ਲਿਆ ਕੇ ਸੰਤ ਜੀ ਦੇ ਜੱਥੇ ਪਾਸੋਂ ਅੰਮ੍ਰਿਤਪਾਨ ਕਰਵਾਇਆ। ਛੇ ਕੁ ਮਹੀਨੇ ਮੁਕਤਸਰ ਵਿਖੇ ਪਟਵਾਰੀ ਬਣ ਕੇ ਸਰਕਾਰੀ ਨੌਕਰੀ ਕੀਤੀ ਨੌਕਰੀ ਛੱਡ ਕੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੇ ਜੱਥੇ 'ਚ ਰਹਿਣ ਲੱਗੇ। ਪਹਿਲਾਂ ਕੁਝ ਸਮਾਂ ਆਮ ਵਿਦਿਆਰਥੀਆਂ ਵਾਂਗ ਰਹੇ। ਫਿਰ ਸੰਤਾਂ ਦੇ ਗੜਵਈ ਭਾਈ ਕਰਮ ਸਿੰਘ ਦੇ ਨਾਲ ਸੰਤਾਂ ਦੇ ਇਸ਼ਨਾਨ ਤੇ ਜਲ ਪਾਣੀ ਅਤੇ ਪ੍ਰਸ਼ਾਦੇ ਆਦਿ ਦੀ ਸੇਵਾ ਵਿਚ ਹਿੱਸਾ ਪਾਉਣ ਲਗ ਪਏ। ਭਾਈ ਕਰਮ ਸਿੰਘ ਦੇ ਜੱਥੇ ਵਿਚੋਂ ਚਲੇ ਜਾਣ ਪਿਛੋਂ ਸੰਤਾਂ ਦੇ ਮੁਖ ਗੜਵਈ ਦੀ ਸੇਵਾ ਸੰਭਾਲ ਲਈ ਤੇ ਨਿਤਨੇਮ ਦੀ ਬਾਣੀ ਸੁਣਾਉਣ ਦੀ ਡਿਊਟੀ ਵੀ ਸਾਂਭ ਲਈ, ਸੰਤਾਂ ਦਾ ਸ਼ਰੀਰ ਬੀਮਾਰੀ ਕਾਰਨ ਕਾਫ਼ੀ ਕਮਜ਼ੋਰ ਰਹਿਣ ਲੱਗਾ। ਤਾਂ ਦਵਾਈਆਂ ਦੇਣ ਤੇ ਟੀਕੇ ਆਦਿ ਲਾਉਣ ਦਾ ਕੰਮ ਵੀ ਆਪਣੇ ਹੱਥ ਵਿਚ ਲੈ ਲਿਆ।

ਸੰਤ ਜੀ ੨੮ ਜੂਨ, ੧੯੬੯ ਈ: ਨੂੰ ਮਹਿਤੇ ਵਿਖੇ ਸ਼ਰੀਰ ਤਿਆਗ ਗਏ। ੨੯ ਨੂੰ ਪਾਤਾਲਪੁਰੀ ਕੀਰਤਪੁਰ ਸਾਹਿਬ ਆਪ ਜੀ ਦਾ ਗੁਰਮਤਿ ਰਹੁਰੀਤਿ ਅਤੇ ਸਰਕਾਰੀ ਸਨਮਾਨਾਂ ਨਾਲ ਅੰਤਮ ਸੰਸਕਾਰ ਕਰ ਦਿੱਤਾ ਗਿਆ। ੮ ਜੁਲਾਈ ੧੯੬੯ ਈਸਵੀ ਨੂੰ ਦਸਹਿਰੇ ਸਮੇਂ ਸੰਤ ਗਿਆਨੀ ਮੋਹਨ ਸਿੰਘ ਜੀ ਨੂੰ ਸੰਤਾਂ ਦੀ ਥਾਂ ਦਸਤਾਰਬੰਦੀ ਕਰਕੇ ਭਿੰਡਰਾਂ ਦੀ ਅਰਥਾਂ ਦੀ ਟਕਸਾਲ ਦਾ ਮੁਖੀ ਥਾਪ ਦਿੱਤਾ ਗਿਆ। ਤਾਂ ਸੰਤ ਕਰਤਾਰ ਸਿੰਘ ਜੀ ਟਰੱਕ ਤੇ ਆਪਣਾ ਤੇ ਨਾਲ ਦੇ ਜੱਥੇ ਦੇ ਸਿੰਘਾਂ ਦਾ ਸਾਮਾਨ ਲੱਦ ਕੇ ਮਹਿਤੇ ਆ ਗਏ।

ਜਿਸ ਮਕਾਨ ਵਿਚ ਸੰਤਾਂ ਨੇ ਸ਼ਰੀਰ ਤਿਆਗਿਆ ਸੀ। ਉਸ ਮਕਾਨ ਦੇ ਮਾਲਕ ਸਰਦਾਰ ਭਾਨ ਸਿੰਘ ਪਾਸੋਂ ਗੁਰਦੁਆਰਾ ਬਣਵਾਉਣ ਲਈ ਉਸ ਮਕਾਨ ਦੀ ਮੰਗ ਕੀਤੀ ਤਾਂ ਉਨ੍ਹਾਂ ਨੇ ਖੁਸ਼ੀ ਖੁਸ਼ੀ ਉਹ ਜਗ੍ਹਾ ਅਰਦਾਸ ਕਰਵਾ ਦਿੱਤੀ। ਸ਼ਾਹ ਦਲੀਪ ਸਿੰਘ ਜੋ ਸੰਤਾਂ ਦੇ ਬਹੁਤ ਸ਼ਰਧਾਲੂ ਤੇ ਨਿਕਟ ਵਰਤੀ ਸਨ, ਉਨ੍ਹਾਂ ਦੇ ਉੱਦਮ ਤੇ ਸਹਾਇਤਾ ਸਦਕਾ ਇਰਦ ਗਿਰਦ ਦੇ ਹੋਰ ਮਕਾਨ ਜਾਂ ਮੁੱਲ ਲੈ ਲਏ ਜਾਂ ਵਟਾਂਦਰੇ 'ਚ ਉਨ੍ਹਾਂ ਨੂੰ ਹੋਰ ਮਕਾਨ ਲੈ ਦਿੱਤੇ ਜਾਂ ਨਵੇਂ ਬਣਾ ਦਿੱਤੇ ਸੰਤਾਂ ਦੀ ਯਾਦਗਾਰ ਵਿਚ ਗੁਰਦੁਆਰਾ ਗੁਰ ਦਰਸ਼ਨ ਪ੍ਰਕਾਸ਼ ਬਣਾਉਣਾ ਅਰੰਭ ਦਿੱਤਾ। ਜਿਹੜਾ ੧੯੭੭ ਈ: ਦੇ ਸ਼ੁਰੂ 'ਚ ਬਣ ਕੇ ਤਿਆਰ ਹੋ ਗਿਆ ਸੀ ਪਰ ਪਲਸਤਰ ਜੋੜੀਆਂ ਤੇ ਰੰਗ ਰੋਗਨ ਹੋਣਾ ਰਹਿੰਦਾ ਸੀ। ਜੱਥਾ ਨਾਲ ਲੈ ਕੇ ਪੰਜਾਬ ਦੇ ਪਿੰਡਾਂ ਸ਼ਹਿਰਾਂ ਤੇ ਭਾਰਤ ਦੇ ਹੋਰ ਪ੍ਰਾਂਤਾਂ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਵਿਚਰ ਕੇ ਗੁਰਮਤਿ ਪ੍ਰਚਾਰ ਕਰਦੇ ਰਹੇ। ਅਭਿਲਾਖੀ ਸੱਜਣਾਂ ਮਾਈ ਭਾਈ ਨੂੰ ਅੰਮ੍ਰਿਤ ਪਾਨ ਵੀ ਕਰਵਾਉਂਦੇ ਤੇ ਵਿਦਿਆਰਥੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਗੁਰਪ੍ਰਤਾਪ ਸੂਰਜ ਦੇ ਅਰਥ ਪੜ੍ਹਾਉਣ ਹਿਤ ਕਥਾ ਕਰਦੇ ਸੰਗਤਾਂ ਵੀ ਸੁਬ੍ਹਾ ਸ਼ਾਮ ਕਥਾ ਸੁਣ ਕੇ ਲਾਭ ਪ੍ਰਾਪਤ ਕਰਦੀਆਂ।

੧੯੭੫ ਈ: ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਦੇ ਤਿੰਨ ਸੌ ਸਾਲਾ ਸ਼ਹੀਦੀ ਗੁਰਪੁਰਬ ਸਮੇਂ ਪੰਜਾਬ ਦੇ ਕਈ ਇਲਾਕਿਆਂ ਵਿਚ ਭਾਰੀ ਜਲੂਸ ਕੱਢੇ। ਮਹਿਤੇ ਦੇ ਇਰਦ ਗਿਰਦ ਪਿੰਡਾਂ ਵਿਚ ਨਿਰੰਕਾਰੀਆਂ ਦੇ ਅਸਰ ਨੂੰ ਘਟਾਉਣ ਤੇ ਦੇਹਧਾਰੀ ਗੁਰੂਆਂ ਦੀ ਪੂਜਾ ਹਟਾਉਣ ਲਈ ਇਨ੍ਹਾਂ ਇਲਾਕਿਆਂ 'ਚ ਕਾਫੀ ਸੰਘਰਸ਼ ਕਰਦੇ ਰਹੇ।

੩ ਅਗਸਤ ੧੯੭੭ ਈ: ਨੂੰ ਜਦੋਂ ਉਹ ਆਪਣੀ ਕਾਰ ਵਿਚ ਮਲਸੀਹਾਂ ਤੋਂ ਸੋਲਨ ਜਾ ਰਹੇ ਸਨ ਤਾਂ ਲੁਧਿਆਣੇ ਨੇੜੇ ਉਨ੍ਹਾਂ ਦੀ ਕਾਰ ਦੁਰਘਟਨਾ ਦਾ ਸ਼ਿਕਾਰ ਹੋ ਗਈ। ਸਿੱਟੇ ਵਜੋਂ ਸੰਤ ਕਰਤਾਰ ਸਿੰਘ ਜੀ ੧੬ ਅਗਸਤ ੧੯੭੭ ਈ: ਨੂੰ ਪੰਜ ਭੌਤਕ ਸ਼ਰੀਰ ਤਿਆਗ ਗਏ। ਉਨ੍ਹਾਂ ਦੇ ਦਸਹਿਰੇ ਤੇ ਉਨ੍ਹਾਂ ਦੀ ਥਾਂ ਸੰਤ ਜਰਨੈਲ ਸਿੰਘ ਜੀ ਰੋਡਿਆਂ ਵਾਲਿਆਂ ਨੂੰ ਦਸਤਾਰ ਬੰਦੀ ਕਰਕੇ ਗੁਰਦੁਆਰਾ ਗੁਰ ਦਰਸ਼ਨ ਪ੍ਰਕਾਸ਼ ਦਾ ਮੁੱਖ ਪ੍ਰਬੰਧਕ ਥਾਪਿਆ ਗਿਆ। ਸੰਤ ਕਰਤਾਰ ਸਿੰਘ ਵਾਂਗ ਹੀ ਸੰਤ ਜਰਨੈਲ ਜੀ ਸਿੰਘ ਜੱਥੇ ਸਮੇਤ ਵਿਚਰ ਕੇ ਭਾਰਤ ਭਰ ਦੇ ਪ੍ਰਾਂਤਾਂ ਵੱਡੇ ਵੱਡੇ ਸ਼ਹਿਰਾਂ ਵਿਚ ਅਤੇ ਪੰਜਾਬ ਦੇ ਸਾਰੇ ਜ਼ਿਲਿਆਂ ਦੇ ਪਿੰਡਾਂ ਤੇ ਸ਼ਹਿਰਾਂ ਵਿਚ ਵਿਚਰ ਕੇ ਗੁਰਮਤਿ ਪ੍ਰਚਾਰ ਅਤੇ ਅੰਮ੍ਰਿਤ ਪ੍ਰਚਾਰ ਦੀ ਸੇਵਾ ਕਰਦੇ ਰਹੇ। ਇਹ ਬੜੇ ਨਿਧੜਕ ਯੋਧੇ ਸਨ। ਇਨ੍ਹਾਂ ਨੇ ਦੇਹਧਾਰੀ ਗੁਰੂਆਂ ਦੇ ਵਿਰੁੱਧ ਜ਼ੋਰ ਸ਼ੋਰ ਨਾਲ ਪ੍ਰਚਾਰ ਅਰੰਭਿਆ। ਨਿਰੰਕਾਰੀਆਂ ਦੀਆਂ ਗੁਰਮਤਿ ਵਿਰੋਧੀ ਕਾਰਵਾਈਆਂ ਤੋਂ ਤੰਗ ਆ ਕੇ ਉਨ੍ਹਾਂ ਨਾਲ ਸਿੱਧੀ ਟੱਕਰ ਲਈ ਜਿਸ ਦੇ ਫਲ ਸਰੂਪ ੧੩ ਅਪ੍ਰੈਲ ੧੯੭੮ ਈ: ਨੂੰ ਵਿਸਾਖੀ ਵਾਲੇ ਦਿਨ ਇਸ ਝਗੜੇ ਸਮੇਂ ੧੩ ਸਿੰਘ ਸ਼ਹੀਦ ਹੋ ਗਏ। ਨਿਰੰਕਾਰੀਆਂ ਦੀ ਇਸ ਜ਼ੁਲਮੀ ਕਾਰਵਾਈ ਕਾਰਨ ਸ਼੍ਰੋਮਣੀ ਕਮੇਟੀ ਵਲੋਂ ਬੁਲਾਈ ਗਈ ਕਨਵੈਨਸ਼ਨ ਦੇ ਮਤੇ ਅਨੁਸਾਰ ਨਕਲੀ ਨਿਰੰਕਾਰੀਆਂ ਦੇ ਵਿਰੁੱਧ ਸ੍ਰੀ ਅਕਾਲ ਤਖਤ ਸਾਹਿਬ ਦੇ ਜੱਥੇਦਾਰ ਗਿਆਨੀ ਸਾਧੂ ਸਿੰਘ ਜੀ ਭੌਰਾ ਦੇ ਦਸਤਖਤਾਂ ਹੇਠ ਹੁਕਮਨਾਮਾ ਜਾਰੀ ਕੀਤਾ ਗਿਆ ਜਿਸ ਵਿਚ ਸਿਖਾਂ ਨੂੰ ਹਦਾਇਤ ਕੀਤੀ ਗਈ ਸੀ ਕਿ ਨਕਲੀ ਨਿਰੰਕਾਰੀਆਂ ਨਾਲ ਕੋਈ ਸਿਖ ਰੋਟੀ ਬੇਟੀ ਦੀ ਸਾਂਝ ਨਾਂ ਪਾਏ। ਇਸ ਤੋਂ ਬਾਦ ਕਾਨ੍ਹਪੁਰ ਤੇ ਦਿੱਲੀ ਵਿਚ ਰੋਸ ਜਲੂਸਾਂ ਸਮੇਂ ਪੁਲੀਸ ਵਲੋਂ ਚਲਾਈਆਂ ਗੋਲੀਆਂ ਨਾਲ ਕਾਨ੍ਹਪੁਰ 'ਚ ੯ ਸਿਖ ਤੇ ਇੱਕ ਬੀਬੀ ਅਤੇ ਦਿੱਲੀ ਵਿਚ ੩ ਸਿੰਘ ਸ਼ਹੀਦ ਹੋਏ।

ਜੂਨ ੧੯੮੪ ਦੇ ਘਲੂਘਾਰੇ ਸਮੇਂ ਜਦ ਭਾਰਤੀ ਫੌਜ ਅੰਮ੍ਰਿਤ ਸਰੋਵਰ ਦੀ ਪ੍ਰਕਰਮਾ ਵਿਚ ਦਾਖਲ ਹੋਈ ਤਾਂ ਸੰਤ ਜਰਨੈਲ ਸਿੰਘ ਤੇ ਉਨ੍ਹਾਂ ਦੇ ਸਹਿਯੋਗੀਆਂ ਨੇ ਡੱਟ ਕੇ ਮੁਕਾਬਲਾ ਕੀਤਾ ਤੇ ੪,੫ ਅਤੇ ੬ ਜੂਨ ਤੱਕ ਤਿੰਨ ਦਿਨ ਭਾਰੀ ਘਮਸਾਨ ਦਾ ਜੰਗ ਹੋਇਆ। ਜਿਸ ਵਿਚ ਜਿੱਥੇ ਬਹੁਤ ਸਾਰੇ ਫੌਜੀ ਜਵਾਨ ਮਾਰੇ

ਗਏ ਉਥੇ ਕਾਫੀ ਸਿੰਘ ਵੀ ਸ਼ਹੀਦ ਹੋ ਗਏ। ਕਈਆਂ ਦਾ ਖਿਆਲ ਹੈ ਕਿ ਹੋਰ ਸਿੰਘਾਂ ਦੇ ਨਾਲ ਸੰਤ ਜਰਨੈਲ ਸਿੰਘ ਜੀ ਵੀ ਸ਼ਹੀਦ ਹੋ ਗਏ ਹਨ ਪਰ ਕੁਝ ਸਜਨਾਂ ਦਾ ਵੀਚਾਰ ਹੈ ਉਹ ਬਚ ਕੇ ਨਿਕਲ ਗਏ ਹਨ ਤੇ ਕਿਸੇ ਬਾਹਰਲੇ ਦੇਸ਼ ਵਿਚ ਗੁਪਤ ਤੌਰ ਤੇ ਰਹਿ ਰਹੇ ਹਨ। ਇਹ ਦੋਨੋਂ ਵਿਚਾਰ ਬਰਾਬਰ ਚਲ ਰਹੇ ਹਨ। ਦੋਹਾਂ ਚੋਂ ਕਿਹੜਾ ਵਿਚਾਰ ਦਰੁਸਤ ਹੈ ਗੁਰੂ ਕਰਤਾਰ ਹੀ ਜਾਣਦਾ ਹੈ।

## ੨. ਗਿਆਨੀ ਮੇਵਾ ਸਿੰਘ ਜੀ :–

ਪਿਤਾ ਸ: ਰਾਮ ਸਿੰਘ ਮਾਤਾ ਪ੍ਰਤਾਪ ਕੌਰ ਦੇ ਘਰ ੧੯੩੯ ਈ: ਨੂੰ ਗਿ: ਮੇਵਾ ਸਿੰਘ ਜੀ ਦਾ ਜਨਮ ਹੋਇਆ। ਛੇ ਸਾਲ ਦੀ ਉਮਰ ਵਿਚ ਸਕੂਲ ਦਾਖਲ ਹੋ ਕੇ ਚਾਰ ਜਮਾਤਾਂ ਪਾਸ ਕੀਤੀਆਂ ਬਾਬਾ ਬਿਸ਼ਨ ਸਿੰਘ ਨਿਹੰਗ ਪਾਸੋਂ ਪੰਜ ਗ੍ਰੰਥੀ ਤੇ ਬਾਈਵਾਰਾਂ ਪੋਥੀਆਂ ਪੜ੍ਹੀਆਂ ਭਾਈ ਸਾਹਿਬ ਸਿੰਘ ਦੀ ਪ੍ਰੇਰਨਾ ਨਾਲ ੧੯੫੦ ਈ: ਵਿਚ ਅੰਮ੍ਰਿਤ ਪਾਨ ਕੀਤਾ। ਅੰਧਰਾਤਾ ਬੀਮਾਰੀ ਦੇ ਕਾਰਨ ਨਿਗਾਹ ਹੌਲੀ ਹੌਲੀ ਬਿਲਕੁਲ ਬੰਦ ਹੋ ਗਈ। ੧੯੫੫ ਈ: ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਹਰੇ ਤੇ ਲੱਗੀ ਪਾਬੰਦੀ ਵਿਰੁਧ ਮੋਰਚੇ 'ਚ ਗਏ। ੧੯੬੦ ਈ: ਦੇ ਪੰਜਾਬੀ ਸੂਬੇ ਦੀ ਪ੍ਰਾਪਤੀ ਹਿਤ ਲੱਗੇ ਮੋਰਚੇ ਵਿਚ ਵੀ ਕੈਦ ਕੱਟੀ।

੧੯੬੨ ਈ: ਦੇ ਭਾਦਰੋਂ ਦੇ ਸਾਲਾਨਾ ਜੋੜ ਮੇਲੇ ਸਮੇਂ ਭਿੰਡਰੀਂ ਆ ਕੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਦੇ ਜੱਥੇ 'ਚ ਭਰਤੀ ਹੋ ਗਏ। ੧੯੬੬ ਈ: ਤੱਕ ਜੱਥੇ ਵਿਚ ਰਹੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਲਗ ਭਗ ਦੋ ਕਥਾ ਸੁਣੀਆਂ ਤੇ ਵਿਚਾਰੀਆਂ ਨਾਲ ਨਾਲ ਦਸਮ ਗ੍ਰੰਥ ਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਤੇ ਛੋਟੇ ਭਾਸ਼ਾ ਦੇ ਗ੍ਰੰਥ ਵੀ ਅਰਥਾਂ ਨਾਲ ਪੜ੍ਹੇ ਤੇ ਵਿਚਾਰੇ, ਸੰਤਾਂ ਪਾਸ ਆਉਣ ਤੋਂ ਪਹਿਲਾਂ ਖੜ੍ਹੇ ਹੋ ਕੇ ਲੈਕਚਰ ਕਰ ਲੈਂਦੇ ਸਨ ਜਿਸ ਕਰਕੇ ਕਈ ਵਾਰ ਸੰਤ ਜੀ ਆਪ ਜੀ ਨੂੰ ਕਥਾ ਤੋਂ ਪਹਿਲਾਂ ਜਾਂ ਮਗਰੋਂ ਕਿਸੇ ਵਿਸ਼ੇ ਤੇ ਬੋਲਣ ਦੀ ਆਗਿਆ ਕਰਦੇ ਤਾਂ ਆਪ ਚੰਗੇ ਬੁਲਾਰਿਆਂ ਵਰਗਾ ਪ੍ਰਭਾਵ ਪਾ ਜਾਂਦੇ ਜਿਸ ਦੀ ਕਈ ਵਾਰ ਸੰਤ ਜੀ ਸੰਗਤ ਵਿਚ ਤਾਰੀਫ ਵੀ ਕਰਦੇ।

੧੯੬੬ ਈ: ਤੋਂ ਬਾਦ ਕਲਕੱਤੇ ਤੋਂ ਜੱਥੇ ਚੋਂ ਬਾਹਰ ਆ ਕੇ ਵਿਚਰ ਕੇ ਗੁਰਮਤਿ ਦਾ ਪ੍ਰਚਾਰ ਤੇ ਵਿਦਿਆਰਥੀਆਂ ਨੂੰ ਗੁਰਮਤਿ ਵਿਦਿਆ ਦਾਨ ਦੇਂਦੇ ਰਹੇ। ੧੯੬੯ ਈ: ਵਿਚ ਜਦ ਸੰਤ ਗਿਆਨੀ ਗੁਰਬਚਨ ਸਿੰਘ ਜੀ ਗੁਰਪੁਰੀ ਪਿਆਨਾ ਕਰ ਗਏ ਤੇ ਉਨ੍ਹਾਂ ਦੀ ਥਾਂ ਸੰਤ ਗਿਆਨੀ ਮੋਹਨ ਸਿੰਘ ਜੀ ਨੂੰ ਟਕਸਾਲ ਦਾ ਮੁਖੀ ਥਾਪਿਆ ਗਿਆ ਤਾਂ ਆਪ ਜੱਥੇ ਦੇ ਨਾਲ ਰਹਿ ਕੇ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸੁਣਦੇ ਤੇ ਵਿਚਾਰਦੇ ਰਹੇ ਉਥੇ ਨਾਲ ਨਾਲ. ਪ੍ਰਬੋਧ ਚੰਦ੍ਰ ਨਾਟਕ, ਵੈਰਾਗਸ਼ਤਕ ਅਤੇ ਵਿਚਾਰ ਸਾਗਰ ਆਦਿ ਗ੍ਰੰਥ ਦੋਬਾਰਾ ਪੜ੍ਹੇ ਤੇ ਵਿਚਾਰੇ। ਦਿੱਲੀ ਸਿੱਖ ਗੁਰਦੁਆਰਾ ਐਕਟ ਬਣਾਉਣ ਹਿਤ ਲੱਗੇ ਮੋਰਚੇ 'ਚ ੭੦ ਸਿੰਘਾਂ ਦੇ ਜੱਥੇ ਸਮੇਤ ਗ੍ਰਿਫਤਾਰ ਹੋ ਕੇ ਤਿਹਾੜ ਜਿਹਲ ਵਿਚ ਕਥਾ ਕਰਦੇ ਰਹੇ।

੧੯੭੩ ਈ: 'ਚ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ ਬਣੀ ਤਾਂ ਆਪ ਨੇ ਇਸ ਕਮੇਟੀ ਨੂੰ ਆਪਣੀ ਫ੍ਰੀ ਸੇਵਾ ਪੇਸ਼ ਕੀਤੀ ਤੇ ਨਿਰੰਤਰ ਕਈ ਸਾਲ ਇਹ ਸੇਵਾ ਕਰਦੇ ਰਹੇ।

੧੯੭੯ ਈ: ਨੂੰ ਨਵੀਂ ਚੁਣੀ ਸ਼੍ਰੋਮਣੀ ਕਮੇਟੀ ਦੇ ਜਨਰਲ ਇਜਲਾਸ ਵਿਚ ਆਪ ਨੂੰ ਧਰਮ ਪ੍ਰਚਾਰ ਕਮੇਟੀ ਦਾ ਮੈਂਬਰ ਚੁਣ ਲਿਆ ਗਿਆ। ਉਦੋਂ ਤੋਂ ਹੁਣ ਤੱਕ ਆਪਣੇ ਨਾਲ ਇਕ ਢਾਡੀ ਜੱਥਾ ਕੁਝ ਪ੍ਰਚਾਰਕ ਤੇ ਵਿਦਿਆਰਥੀ ਸਿੰਘਾਂ ਦਾ ਜੱਥਾ ਲੈ ਕੇ ਪੰਜਾਬ ਦੇ ਪਿੰਡਾਂ, ਕਸਬਿਆਂ ਤੇ ਸ਼ਹਿਰਾਂ ਤੋਂ ਇਲਾਵਾ ਦਿੱਲੀ, ਕਾਨਪੁਰ, ਕਲਕਤਾ, ਬੰਬਈ ਆਦਿ ਭਾਰਤ ਭਰ ਦੇ ਪ੍ਰਾਂਤਾ ਦੇ ਮੁਖ ਸ਼ਹਿਰਾਂ ਵਿਚ ਗੁਰਮਤਿ ਪ੍ਰਚਾਰ ਤੇ ਅੰਮ੍ਰਿਤ ਪ੍ਰਚਾਰ ਦੀ ਉਹ ਲਹਿਰ ਚਲਾਈ ਜੋ ਇਕ ਰੀਕਾਰਡ ਹੈ। ਇਸ ਪ੍ਰਚਾਰ ਵਹੀਰ ਸਮੇਂ ਰਾਗੀ ਜਥੇ, ਧਾਰਮਕ ਫਿਲਮਾਂ ਤੇ ਸਿਖ ਅਜਾਇਬ ਘਰ ਦੀਆਂ ਇਤਿਹਾਸਕ ਤਸਵੀਰਾਂ ਦੀ ਪ੍ਰਦਰਸ਼ਨੀ ਦਾ ਪ੍ਰਬੰਧ ਵੀ

ਕੀਤਾ ਜਾਂਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫਤਰ ਤੇ ਬੁੰਗਾ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਚੌਕ ਬਾਬਾ ਸਾਹਿਬ ਨੂੰ ਕੇਂਦਰ ਬਣਾ ਕੇ ਭਿੰਡਰਾਂ ਦੀ ਉਪ ਸ਼ਾਖ ਦੇ ਤੌਰ ਤੇ ਗੁਰਬਾਣੀ ਦੀ ਕਥਾ ਤੇ ਅਰਥ ਗਿਆਨ ਦੁਆਰਾ ਸੰਗਤਾਂ ਤੇ ਵਿਦਿਆਰਥੀਆਂ ਨੂੰ ਗੁਰਮਤਿ ਦੇ ਧਾਰਨੀ ਬਣਾ ਰਹੇ ਹਨ।

**੩. ਗਿਆਨੀ ਵੀਰ ਸਿੰਘ ਜੀ ਮਦੋਕੇ :–**

ਇਨ੍ਹਾਂ ਦਾ ਜਨਮ ਨਗਰ ਮੱਦੋਕੇ ਪਿੰਡ ਹੀ ਹੈ। ਬਚਪਨ ਵਿਚ ਗੁਰਦੁਆਰਾ ਗੁਰੂ ਸਰ ਪਾ: ੬ ਮੱਦੋਕੇ ਵਿਖੇ ਮੁੱਢਲੀ ਗੁਰਬਾਣੀ ਦੀ ਵਿਦਿਆ ਲੇਖਕ ਪਾਸੋਂ ਪ੍ਰਾਪਤ ਕਰਕੇ ੧੯੪੯ ਈ: ਤੋਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੇ ਜੱਥੇ ਵਿਚ ਭਰਤੀ ਹੋ ਗਏ। ਪੜ੍ਹਨ ਦੇ ਸ਼ੌਕ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਤਿੰਨ ਸੰਪੂਰਨ ਕਥਾ ਸੁਣੀਆਂ ਤੇ ਵਿਚਾਰੀਆਂ ਨਾਲ ਨਾਲ ਪ੍ਰਯਾਵਾਂ ਦੇ ਉਪਰ ਹੀ ਵਿਸ਼ੇਸ਼ ਅਰਥ ਵੀ ਲਿਖਦੇ ਰਹੇ। ਸ੍ਰੀ ਗੁਰੂ ਨਾਨਕ ਪ੍ਰਕਾਸ਼ ਗੁਰਪ੍ਰਤਾਪ ਸੂਰਜ ਗ੍ਰੰਥ ਤੇ ਦਸਮ ਗ੍ਰੰਥ ਵੀ ਅਰਥਾਂ ਨਾਲ ਪੜ੍ਹੇ ਵਿਚਾਰੇ ਤੇ ਅਰਥ ਲਿਖੇ। ਭਾਈ ਗੁਰਦਾਸ ਜੀ ਦੀ ਬਾਣੀ ਵੀ ਅਰਥਾਂ ਸਹਿਤ ਪੜ੍ਹੀ, ਸ੍ਰੀ ਗੁਰੂ ਪੰਥ ਪ੍ਰਕਾਸ਼ ਕ੍ਰਿਤ ਗਿਆਨੀ ਗਿਆਨ ਸਿੰਘ ਜੀ ਵੀ ਪੜ੍ਹੇ ਤੇ ਵਿਚਾਰੇ।

੧੯੫੭ ਈ ਵਿਚ ਗੁਰਦੁਆਰਾ ਪਾ: ੬ ਦੇ ਮਹੰਤ ਨਿੱਕਾ ਸਿੰਘ ਜੀ ਦੇ ਅਕਾਲ ਚਲਾਣੇ ਬਾਦ ਦਸਹਿਰੇ ਸਮੇਂ ਆਪ ਨੂੰ ਗੁਰਦੁਆਰੇ ਦਾ ਮਹੰਤ ਥਾਪ ਦਿੱਤਾ ਗਿਆ। ਫਿਰ ਇਸ ਗੁਰਦੁਆਰੇ ਨੂੰ ਕੇਂਦਰ ਬਣਾ ਕੇ ਆਪਣੇ ਪਾਸ ੧੫ ਜਾਂ ੨੦ ਸਿੰਘ ਰੱਖ ਕੇ ਵਿਦਿਆਰਥੀਆਂ ਨੂੰ ਉਪ੍ਰੋਕਤ ਉਹ ਸਾਰੇ ਗ੍ਰੰਥ ਜੋ ਆਪ ਨੇ ਸੰਤਾਂ ਪਾਸੋਂ ਪੜ੍ਹੇ ਸਨ। ਪੜ੍ਹਾਉਂਦੇ ਤੇ ਗੁਰਦੁਆਰੇ ਦਾ ਵੀ ਪ੍ਰਬੰਧ ਪੂਰੀ ਲਗਨ ਤੇ ਯੋਗਤਾ ਨਾਲ ਚਲਾ ਰਹੇ ਹਨ।

ਆਪ ਲਿਖਾਰੀ ਵੀ ਹਨ। ਮਦੋਕੇ ਗੁਰਦੁਆਰੇ ਦਾ ਇਤਿਹਾਸ ਸੁੱਚੇ ਮੋਤੀ ਨਾਮ ਪੁਸਤਕ 'ਚ ਲਿਖ ਕੇ ਛਾਪਿਆ ਹੈ। ਹੋਰ ਵੀ ਕਈ ਲੇਖ ਅਣਛਪੇ ਪਏ ਹਨ। ਆਪ ਦੀ ਕਲਮ ਵਿਚ ਜ਼ੋਰ ਹੈ, ਪਿਛੇ ਇਕ ਦੋ ਥਾਵਾਂ ਤੇ ਆਪ ਦੇ ਲੇਖਾਂ ਦਾ ਨਮੂਨਾ ਪਾਠਕ ਪੜ੍ਹ ਆਏ ਹਨ।

ਸੰਤਾਂ ਦੇ ਹੁਕਮ ਅਨੁਸਾਰ ਗੁਰਦੁਆਰੇ ਸਾਹਿਬ ਦੀ ਨਵੀਂ ਸੁੰਦਰ ਇਮਾਰਤ ਕਈ ਲੱਖ ਰੁਪਏ ਖਰਚ ਕੇ ਆਪ ਨੇ ਤਿਆਰ ਕਰਵਾਈ ਹੈ, ਜੋ ਆਪ ਦੀ ਅਣਥੱਕ ਮਿਹਨਤ ਦਾ ਸਿੱਟਾ ਹੈ।

ਪਿਛਲੇ ਸਾਲ ਇਲਾਕੇ ਦੇ ਸਿੰਘਾਂ ਦੀ ਤੀਬਰ ਇੱਛਾ ਨੂੰ ਮੁਖ ਰੱਖ ਕੇ ਗੁਰਦੁਆਰੇ ਸਾਹਿਬ ਦੀਆਂ ਇਮਾਰਤਾਂ ਵਿਚ ਹੀ 'ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਮਾਡਲ ਸਕੂਲ' ਚਾਲੂ ਕੀਤਾ ਹੈ ਤੇ ਸਕੂਲ ਦੀ ਨਵੀਂ ਇਮਾਰਤ ਲਈ ਗੁਰਦੁਆਰੇ ਦੀ ਜ਼ਮੀਨ ਚੋਂ ੪ ਏਕੜ ਰਕਬਾ ਦੇਣ ਤੇ ਇਮਾਰਤ ਉਸਾਰਨ ਲਈ ਮਾਇਆ ਦੀ ਉਗ੍ਰਾਹੀ ਤੇ ਹੋਰ ਹਰ ਪ੍ਰਕਾਰ ਦਾ ਸਹਿਯੋਗ ਦੇਣ ਦਾ ਇਲਾਕੇ ਦੀਆਂ ਸੰਗਤਾਂ ਨੂੰ ਭਰੋਸਾ ਦੁਆਇਆ ਹੈ।

ਭਿੰਡਰਾਂ ਦੀ ਉਪ ਸ਼ਾਖ ਦੇ ਤੌਰ ਤੇ ਉਪ੍ਰੋਕਤ ਸਥਾਨ ਨੂੰ ਕੇਂਦਰ ਬਣਾ ਕੇ ਅੱਡ ਅੱਡ ਢੰਗਾਂ ਨਾਲ ਸੰਤਾਂ ਦੀ ਸਿਖਿਆ ਅਨੁਸਾਰ ਗੁਰਮਤਿ ਪ੍ਰਚਾਰ ਦਾ ਬੀੜਾ ਚੁਕਿਆ ਹੈ। ਇਸ ਕਾਰਜ ਨੂੰ ਹੀ ਜ਼ਿੰਦਗੀ ਦਾ ਅਸਲ ਨਿਸ਼ਾਨਾ ਬਣਾਇਆ ਹੈ।

**੪. ਗਿਆਨੀ ਜੋਗਿੰਦਰ ਸਿੰਘ ਵੇਦਾਂਤੀ :–**

ਪਿਤਾ ਨਾਹਰ ਸਿੰਘ ਮਾਤਾ ਨਿਹਾਲ ਕੌਰ, ਜਨਮ ਨੰਗਰ ਪਿੰਡ ਤਲਵੰਡੀ ਛੋਟੀ ਨੇੜੇ ਜਗਰਾਉਂ ਜ਼ਿਲਾ ਲੁਧਿਆਣਾ। ਪੰਜ ਸਾਲ ਦੀ ਉਮਰ ਵਿਚ ਗਿਆਨੀ ਸ਼ੰਕਰ ਸਿੰਘ (ਟਕਸਾਲ ਭਿੰਡਰਾਂ) ਪਾਸੋਂ ਗੁਰਮੁਖੀ ਅੱਖਰ ਸਿੱਖੇ। ਤਿੰਨ ਜਮਾਤਾਂ ਸਕੂਲ ਵਿਚ ਪੜ੍ਹੀਆਂ ੧੯੪੭ ਈ: ਸਮੇਂ ਪਾਕਿਸਤਾਨ ਬਣਨ ਤੋਂ ਬਾਦ ਸਕੂਲੋਂ ਹਟ ਕੇ ਘਰ ਪਿਤਾ ਨਾਲ ਖੇਤੀ ਬਾੜੀ ਦਾ ਕੰਮ ਕਰਵਾਣ ਲਗ ਪਿਆ। ਪਿੰਡ ਦੇ ਡੇਰੇ ਉਦਾਸੀ ਸੰਤ ਭਗਤ ਸਰੂਪ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸੰਥਾ ਨਾਲ ਕੀਤਾ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਪੜ੍ਹੀਆਂ। ਘਰ ਦੇ ਕੰਮ ਦੇ ਨਾਲ ਸੰਤਾਂ ਦੇ ਪਿੰਡ ਵਿਚ ਸ਼ੁਰੂ ਕੀਤੇ ਸਹਜ ਪਾਠਾਂ ਵਿਚ ਮਦਦ ਦੇਂਦਾ ਰਿਹਾ।

੧੯੫੯ ਈ: ਵਿਚ ਮਲਕ ਪਿੰਡ ਆ ਕੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੇ ਜੱਥੇ 'ਚ ਅੰਮ੍ਰਿਤ ਛਕ ਕੇ ਰਲ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਥਾ ਨਾਲ ਪਾਠ ਸ਼ੁੱਧ ਕੀਤਾ। ਇਕ ਸੰਪੂਰਨ ਕਥਾ ਅਰਥਾਂ ਨਾਲ ਸੁਣੀ ਤੇ ਵਿਚਾਰੀ। ਨਾਲ ਨਾਲ ਸ੍ਰੀ ਗੁਰ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰਪ੍ਰਤਾਪ ਸੂਰਜ ਦੀ ਕਥਾ ਵੀ ਸੁਣਦੇ ਰਹੇ। ਦਸਮ ਗ੍ਰੰਥ ਦਾ ਸੰਥਾ ਨਾਲ ਇਕ ਪਾਠ ਸ਼ੁੱਧ ਕੀਤਾ। ਨੀਤੀ ਤੇ ਵੇਦਾਂਤ ਦੇ ਬ੍ਰਿਜ ਭਾਸ਼ਾ 'ਚ ਛੋਟੇ ਪੁਸਤਕ ਅਰਥਾਂ ਨਾਲ ਵਿਚਾਰੇ ਪਰ ਜ਼ਿਆਦਾ ਸ਼ੌਕ ਪਾਠਾਂ ਦੀ ਸ਼ੁੱਧਤਾ ਦੀ ਖੋਜ, ਲਗਾਂ ਮਾਤ੍ਰਾਂ ਤੇ ਅੱਖਰਾਂ ਦੇ ਸ਼ੁੱਧ ਉਚਾਰਨ, ਬਿਸਰਾਮ ਯਾਦ ਕਰਨ ਦਾ ਸੀ। ਪੰਜ ਸਾਲ ਜੱਥੇ ਵਿਚ ਰਹਿ ਕੇ ਗੁਰਬਾਣੀ ਦੇ ਪਾਠਾਂ ਤੇ ਅਰਥਾਂ ਦਾ ਅਧਿਐਨ ਕੀਤਾ ਆਪ ਦੀ ਤੀਖਣ ਬੁੱਧੀ ਤੇ ਵਧੇਰੇ ਪ੍ਰਸ਼ਨ ਪੁੱਛਣ ਤੇ ਸੰਤਾਂ ਨੇ ਆਪ ਦਾ ਨਾਮ ਵੇਦਾਂਤੀ ਰੱਖ ਦਿਤਾ ਜੋ ਪ੍ਰਚਲਤ ਹੋ ਗਿਆ।

੧੯੬੪ ਈ: ਦੇ ਨਵੰਬਰ, ਵਿਚ ਸ੍ਰੀ ਅੰਮ੍ਰਿਤਸਰ ਆ ਕੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਪ੍ਰਬੰਧ ਨਾਲ ਸਬੰਧਤ ਗੁਰਦੁਆਰਾ ਪਿਪਲੀ ਸਾਹਿਬ ਵਿਖੇ ਗ੍ਰੰਥੀ ਦੀ ਡਿਊਟੀ ਸੰਭਾਲ ਲਈ ਤੇ ਦੋਨੋਂ ਸਮੇਂ ਗੁਰਬਾਣੀ ਤੇ ਗੁਰਇਤਿਹਾਸ ਦੀ ਕਥਾ ਕਰਦੇ ਰਹੇ। ਸ੍ਰੀ ਗੁਰ ਪੰਥ ਪ੍ਰਕਾਸ਼ ਕ੍ਰਿਤ ਗਿਆਨੀ ਗਿਆਨ ਸਿੰਘ ਨੂੰ ਸੰਪਾਦਨ ਕਰਨ ਸਮੇਂ ਅਰਥ ਤੇ ਫੁਟਨੋਟ ਲਿਖਣ ਵਿਚ ਮੇਰੀ ਕਾਫ਼ੀ ਮਦਦ ਕਰਦੇ ਰਹੇ ਸ੍ਰੀ ਦਰਬਾਰ ਸਾਹਿਬ ਤੇ ਸਬੰਧਤ ਗੁਰਦੁਆਰਿਆਂ ਦੇ ਗ੍ਰੰਥੀ ਤੇ ਪਾਠੀ ਸਿੰਘਾਂ ਨੂੰ ਸ਼ੁੱਧ ਪਾਠ ਕਰਾਉਣ ਹਿਤ ਉਨ੍ਹਾਂ ਨੂੰ ਫਰੀ ਪੜ੍ਹਾਉਣ ਦਾ ਪ੍ਰਉਪਕਾਰੀ ਕਾਰਜ ਕਰ ਰਹੇ ਹਨ।

੧੯੭੯ ਈ: ਵਿਚ ਇਹਨਾਂ ਦੀ ਵਿਦਵਤਾ ਤੇ ਯੋਗਤਾ ਨੂੰ ਮੁੱਖ ਰੱਖ ਕੇ ਆਪ ਨੂੰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਅਰਦਾਸੀਏ ਦੀ ਪਦਵੀ ਤੇ ਥਾਪਿਆ ਗਿਆ। ਸ਼੍ਰੋਮਣੀ ਕਮੇਟੀ ਵੱਲੋਂ ਪਦ ਛੇਦ ਬੀੜ ਛਾਪਣ ਦੇ ਫ਼ੈਸਲੇ ਤੇ ਅਮਲ ਕਰਵਾਉਣ ਹਿਤ ਬਣਾਈ ਗਈ ਗੁਰਬਾਣੀ ਪਦ ਛੇਦ ਵਿਚਾਰ ਕਮੇਟੀ ਦੇ ਮੈਂਬਰ ਬਣੇ ਉਸ ਕਮੇਟੀ ਦੀਆਂ ਮੀਟਿੰਗਾਂ 'ਚ ਵਧ ਚੜ੍ਹ ਕੇ ਹਿੱਸਾ ਲੈਂਦੇ ਰਹੇ। ਮੀਟਿੰਗ 'ਚ ਵਿਚਾਰਨ ਯੋਗ ਪਾਠਾਂ ਦਾ ਏਜੰਡਾ ਤਿਆਰ ਕਰਨ ਲਈ ਮੇਰੇ ਨਾਲ ਪੂਰਾ ਕੰਮ ਕਰਦੇ ਰਹੇ। ਬੀੜ ਦੇ ਛਾਪਣ ਸਮੇਂ ਫਾਈਨਲ ਪਰੂਫ ਰੀਡਰੀ ਦਾ ਕੰਮ ਮੇਰੇ ਜ਼ਿੰਮੇ ਸੀ ਉਸ ਵਿਚ ਮੇਰਾ ਪੂਰਾ ਹੱਥ ਵਟਾਂਦੇ ਰਹੇ। ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਅਤੇ ਸ਼੍ਰੋਮਣੀ ਕਮੇਟੀ ਦੇ ਆਪਸੀ ਸਹਿਯੋਗ ਨਾਲ ਸ੍ਰੀ ਗੁਰੂ ਗ੍ਰੰਥ ਵਿਚਾਰ ਸੰਮੇਲਨਾਂ 'ਚ ਆਪ ਦੇ ਸ਼ੁੱਧ ਉਚਾਰਨ ਸਬੰਧੀ ਲਿਖੇ ਤੇ ਪੜ੍ਹੇ ਗਏ ਲੇਖ ਸਿੰਘ ਸਭਾ ਪੱਤ੍ਰਕਾ ਮਾਸਕ ਪੱਤ੍ਰ ਵਿਚ ਛਪ ਚੁੱਕੇ ਹਨ, ਅੰਮ੍ਰਿਤਸਰ, ਲੁਧਿਆਣਾ, ਤਖ਼ਤ ਸ੍ਰੀ ਦਮਦਮਾ ਸਾਹਿਬ ਅਤੇ ਬੰਬਈ ਗੁਰਦੁਆਰਾ ਖਾਰ ਵਿਖੇ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਅਤੇ ਸ਼੍ਰੋਮਣੀ ਕਮੇਟੀ ਵਲੋਂ ਕੀਤੇ ਗਏ ਸ਼ੁੱਧ ਪਾਠ ਬੋਧ ਸਮਾਗਮਾਂ ਵਿਚ ਆਪ ਨੂੰ ਸ਼੍ਰੋਮਣੀ-ਗ੍ਰੰਥੀ ਦਾ ਮਾਣ ਦੇ ਕੇ ਸਤਿਕਾਰਿਆ ਗਿਆ ਹੈ।

**ਪ. ਬੋਪਾਰਾਇ :—**

ਜੱਥੇਦਾਰ ਗੁਰਦਿਆਲ ਸਿੰਘ ਜੀ ਦੇ ਗੁਰਪੁਰੀ ਪਿਆਨੇ ਤੋਂ ਬਾਦ ਸੰਤਾਂ ਦੇ ਵਿਦਿਆਰਥੀ ਵੈਦ ਗਿਆਨੀ ਨਿਰੰਜਨ ਸਿੰਘ ਜੀ ਬਤੌਰ ਮੁਖ ਪ੍ਰਬੰਧਕ ਦੇ ਸੇਵਾ ਨਿਭਾ ਰਹੇ ਹਨ। ਪਾਠ ਅਤੇ ਛੋਟੇ ਗ੍ਰੰਥਾਂ ਦੀ ਸੰਥਾ ਵਿਦਿਆਰਥੀਆਂ ਨੂੰ ਆਪ ਕਰਵਾਉਂਦੇ ਹਨ। ਪਰ ਗੁਰਬਾਣੀ ਅਤੇ ਗੁਰਇਤਿਹਾਸ ਦੀ ਕਥਾ ਅਤੇ ਪੜ੍ਹਾਈ ਹਿਤ ਪਹਿਲਾਂ ਗਿਆਨੀ ਕ੍ਰਿਪਾਲ ਸਿੰਘ ਜੀ ਦੁਆਬਾ ਜੋ ਸੰਤ ਗਿਆਨੀ ਮੋਹਨ ਸਿੰਘ ਜੀ ਦੇ ਵਿਦਿਆਰਥੀ ਹਨ ਨੂੰ ਆਪਣੇ ਪਾਸ ਰੱਖ ਕੇ ਇਹ ਸੇਵਾ ਲੈਂਦੇ ਰਹੇ। ਹੁਣ ਗਿਆਨੀ ਅਵਤਾਰ ਸਿੰਘ ਜੀ ਜੋ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੇ ਪੋਤਰੇ ਹਨ ਤੇ ਸੰਤ ਗਿ: ਮੋਹਨ ਸਿੰਘ ਜੀ ਪਾਸੋਂ ਗੁਰਮਤਿ ਅਤੇ ਵੇਦਾਂਤ ਦੀ ਵਿਦਿਆ ਪ੍ਰਾਪਤ ਕੀਤੀ ਹੈ। ਇਸ ਸਮੇਂ ਬੋਪਾਰਾਇ ਕਲਾਂ ਦੇ ਇਸ ਗੁਰਦੁਆਰਾ ਸੱਚ ਖੰਡ

ਨੂੰ ਭਿੰਡਰਾਂ ਦੀ ਉਪ ਸ਼ਾਖਾ ਦਾ ਕੇਂਦਰ ਥਾਪ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਥਾ ਕਥਾ ਅਤੇ ਗੁਰਪ੍ਰਤਾਪ ਸੂਰਜ ਦੀ ਕਥਾ ਸੰਗਤਾਂ ਨੂੰ ਸੁਣਾਉਂਦੇ ਤੇ ਵਿਦਿਆਰਥੀਆਂ ਨੂੰ ਪੜ੍ਹਾਉਂਦੇ ਹਨ। ਇਲਾਕੇ 'ਚ ਵਿਚਰ ਕੇ ਗੁਰਮਤਿ ਪ੍ਰਚਾਰ ਤੇ ਅੰਮ੍ਰਿਤ ਪ੍ਰਚਾਰ ਦੀ ਸੇਵਾ ਵੀ ਲਗਨ ਅਤੇ ਉਤਸ਼ਾਹ ਨਾਲ ਕਰ ਰਹੇ ਹਨ। ਇਸ ਨੌਜਵਾਨ ਵਿਦਵਾਨ ਤੋਂ ਸੰਗਤਾਂ ਨੂੰ ਕਾਫ਼ੀ ਆਸਾਂ ਹਨ।

**੬. ਗਿਆਨੀ ਅਮਰ ਸਿੰਘ ਜੀ ਕ੍ਰਿਤੀ ਪਿੰਡ ਮਾਲੋ ਫੱਤਾ ਜ਼ਿਲਾ ਬਠਿੰਡਾ:–**

ਆਪ ੧੯੩੯ ਈਸਵੀ ਵਿਚ ਉਸ ਸਮੇਂ ਜੱਥੇ ਵਿਚ ਆ ਭਰਤੀ ਹੋਏ ਜਦੋਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਨੇ ਸੰਪ੍ਰਦਾਇ ਦੇ ਕੇਂਦਰੀ ਅਸਥਾਨ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਦਾ ਪ੍ਰਬੰਧ ਸੰਭਾਲਨ ਤੋਂ ਬਾਦ ੧੨੭ ਅਖੰਡਪਾਠਾਂ ਦੀ ਲੜੀ ਅਰੰਭ ਕੀਤੀ ਹੋਈ ਸੀ।

ਕ੍ਰਿਤੀ ਜੀ ਨੇ ਬੜੀ ਮਿਹਨਤ ਨਾਲ ਪਹਿਲਾਂ ਭਾਸ਼ਾ ਦੇ ਛੋਟੇ ਗ੍ਰੰਥ ਅਰਥਾਂ ਸਹਿਤ ਪੜ੍ਹੇ ਫਿਰ ਸ੍ਰੀ ਗੁਰ ਨਾਨਕ ਪ੍ਰਕਾਸ਼, ਗੁਰਪ੍ਰਤਾਪ ਸੂਰਜ ਅਤੇ ਪੰਥ ਪ੍ਰਕਾਸ ਨੂੰ ਅਰਥਾਂ ਸਹਿਤ ਪੜ੍ਹਿਆ ਵੀਚਾਰਿਆ ਤੇ ਲਿਖਿਆ। ਇਸ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਤਿੰਨ ਚਾਰ ਕਥਾ ਵੀ ਸੁਣੀਆਂ ਵੀਚਾਰੀਆਂ ਤੇ ਨੋਟ ਕਾਪੀਆਂ ਤੇ ਲਿਖਦੇ ਰਹੇ।

ਸੰਤਾਂ ਦੇ ਜੀਵਨ ਕਾਲ ਵਿਚ ਹੀ ਜਦ ਸੰਤ ਜੀ ਬਣੇ ਪ੍ਰੋਗਰਾਮ ਅਨੁਸਾਰ ਪਿੰਡ ਮਾਲੋ ਫੱਤਾ ਵਿਖੇ ਜੱਥੇ ਸਮੇਤ ਗਏ ਤਾਂ ਉਥੋਂ ਦੀ ਸੰਗਤ ਨੇ ਆਪ ਪਾਸੋਂ ਗੁਰਦੁਆਰੇ ਦੀ ਸੇਵਾ ਸੰਭਾਲ ਲਈ ਕਿਸੇ ਕਥਾ ਵਾਚਕ ਗਿਆਨੀ ਸਿੰਘ ਦੀ ਮੰਗ ਕੀਤੀ ਤਾਂ ਸੰਤਾਂ ਨੇ ਕ੍ਰਿਤੀ ਜੀ ਨੂੰ ਪੁਛਿਆ ਤਾਂ ਉਹ ਮੰਨ ਗਏ ਤੇ ਉਸ ਅਸਥਾਨ ਦੀ ਸੇਵਾ ਸੰਭਾਲ ਲਈ।

ਕ੍ਰਿਤੀ ਜੀ ਨੂੰ ਪੜ੍ਹਾਉਣ ਦਾ ਕਾਫੀ ਸ਼ੌਕ ਸੀ। ਜੱਥੇ 'ਚ ਰਹਿੰਦਿਆਂ ਹੋਇਆਂ ਵੀ ਨਵੇਂ ਸਿੰਘਾਂ ਨੂੰ ਛੋਟੇ ਛੋਟੇ ਗ੍ਰੰਥ ਅਰਥਾਂ ਨਾਲ ਪੜ੍ਹਾਉਂਦੇ ਰਹਿੰਦੇ। ਹੁਣ ਪਿੰਡ ਮਾਲੋ ਫੱਤੇ ਦੇ ਗੁਰਦੁਆਰੇ ਨੂੰ ਭਿੰਡਰਾਂ ਦੀ ਟਕਸਾਲ ਦੀ ਉਪ ਸ਼ਾਖਾ ਵਜੋਂ ਕੇਂਦਰ ਬਣਾ ਕੇ ਕਾਫੀ ਗਿਣਤੀ ਵਿਚ ਵਿਦਿਆਰਥੀਆਂ ਨੂੰ ਆਪਣੇ ਪਾਸ ਰੱਖ ਕੇ ਗੁਰਬਾਣੀ ਤੇ ਗੁਰਇਤਿਹਾਸ ਦੇ ਗੂੜ੍ਹ ਗ੍ਰੰਥ ਤੇ ਹੋਰ ਭਾਸ਼ਾ ਤੇ ਵੇਦਾਂਤ ਦੇ ਗ੍ਰੰਥ ਪੜ੍ਹਾ ਰਹੇ ਹਨ।

**੭. ਸੰਤ ਪਰਮਜੀਤ ਸਿੰਘ ਜੀ ਬੁੰਗਾ ਸਾਹਿਬ, ਮਾਹਲਪੁਰ, ਹੁਸ਼ਿਆਰਪੁਰ :–**

ਆਪ ਪਿੰਡ ਮਾਹਲਪੁਰ ਦੇ ਹੀ ਜੰਮਪਲ ਹਨ। ਮਸ਼ਹੂਰ ਅਕਾਲੀ ਲੀਡਰ ਸ: ਬਲਦੇਵ ਸਿੰਘ ਜੀ ਮਾਹਲਪੁਰ ਦੇ ਸੁਪੁੱਤਰ ਹਨ। ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੇ ਜੱਥੇ 'ਚ ਰਹਿ ਕੇ ਗੁਰਮਤਿ ਵਿਦਿਆ ਪੜ੍ਹਦੇ ਰਹੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਦੋ ਕਥਾ ਸੁਣੀਆਂ ਪੜ੍ਹੀਆਂ ਤੇ ਵੀਚਾਰੀਆਂ ਦਸਮ ਗ੍ਰੰਥ ਸ੍ਰੀ ਗੁਰ ਨਾਨਕ ਪ੍ਰਕਾਸ਼, ਗੁਰਪ੍ਰਤਾਪ ਸੂਰਜ ਤੇ ਪੰਥ ਪ੍ਰਕਾਸ਼ ਵੀ ਅਰਥਾਂ ਸਹਿਤ ਪੜ੍ਹੇ। ਭਾਸ਼ਾ ਤੇ ਵੇਦਾਂਤ ਦੇ ਗ੍ਰੰਥਾਂ ਦਾ ਵੀ ਅਧਿਐਨ ਕੀਤਾ।

ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਦੇ ਸ਼ਰੀਰ ਤਿਆਗ ਤੋਂ ਬਾਦ ਸੁਤੰਤਰ ਵਿਚਰ ਕੇ ਕੁਝ ਸਿੰਘਾਂ ਦਾ ਜੱਥਾ ਨਾਲ ਲੈ ਕੇ ਮਾਲਵੇ ਦੇ ਇਲਾਕੇ ਵਿਚ ਗੁਰਮਤਿ ਪ੍ਰਚਾਰ ਕਰਦੇ ਰਹੇ ਤੇ ਵਿਦਿਆਰਥੀਆਂ ਨੂੰ ਪੜ੍ਹਾਉਂਦੇ ਰਹੇ। ਹੁਣ ਆਪਣੇ ਬਜ਼ੁਰਗਾਂ ਦਾ ਬਣਾਇਆ ਹੋਇਆ ਬੁੰਗਾ ਸਾਹਿਬ ਮਹਾਲਪੁਰ ਜ਼ਿਲਾ ਹੁਸ਼ਿਆਰ ਪੁਰ ਨੂੰ ਭਿੰਡਰਾਂ ਦੀ ਟਕਸਾਲ ਦੀ ਉਪ ਸ਼ਾਖਾ ਵਜੋਂ ਆਪਣਾ ਕੇਂਦਰ ਬਣਾ ਕੇ ਤੇ ਵਿਚਰ ਕੇ ਗੁਰਮਤਿ ਪ੍ਰਚਾਰ ਕਰ ਰਹੇ ਹਨ। ਪਿਛਲੇ ਦਿਨੀ ਪ੍ਰਚਾਰ ਦੌਰੇ ਤੇ ਇੰਗਲੈਂਡ ਵੀ ਜਾ ਆਏ ਹਨ।

**੮. ਸੰਤ ਕੇਹਰ ਸਿੰਘ ਜੀ ਦਮਦਮੀਆ**–ਬੁੰਗਾ ਮਸਤੂਆਣਾ ਵਿਖੇ ਵਿਦਿਆਰਥੀਆਂ ਨੂੰ ਸ਼ੁੱਧ ਪਾਠ ਕਰਾਉਣ ਦੀ ਨਿਸ਼ਕਾਮ ਸੇਵਾ ਕਰ ਰਹੇ ਹਨ।

**੯. ਭਗਤ ਜਸਵੰਤ ਸਿੰਘ ਜੀ ਦਾਉਧਰ**–ਕੁਝ ਸਿੰਘਾਂ ਦਾ ਜਥਾ ਨਾਲ ਲੈ ਕੇ ਵਿਚਰ ਕੇ ਜਾਂ ਕਿਤੇ ਟਿਕ ਕੇ ਗੁਰਬਾਣੀ ਤੇ ਗੁਰਇਤਿਹਾਸ ਦੀ ਵਿਦਿਆਰਥੀਆਂ ਨੂੰ ਪੜ੍ਹਾਈ ਕਰਵਾ ਰਹੇ ਹਨ ਤੇ ਸੰਗਤਾਂ ਨੂੰ ਕਥਾ ਸੁਣਾ ਕੇ ਗੁਰਮਤਿ ਦ੍ਰਿੜਾ ਰਹੇ ਹਨ।

**੧੦. ਗਿਆਨੀ ਸੁਰਜੀਤ ਸਿੰਘ ਥੱਸੀਆਂ**–ਕੁਝ ਸਿੰਘਾਂ ਦੇ ਜੱਥੇ ਨੂੰ ਨਾਲ ਲੈ ਕੇ ਤੇ ਵਿਚਰ ਕੇ ਗੁਰਮਤਿ ਦੀ ਪੜ੍ਹਾਈ ਕਰਵਾ ਰਹੇ ਹਨ।

## ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ

### ਯਾਦਗਾਰੀ ਟਰਸਟ, ਭਿੰਡਰ ਕਲਾਂ, ਜ਼ਿਲਾ ਫੀਰੋਜ਼ਪੁਰ

ਉਪਰੋਕਤ ਨਾਮ ਦਾ ਟਰੱਸਟ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਦੀ ਯਾਦ ਨੂੰ ਸਦਾ ਕਾਇਮ ਰੱਖਣ ਲਈ ਸੰਤਾਂ ਦੇ ਪ੍ਰਵਾਰ ਅਤੇ ਮੁਖੀ ਵਿਦਿਆਰਥੀ ਸਿੰਘਾਂ ਨੇ ਕਾਇਮ ਕੀਤਾ ਹੈ। ਜਿਸ ਦੇ ਮੁਖ ਉਦੇਸ਼ ਹੇਠ ਲਿਖੇ ਅਨੁਸਾਰ ਹਨ।

੧. ਸੰਤਾਂ ਦਾ ਜੀਵਨ ਲਿਖਵਾ ਕੇ ਪੰਜਾਬੀ, ਹਿੰਦੀ, ਤੇ ਅੰਗਰੇਜ਼ੀ ਆਦਿ ਭਾਸ਼ਾਵਾਂ ਵਿਚ ਪ੍ਰਕਾਸ਼ਤ ਕਰਵਾਉਣਾ।

੨. ਸੰਤਾਂ ਦੀਆਂ ਲਿਖੀਆਂ ਪੁਸਤਕਾਂ ਨੂੰ ਪ੍ਰਕਾਸ਼ਤ ਕਰਨਾ।

੩. ਸੰਤਾਂ ਦੀ ਯਾਦਗਾਰ ਵਿਚ ਗੁਰਮਤਿ ਵਿਦਿਆਲਾ, ਕੀਰਤਨ ਵਿਦਿਆਲਾ ਅਤੇ ਸਿੱਖ ਧਰਮ ਬਾਰੇ ਧਾਰਮਕ ਪੁਸਤਕਾਂ ਦੀ ਖੋਜ ਕਰਨ ਹਿੱਤ ਲਾਇਬਰੇਰੀ ਖੋਲ੍ਹਣੀ।

੪. ਸੰਤਾਂ ਦੀ ਯਾਦਗਾਰ ਵਿਚ ਹਰ ਸਾਲ ੧੩, ੧੪, ੧੫ ਹਾੜ ਨੂੰ ਸਾਲਾਨਾ ਜੋੜ ਮੇਲਾ ਵੱਡੀ ਪੱਧਰ ਤੇ ਮਨਾਉਣਾ।

੫. ਗੁਰਬਾਣੀ ਦੇ ਪਾਠ ਕੀਰਤਨ ਅਤੇ ਕਥਾ ਵਿਖਿਆਨਾ ਦੇ ਮੁਕਾਬਲੇ ਕਰਾਉਣੇ ਪਹਿਲੇ ਦੂਜੇ ਤੇ ਤੀਜੇ ਨੰਬਰ ਤੇ ਆਉਣ ਵਾਲੇ ਵਿਅਕਤੀਆਂ ਨੂੰ ਇਨਾਮ ਦੇਣੇ।

੬. ਅੰਮ੍ਰਿਤ ਪ੍ਰਚਾਰ ਹਿਤ ਵੱਧ ਤੋਂ ਵੱਧ ਯਤਨ ਕਰਨੇ।

੭. ਸੰਤਾਂ ਦੇ ਨਾਮ ਤੇ ਵਿਦਿਆਲੇ, ਸਕੂਲ, ਕਾਲਜ ਅਤੇ ਸੜਕਾਂ ਆਦਿ ਦਾ ਨਾਉਂ ਰਖਾਉਣਾ।

੮. ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਮੈਮੋਰੀਅਲ ਹਾਲ ਦੀ ਚੱਲ ਰਹੀ ਉਸਾਰੀ ਵਿਚ ਤਨ, ਮਨ ਤੇ ਧਨ ਨਾਲ ਮਦਦ ਕਰਨੀ।

੯. ਧਾਰਮਕ ਵਿਦਿਆ ਨੂੰ ਉਤਸ਼ਾਹਤ ਕਰਨ ਲਈ ਧਾਰਮਕ ਪ੍ਰੀਖਿਆਵਾਂ ਵਿਚ ਚੰਗੇ ਨੰਬਰ ਲੈਣ ਵਾਲੇ ਸਕੂਲੀ ਬੱਚਿਆਂ ਨੂੰ ਵਜ਼ੀਫੇ ਦੇਣੇ।

ਇਸੇ ਟਰੱਸਟ ਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਦੇ ਜੀਵਨ ਦੀ ਇਹ ਗੁਰਮੁਖ-ਦਰਸ਼ਨ ਨਾਮ ਦੀ ਪੁਸਤਕ ਛਾਪਣ ਦਾ ਪ੍ਰਬੰਧ ਕੀਤਾ ਹੈ। ਕੁਝ ਮਾਇਆ ਟਰੱਸਟ ਪਾਸ ਸੀ ਤੇ ਹੋਰ ਮਾਇਆ ਇਕੱਤਰ ਕਰਨ ਲਈ ਬਲਵੰਤ ਸਿੰਘ ਜੀ ਜੋਗਾ ਦੀ ਉਗ੍ਰਾਹੀ ਲਈ ਡਿਊਟੀ ਲਾਈ ਗਈ।

ਉਸ ਨੇ ਇਸ ਸੇਵਾ ਨੂੰ ਪੂਰੀ ਲਗਨ ਤੇ ਮਿਹਨਤ ਨਾਲ ਨਿਭਾਇਆ। ਦਾਨੀ ਸੱਜਣਾਂ ਦੀ ਸੂਚੀ ਪੜ੍ਹ ਕੇ ਪਾਠਕ ਅੰਦਾਜ਼ਾ ਲਗਾ ਸਕਦੇ ਹਨ ਕਿ ਜੋਗਾ ਜੀ ਕਿੰਨੇ ਨਗਰਾਂ ਅਤੇ ਸ਼ਹਿਰਾਂ ਵਿਚ ਪਹੁੰਚਿਆ,

ਤੇ ਅੰਦਾਜ਼ੇ ਤੋਂ ਵੱਧ ਮਾਇਆ ਟਰੱਸਟ ਦੇ ਫੰਡ 'ਚ ਜਮ੍ਹਾਂ ਕਰਵਾਈ। ਜੋ ਦਾਨੀ ਸੱਜਣ ਇਸ ਟਰੱਸਟ ਨੂੰ ਮਾਇਆ ਭੇਜਣੀ ਚਾਹੁਣ ਉਹ ਹੇਠ ਲਿਖੇ ਪ੍ਰਤੇ ਤੇ ਭੇਜਣ :–

ਮਾਸਟਰ ਹਰਚਰਨ ਸਿੰਘ ਸਪੁੱਤਰ ਸ: ਪੂਰਨ ਸਿੰਘ
ਅਕਾਲੀ ਪਿੰਡ/ਡਾਕ ਦਾਉਧਰ ਜ਼ਿਲਾ ਫਰੀਦਕੋਟ।

ਇਸ ਉਪਰੋਕਤ ਟਰੱਸਟ ਦੇ ਫਿਲਹਾਲ ਪੰਜ ਮੈਂਬਰ ਹਨ। ਲੇਖਕ ਨੂੰ ਇਸ ਦਾ ਪ੍ਰਧਾਨ ਥਾਪਿਆ ਗਿਆ ਹੈ। ਪੰਜ ਮੈਂਬਰ ਇਹ ਹਨ:–

੧. ਲੇਖਕ–ਗਿਆਨੀ ਕਿਰਪਾਲ ਸਿੰਘ, ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ,ਸ੍ਰੀ ਅੰਮ੍ਰਿਤਸਰ, ਪ੍ਰਧਾਨ
੨. ਗਿਆਨੀ ਵੀਰ ਸਿੰਘ ਜੀ ਮੱਦੋਕੇ ਮੀਤ ਪ੍ਰਧਾਨ
੩. ਮਾਸਟਰ ਹਰਚਨ ਸਿੰਘ ਜੀ ਦਾਉਧਰ ਸੈਕਟਰੀ
੪. ਗਿਆਨੀ ਅਵਤਾਰ ਸਿੰਘ ਜੀ (ਸੰਤਾਂ ਦਾ ਪੋਤਰਾ)
੫. ਸੰਤ ਕਰਤਾਰ ਸਿੰਘ ਜੀ ਪ੍ਰੇਮੀ ਲੁਧਿਆਣਾ।

ਇਨ੍ਹਾਂ ਤੋਂ ਇਲਾਵਾ ਸਹਾਇਕ ਮੈਂਬਰ ਹਨ। ਜਿਨ੍ਹਾਂ ਨੇ ਇਸ ਟਰੱਸਟ ਨੂੰ ਮਾਇਕ ਸਹਾਇਤਾ ਤੇ ਸਹਿਯੋਗ ਦਿੱਤਾ ਹੈ। ਉਨ੍ਹਾਂ ਦੇ ਨਾਮ ਦਾਨੀ ਸਜਣਾ ਦੀ ਲਿਸਟ ਵਿਚ ਆ ਗਏ ਹਨ।

## ਖਾਲਸਾ ਮੈਮੋਰੀਅਲ ਹਾਲ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਅਰਥਾਂ ਦੀ ਦਮਦਮੀ ਟਕਸਾਲ ਦੀ ਸ਼ਾਖ ਸੰਪ੍ਰਦਾਇ ਭਿੰਡਰਾਂ ਦੇ ਮੁਖ ਕੇਂਦਰੀ ਅਸਥਾਨ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਦੇ ਸਾਹਮਣੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੀ ਅਮਰ ਯਾਦ ਵਿਚ ਬਹੁਤ ਵੱਡਾ ਹਾਲ ਉਸਾਰਿਆ ਜਾ ਰਿਹਾ ਹੈ ਜਿਸ ਦਾ ਨਾਮ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਮੈਮੋਰੀਅਲ ਹਾਲ ਰੱਖਿਆ ਗਿਆ ਹੈ। ਇਹ ਹਾਲ ੮੦ ਫੁੱਟ ਚੌੜਾ ਤੇ ੧੩੦ ਫੁੱਟ ਲੰਬਾ ਹੈ ਦਸ ਦਸ ਫੁੱਟ ਦਾ ਚਾਰ ਚੁਫੇਰੇ ਬਰਾਂਡਾ ਹੈ। ਬਰਾਂਡਿਆਂ ਸਣੇ ਛੱਤ ਮੁਕੰਮਲ ਹੋ ਗਈ ਹੈ। ਅਰੰਭ ਤੋਂ ਹੁਣ ਤੱਕ ਸੰਤ ਬਾਬਾ ਇੰਦ੍ਰ ਸਿੰਘ ਜੀ ਭਿੰਡਰਾਂ ਵਾਲੇ, ਸੰਤ ਅਜਾਇਬ ਸਿੰਘ ਜੀ ਲੰਮੇ ਜੱਟ ਪੁਰੇ, ਸੰਤ ਗਿਆਨੀ ਨਰੈਣ ਸਿੰਘ ਲਧਾਈਕੇ ਅਤੇ ਗੁਰਦੁਆਰੇ ਸਾਹਿਬ ਦੇ ਵਰਤਮਾਨ ਮੁਖ ਪ੍ਰਬੰਧਕ ਸੰਤ ਗਿਆਨੀ ਮੋਹਨ ਸਿੰਘ ਜੀ ਦਾ ਉੱਦਮ ਤੇ ਯੋਗਦਾਨ ਸ਼ਲਾਘਾ ਯੋਗ ਹੈ। ਇਸਦੀ ਉਸਾਰੀ ਵਿਚ ਨਗਰ ਦੀ ਸੰਗਤ, ਸੰਤਾਂ ਦੇ ਵਿਦਿਆਰਥੀਆਂ, ਸੰਤਾਂ ਦੇ ਹੋਰ ਨਗਰਾਂ ਸ਼ਹਿਰਾਂ ਤੇ ਸਾਰੇ ਇਲਾਕਿਆਂ ਦੇ ਸਤਿਸੰਗੀਆਂ ਨੇ ਆਪੋ ਆਪਣੇ ਵਿਤ ਅਨੁਸਾਰ ਯੋਗਦਾਨ ਪਾਇਆ ਹੈ। ਸ੍ਰ: ਸੋਹਣ ਸਿੰਘ ਬਾਸੀ ਤੇ ਉਨ੍ਹਾਂ ਦੇ ਸੁਪੁੱਤਰ ਸ੍ਰ: ਸੁਰਜੀਤ ਸਿੰਘ ਬਾਸੀ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜਿੱਥੇ ਨਕਸ਼ਾ ਤਿਆਰ ਕਰਾਉਣ ਤੇ ਬਿਲਡਿੰਗ ਬਣਾਉਣ ਤੋਂ ਇਲਾਵਾ ਵਿਤ ਮੁਤਾਬਕ ਮਾਇਕ ਸੇਵਾ ਵੀ ਕੀਤੀ ਹੈ। ਇੰਗਲੈਂਡ, ਅਮਰੀਕਾ, ਕੈਨੇਡਾ ਤੇ ਹੋਰ ਪਛਮੀ ਦੇਸ਼ਾਂ 'ਚ ਗਏ ਵਿਦਿਆਰਥੀਆਂ ਤੇ ਸ਼ਰਧਾਲੂਆਂ ਨੇ ਵੀ ਮਾਇਆ ਭੇਜ ਕੇ ਆਪਣੀ ਕ੍ਰਿਤ ਕਮਾਈ ਸਫਲ ਕੀਤੀ ਹੈ ਇਸ ਹਾਲ ਦੇ ਬਣ ਜਾਣ ਨਾਲ ਸਾਲਾਨਾ ਜੋੜ ਮੇਲੇ ਸਮੇਂ ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਬੈਠ ਕੇ ਕਥਾ ਕੀਰਤਨ ਗੁਰਇਤਿਹਾਸ ਸੁਣਨ ਦਾ ਲਾਭ ਪ੍ਰਾਪਤ ਕਰ ਸਕੇਗੀ।

